# ਗੁਰੂ ਅਰਜਨ ਦੇਵ : ਜੀਵਨ ਤੇ ਬਾਣੀ

ਮਹਿੰਦਰ ਕੌਰ ਗਿੱਲ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ ਪਟਿਆਲਾ





**GURU ARJAN DEV : JIWAN TE BANI (*Punjabi*)**

*by*

DR. MOHINDER KAUR GILL
Formerly Principal
Mata Sundari College
Delhi University, New Delhi

ISBN 81-302-0196-8

2009
ਕਾਪੀਆਂ : 1100
ਕੀਮਤ : 300 ਰੁਪਏ

ਪਲੈਟੀਨਮ ਕੰਪਿਊਟਰਜ਼, ਪਟਿਆਲਾ

ਡਾ. ਐਸ. ਐਸ. ਖਹਿਰਾ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੁਆਰਾ ਪ੍ਰਕਾਸ਼ਿਤ
ਅਤੇ ਪਰਲ ਬੁਕਸ ਪ੍ਰਾਈਵੇਟ ਲਿਮਟਿਡ, ਪਟਿਆਲਾ ਵਿਖੇ ਛਪੀ।

# ਵਿਭਾਗੀ ਸ਼ਬਦ

ਪੰਜਾਬੀ ਭਾਸ਼ਾ ਵਿਕਾਸ ਵਿਭਾਗ ਪੰਜਾਬੀ ਸਾਹਿਤਕਾਰਾਂ, ਚਿੰਤਕਾਂ, ਫ਼ਿਲਾਸਫ਼ਰਾਂ ਅਤੇ ਕਲਾਕਾਰਾਂ ਦੀ ਸਾਂਝੀ ਕਰਮਭੂਮੀ ਹੈ। ਪੰਜਾਬੀ ਭਾਸ਼ਾ, ਸਾਹਿਤ ਅਤੇ ਸੱਭਿਆਚਾਰ ਦੇ ਸਰਬਪੱਖੀ ਵਿਕਾਸ ਲਈ ਇਹ ਵਿਭਾਗ ਇਹਨਾਂ ਸਾਰੇ ਬੁੱਧੀਜੀਵੀਆਂ ਤੋਂ ਸੇਧ ਤੇ ਸਹਿਯੋਗ ਪ੍ਰਾਪਤ ਕਰਦਾ ਹੈ। ਪੰਜਾਬੀ ਭਾਸ਼ਾ ਦੇ ਵਿਕਾਸ ਵਿਚ ਮਾਣਮੱਤਾ ਯੋਗਦਾਨ ਪਾਉਣ ਵਾਲੇ ਵਿਦਵਾਨਾਂ ਲਈ ਇਸ ਵਿਭਾਗ ਵਿਚ ਆਜੀਵਨ ਫੈਲੋਸ਼ਿਪਾਂ ਅਤੇ ਸਮਾਂਬੱਧ ਫੈਲੋਸ਼ਿਪਾਂ ਦੀ ਵਿਵਸਥਾ ਹੈ। ਪੰਜਾਬੀ ਜਗਤ ਦੇ ਕਈ ਮਾਣਯੋਗ ਹਸਤਾਖਰ ਇਸ ਸਬੱਬ ਨਾਲ ਵਿਭਾਗ ਨਾਲ ਜੁੜੇ ਹੋਏ ਹਨ, ਡਾ. ਮਹਿੰਦਰ ਕੌਰ ਗਿੱਲ ਉਨ੍ਹਾਂ ਵਿਚੋਂ ਇਕ ਹਨ।

ਡਾ. ਮਹਿੰਦਰ ਕੌਰ ਗਿੱਲ ਗੁਰਮਤਿ ਦੇ ਚਿੰਤਨ ਤੇ ਅਧਿਆਪਨ ਦੇ ਖੇਤਰ ਵਿਚ ਲਾਸਾਨੀ ਵਿਦਵਤਾ ਰੱਖਦੇ ਹਨ। ਗੁਰਬਾਣੀ ਦੇ ਸਿਧਾਂਤਿਕ ਅਤੇ ਵਿਹਾਰਿਕ ਅਧਿਐਨ ਦੀ ਅਕਾਦਮਿਕ ਪਰਿਪਾਟੀ ਬਣਾਉਣ ਵਿੱਚ ਉਹਨਾਂ ਨੇ ਮੁੱਲਵਾਨ ਯੋਗਦਾਨ ਪਾਇਆ ਹੈ। ਬਾਣੀ-ਚਿੰਤਨ ਉਹਨਾਂ ਦੇ ਅਧਿਐਨ ਅਤੇ ਅਧਿਆਪਨ ਦਾ ਵਿਸ਼ੇਸ਼ ਖੇਤਰ ਰਿਹਾ ਹੈ। ਇਕ ਸੌ ਤੋਂ ਵੱਧ ਪੁਸਤਕਾਂ ਰਚ ਕੇ ਉਹਨਾਂ ਨੇ ਗੁਰਮਤਿ ਚਿੰਤਨ ਦੇ ਸਿਧਾਂਤ ਤੇ ਵਿਹਾਰ ਦੀਆਂ ਜੀਵੰਤ ਰੌਆਂ ਨੂੰ ਸਮਝਣ, ਸਮਝਾਉਣ ਅਤੇ ਅਜੋਕੇ ਸਮਾਜ ਵਿਚ ਉਸਦੀ ਪ੍ਰਸੰਗਿਕਤਾ ਨੂੰ ਦ੍ਰਿੜਾਉਣ ਵਿਚ ਵਿਸ਼ੇਸ਼ ਭੂਮਿਕਾ ਨਿਭਾਈ ਹੈ। ਇਸ ਖੇਤਰ ਵਿਚ ਉਹਨਾਂ ਨੇ ਗੁਣਾਤਮਿਕ ਤੇ ਗਿਣਾਤਮਕ ਦੋਹਾਂ ਪੱਖਾਂ ਤੋਂ ਮਿਆਰੀ ਕੰਮ ਕੀਤਾ ਹੈ।

ਹਥਲੀ ਪੁਸਤਕ ਗੁਰੂ ਅਰਜਨ ਦੇਵ : ਜੀਵਨ ਤੇ ਬਾਣੀ ਉਹਨਾਂ ਦੇ ਬਾਣੀ ਚਿੰਤਨ ਦੀ ਸ਼ੁਰੂਆਤ ਹੀ ਨਹੀਂ ਉਹਨਾਂ ਦੇ ਮਿਆਰੀ ਅਕਾਦਮਿਕ ਸਫ਼ਰ ਦੀ ਪ੍ਰਮਾਣਿਕ ਨੀਂਹ ਵੀ ਹੈ। ਗੁਰੂ ਅਰਜਨ ਦੇਵ ਬਾਣੀ ਦੇ ਵਸਤੂ-ਵਿਧਾਨ ਪੱਖੋਂ ਵਿਸ਼ਲੇਸ਼ਣ ਕਰਨ ਦੇ ਨਾਲ-ਨਾਲ ਇਸ ਬਾਣੀ ਦੇ ਕਾਵਿ-ਸ਼ਾਸਤਰੀ ਅਧਿਐਨ ਰਾਹੀਂ ਉਹਨਾਂ ਨੇ ਬਾਣੀ ਅਧਿਐਨ ਦਾ ਜਿਹੜਾ ਮਾਡਲ ਸਿਰਜਿਆ ਉਸ ਨੇ ਬਾਣੀ ਚਿੰਤਨ ਦੇ ਖੇਤਰ ਵਿਚ ਨਵੀਆਂ ਲੀਹਾਂ ਪਾਈਆਂ। ਇਹ ਪੁਸਤਕ ਡਾ. ਮਹਿੰਦਰ ਕੌਰ ਗਿੱਲ ਦੀ ਖੋਜੀ ਬਿਰਤੀ ਅਤੇ ਗਿਆਨ ਸਾਧਨਾ ਦਾ ਅਕੱਟ ਪ੍ਰਮਾਣ ਹੈ। ਗੁਰਬਾਣੀ ਨੂੰ ਇਕ ਰੂਹਾਨੀ ਸੰਦੇਸ਼ ਦੇ ਸ੍ਰੋਤ ਵਜੋਂ ਸਤਿਕਾਰ ਵੀ ਦੇਣਾ ਅਤੇ ਬਾਣੀ ਕਾਵਿ ਨੂੰ ਉਸਦੇ ਕਾਵਿ ਗੁਣਾਂ ਪੱਖੋਂ ਵਿਸ਼ਲੇਸ਼ਿਤ ਵੀ ਕਰਨਾ ਕਿਸੇ ਬੌਧਿਕ ਤੌਰ 'ਤੇ ਰਸੀ ਹੋਈ ਸ਼ਖ਼ਸੀਅਤ ਦੇ ਹਿੱਸੇ ਹੀ ਆ ਸਕਦਾ ਹੈ। ਬਾਣੀ ਚਿੰਤਨ ਦੇ ਖੇਤਰ ਵਿਚ ਕੰਮ ਕਰਨ ਵਾਲੇ ਵਿਦਿਆਰਥੀਆਂ ਤੇ ਖੋਜਾਰਥੀਆਂ ਲਈ ਇਹ ਮਾਡਲ ਅਨੁਕਰਨਯੋਗ ਹੈ।

ਮੈਨੂੰ ਪੂਰਨ ਆਸ ਹੈ ਕਿ ਗੁਰਮਤਿ ਦੇ ਖੇਤਰ ਵਿਚ ਕੰਮ ਕਰਨ ਵਾਲੇ ਵਿਦਵਾਨ, ਖੋਜਾਰਥੀ ਤੇ ਵਿਦਿਆਰਥੀ ਇਸ ਪੁਸਤਕ ਤੋਂ ਭਰਪੂਰ ਲਾਹਾ ਲੈਣਗੇ ਅਤੇ ਗੁਰਬਾਣੀ ਅਧਿਐਨ ਦੇ ਖੇਤਰ ਵਿਚ ਕਾਰਜ ਕਰਨ ਲਈ ਉਤਸ਼ਾਹਿਤ ਹੋਣਗੇ।


**ਧਨਵੰਤ ਕੌਰ (ਡਾ.)**
ਪ੍ਰੋਫ਼ੈਸਰ ਤੇ ਮੁਖੀ

ਪੰਜਾਬੀ ਭਾਸ਼ਾ ਵਿਕਾਸ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਭੂਮਿਕਾ

ਇਸ ਪੁਸਤਕ ਦਾ ਮੂਲ ਮਨੋਰਥ ਗੁਰੂ ਅਰਜਨ ਦੇਵ-ਬਾਣੀ ਨੂੰ ਕਾਵਿ-ਦ੍ਰਿਸ਼ਟੀ ਤੋਂ ਵਿਚਾਰਨਾ ਹੈ। ਇਸ ਪ੍ਰਸੰਗ ਵਿਚ ਸਾਡੀ ਯੋਜਨਾ ਦੇ ਤਿੰਨ ਮੁੱਖ ਭਾਗ ਹਨ। ਪਹਿਲੇ ਭਾਗ ਦੇ ਅੰਤਰਗਤ ਗੁਰੂ ਅਰਜਨ ਦੇਵ ਜੀ ਦੀ ਜੀਵਨੀ ਅਤੇ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨ-ਕਲਾ ਦੋ ਕਾਂਡਾਂ ਨੂੰ ਤੱਥਾਤਮਕ ਦ੍ਰਿਸ਼ਟੀ ਤੋਂ ਵਿਚਾਰਿਆ ਗਿਆ ਹੈ।

ਗੁਰੂ ਅਰਜਨ ਦੇਵ ਜੀ ਦੀ ਜੀਵਨੀ ਨੂੰ ਵਾਚਦੇ ਸਮੇਂ ਭਾਵੇਂ ਇਤਿਹਾਸਕ ਤੱਥ ਵੀ ਸਾਡੇ ਵਿਵੇਚਨ ਦਾ ਅੰਗ ਰਹੇ ਹਨ, ਪਰ ਮੂਲ ਰੂਪ ਵਿਚ ਜੀਵਨੀ ਪ੍ਰਤਿ ਸਾਡੀ ਦ੍ਰਿਸ਼ਟੀ ਸਾਹਿਤਕ ਹੀ ਸੀ। ਫਲ ਸਰੂਪ, ਗੁਰੂ ਅਰਜਨ ਦੇਵ-ਜੀਵਨ ਨਾਲ ਸੰਬੰਧਿਤ ਕੁੱਝ ਕੁ ਘਟਨਾਵਾਂ ਸਾਡੇ ਅਧਿਐਨ-ਖੇਤਰ ਦਾ ਅੰਗ ਨਹੀਂ ਬਣ ਸਕੀਆਂ। ਸਾਡੇ ਵਿਵੇਚਨ ਦੀ ਸੀਮਾਂ, ਗੁਰੂ ਅਰਜਨ ਦੇਵ-ਜੀਵਨ ਨਾਲ ਸੰਬੰਧਿਤ ਉਨ੍ਹਾਂ ਤੱਥਾਂ ਨੂੰ ਇਕੱਤਰ ਕਰਨਾ ਸੀ ਜਿਨ੍ਹਾਂ ਦੀ ਸਹਾਇਤਾ ਨਾਲ ਗੁਰੂ ਅਰਜਨ ਦੇਵ ਬਾਣੀ ਦਾ ਅਧਿਐਨ ਵਧੇਰੇ ਸਪਸ਼ਟ ਰੂਪ ਵਿਚ ਸੰਭਵ ਹੋ ਸਕਦਾ ਸੀ। ਕੁੱਲ ਮਿਲਾ ਕੇ ਇਸ ਕਾਂਡ ਵਿਚ ਸਾਡੀ ਯਾਤਰਾ ਦੀ ਦਿਸ਼ਾ ਵਧੇਰੇ ਕਰ ਕੇ ਇਤਿਹਾਸ-ਤੱਥ ਤੋਂ ਕਾਵਿ-ਸੱਚ ਵੱਲ ਰਹੀ ਹੈ।

ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨ-ਕਲਾ ਨੂੰ ਵਾਚਦੇ ਸਮੇਂ ਅਸੀਂ ਦੋ ਨੁਕਤੇ ਸਾਹਮਣੇ ਰੱਖੇ ਹਨ। ਪਹਿਲਾ, ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਵਿਭਿੰਨ-ਪ੍ਰਬੰਧਾਂ ਦਾ ਅਵਲੋਕ ਗੁਰੂ ਅਰਜਨ ਦੇਵ ਦੇ ਵਿਅਕਤਿਤਵ ਤੇ ਇਨ੍ਹਾਂ ਦੀ ਬਾਣੀ-ਸ਼ਿਲਪ ਦੇ ਸੰਦਰਭ ਵਿਚ ਕੀਤਾ ਜਾਏ। ਦੂਜਾ, ਗੁਰੂ ਗ੍ਰੰਥ ਸਾਹਿਬ ਦੀ ਸੰਪਾਦਕੀ-ਵਿਉਂਤ ਦੀ ਪੂਰੀ-ਪੂਰੀ ਜਾਣ-ਪਛਾਣ ਕਰਵਾਈ ਜਾਏ। ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨ ਕਲਾ ਦਾ ਪੂਰਾ ਪਰਿਚਯ ਦੇਣ ਲਈ, ਕਈ ਵਾਰ ਸਾਨੂੰ ਆਪਣੀ ਖੇਤਰ-ਸੀਮਾ ਤੋਂ ਬਾਹਰ ਵੀ ਜਾਣਾ ਪਿਆ ਹੈ। ਜੇਹਾ ਕਿ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅਤੇ ਬਾਣੀਕਾਰਾਂ ਦਾ ਅੰਕਣ-ਪ੍ਰਬੰਧਾਂ ਤੇ ਗੁਰੂ ਸਾਹਿਬ ਦੀ ਸੰਪਾਦਕੀ-ਵਿਉਂਤ ਨਾਲ ਤਾਂ ਹੋ ਸਕਦਾ ਸੀ ਪਰ ਗੁਰੂ ਅਰਜਨ ਦੇਵ ਜੀਵਨ ਅਤੇ ਗੁਰੂ ਅਰਜਨ ਦੇਵ ਬਾਣੀ ਦੇ ਸ਼ਿਲਪ ਨਾਲ ਨਹੀਂ। ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਗਏ ਵਿਭਿੰਨ ਸਿਰਲੇਖ ਅਤੇ ਉਪਸਿਰਲੇਖ: ਰਾਗ-ਪ੍ਰਬੰਧ, ਅੰਕ-ਪ੍ਰਬੰਧ, ਸਿਰਲੇਖ-ਪ੍ਰਬੰਧ, ਘਰ-ਪ੍ਰਬੰਧ, ਅਤੇ ਰਹਾਉ-ਪ੍ਰਬੰਧ ਆਦਿ ਇਸ ਤੱਥ ਨੂੰ ਨਿਸ਼ਚਿਤ ਕਰਦੇ ਹਨ ਕਿ ਗੁਰੂ ਅਰਜਨ ਦੇਵ ਵਿਧੀ-ਵਿਉਂਤ-ਮੁਖ ਵਿਅਕਤੀ ਸਨ ਅਤੇ ਇਸ ਦੇ ਨਾਲ ਸੁਰੁਚੀ ਪੂਰਨ ਕਲਾਕਾਰ ਵੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਯੋਗ ਕੀਤੇ ਗਏ ਸੰਕੇਤਕ ਸਿਰਲੇਖਾਂ-ਉਪਸਿਰਲੇਖਾਂ ਦੇ ਵਿਵੇਚਨ ਰਾਹੀਂ ਗੁਰੂ ਅਰਜਨ ਦੇਵ ਬਾਣੀ ਦੇ ਸ਼ਿਲਪ ਨੂੰ ਸਮਝਣ ਲਈ ਕੁੱਝ ਤੱਥ ਪ੍ਰਾਪਤ ਹੋਏ ਹਨ। ਅਸੀਂ ਦਾਅਵਾ ਨਹੀਂ ਕਰਦੇ ਕਿ ਅਸੀਂ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨ-ਕਲਾ ਦਾ ਸਰਬਪੱਖੀ ਪਰਿਚਯ ਦੇਣ ਵਿਚ ਕਾਮਯਾਬ ਹੋਏ ਹਾਂ ਪਰ ਇਸ ਤੱਥ ਤੋਂ ਇਨਕਾਰ ਵੀ ਨਹੀਂ ਕੀਤਾ ਜਾ ਸਕਦਾ, ਗੁਰੂ ਗ੍ਰੰਥ ਸਾਹਿਬ ਦੀ

ਸੰਪਾਦਨ-ਕਲਾ ਨੂੰ ਵਿਭਿੰਨ ਨੁਕਤਿਆਂ ਤੋਂ ਵਾਚਣ ਦਾ ਇਹ ਪਹਿਲਾ ਯਤਨ ਹੈ। ਇਸ ਪੁਸਤਕ ਦੇ ਤੀਸਰੇ ਅਧਿਆਏ ਵਿੱਚ ਗੁਰੂ ਅਰਜਨ ਦੇਵ ਜੀ ਬਾਣੀ ਦਾ ਸਰਵੇਖਣ ਵਸਤੂ-ਦ੍ਰਿਸ਼ਟੀ ਤੋਂ ਕੀਤਾ ਗਿਆ ਹੈ। ਇਸ ਕਾਂਡ ਦੇ ਅਗੋਂ ਦੋ ਅਨੁਭਾਗ ਹਨ : ਵਸਤੂ-ਸਰਵੇਖਣ ਅਤੇ ਵਸਤੂ-ਪ੍ਰਕ੍ਰਿਤੀ। ਪਹਿਲੇ ਅਨੁਭਾਗ ਵਿਚ ਵਿਭਿੰਨ ਕਾਵਿ-ਰੂਪਾਂ ਨੂੰ ਮੁੱਖ ਰਖਦਿਆਂ ਹੋਇਆਂ, ਸਮੁੱਚੀ ਗੁਰੂ ਅਰਜਨ ਦੇਵ-ਬਾਣੀ ਨੂੰ ਵਰਗ-ਬੱਧ ਕਰਨ ਉਪਰੰਤ ਵਸਤੂ-ਮੂਲਕ ਅਧਿਐਨ ਪੇਸ਼ ਕੀਤਾ ਗਿਆ ਹੈ। ਹਰ ਵਰਗ ਦੇ ਅਰੰਭ ਵਿਚ ਹੀ ਸੰਬੰਧਿਤ ਵਰਗ-ਵਿਸ਼ੇਸ਼ ਦੀ ਜਾਣਕਾਰੀ ਦਰਜ ਕੀਤੀ ਗਈ ਹੈ। ਇਸ ਕਾਂਡ ਦੇ ਦੂਸਰੇ ਅਨੁਭਾਗ ਵਿਚ ਬਾਣੀ ਦੀ ਪ੍ਰਕ੍ਰਿਤੀ, ਬਾਣੀ ਕਾਵਿ ਹੈ ਜਾਂ ਕਾਵਿ ਤੋਂ ਕੁਝ ਵੱਧ ? ਗੁਰੂ ਕਵੀ ਹਨ ਜਾਂ ਬਾਣੀਕਾਰ ? ਬਾਣੀ, ਕਾਵਿ ਅਤੇ ਦਰਸ਼ਨ ਦੀ ਆਪਸੀ ਸਮਤਾ ਭਿੰਨਤਾ ਅਤੇ ਤਦਰੂਪਤਾ ਕੀ ਹੈ ? ਕੀ ਬਾਣੀ ਪ੍ਰਕ੍ਰਿਤੀ ਕਾਰਨ ਹੀ ਧਰਮ ਦਾ ਬਦਲ ਬਣ ਸਕੀ ਹੈ ? ਆਦਿ ਪ੍ਰਸ਼ਨ ਹੀ ਸਾਡੇ ਵਿਵੇਚਨ ਦਾ ਅੰਗ ਹਨ।

ਅਗਲੇ ਅਧਿਆਇ ਵਿੱਚ **ਗੁਰੂ ਅਰਜਨ ਦੇਵ-ਬਾਣੀ ਦਾ ਕਾਵਿ-ਸ਼ਾਸਤਰੀ ਅਧਿਐਨ** ਕਾਵਿ-ਸ਼ਾਸਤਰੀ ਦ੍ਰਿਸ਼ਟੀ ਤੋਂ ਕੀਤਾ ਗਿਆ ਹੈ। ਇਸ ਕਾਂਡ ਦੇ ਵੀ ਦੋ ਮੁੱਖ ਅਨੁਭਾਗ ਹਨ : ਕਾਵਿ-ਆਤਮਾ ਅਤੇ ਕਾਵਿ-ਸ਼ਿਲਪ। ਕਾਵਿ-ਆਤਮਾ ਦੇ ਅਧੀਨ ਧੁਨੀ ਅਤੇ ਰਸ ਅਤੇ ਰਸ ਤੇ ਕਾਵਿ-ਸ਼ਿਲਪ ਦੇ ਅਧੀਨ ਰੀਤੀ ਅਤੇ ਅਲੰਕਾਰ ਹੀ ਸਾਡੇ ਵਿਵੇਚਨ ਦੇ ਵਿਸ਼ੇ ਸਨ। ਕਾਵਿ-ਆਤਮਾ ਅਤੇ ਕਾਵਿ-ਸ਼ਿਲਪ ਦੇ ਅੰਤਰਗਤ ਭਾਵੇਂ ਦੋ-ਦੋ ਕਾਵਿ-ਸਿਧਾਂਤਾਂ ਨੂੰ ਵਿਚਾਰਿਆ ਗਿਆ ਹੈ ਪਰ ਸਾਡੇ ਵਿਵੇਚਨ ਦਾ ਬਲ ਕਾਵਿ-ਆਤਮਾ ਵਿਚੋਂ ਰਸ ਤੇ ਕਾਵਿ-ਸ਼ਿਲਪ ਵਿਚੋਂ ਅਲੰਕਾਰ ਉਪਰ ਵਧੇਰੇ ਰਿਹਾ ਹੈ। ਇਥੇ ਇਹ ਸੰਕੇਤ ਕਰਨਾ ਉਚਿਤ ਹੈ ਕਿ ਗੁਰੂ ਅਰਜਨ ਦੇਵ-ਬਾਣੀ ਦਾ ਛੰਦ-ਵਿਵੇਚਨ ਵੀ ਕਾਵਿ-ਸ਼ਿਲਪ ਦੇ ਅਧੀਨ ਹੀ ਕੀਤਾ ਗਿਆ ਹੈ।

ਗੁਰੂ ਅਰਜਨ ਦੇਵ ਬਾਣੀ ਦਾ ਕਾਵਿ-ਸਿਧਾਂਤ ਮੂਲਕ ਅਧਿਐਨ ਕਰਦੇ ਸਮੇਂ, ਸਾਨੂੰ ਇਕ ਔਕੜ ਦਾ ਸਾਹਮਣਾ ਕਰਨਾ ਪੈਂਦਾ ਰਿਹਾ ਹੈ। ਸੰਬੰਧਿਤ ਕਾਵਿ-ਸਿਧਾਂਤਾਂ ਤੇ ਗ੍ਰੰਥ ਪੰਜਾਬੀ ਵਿਚ ਉਪਲਬਧ ਨਹੀਂ ਹੈ। ਅਜੇਹੀ ਸਥਿਤੀ ਵਿਚ ਸਾਨੂੰ ਆਪਣੇ ਵਿਵੇਚਨ ਦਾ ਆਧਾਰ ਹਿੰਦੀ ਅਤੇ ਸੰਸਕ੍ਰਿਤ ਦੇ ਗ੍ਰੰਥਾਂ ਨੂੰ ਹੀ ਬਣਾਉਣਾ ਪਿਆ ਹੈ। ਗੁਰੂ ਅਰਜਨ ਦੇਵ-ਬਾਣੀ ਦਾ ਅਧਿਐਨ ਕੇਵਲ ਕਾਵਿ-ਸਿਧਾਂਤ ਵਿਸ਼ੇਸ਼ ਦੀ ਦ੍ਰਿਸ਼ਟੀ ਤੋਂ ਹੀ ਪੇਸ਼ ਕੀਤਾ ਜਾ ਸਕਦਾ ਸੀ, ਪਰ ਕਾਵਿ-ਸਿਧਾਂਤ ਦੇ ਗ੍ਰੰਥਾਂ ਦੀ ਅਣਹੋਂਦ ਕਾਰਨ ਸਾਡੇ ਪੇਸ਼ ਕੀਤੇ ਜਾ ਰਹੇ ਅਧਿਐਨ ਨੂੰ ਵੀ ਸੰਦਿਗਧ ਦ੍ਰਿਸ਼ਟੀ ਨਾਲ ਵੇਖਿਆ ਜਾ ਸਕਦਾ ਹੈ। ਇਸ ਸੰਦੇਹ ਤੋਂ ਬਚਣ ਲਈ ਅਸੀਂ ਗੁਰੂ ਅਰਜਨ ਦੇਵ-ਬਾਣੀ ਦਾ ਸਿਧਾਂਤ-ਮੂਲਕ ਅਧਿਐਨ ਪੇਸ਼ ਕਰਨ ਤੋਂ ਪਹਿਲਾਂ ਸਿਧਾਂਤ-ਵਿਸ਼ੇਸ਼ ਦੀ ਜਾਣ-ਪਛਾਣ ਕਰਵਾਉਣੀ ਉਚਿਤ ਸਮਝੀ ਹੈ। ਫਲ-ਸਰੂਪ, ਸਾਡਾ ਕਾਰਜ ਸਿਧਾਂਤਕ ਵੀ ਹੈ ਤੇ ਸਿਧਾਂਤ-ਮੂਲਕ ਵੀ। ਇਸ ਤਰ੍ਹਾਂ ਕਰਨ ਨਾਲ ਇਸ ਪੁਸਤਕ ਦਾ ਆਕਾਰ ਰਤਾ ਕੁ ਵੱਡਾ ਹੋ ਗਿਆ ਹੈ ਪਰ ਸਾਨੂੰ ਇਸ ਗੱਲ ਦਾ ਸੰਤੋਖ ਹੈ, ਹੁਣ ਕਾਵਿ-ਸਿਧਾਂਤ ਵਿਸ਼ੇਸ਼ ਦੇ ਅਧੀਨ ਕੀਤਾ ਗਿਆ ਵਿਵੇਚਨ ਆਪਣੀ ਸਹੀ ਦ੍ਰਿਸ਼ਟੀ ਤੋਂ ਹੀ ਨਿਰੋਲ ਕਾਵਿ-ਸ਼ਿਲਪ ਵਜੋਂ ਲੈਣ ਦੀ ਥਾਂ ਧੁਨੀ-ਵਿਚਾਰ ਅਤੇ ਸ਼ਬਦਾਵਲੀ ਦੇ ਪੱਖੋਂ ਵਾਚਣਾ ਹੀ ਉਚਿਤ ਸਮਝਿਆ ਹੈ। ਇਥੇ ਇਹ ਸੰਕੇਤ ਕਰਨਾ ਸੰਗਤ ਹੈ, ਹਰ ਕਾਂਡ ਦੀ ਆਪੋ-

ਆਪਣੀ ਨਿਸਚਿਤ ਸੀਮਾ ਹੈ। ਅਸੀਂ ਆਪਣੀ ਅਧਿਐਨ-ਸੀਮਾ ਦਾ ਸੰਕੇਤ ਹਰ ਕਾਂਡ ਦੇ ਅਰੰਭ ਵਿਚ ਹੀ ਕਰ ਦਿਤਾ ਹੈ।

ਮੈਂ ਡਾ. ਜਸਪਾਲ ਸਿੰਘ, ਵਾਈਸ-ਚਾਂਸਲਰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਦਿਲੋਂ ਧੰਨਵਾਦੀ ਹਾਂ ਜਿਨ੍ਹਾਂ ਨੇ ਮੈਨੂੰ ਆਜੀਵਨ ਫੈਲੋਸ਼ਿਪ ਦੇ ਯੋਗ ਸਮਝਿਆ। ਮੈਂ ਮੁਖੀ, ਪੰਜਾਬੀ ਭਾਸ਼ਾ ਵਿਕਾਸ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਵੀ ਸ਼ੁਕਰ ਗੁਜ਼ਾਰ ਹਾਂ ਜਿਨ੍ਹਾਂ ਨੇ ਪੂਰੀ ਦਿਲਚਸਪੀ ਲੈ ਕੇ ਇਸ ਪੁਸਤਕ ਨੂੰ ਛਾਪਣ ਦਾ ਉਪਰਾਲਾ ਕੀਤਾ ਹੈ।

**ਡਾ. ਮਹਿੰਦਰ ਕੌਰ ਗਿੱਲ**

# ਤਤਕਰਾ

ਅਧਿਆਇ ਪਹਿਲਾ

# ਗੁਰੂ ਅਰਜਨ ਦੇਵ ਜੀ ਦੀ ਜੀਵਨੀ

ਇਸ ਜੀਵਨੀ ਦੇ ਆਰੰਭ ਵਿਚ ਹੀ ਆਪਣੇ ਮਨੋਰਥ ਸੰਬੰਧੀ ਇਕ ਦੋ ਗੱਲਾਂ ਕਹਿਣੀਆਂ ਉਚਿਤ ਹੋਣਗੀਆਂ। ਇਹ ਜੀਵਨੀ ਇਤਿਹਾਸਕ ਦ੍ਰਿਸ਼ਟੀਕੋਣ ਤੋਂ ਨਹੀਂ ਸਾਹਿਤਿਕ ਦ੍ਰਿਸ਼ਟੀਕੋਣ ਤੋਂ ਲਿਖੀ ਗਈ ਹੈ। ਪਰ ਕਿਉਂਕਿ ਜੀਵਨੀ ਵਿਅਕਤੀ ਵਿਸ਼ੇਸ਼ ਦੇ ਜੀਵਨ-ਇਤਿਹਾਸ ਨਾਲ ਸੰਬੰਧ ਰੱਖਦੀ ਹੈ ਇਸ ਲਈ ਇਸ ਦਾ ਇਕ ਪਹਿਲੂ ਇਤਿਹਾਸਕ ਹੁੰਦਾ ਹੀ ਹੈ। ਇਹ ਜੀਵਨੀ ਗੁਰੂ ਅਰਜਨ ਦੇਵ ਜੀਵਨ ਨਾਲ ਸੰਬੰਧਤ ਤੱਥਾਂ ਦਾ ਸੰਕਲਨ ਹੈ, ਇਸ ਰਾਹੀਂ ਅਸੀਂ ਉਨ੍ਹਾਂ ਪ੍ਰੇਰਣਾਂ-ਸਰੋਤਾਂ ਦਾ ਗਿਆਨ ਵੀ ਪ੍ਰਾਪਤ ਕਰਨਾ ਹੈ, ਜਿਨ੍ਹਾਂ ਦਾ ਸੰਬੰਧ ਪੰਜਵੇਂ ਗੁਰੂ ਦੀ ਬਾਣੀ ਨਾਲ ਹੈ। ਸਾਡਾ ਮੁੱਖ ਉਦੇਸ਼ ਸਾਹਿਤਕ ਹੀ ਹੈ, ਪਰ ਗੌਣ ਰੂਪ ਵਿਚ ਗੁਰੂ ਅਰਜਨ ਦੇਵ ਜੀਵਨ ਨਾਲ ਸੰਬੰਧਿਤ ਹਰ ਉਸ ਨਿੱਕੇ-ਨ੍ਹੰਨੇ ਵੇਰਵੇ ਦਾ ਸੰਕਲਨ ਕਰਨਾ ਉਚਿਤ ਸਮਝਿਆ ਹੈ, ਜਿਸ ਦੀ ਸਹਾਇਤਾ ਨਾਲ ਉਨ੍ਹਾਂ ਦੇ ਚਰਿਤਰ ਦੇ ਗੁਣ-ਲੱਛਣਾਂ ਦੀ ਪਛਾਣ ਹੋ ਸਕਦੀ ਸੀ ਤੇ ਨਾਲ ਹੀ ਇਨ੍ਹਾਂ ਦੀ ਕਾਵਿ-ਸਿਰਜਨ-ਪ੍ਰਕ੍ਰਿਆ ਨੂੰ ਸਮਝਣ ਵਿਚ ਵੀ ਮਦਦ ਮਿਲ ਸਕਦੀ ਸੀ। ਇਹ ਜੀਵਨੀ ਜੀਵਨ-ਤੱਥ ਤੋਂ ਕਾਵਿ-ਸੱਚ ਵੱਲ ਜਾਣ ਦਾ ਇਕ ਜਤਨ ਹੈ। ਕਾਵਿ-ਅਨੁਭਵ ਅਤੇ ਕਾਵਿ-ਸਿਰਜਨ ਦਾ ਸੰਬੰਧ ਵਾਤਾਵਰਣ ਨਾਲ ਡੂੰਘੇਰਾ ਹੁੰਦਾ ਹੈ। ਕਵੀ ਦੀ ਕਾਵਿ-ਪ੍ਰਕ੍ਰਿਆ ਨੂੰ ਉਸ ਦੀ ਮਾਨਸਿਕ ਸਥਿਤੀ ਤੇ ਉਸ ਦੇ ਹਾਲਾਤ ਦੇ ਪ੍ਰਸੰਗ ਵਿਚ ਰੱਖਕੇ ਹੀ ਜਾਣਿਆ ਜਾ ਸਕਦਾ ਹੈ। ਪੱਛਮੀ ਵਿਦਵਾਨ ਟੇਨ ਵੀ ਇਸ ਵਿਚਾਰ ਦਾ ਹਾਮੀ ਹੈ ਕਿ ਕਵੀ ਦੀ ਕਵਿਤਾ ਬਾਰੇ ਵਿਚਾਰ ਕਰਨ ਤੋਂ ਪਹਿਲਾਂ ਉਸ ਦੀ ਕੁਲ, ਸਮੇਂ ਅਤੇ ਸਥਾਨ ਨੂੰ ਜਾਣਨਾ ਜਰੂਰੀ ਹੈ [1]।

ਸੋ, ਕਵੀ ਦੀ ਕਾਵਿ-ਸਿਰਜਣ-ਪ੍ਰਕ੍ਰਿਆ ਬਾਰੇ ਕੋਈ ਵੀ ਤੱਥ ਨਿਸਚਿਤ ਕਰਨ ਤੋਂ ਪਹਿਲਾਂ ਅਸੀਂ ਕਵੀ ਦੇ ਜੀਵਨ-ਇਤਿਹਾਸ ਨੂੰ ਜਾਣਨਾ ਉਚਿਤ ਸਮਝਿਆ ਹੈ।

**ਜਨਮ :**

ਪੰਚਮ ਗੁਰੂ ਦੇ ਜਨਮ-ਸੰਨ, ਤਾਰੀਖ, ਪੱਖ ਅਤੇ ਨਛੱਤਰ ਬਾਰੇ ਮਤਭੇਦ ਹੈ। ਕੁਲ ਮਿਲਾ ਕੇ ਸਾਰੇ ਪੁਰਾਣੇ ਅਤੇ ਆਧੁਨਿਕ ਲਿਖਾਰੀਆਂ ਨੂੰ ਦੋ ਵਰਗਾਂ ਵਿਚ ਵੰਡਿਆ ਜਾ ਸਕਦਾ ਹੈ। ਪਹਿਲੇ ਵਰਗ ਵਿਚ ਆਉਣ ਵਾਲੇ ਲਿਖਾਰੀਆਂ ਦਾ ਵੇਰਵਾ ਇਸ ਪ੍ਰਕਾਰ ਹੈ :

(ੳ) ਕੇਸਰ ਸਿੰਘ ਛਿੱਬਰ—ਬੰਸਾਵਲੀ ਨਾਮਾ (1780 ਈ.)
ਜਨਮ ਸੰ : ੧੬੧੦ ਬਿ: ਵੈਸਾਖ ੧੮. ਸ਼ੁਕਲ ਪੱਖ ਕ੍ਰਿਤਕਾ ਨਛੱਤਰ, ਸਮਾਂ ਅੱਧੀ ਰਾਤ [2]

(ਅ) ਭਾਈ ਸੰਤੋਖ ਸਿੰਘ—ਗੁਰ ਪ੍ਰਤਾਪ ਸੂਰਜ (੧੮੪੩ ਈ:)

ਜਨਮ ਸੰ: ੧੬੧੦ ਬਿ: ਵੈਸਾਖ ੧੯, ਵਦੀ ੭, ਰੋਹਿਣੀ ਨਛੱਤਰ , ਮੰਗਲਵਾਰ, ਸਮਾਂ ਅੱਧੀ ਰਾਤ [3]।

(ੲ) ਕਵੀ ਗੁਲਾਬ ਸਿੰਘ—ਗੁਰ ਪ੍ਰਣਾਲੀ (੧੮੫੧ ਈ:)
ਜਨਮ ਸੰ ੧੬੧੦ ਬਿ: ਵੈਸਾਖ ੧੯, ਵਦੀ ੧੩, ਮੰਗਲਵਾਰ, ਸਮਾਂ ਦੋ ਪਹਿਰ ਰਾਤ ਬੀਤੇ [4]।

(ਸ) ਸੰਤਰੇਣ ਪ੍ਰੇਮ ਸਿੰਘ—ਗੁਰ ਪੁਰ ਪ੍ਰਕਾਸ਼ (੧੯੧੯ ਈ:)
ਜਨਮ ਸੰ: ਨਾਨਕ ਸ਼ਾਹੀ ੮੪, ਵੈਸਾਖ ੧੯, ਵਦੀ ੭, ਰੋਹਿਣੀ ਨਛੱਤਰ,ਮੰਗਲਵਾਰ, ਸਮਾਂ ਅੱਧੀ ਰਾਤ [5]।
(ਸੰ: ੧੫੨੩ ਈ: + ੮੪ ਨਾਨਕਸ਼ਾਹੀ = ੧੬੧੦ ਬਿ:)

ਦੂਸਰੇ ਵਰਗ ਵਿਚ ਆਉਣ ਵਾਲੇ ਲਿਖਾਰੀ :

(ੳ) ਗਿਆਨੀ ਗਿਆਨ ਸਿੰਘ—ਤਵਾਰੀਖ ਗੁਰੂ ਖਾਲਸਾ (੧੮੯੧ ਈ:)
ਜਨਮ ਸੰ: ੧੬੨੦ ਬਿ: ਵੈਸਾਖ ੧੯, ਸੁਦੀ ੭, ਮੰਗਲਵਾਰ, ਸਮਾਂ ਅੱਧੀ ਰਾਤ [6]

(ਅ) ਭਾਈ ਕਾਹਨ ਸਿੰਘ—ਗੁਰਸ਼ਬਦ ਰਤਨਾਕਰ (੧੯੨੫) ਈ:)
ਜਨਮ ਸੰ: ੧੬੨੦ ਬਿ: ਵੈਸਾਖ ੧੯, ਵਦੀ ੭, ਮੁਤਾਬਿਕ ੧੫ ਅਪ੍ਰੈਲ ਸੰਨ ੧੫੬੩ ਈ:[7]

(ੲ) ਮੈਕਾਲਫ—ਦੀ ਸਿਖ ਰਿਲੀਜਨ (੧੯੦੯ ਈ:)
ਜਨਮ ਸੰ—੧੬੨੦ ਬਿ:ਵੈਸਾਖ ਵਦੀ ੭, ਮੰਗਲਵਾਰ [8]

(ਸ) ਪ੍ਰਿੰਸੀਪਲ ਤੇਜਾ ਸਿੰਘ ਅਤੇ ਗੰਡਾ ਸਿੰਘ—ਏ ਸ਼ਾਰਟ ਹਿਸਟਰੀ ਆਫ ਦੀ ਸਿਖਸ (੧੯੫੦) ਜਨਮ ਸੰਨ ੧੫੬੩ ਈ: ਅਪ੍ਰੈਲ ੧੫ (ਜੋ ਸੰ: ੧੬੨੦) ਬਿ: ਹੀ ਬਣਦਾ ਹੈ [9]।)

(ਹ) ਪ੍ਰੋ: ਸਾਹਿਬ ਸਿੰਘ—ਜੀਵਨ ਬ੍ਰਿਤਾਂਤ ਸ੍ਰੀ ਗੁਰੂ ਅਰਜਨ ਦੇਵ ਜੀ
ਜਨਮ ਸੰ: ੧੬੨੦ ਬਿ: ਵੈਸਾਖ ੧੯, ਵਦੀ ੭, ਮੁਤਾਬਿਕ ੧੫੬੩ ਈ: ਅਪ੍ਰੈਲ ੧੫.[10]

ਤੁਲਨਾ ਕਰਨ ਉਪਰੰਤ ਅਸੀਂ ਇਸ ਸਿੱਟੇ ਉਪਰ ਪੁੱਜਦੇ ਹਾਂ ਕਿ ਬੰਸਾਵਲੀ ਨਾਮਾ ਕੇਸਰ ਸਿੰਘ ਛਿੱਬਰ ਤੋਂ ਲੈ ਕੇ ਹੁਣ ਤੱਕ ਦੇ ਲਿਖਾਰੀ ਸ਼ਮਸ਼ੇਰ ਸਿੰਘ 'ਅਸ਼ੋਕ' ਤੱਕ ਸਾਰਿਆਂ ਦੀਆਂ ਤਾਰੀਖਾਂ ਵਿਚ ਸਿਰਫ ਸੰਮਤ ਦਾ ਹੀ ਅੰਤਰ ਨਹੀਂ ਸਗੋਂ ਤਾਰੀਖ ਅਤੇ ਕਈ ਥਾਈਂ ਥਿੱਤਾਂ ਅਤੇ ਨਛੱਤਰਾਂ ਦਾ ਵੀ ਆਪਸੀ ਮਤਭੇਦ ਹੈ। ਸਾਡੀ ਜਾਚੇ ਗੁਰੂ ਅਰਜਨ ਦੇਵ ਦਾ ਜਨਮ ਸੰ: ਬਿ: ੧੬੧੦ ਵੈਸਾਖ ੧੯ ਵਦੀ ੭ ਰੋਹਿਣੀ ਨਛੱਤਰ ਮੰਗਲਵਾਰ ਅੱਧੀ ਰਾਤ ਦੇ ਸਮੇਂ ਮੁਤਾਬਕ ਸੰਨ ੧੫੫੩ ਈ: ਅਪ੍ਰੈਲ ੧੫ ਨੂੰ ਮੰਨਣਾ ਵਧੇਰੇ ਉਚਿਤ ਹੈ।

੧. ਇਸ ਦਾ ਪਹਿਲਾ ਕਾਰਣ ਤਾਂ ਇਹ ਹੈ ਕਿ ਗੁਰੂ-ਇਤਿਹਾਸ ਦਾ ਮੁੱਢਲਾ ਸੋਮਾ ਬੰਸਾਵਲੀ ਨਾਮਾ ਕ੍ਰਿਤ ਕੇਸਰ ਸਿੰਘ ਛਿੱਬਰ ਦੀ ਗਵਾਹੀ ਨੂੰ ਗਲਤ ਮੰਨਣ ਲਈ ਕੋਈ ਕਾਰਣ ਨਹੀਂ ਮਿਲਦਾ।

੨. ਸਾਡੇ ਗੁਰੂ ਇਤਿਹਾਸ ਦੀ ਦੂਸਰੀ ਪ੍ਰਮਾਣਿਕ ਪੁਸਤਕ 'ਮਹਿਮਾ ਪ੍ਰਕਾਸ਼' ਹੈ ਜੋ ਗੁਰੂ ਅਰਜਨ ਦੇਵ ਜੀ ਦੇ ਜਨਮ ਸਮੇਂ ਬਾਰੇ ਚੁੱਪ ਹੈ।

੩. ਗੁਰ ਪ੍ਰਤਾਪ ਸੂਰਜ ਕ੍ਰਿਤ ਭਾਈ ਸੰਤੋਖ ਸਿੰਘ ਵੀ ਗੁਰੂ-ਇਤਿਹਾਸ ਦੀ ਇਕ ਪ੍ਰਮਾਣਿਕ ਪੁਸਤਕ ਮੰਨੀ ਗਈ ਹੈ। ਇਹ ਵੀ ਉਪਰ ਲਿਖੀ ਲਿਖਤ ਨਾਲ ਸਹਿਮਤ ਹੈ।

੪. ਕਈ ਗੁਰ ਪ੍ਰਣਾਲੀਆਂ ਵੀ ਇਸੇ ਸਮੇਂ ਨਾਲ ਸਹਿਮਤ [11] ਹਨ।

੫. ਸੰ: ਬਿ: ੧੬੧੦ ਤੋਂ ੧੬੨੦ ਗਿਆਨੀ ਗਿਆਨ ਸਿੰਘ ਨੇ ਤਵਾਰੀਖ ਗੁਰੂ ਖਾਲਸਾ ਵਿਚ ਪਹਿਲੀ ਵਾਰ ਲਿਖਿਆ ਹੈ। ਗੁਰਮੁਖੀ ਲਿਪੀ ਵਿਚ ਲਿਖਿਆ ਏਕਾ ਅੰਗ੍ਰੇਜੀ ਅੰਕ ਵਿਚ ਦੋ ਪ੍ਰਤੀਤ ਹੋਣ ਲਗ ਪੈਂਦਾ ਹੈ ; ਪਰ ਪ੍ਰਸ਼ਨ ਪੈਦਾ ਹੁੰਦਾ ਹੈ ਗਿਆਨੀ ਗਿਆਨ ਸਿੰਘ ਵੀ ਤਾਂ ਗੁਰਮੁਖੀ ਅੰਕ ਹੀ ਵਰਤਦਾ ਹੈ ਫਿਰ ਇਹ ਭੁਲੇਖਾ ਕਿਵੇਂ ਲਗਿਆ ? ਹੋ ਸਕਦਾ ਹੈ ਇਹ ਉਤਾਰਾ ਕਰਨ ਵਾਲੇ ਦੀ ਭੁੱਲ ਹੋਵੇ। ਆਖਰ ਗਿਆਨੀ ਗਿਆਨ ਸਿੰਘ ਨੇ ਵੀ ਇਹ ਸਾਰਾ ਮਸਾਲਾ ਇਕਤ੍ਰ ਕਰਕੇ ਹੀ ਲਿਖਿਆ ਹੈ। ਜਿਥੋਂ ਉਨ੍ਹਾਂ ਨੇ ਪੜ੍ਹਿਆ ਹੋਵੇ ਉਥੇ ਸੰਮਤ ਬਿਕ੍ਰਮੀ ੧੬੨੦ ਹੀ ਹੋਵੇ।

੬. ਇਕ ਹੋਰ ਦਲੀਲ ਵੀ ਸਾਡੇ ਸਾਮਣੇ ਹੈ। ਗਿਆਨੀ ਗਿਆਨ ਸਿੰਘ ਦਾ ਲਿਖਣ ਸਮਾਂ ਸੰਨ ੧੮੯੧ ਈ: ਸੀ, ਸੰਤ ਰੇਣ ਪ੍ਰੇਮ ਸਿੰਘ ਦਾ ਲਿਖਣ ਸਮਾਂ ਸੰਨ ੧੯੧੯ ਈ: ਹੈ। ਇਸ ਲਿਖਾਰੀ ਨੇ ਗਿਆਨੀ ਗਿਆਨ ਸਿੰਘ ਦੀ ਦਿੱਤੀ ਤਾਰੀਖ ਨਾਲ ਸਹਿਮਤ ਹੋਣਾ ਜਰੂਰੀ ਨਹੀਂ ਸਮਝਿਆ ਜਾਂ ਗਿਆਨ ਸਿੰਘ ਨੂੰ ਭੁਲੇਖਾ ਲੱਗਾ ਸਮਝਕੇ ਛੱਡ ਦਿੱਤਾ ਹੈ।

ਆਪਣੇ ਮੁੱਢਲੇ ਸੋਮੇਂ (ਬੰਸਾਵਲੀ ਨਾਮਾ) ਤੋਂ ਲਗਪਗ ਇਕ ਸਦੀ ਪਿਛੋਂ ਦੀ ਕਿਰਤ ਨੂੰ ਸਹੀ ਮੰਨਣਾ ਯੋਗ ਪ੍ਰਤੀਤ ਨਹੀਂ ਹੁੰਦਾ। ਕਾਹਨ ਸਿੰਘ, ਗੰਡਾ ਸਿੰਘ ਜਿਹੇ ਭਰੋਸੇ ਯੋਗ ਇਤਿਹਾਸਕਾਰਾਂ ਨੇ ਵੀ ਆਪਣੇ ਸੋਮੇਂ ਜਾਂ ਆਧਾਰ ਦਾ ਪਤਾ ਨਹੀਂ ਦਿੱਤਾ। ਉਨ੍ਹਾਂ ਨੇ ਇਹ ਵੀ ਨਹੀਂ ਦਸਿਆ ਕਿ ਉਹ ਪੁਰਾਣੀ ਤਾਰੀਖ ਨੂੰ ਕਿਉਂ ਅਮੰਨ ਰਹੇ ਹਨ। ਸਾਡੇ ਵਿਚਾਰ ਅਨੁਸਾਰ ਕਿਸੇ ਠੋਸ ਪ੍ਰਮਾਣ ਦੀ ਅਣਹੋਂਦ ਵਿਚ ਮੁਢਲੇ ਸੋਮੇ ਨੂੰ ਹੀ ਸਵੀਕਾਰ ਕਰ ਲੈਣਾ ਚਾਹੀਦਾ ਹੈ। ਰਣਧੀਰ ਸਿੰਘ ਨੇ ਇਕ ਸ਼ੁੱਧ ਗੁਰਪ੍ਰਣਾਲੀ ਦਾ ਬਿਉਰਾ ਦਿੱਤਾ ਹੈ, ਉਸ ਅਨੁਸਾਰ ਵੀ ਪੰਜਵੇਂ ਗੁਰੂ ਦਾ ਜਨਮ-ਸੰਮਤ ੧੬੧੦ ਬਿ: ਹੀ ਬਣਦਾ ਹੈ। ਰਣਧੀਰ ਸਿੰਘ ਨੇ ਲਿਖਿਆ ਹੈ ਕਿ ਗੁਰੂ-ਇਤਿਹਾਸ ਦੀਆਂ ਤਿਥਾਂ ਦੇ ਮਤਭੇਦ ਨੂੰ ਖਤਮ ਕਰਨ ਲਈ ਹੀ ਇਹ ਗੁਰ-ਪ੍ਰਣਾਲੀ ਪੇਸ਼ ਕੀਤੀ ਜਾ ਰਹੀ ਹੈ।[12]

ਜਨਮ-ਤਾਰੀਖ ਨਿਸਚਿਤ ਕਰਨ ਉਪਰੰਤ ਹਲਕੀ ਜੇਹੀ ਝਾਤੀ ਪੰਜਵੇਂ ਗੁਰੂ ਦੀ ਜੱਦ ਉਪਰ ਮਾਰਨੀ ਵੀ ਉਚਿਤ ਹੈ।

## ਨਾਨਕਾ-ਪੱਖ:

ਇਨ੍ਹਾਂ ਦੇ ਨਾਨਾ ਗੁਰੂ ਅਮਰਦਾਸ ਸੂਰਜ ਬੰਸ ਦੀ ਭੱਲਾ ਕੁਲ ਵਿਚੋਂ ਸਨ। ਇਨ੍ਹਾਂ ਦੀ ਮਾਤਾ ਬੀਬੀ ਭਾਨੀ ਗੁਰੂ ਅਮਰ ਦਾਸ ਦੇ ਘਰ ਮਾਤਾ ਮਨਸਾ ਦੇਵੀ ਦੇ ਉਦਰ ਤੋਂ ਸੰਮਤ ੧੫੯੦ ਮਿਤੀ ੪ ਜੇਠ ਦਿਨ ਐਤਵਾਰ ਨੂੰ ਗੋਇੰਦਵਾਲ ਵਿਚ ਪੈਦਾ ਹੋਈ [13] । ਉਸ ਸਮੇਂ ਹਿੰਦੁਸਤਾਨ ਉਪਰ ਮੁਗਲ ਬਾਦਸ਼ਾਹ ਹਿਮਾਯੂੰ ਦਾ ਰਾਜ ਸੀ।

## ਦਾਦਕਾ-ਪੱਖ:

ਇਨ੍ਹਾਂ ਦੇ ਪਿਤਾ ਗੁਰੂ ਰਾਮਦਾਸ ਸੂਰਜ ਬੰਸ ਦੀ ਸੋਢੀ ਕੁਲ ਵਿਚੋਂ ਪੈਦਾ ਹੋਏ। ਇਨ੍ਹਾਂ ਦੀ ਮਾਤਾ ਦਾ ਨਾਮ ਦਇਆ ਅਤੇ ਪਿਤਾ ਦਾ ਨਾਮ ਹਰਦਾਸ ਸੀ । ਗੁਰੂ ਰਾਮਦਾਸ ਦੀ ਸੁਪਤਨੀ ਬੀਬੀ ਭਾਨੀ ਦੀ ਕੁਖੋਂ ਤਿੰਨ ਲੜਕੇ ਪ੍ਰਿਥੀ ਚੰਦ, ਮਹਾਂਦੇਵ ਅਤੇ ਗੁਰੂ ਅਰਜਨ

ਦੇਵ ਪੈਦਾ ਹੋਏ [14] ।

**ਬਾਲ ਲੀਲਾ:**

ਗੁਰੂ ਅਰਜਨ ਦੇਵ ਦਾ ਬਚਪਨ ਗੋਇੰਦਵਾਲ ਵਿਚ ਹੀ ਗੁਜਰਿਆ। ਇਨ੍ਹਾਂ ਦੇ ਨਾਨਾ ਗੁਰੂ ਅਮਰਦਾਸ ਗੁਰੂ ਅੰਗਦ ਦੇਵ ਦੀ ਆਗਿਆ ਅਨੁਸਾਰ ਆਪਣੀ ਰਿਹਾਇਸ਼ ਗੋਇੰਦਵਾਲ ਵਿਖੇ ਬਣਾ ਚੁਕੇ ਸਨ [15] । ਅਰਜਨ ਦੇਵ ਆਪਣੇ ਨਾਨਕੇ ਪਿੰਡ ਜੰਮੇ ਤੇ ਨਾਨਾ ਗੁਰੂ ਅਮਰਦਾਸ ਦੀ ਗੋਦੀ ਵਿਚ ਹੀ ਪਲੇ। ਅਰਜਨ ਦੇਵ ਪਹਿਲੇ ਗੁਰੂ ਹਨ, ਜਿਨ੍ਹਾਂ ਨੂੰ ਜਨਮਦਿਆਂ ਹੀ ਗੁਰਮਤਿ ਦੀ ਗੁੜ੍ਹਤੀ ਮਿਲੀ।

ਗੁਰੂ ਅਰਜਨ ਦੇਵ ਆਪਣੇ ਬਚਪਨ ਵਿਚ ਹੀ ਨਿਰਭੈ ਅਤੇ ਲਾਉਬਾਲੀ ਬਿਰਤੀ ਵਾਲੇ ਸਨ। ਰਵਾਇਤ ਅਨੁਸਾਰ ਇਕ ਦਿਨ ਇਨ੍ਹਾਂ ਦੇ ਨਾਨਾ ਗੁਰੂ ਅਮਰਦਾਸ ਸਮਾਧੀ ਵਿਚ ਬੈਠੇ ਸਨ। ਬਾਲਕ ਅਰਜਨ ਦੀ ਗੇਂਦ ਖੇਡਦਿਆਂ ਹੋਇਆਂ ਨਾਨੇ ਦੇ ਕਮਰੇ ਵਿਚ ਜਾ ਪਈ। ਇਹ ਦੌੜਕੇ ਗਏ ਤੇ ਮੰਜੀ ਨੂੰ ਫੜਕੇ ਆਪਣੀ ਗੇਂਦ ਚੁਕ ਲਈ। ਮੰਜੀ ਹਿਲਣ ਤੇ ਨਾਨਾ ਜੀ ਦੀ ਬਿਰਤੀ ਉੱਖੜ ਗਈ ਤੇ ਸਹਿਜ ਸੁਭਾ ਬਚੇ ਦੀ ਇਸ ਅਭੋਲ ਹਰਕਤ ਨੂੰ ਵੇਖ ਕੇ- "ਇਹ ਵਡ ਪੁਰਖ ਹੈ ਭਾਰੀ ਇਸ ਮੰਜੀ ਹਿਲਾਈ ਅਸਾਡੀ ਸਾਰੀ" ਦਾ ਬਚਨ [16] ਕੀਤਾ। ਗੁਰੂ ਅਮਰਦਾਸ ਇਸ ਹੋਣਹਾਰ ਬਾਲਕ ਨੂੰ ਹੋਰ ਪਿਆਰ ਨਾਲ ਸਿੰਜਦੇ ਰਹੇ ਅਤੇ ਸਾਢੇ ਗਿਆਰਾਂ ਸਾਲ ਦੀ ਉਮਰ ਤਕ ਗੁਰੂ ਅਰਜਨ ਦੇਵ ਨੂੰ ਗੁਰਮਤਿ ਦੀ ਇਹ ਖੁਰਾਕ ਆਪਣੇ ਨਾਨਾ ਪਾਸੋਂ ਮਿਲਦੀ ਰਹੀ [17]। ਸਾਢੇ ਗਿਆਰਾਂ ਸਾਲ ਦਾ ਬਚਾ ਅੰਞਾਣ ਉਮਰੋਂ ਲੰਘ ਚੁੱਕਿਆ ਹੁੰਦਾ ਹੈ ਅਤੇ ਉਸ ਦੀਆਂ ਕਈ ਰੁਚੀਆਂ ਇਸ ਉਮਰ ਤਕ ਉਜਾਗਰ ਹੋ ਜਾਂਦੀਆਂ ਹਨ। ਤਾਹੀਉਂ ਇਨ੍ਹਾਂ ਦੇ ਨਾਨਾ ਗੁਰੂ ਅਮਰਦਾਸ ਨੇ ਇਨ੍ਹਾਂ ਨੂੰ ਬਾਣੀ ਦਾ ਬੋਹਿਥਾ ਕਿਹਾ [18]। ਇਸ ਤੱਥ ਦੀ ਪ੍ਰੋੜਤਾ ਪ੍ਰਿੰਸੀਪਲ ਤੇਜਾ ਸਿੰਘ ਤੇ ਗੰਡਾ ਸਿੰਘ ਨੇ ਵੀ ਕੀਤੀ ਹੈ [19]।

**ਵਿਦਿਆ ਪ੍ਰਾਪਤੀ:**

ਗੁਰੂ ਅਰਜਨ ਦੇਵ ਦੀ ਵਿਦਿਆ ਬਾਰੇ ਸਾਡਾ ਮੁੱਢਲਾ ਸ੍ਰੋਤ ਬੰਸਾਵਲੀ ਨਾਮਾ, ਮਹਿਮਾ ਪ੍ਰਕਾਸ਼ ਅਤੇ ਗੁਰ ਪ੍ਰਤਾਪ ਸੂਰਜ, ਗੁਰ ਪੁਰ ਪ੍ਰਕਾਸ਼, ਆਦਿ ਚੁੱਪ ਹਨ। ਮੈਕਾਲਫ, ਕਨਿੰਘਮ, ਸ਼ਮਸ਼ੇਰ ਸਿੰਘ ਅਸ਼ੋਕ, ਪ੍ਰੋ: ਸਾਹਿਬ ਸਿੰਘ, ਖੁਸ਼ਵੰਤ ਸਿੰਘ, ਇੰਦੂਭੂਸ਼ਨ ਬੈਨਰਜੀ ਆਦਿ ਵੀ ਵਿਦਿਆ ਪ੍ਰਾਪਤੀ ਵਲ ਕੋਈ ਸੰਕੇਤ ਨਹੀਂ ਕਰਦੇ ।

ਰਣਧੀਰ ਸਿੰਘ ਨੇ ਗੁਰੂ ਅਰਜਨ ਦੇਵ ਦੀ ਵਿਦਿਆ ਬਾਰੇ ਥੋੜ੍ਹਾ ਜਿਹਾ ਸੰਕੇਤ ਕੀਤਾ ਹੈ [20]। ਰਣਧੀਰ ਸਿੰਘ ਨੇ ਆਪਣੇ ਆਧਾਰ-ਸ੍ਰੋਤ ਦਾ ਪਤਾ ਨਹੀਂ ਦਿੱਤਾ, ਪਰ ਇਨ੍ਹਾਂ ਦੇ ਮਤ ਅਨੁਸਾਰ ਗੁਰੂ ਅਰਜਨ ਦੇਵ ਨੇ ਆਪਣੇ ਨਾਨਾ ਗੁਰੂ ਅਮਰਦਾਸ ਦੀ ਨਿਗਰਾਨੀ ਅਤੇ ਹਿਦਾਇਤ ਅਨੁਸਾਰ ਬਾਬਾ ਬੁੱਢਾ ਪਾਸੋਂ ਗੁਰਮੁਖੀ ਅੱਖਰ ਸਿੱਖੇ ਤੇ ਗੁਰਬਾਣੀ ਦਾ ਅਧਿਐਨ ਕੀਤਾ। ਭਾਈ ਗੁਰਦਾਸ ਅਤੇ ਭਾਈ ਸਾਵਣਮਲ ਅਦਿ ਭੱਲਾ ਬੰਸ ਦੇ ਬਾਲਕ ਇਨ੍ਹਾਂ ਦੇ ਸਹਿਪਾਠੀ ਸਨ। ਸਭਨਾਂ ਨੇ ਦੇਵਨਾਗਰੀ ਵਿਦਿਆ ਪਿੰਡ ਦੀ ਚਾਟਸਾਲ ਵਿਚ ਪਾਂਧਾ ਗੋਪਾਲ ਕੇਸੋ ਪਾਸੋਂ ਪ੍ਰਾਪਤ ਕੀਤੀ [21]। ਸੰਸਕ੍ਰਿਤ ਦੀ ਵਿਦਿਆ ਪੰਡਿਤ ਬੇਨੀ ਪਾਸੋਂ ਪ੍ਰਾਪਤ ਕੀਤੀ [22]। ਫਾਰਸੀ ਤਾਲੀਮ ਆਪਣੇ ਪਿੰਡ ਦੇ ਮਕਤਬ ਵਿਚ ਹਾਸਿਲ ਕੀਤੀ। ਇਸ ਤਰ੍ਹਾਂ ਪੰਜਵੇਂ ਗੁਰੂ ਪੰਜਾਂ ਵਰ੍ਹਿਆ ਵਿਚ ਹਰ ਪ੍ਰਕਾਰ ਦੇ ਅਰਥ-ਪਰਮਾਰਥ ਦੀ ਸਿਖਿਆ ਪ੍ਰਾਪਤ ਕਰਕੇ ਉਚ ਕੋਟੀ ਦੇ ਪੰਡਿਤ ਅਤੇ ਕਵੀ ਬਣ ਗਏ।

## ਵਿਆਹ :

ਗੁਰੂ ਅਰਜਨ ਦੇਵ ਦਾ ਜੀਵਨ ਇਤਿਹਾਸ ਬਹੁਤ ਸਾਰੇ ਲਿਖਾਰੀਆ ਨੇ ਲਿਖਿਆ ਹੈ। ਪਰ ਉਨ੍ਹਾਂ ਦੇ ਵਿਆਹ ਦਾ ਉਲੇਖ ਸਰੂਪ ਦਾਸ ਭੱਲਾ (ਮਹਿਮਾ ਪ੍ਰਕਾਸ਼), ਭਾਈ ਸੰਤੋਖ ਸਿੰਘ (ਗੁ:ਪ੍ਰ:ਸੂ:), ਸੰਤਰੇਣ ਪ੍ਰੇਮ ਸਿੰਘ (ਗੁਰ ਪੁਰ ਪ੍ਰਕਾਸ਼), ਮੈਕਾਲਫ (ਦੀ ਸਿੱਖ ਰਿਲੀਜਨ), ਕਨਿੰਘਮ (ਹਿਸਟਰੀ ਆਫ ਦੀ ਸਿਖਸ), ਪ੍ਰੋ. ਸਾਹਿਬ ਸਿੰਘ (ਜੀਵਨ-ਬਿਰਤਾਂਤ ਸ੍ਰੀ ਗੁਰੂ ਅਰਜਨ ਦੇਵ ਜੀ) ਆਦਿ ਕਿਸੇ ਨੇ ਵੀ ਨਹੀਂ ਕੀਤਾ।ਹੋ ਸਕਦਾ ਹੈ ਇਨ੍ਹਾਂ ਲੇਖਕਾਂ ਨੇ ਇਸ ਘਟਨਾ ਨੂੰ ਸਾਡੇ ਕਵੀ ਦੇ ਜੀਵਨ ਦੀ ਮਹੱਤਵ-ਭਰਪੂਰ ਘਟਨਾ ਨਾ ਸਮਝਦੇ ਹੋਏ ਹੀ ਇਸ ਵਲ ਧਿਆਨ ਨਹੀਂ ਦਿਤਾ।

ਵਿਆਹ ਦਾ ਜ਼ਿਕਰ ਬੰਸਾਵਲੀ ਨਾਮਾ ਕੇਸਰ ਸਿੰਘ ਛਿੱਬਰ, ਤਵਾਰੀਖ ਗੁਰੂ ਖਾਲਸਾ, ਗਿਆਨੀ ਗਿਆਨ ਸਿੰਘ ਅਤੇ ਗੁਰਪ੍ਰਣਾਲੀਆਂ ਵਿਚ ਮਿਲਦਾ ਹੈ। ਇਨ੍ਹਾਂ ਤਿੰਨਾਂ ਦਾ ਆਪਸ ਵਿਚ ਤਾਰੀਖ ਅਤੇ ਸਥਾਨ ਬਾਰੇ ਮਤਭੇਦ ਹੈ। ਜਿਸ ਦਾ ਜ਼ਿਕਰ ਅਸੀਂ ਰਤਾ ਕੁ ਵਿਸਥਾਰ ਸਹਿਤ ਕਰਾਂਗੇ।

ਕੇਸਰ ਸਿੰਘ ਛਿੱਬਰ ਅਰਜਨ ਦੇਵ ਦੀ ਪਹਿਲੀ ਸ਼ਾਦੀ ਸੰਮਤ ੧੬੨੨ ਬਿਕ੍ਰਮੀ ਨੂੰ ਪਿੰਡ ਮੌੜ (ਜਿਸ ਨੂੰ ਮਰੂਆ ਵੀ ਕਿਹਾ ਜਾਂਦਾ ਸੀ) ਵਿਚ ਹੋਈ ਲਿਖਦਾ ਹੈ। ਰਾਮਦੇਈ ਇਕ ਹਿੰਦੂ ਖੱਤਰੀ ਗੋਤ 'ਸੂੜੀਆ' ਦੀ ਸਪੁਤਰੀ ਸੀ ਜਿਸ ਨਾਲ ਇਨ੍ਹਾਂ ਦੀ ਸ਼ਾਦੀ ਗੁਰੂ ਅਮਰ ਦਾਸ ਦੀ ਹਥੀਂ ਲਗਪਗ ਯਾਰਾਂ ਸਾਲ ਦੀ ਉਮਰ ਵਿਚ ਹੋਈ[23]।

ਕਵੀ ਗੁਲਾਬ ਸਿੰਘ ਇਨ੍ਹਾਂ ਦਾ ਪਹਿਲਾ ਵਿਆਹ ੨੯ ਵੈਸਾਖ ਸੰਮਤ ੧੬੨੨ ਬਿਕ੍ਰਮੀ ਮਰੂਏ ਪਿੰਡ ਦੇ ਚੰਦਨ ਦਾਸ ਸੂੜੀ ਦੀ ਸਪੁਤਰੀ ਰਾਮ ਦੇਈ ਨਾਲ ਹੋਇਆ ਲਿਖਦਾ ਹੈ[24]।

ਗਿਆਨੀ ਗਿਆਨ ਸਿੰਘ ਇਨ੍ਹਾਂ ਦਾ ਪਹਿਲਾ ਵਿਆਹ ਸੰ: ੧੬੩੩ ਬਿਕ੍ਰਮੀ ਵਿਚ ਮੌੜ ਪਿੰਡ ਦੇ ਚੰਦਨ ਦਾਸ ਸੂੜੀ ਖੱਤਰੀ ਦੀ ਬੇਟੀ ਰਾਮ ਦੇਈ ਨਾਲ ਹੋਇਆ ਲਿਖਦਾ ਹੈ[25]।

ਕੇਸਰ ਸਿੰਘ ਛਿੱਬਰ, ਕਵੀ ਗੁਲਾਬ ਸਿੰਘ ਅਤੇ ਕੇਸਰ ਸਿੰਘ ਦੇ ਅਨੁਸਾਰ ਪੰਚਮ ਗੁਰੂ ਦੇ ਵਿਆਹ ਦਾ ਸੰਮਤ ਅਤੇ ਮਹੀਨਾ ਇਕ ਹੀ ਹੈ। ਜੋ ਸੰਮਤ ੧੬੨੨ ਬਿਕ੍ਰਮੀ ਵੈਸਾਖ ਮਹੀਨਾ ਬਣਦਾ ਹੈ। ਇਹ ਸਮਾਂ ਠੀਕ ਵੀ ਜਾਪਦਾ ਹੈ। ਜੇ ਗਿਆਨੀ ਗਿਆਨ ਸਿੰਘ ਦੇ ਦਿੱਤੇ ਸਮੇਂ ਨੂੰ ਠੀਕ ਮੰਨ ਲਈਏ ਤਾਂ ਗੁਰੂ ਅਰਜਨ ਦੇਵ ਦੀ ਦੂਸਰੀ ਸ਼ਾਦੀ ਦਾ ਸਮਾਂ ਤੇ ਗੁਰੂ ਹਰਿਗੋਬਿੰਦ ਦਾ ਜਨਮ ਸਮਾਂ ਆਪਸ ਵਿਚ ਮੇਲ ਨਹੀਂ ਖਾਂਦੇ। ਇਸ ਲਈ ਅਰਜਨ ਦੇਵ ਦਾ ਪਹਿਲਾ ਵਿਆਹ ਵੈਸਾਖ ਮਹੀਨੇ ਸੰ: ਬਿ: ੧੬੨੨ ਵਿਚ ਮੰਨਣਾ ਹੀ ਵਧੇਰੇ ਉਚਿਤ ਹੈ ਜੋ ਅਪ੍ਰੈਲ ਸੰਨ ੧੫੬੫ ਈ: ਬਣਦਾ ਹੈ।

## ਦੂਜਾ ਵਿਆਹ:

ਕੇਸਰ ਸਿੰਘ ਛਿੱਬਰ ਗੁਰੂ ਅਰਜਨ ਦੇਵ ਦੀ ਦੂਸਰੀ ਸ਼ਾਦੀ ਸੰਮਤ ੧੬੪੩ ਬਿਕ੍ਰਮੀ ਹਾੜ-ਦੇ ਮਹੀਨੇ ਲਾਹੌਰ ਦੇ ਇਕ ਖੱਤਰੀ ਰਿਖ ਰਾਉ ਦੀ ਲੜਕੀ ਮਾਤਾ ਗੰਗਾ ਨਾਲ ਹੋਈ ਲਿਖਦਾ ਹੈ[26]।

ਕਵੀ ਗੁਲਾਬ ਸਿੰਘ ਗੁਰੂ ਅਰਜਨ ਦੇਵ ਦਾ ਦੂਜਾ ਵਿਆਹ ੨੨ ਹਾੜ ਮਹੀਨਾ

ਸੰਮਤ ੧੬੪੬ ਬਿਕ੍ਰਮੀ ਵਿਚ ਲਾਹੌਰ ਦੇ ਖਤਰੀ ਰਿਖ ਰਾਉ ਦੀ ਲੜਕੀ ਮਾਤਾ ਗੰਗਾ ਨਾਲ ਹੋਈ ਲਿਖਦਾ ਹੈ[27]। ਦੂਸਰੀ ਸ਼ਾਦੀ ਰਾਮ ਦੇਵੀ ਦੇ ਨਿੱਜੀ ਜਤਨ ਸਦਕਾ ਹੋਈ, ਕਿਉਂਕਿ ਰਾਮ ਦੇਵੀ ਦੀ ਆਪਣੀ ਸੰਤਾਨ ਨਹੀਂ ਸੀ ਹੋਈ। ਰਾਮ ਦੇਵੀ ਨੇ ਸ਼ਰੀਕਾਂ ਦੇ ਮਿਹਣਿਆ ਤੋਂ ਤੰਗ ਆ ਕੇ ਗੁਰੂ ਅਰਜਨ ਦੇਵ ਨੂੰ ਦੂਸਰੇ ਵਿਆਹ ਲਈ ਪ੍ਰੇਰਿਆ।

ਗਿਆਨੀ ਗਿਆਨ ਸਿੰਘ ਗੁਰੂ ਅਰਜਨ ਦੇਵ ਦੀ ਦੂਸਰੀ ਸ਼ਾਦੀ ੨੩ ਹਾੜ ਸੰ. ੧੬੪੬ ਬਿ. ਕਿਸ਼ਨ ਚੰਦ ਦੀ ਬੇਟੀ ਗੰਗਾ ਨਾਲ ਹੋਇਆ ਲਿਖਦਾ ਹੈ[28]।

ਕੇਸਰ ਸਿੰਘ ਛਿੱਬਰ ਤੇ ਕਵੀ ਗੁਲਾਬ ਸਿੰਘ ਦੋਵੇਂ ਦੂਸਰੀ ਸ਼ਾਦੀ ਲਾਹੌਰ ਦੇ ਖਤਰੀ ਰਿਖ ਰਾਉ ਦੀ ਪੁਤਰੀ ਗੰਗਾ ਨਾਲ ਹੋਈ ਲਿਖਦੇ ਹਨ। ਗਿਆਨੀ ਗਿਆਨ ਸਿੰਘ ਸਥਾਨ ਦਾ ਕੋਈ ਜ਼ਿਕਰ ਨਹੀਂ ਕਰਦਾ। ਪਰ ਇਸ ਵੇਲੇ ਦੀ ਜ਼ਿਲਾ ਜਲੰਧਰ ਤਹਿਸੀਲ ਫਲੌਰ ਦੇ ਪਿੰਡ ਮਉ ਵਿਚ ਗੁਰੂ ਅਰਜਨ ਦੇਵ ਦੇ ਨਾਮ ਉਤੇ ਇਕ ਇਤਿਹਾਸਕ ਗੁਰਦੁਆਰਾ ਹੈ, ਜਿਥੇ ਇਨ੍ਹਾਂ ਦੀ ਸ਼ਾਦੀ ਹੋਈ ਸੀ, ਇਹ ਸਿੱਧ ਕਰਦਾ ਹੈ ਕਿ ਰਿਖ ਰਾਉ ਜ਼ਿਲਾ ਜਲੰਧਰ ਦਾ ਰਹਿਣ ਵਾਲਾ ਸੀ। ਭਾਈ ਸੰਤੋਖ ਸਿੰਘ ਨੇ ਭਾਵੇਂ ਗੁਰੂ ਆਜਨ ਦੇਵ ਦੀ ਸ਼ਾਦੀ ਦਾ ਜ਼ਿਕਰ ਤਾਂ ਨਹੀਂ ਕੀਤਾ, ਪਰ ਗੁਰੂ ਹਰਿਗੋਬਿੰਦ ਦੀ ਸ਼ਾਦੀ ਦਾ ਜ਼ਿਕਰ ਕਰਦਾ ਹੈ ਤਾਂ ਲਿਖਦਾ ਹੈ ਕਿ ਗੁਰੂ ਹਰਿਗੋਬਿੰਦ ਦੀ ਨਾਨਕੀ ਛੱਕ ਪਿੰਡ ਮਉ ਜ਼ਿਲਾ ਜਲੰਧਰ ਤੋਂ ਆਈ। ਇਸ ਤੋਂ ਵੀ ਇਹੀ ਸਿੱਧ ਹੁੰਦਾ ਹੈ ਕਿ ਗੰਗਾ ਜੀ ਦੇ ਪੇਕੇ ਦੁਆਬੇ ਦੇ ਰਹਿਣ ਵਾਲੇ ਸਨ।

ਭਾਈ ਕਾਹਨ ਸਿੰਘ ਗੁਰੂ ਅਰਜਨ ਦੇਵ ਦੀ ਇਕ ਹੀ ਸ਼ਾਦੀ ਦਾ ਜ਼ਿਕਰ ਕਰਦਾ ਹੈ ਜੋ ੨੩ ਹਾੜ ਸੰਮਤ ੧੬੩੬ ਨੂੰ ਕ੍ਰਿਸ਼ਨ ਚੰਦ ਦੀ ਸਪੁਤਰੀ ਗੰਗਾ ਦੇਵੀ ਜੀ ਨਾਲ ਮਉ ਪਿੰਡ ਵਿਚ ਹੋਈ[29]। ਮਹਾਨ ਕੋਸ਼ ਦਾ ਦਿਤਾ ਸਮਾਂ ਉਪਰੋਕਤ ਸਾਰੇ ਲਿਖਾਰੀਆਂ ਨਾਲ ਮੇਲ ਨਹੀਂ ਖਾਂਦਾ। ਹਾਂ, ਪਿਤਾ ਦਾ ਨਾਮ ਗਿਆਨੀ ਗਿਆਨ ਸਿੰਘ ਨਾਲ ਮੇਲ ਖਾਂਦਾ ਹੈ।

ਸਪਸ਼ਟ ਹੈ, ਵਿਦਵਾਨ ਗੁਰੂ ਅਰਜਨ ਦੇਵ ਦੇ ਵਿਆਹ ਸੰਬੰਧੀ ਜਾਂ ਤਾਂ ਚੁੱਪ ਹਨ ਜਾਂ ਆਪਸ ਵਿਚ ਮਤਭੇਦ ਰਖਦੇ ਹਨ। ਕੇਸਰ ਸਿੰਘ ਛਿੱਬਰ ਦੀ ਸਭ ਤੋਂ ਪੁਰਾਣੀ ਗਵਾਹੀ ਨੂੰ ਅਪ੍ਰਵਾਨ ਕਰਨ ਲਈ ਕੋਈ ਭਰੋਸੇ ਯੋਗ ਕਾਰਣ ਨਹੀਂ ਮਿਲਦਾ। ਇਸ ਲਈ ਅਸੀਂ ਇਨ੍ਹਾਂ ਦੇ ਵਿਆਹ ਦੀ ਤਿਥੀ ੨੨ ਹਾੜ ਸੰਮਤ ੧੬੪੩ ਬਿ. ਨੂੰ ਮੰਨਣਾ ਹੀ ਯੋਗ ਸਮਝਦੇ ਹਾਂ। ਗੁਰੂ ਧਾਮਾਂ ਦੀ ਗਵਾਹੀ ਅਨੁਸਾਰ ਵਿਆਹ-ਸਥਾਨ ਲਾਹੌਰ ਦੀ ਥਾਂ ਪਿੰਡ ਮਉ, ਜਲੰਧਰ ਵਧੇਰੇ ਉਚਿਤ ਸਮਝਦੇ ਹਾਂ।

## ਸੰਤਾਨ:

ਗੁਰੂ ਅਰਜਨ ਦੇਵ ਦੀ ਸੰਤਾਨ ਇਨ੍ਹਾਂ ਦਾ ਇਕੋ ਇਕ ਲੜਕਾ ਗੁਰੂ ਹਰਿਗੋਬਿੰਦ ਸੀ। ਗੁਰੂ ਹਰਿਗੋਬਿੰਦ ਦੇ ਜਨਮ ਬਾਰੇ ਸਾਡੇ ਇਤਿਹਾਸਕਾਰ ਮਤਭੇਦ ਰਖਦੇ ਹਨ। ਬੰਸਾਵਲੀਨਾਮਾ ਵਿਚ ਕੇਸਰ ਸਿੰਘ ਛਿੱਬਰ ਇਨ੍ਹਾਂ ਦਾ ਜਨਮ ਹਾੜ ਮਹੀਨਾ ਸੰ. ੧੬੪੭ ਬਿ. ਲਿਖਦਾ ਹੈ। ਕਵੀ ਗੁਲਾਬ ਸਿੰਘ ਗੁਰੂ ਹਰਗੋਬਿੰਦ ਦਾ ਜਨਮ ਹਾੜ ਮਹੀਨਾ ਸੰਮਤ ੧੬੫੩ ਬਿ: ਲਿਖਦੇ ਹਨ। ਭਗਤ ਸਿੰਘ ਅਤੇ ਗਿਆਨੀ ਗਿਆਨ ਸਿੰਘ ਦੋਵੇਂ ੨੧ ਹਾੜ ਸੰ. ੧੬੫੨ ਬਿ. ਵਿਚ ਲਿਖਦੇ ਹਨ। ਗੁਰ ਬਿਲਾਸ ਸੰ. ੧੭੧੮ ਈ. ਦੀ ਕ੍ਰਿਤ ਹੈ। ਗੁਰੂ ਹਰਿਗੋਬਿੰਦ ਦੇ ਜੀਵਨ ਇਤਿਹਾਸ ਦਾ ਇਹ ਮੁਢਲਾ ਸ੍ਰੋਤ ਹੈ। ਇਸ ਨੂੰ ਖੰਡਨ ਕਰਨ ਦਾ ਕੋਈ ਹੋਰ ਪ੍ਰਮਾਣਿਕ ਸਬੂਤ ਨਹੀਂ ਮਿਲਦਾ। ਸਾਡੀ ਜਾਚੇ ਗੁਰੂ ਹਰਿਗੋਬਿੰਦ ਦਾ ਜਨਮ ਗੁਰ ਬਿਲਾਸ

ਅਨੁਸਾਰ ਮੰਨਣਾ ਵਧੇਰੇ ਉਚਿਤ ਹੈ[30]।

**ਗੁਰਗੱਦੀ:**

ਗੁਰੂ ਰਾਮਦਾਸ ਨੇ ਆਪਣੇ ਤਿੰਨਾਂ ਲੜਕਿਆਂ ਵਿਚੋਂ ਗੁਰੂ ਅਰਜਨ ਦੇਵ ਨੂੰ ਹੀ ਗੁਰੂ ਗੱਦੀ ਦੇ ਯੋਗ ਸਮਝਿਆ। ਪ੍ਰਿਥੀ ਚੰਦ ਦਾ ਸੁਭਾ ਈਰਖਾਲੂ ਸੀ ਅਤੇ ਉਹ ਮਾਇਆ ਦੀ ਚਿਤਵਣੀ ਵਧੇਰੇ ਰਖਦਾ ਸੀ। ਮਹਾਂਦੇਵ ਅਲਮਸਤ ਸੁਭਾਉ ਦਾ ਸੀ। ਗੁਰੂ ਅਰਜਨ ਦੇਵ ਵਿਚ ਨਿੰਮ੍ਰਤਾ, ਸੇਵਾ ਭਾਵ, ਕਾਵਿਕ ਰੁਚੀਆ ਅਤੇ ਆਗਿਆ ਪਾਲਨ ਦੇ ਗੁਣ ਸਨ। ਇਸ ਗੱਲ ਦਾ ਪਰਤਾਵਾ ਗੁਰੂ ਰਾਮਦਾਸ ਜੀ ਲੈ ਚੁੱਕੇ ਸਨ। ਇਕ ਵਾਰੀ ਗੁਰੂ ਅਰਜਨ ਦੇਵ ਦੇ ਤਾਇਆ ਸੰਹਾਰੀ ਮਲ ਦੇ ਘਰ ਉਨ੍ਹਾਂ ਦੇ ਲੜਕੇ ਦੀ ਸ਼ਾਦੀ ਸੀ। ਪਿਤਾ ਗੁਰੂ ਰਾਮਦਾਸ ਦੇ ਕਹਿਣ ਤੇ ਵੱਡੇ ਦੋਵੇਂ ਪੁੱਤਰ ਇਨਕਾਰ ਕਰ ਚੁੱਕੇ ਸਨ। ਪਰ ਗੁਰੂ ਅਰਜਨ ਦੇਵ ਆਗਿਆਕਾਰ ਸਾਬਿਤ ਹੋਏ ਤੇ ਪਿਤਾ ਦੇ ਕਹਿਣ ਅਨੁਸਾਰ ਆਪਣੇ ਤਾਏ ਨਾਲ ਲਾਹੌਰ ਚਲੇ ਗਏ। ਗੁਰੂ ਰਾਮਦਾਸ ਗੁਰੂ ਅਰਜਨ ਦੇਵ ਨੂੰ ਹਰ ਪੱਖ ਤੋਂ ਪੁਖਤਾ ਕਰ ਦੇਣਾ ਚਾਹੁੰਦੇ ਸਨ। ਸੋ ਅਰਜਨ ਦੇਵ ਨੂੰ ਨਾਲ ਹੀ ਕਹਿ ਭੇਜਿਆ ਕਿ ਉੱਥੇ ਚਲ ਕੇ ਇਕ ਧਰਮਸਾਲ ਵੀ ਬਨਾਉਣੀ[31]। ਗੁਰੂ ਰਾਮਦਾਸ ਨੇ ਆਪਣੀ ਯੋਗ ਅਗਵਾਈ ਹੇਠ ਗੁਰੂ ਅਰਜਨ ਦੇਵ ਜੀ ਨੂੰ ਉਸੇ ਸੰਚੇ ਵਿਚ ਢਾਲਣ ਦਾ ਜਤਨ ਕੀਤਾ ਜਿਸ ਦੀ ਅਗੇ ਚਲ ਕੇ ਲੋੜ ਪੈਣੀ ਸੀ।

ਗੁਰੂ ਅਰਜਨ ਦੇਵ ਪਿਤਾ ਦੇ ਹੁੰਦਿਆਂ ਹੀ ਇਮਾਰਤ ਉਸਾਰੀ ਵਿਚ ਪ੍ਰਵਿਰਤ ਹੋ ਗਏ। ਲਾਹੌਰ ਵਿਚ ਰਹਿੰਦਿਆਂ ਕਾਫੀ ਸਮਾਂ ਬੀਤ ਗਿਆ ਤਾਂ ਪਿਤਰੀ ਸਨੇਹ ਵਿਚ ਵਿਆਕੁਲ ਹੋਏ ਗੁਰੂ ਅਰਜਨ ਦੇਵ ਦੀ ਦਿਲੀ ਪ੍ਰਤਿੱਭਾ ਵੀ ਕੁਝ ਲਿਸ਼ਕਾਰੇ ਮਾਰਨ ਲਗ ਪਈ। ਸਿਖ ਰਿਵਾਇਤ ਅਨੁਸਾਰ ਗੁਰੂ ਅਰਜਨ ਦੇਵ ਨੇ ਪਿਤਾ ਪ੍ਰੇਮ ਵਿਚ ਵਿਆਕੁਲ ਹੋ ਕੇ ਕਾਵਿ-ਸ਼ੈਲੀ ਵਿਚ ਇਕ ਪੱਤਰ ਲਿਖਿਆ। ਇਸ ਪੱਤਰ ਦੇ ਪਹਿਲੇ ਤਿੰਨ ਪਦ ਤਿੰਨ ਵਾਰੀ ਇਕ ਇਕ ਕਰਕੇ ਕਿਸੇ ਸਿਖ ਦੇ ਹੱਥ ਭੇਜੇ ਗਏ। ਪਰ ਤਿੰਨੇ ਹੀ ਪ੍ਰਿਥੀ ਚੰਦ ਦੇ ਹੱਥ ਲਗ ਜਾਂਦੇ ਰਹੇ। ਪ੍ਰਿਥੀ ਚੰਦ ਨੇ ਇਹ ਪੱਤਰ ਆਪਣੇ ਪਿਤਾ ਪਾਸੋਂ ਲੁਕਾਈ ਰੱਖੇ। ਏਸੇ ਪੱਤਰ ਦਾ ਚੌਥਾ ਪਦ ਗੁਰੂ ਅਰਜਨ ਦੇਵ ਨੇ ਗੁਰਿਆਈ ਪ੍ਰਾਪਤ ਕਰਨ ਸਮੇਂ ਨਾਨਕ ਛਾਪ ਨਾਲ ਰਚਿਆ। ਇਹ ਸ਼ਬਦ ਸੁਣ ਕਿ ਗੁਰੂ ਰਾਮਦਾਸ ਜੀ ਨੇ ਵਰ ਦਿੱਤਾ ਕਿ ਤੁਸੀਂ ਬਾਣੀ ਉਚਾਰਨ ਕਰੋਗੇ[32]।

ਸੋ ਹਰ ਤਰ੍ਹਾਂ ਪਰਖ ਕਰਨ ਉਪਰੰਤ ਇਹ ਰਸਮ ਸੰਮਤ ਸੋਲਾਂ ਸੌ ਅਠੱਤੀ ਵਿਚ ਪੂਰੀ ਕੀਤੀ ਗਈ[33]। ਗੁਰੂ ਰਾਮਦਾਸ ਨੇ ਆਪਣੇ ਯੋਗ ਵਾਰਸ ਅਤੇ ਸਪੁਤਰ ਅਰਜਨ ਦੇਵ ਨੂੰ ਗੁਰਿਆਈ ਗੱਦੀ ਦੇ ਲਾਜ਼ਮੀ ਨਿਸ਼ਾਨ ਪੋਥੀ ਅਤੇ ਮਾਲਾ ਮੰਗਵਾਕੇ[34] ਬਾਬਾ ਬੁੱਢਾ ਜੀ ਪਾਸੋਂ ਤਿਲਕ ਦਿਵਾ ਕੇ, ਆਪ ਪੰਜ ਪੈਸੇ ਤੇ ਨਾਰੀਅਲ ਭੇਟਾ ਧਰਕੇ ਪ੍ਰਕਰਮਾਂ ਕਰਕੇ ਨਮਸਕਾਰ[35] ਕੀਤੀ।

ਭਾਈ ਸੰਤੋਖ ਸਿੰਘ, ਸੰਤਰੇਣ ਪ੍ਰੇਮ ਸਿੰਘ, ਗਿਆਨੀ ਗਿਆਨ ਸਿੰਘ ਤੇ ਭਾਈ ਕਾਹਨ ਸਿੰਘ ਸਹਿਮਤ ਹਨ ਕਿ ਗੁਰੂ ਰਾਮਦਾਸ ਨੇ ਆਪਣੇ ਹਥੀਂ ਗੁਰਿਆਈ ਗੁਰੂ ਅਰਜਨ ਦੇਵ ਜੀ ਨੂੰ ਦਿੱਤੀ। ਪਰ ਮਹਿਮਾ ਪ੍ਰਕਾਸ਼ ਦਾ ਲਿਖਾਰੀ ਸਰੂਪ ਦਾਸ ਭੱਲਾ ਲਿਖਦਾ ਹੈ ਕਿ ਗੁਰੂ ਰਾਮਦਾਸ ਨੇ ਆਪਣੇ ਹਥੀਂ ਕਿਸੇ ਨੂੰ ਵੀ ਗੁਰਿਆਈ ਨਹੀਂ ਦਿੱਤੀ। ਇਨ੍ਹਾਂ ਦੇ ਪ੍ਰਲੋਕ-ਗਮਨ ਦੇ ਬਾਦ ਗੁਰੂ ਅਰਜਨ ਦੇਵ ਦੇ ਮਾਮਾ ਮੋਹਰੀ ਜੀ ਨੇ ਗੁਰੂ ਅਰਜਨ ਦੇਵ ਨੂੰ ਗੁਰਿਆਈ

ਦਾ ਤਿਲਕ ਇਹ ਕਹਿ ਕੇ ਦਿੱਤਾ ਕਿ ਮੇਰੇ ਪਿਤਾ ਗੁਰੂ ਅਮਰਦਾਸ ਨੇ ਗੁਰੂ ਅਰਜਨ ਦੇਵ ਨੂੰ ਵਡ ਪੁਰਖ ਹੋਣ ਦਾ ਵਰ ਦਿੱਤਾ ਸੀ[36]।

ਗੁਰੂ ਰਾਮਦਾਸ ਦੀ ਆਪਣੀ ਬਾਣੀ ਇਸ ਗੱਲ ਦਾ ਸੰਕੇਤ ਕਰਦੀ ਹੈ ਕਿ ਪ੍ਰਿਥੀ ਚੰਦ ਆਪਣੇ ਪਿਤਾ ਨਾਲ ਝਗੜਦਾ ਹੈ। ਪਿਤਾ ਗੁਰੂ ਰਾਮਦਾਸ ਸਮਝਾਉਣ ਦਾ ਯਤਨ ਕਰਦੇ ਹਨ[37]। ਜਿਉਂ ਜਿਉਂ ਗੁਰੂ ਰਾਮਦਾਸ ਪ੍ਰਿਥੀ ਚੰਦ ਨੂੰ ਸਮਝਾਉਂਦੇ ਸਨ, ਤਿਉਂ ਤਿਉਂ ਉਸ ਅੰਦਰ ਈਰਖਾ ਦੀ ਅੱਗ ਹੋਰ ਵਧੇਰੇ ਭੜਕਦੀ ਸੀ। ਅਖੀਰ ਗੁਰੂ ਰਾਮਦਾਸ ਪ੍ਰਿਥੀ ਚੰਦ ਨੂੰ ਕਹਿੰਦੇ ਹਨ ਕਿ ਗੁਰੂ ਅਰਜਨ ਦੇਵ ਨੂੰ ਗੁਰਿਆਈ ਮੈਂ ਨਹੀਂ ਦਿੱਤੀ, ਇਸ ਨੂੰ ਤਾਂ ਇਸ ਦੇ ਨਾਨਾ ਗੁਰੂ ਅਮਰਦਾਸ ਇਹ ਵਰ ਦੇ ਗਿਆ ਸੀ, ਜਿਸ ਨੂੰ ਕਿ ਮੈਂ ਮੋੜ ਨਹੀਂ ਸਕਿਆ[38]। ਇਸ ਗੱਲ ਦੀ ਪ੍ਰੋੜਤਾ ਮੈਕਾਲਫ਼ ਨੇ ਵੀ ਕੀਤੀ ਹੈ ਕਿ ਗੁਰੂ ਅਰਜਨ ਦੇਵ ਨੂੰ ਗੁਰਿਆਈ ਦਾ ਤਿਲਕ ਇਨ੍ਹਾਂ ਦੇ ਮਾਮੇ ਮੋਹਰੀ ਨੇ ਦਿੱਤਾ[39]। ਪ੍ਰਿਥੀ ਚੰਦ ਵਾਸਤੇ ਇਹ ਗੱਲ ਬੜੀ ਦੁਖਦਾਈ ਸੀ। ਉਸ ਨੇ ਇਸ ਗੱਲ ਦਾ ਵਿਰੋਧ ਕੀਤਾ ਪਰ ਮੋਹਰੀ ਜੀ ਨੇ ਉਸ ਨੂੰ ਸਮਝਾਇਆ[40]। ਪ੍ਰਿਥੀ ਚੰਦ ਨੇ ਬੜਾ ਕਲੇਸ਼ ਕੀਤਾ। ਗੁਰੂ ਰਾਮ ਦਾਸ ਇਸ ਕਲਹ ਤੋਂ ਤੰਗ ਆ ਕੇ ਅਗਲੇ ਦਿਨ ਗੁਰੂ ਕੇ ਚੱਕ ਤੋਂ ਗੋਇੰਦਵਾਲ ਆ ਗਏ ਅਤੇ ਭਾਦਰੋਂ ਸੁਦੀ ਤੀਜ ਸੰਮਤ ੧੬੩੮ ਨੂੰ ਪ੍ਰਲੋਕ ਗਮਨ ਕਰ ਗਏ[41]। ਬਜ਼ੁਰਗ ਹੋਣ ਦੇ ਨਾਤੇ ਸ੍ਰੀ ਚੰਦ ਸਪੁਤਰ ਗੁਰੂ ਨਾਨਕ ਦੇਵ ਜੀ ਨੇ ਦੋ ਪੱਗਾਂ ਭਿਜਵਾਈਆਂ। ਪਹਿਲੀ ਪੱਗ ਪ੍ਰਿਥੀ ਚੰਦ ਨੂੰ ਵੱਡੇ ਹੋਣ ਦੇ ਨਾਤੇ ਬੰਨੀ ਗਈ। ਦੂਜੀ ਪੱਗ ਅਰਜਨ ਦੇਵ ਨੂੰ ਗੁਰੂ ਹੋਣ ਦੇ ਨਾਤੇ ਬੰਨ੍ਹਾਈ ਗਈ[42]। ਛਿੱਬਰ ਦੀ ਲਿਖਤ ਅਨੁਸਾਰ ਵੀ ਇਹ ਗੱਲ ਸਪੱਸ਼ਟ ਹੁੰਦੀ ਹੈ ਕਿ ਬਾਬਾ ਸ੍ਰੀ ਚੰਦ ਨੂੰ ਇਹ ਗਿਆਤ ਸੀ ਕਿ ਗੁਰੂ ਰਾਮ ਦਾਸ ਨੇ ਆਪਣੇ ਹੁੰਦਿਆਂ ਹੋਇਆਂ ਹੀ ਗੁਰੂ ਅਰਜਨ ਦੇਵ ਨੂੰ ਗੁਰਿਆਈ ਦਾ ਤਿੱਲਕ ਦਿੱਤਾ ਸੀ। ਜਿਸ ਕਰਕੇ ਸ੍ਰੀ ਚੰਦ ਨੇ ਦੋ ਪੱਗਾਂ ਭੇਜੀਆਂ। ਉਸ ਤਰ੍ਹਾਂ ਮਰਨੇ ਉਪਰ ਇਕ ਪੱਗ ਹੀ ਦਿੱਤੀ ਜਾਂਦੀ ਹੈ ਤੇ ਉਸ ਉੱਪਰ ਵੱਡੇ ਪੁੱਤਰ ਦਾ ਹੀ ਅਧਿਕਾਰ ਹੁੰਦਾ ਹੈ।

ਗੁਰੂ-ਇਤਿਹਾਸ ਦੇ ਪੱਤਰੇ ਵਾਚਿਆਂ ਇਹ ਗੱਲ ਹੋਰ ਵੀ ਉਘੜ ਕੇ ਸਾਹਮਣੇ ਆਉਂਦੀ ਹੈ ਕਿ ਸਭ ਗੁਰੂ ਸਾਹਿਬਾਨ ਨੇ ਗੁਰਿਆਈ ਦਾ ਤਿਲਕ ਆਪਣੇ ਯੋਗ ਵਾਰਸ ਨੂੰ ਆਪਣੇ ਹੁੰਦਿਆਂ ਹੀ ਦਿੱਤਾ। ਬਾਬੇ ਸੁੰਦਰ ਦੀ 'ਰਾਮਕਲੀ ਦੀ ਸਦ' ਤੋਂ ਵੀ ਇਹੋ ਗੱਲ ਸਪਸ਼ਟ ਹੁੰਦੀ ਹੈ[43]। ਗੁਰੂ ਅਮਰਦਾਸ ਨੇ ਗੁਰੂ ਰਾਮਦਾਸ ਨੂੰ ਸਭ ਸੰਗਤ ਤੇ ਪਰਿਵਾਰ ਦੇ ਸਾਹਮਣੇ ਗੁਰਿਆਈ ਦਾ ਤਿਲਕ ਦਿੱਤਾ ਅਤੇ ਹੋਰ ਸਭ ਲੋਕਾਂ ਨੇ ਵੀ ਗੁਰੂ ਰਾਮਦਾਸ ਨੂੰ ਨਮਸਕਾਰ ਕੀਤੀ। ਇਸੇ ਨਿਯਮ ਅਨੁਸਾਰ ਗੁਰੂ ਰਾਮਦਾਸ ਨੇ ਗੁਰੂ ਅਰਜਨ ਦੇਵ ਨੂੰ ਗੁਰਗੱਦੀ ਦਿੱਤੀ, ਇਸ ਦੀ ਸਾਖ ਗੁਰੂ ਰਾਮਦਾਸ ਦੀ ਆਪਣੀ ਬਾਣੀ ਹੈ[44]।

ਭੱਟਾਂ ਦੇ ਸਵਈਏ ਪਾਤਸ਼ਾਹੀ ਪੰਜਵੀਂ ਵਿਚੋਂ ਵੀ ਇਹੀ ਗੱਲ ਪ੍ਰਤੱਖ ਹੈ ਕਿ ਗੁਰੂ ਰਾਮਦਾਸ ਨੇ ਆਪ ਗੁਰੂ ਅਰਜਨ ਦੇਵ ਨੂੰ ਗੁਰਿਆਈ ਬਖਸ਼ੀ[45]। ਉਪਰੋਕਤ ਬਾਣੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਹੱਥੀਂ ਸ੍ਰੀ ਆਦਿ ਗ੍ਰੰਥ ਵਿਚ ਸੰਕਲਨ ਕੀਤੀ। ਸੋ ਗੁਰੂ ਰਾਮਦਾਸ ਦੇ ਪ੍ਰਲੋਕ ਗਮਨ ਕਰਨ ਤੋਂ ਬਾਦ ਬਾਬਾ ਮੋਹਰੀ ਜੀ ਨੇ ਗੁਰੂ ਅਰਜਨ ਦੇਵ ਨੂੰ ਗੁਰਿਆਈ ਦਾ ਤਿਲਕ ਲਗਾਇਆ ਹੋਵੇ ਨਿਰਮੂਲ ਜਿਹਾ ਜਾਪਦਾ ਹੈ[46]।

**ਕਾਰ ਸੇਵਾ:**

ਗੁਰੂ ਅਰਜਨ ਦੇਵ ਜੀ ਦੀ ਕੁਲ ਕਾਰ-ਸੇਵਾ ਦਾ ਵੇਰਵਾ ਇੱਥੇ ਦਿੱਤਾ ਜਾ ਰਿਹਾ

ਹੈ, ਜਿਸ ਦਾ ਜ਼ਿਕਰ ਅਗਲੇ ਪੰਨਿਆਂ ਵਿਚ ਕ੍ਰਮ ਅਨੁਸਾਰ ਕੀਤਾ ਜਾਵੇਗਾ।

੧. **ਧਰਮ-ਮੰਦਰ** : ਜਨਮ ਅਸਥਾਨ ਗੁਰੂ ਰਾਮਦਾਸ, ਹਰਿਮੰਦਰ ਸਾਹਿਬ, ਤਰਨ ਤਾਰਨ ਅਤੇ ਕਰਤਾਰਪੁਰ।

੨. **ਤਾਲ**: ਸੰਤੋਖਸਰ, ਅੰਮ੍ਰਿਤਸਰ, ਤਰਨ ਤਾਰਨ ਅਤੇ ਰਾਮਸਰ।

੩. **ਨਗਰ**: ਅੰਮ੍ਰਿਤਸਰ ਸ਼ਹਿਰ, ਤਰਨ ਤਾਰਨ ਅਤੇ ਕਰਤਾਰਪੁਰ।

੪. **ਬਾਉਲੀ ਤੇ ਖੂਹ**: ਬਾਉਲੀ ਸਾਹਿਬ ਲਾਹੌਰ, ਬੀਬੀ ਭਾਨੀ ਵਾਲਾ ਖੂਹ (ਤਰਨ ਤਾਰਨ), ਗੁਰੂ ਕਾ ਖੂਹ (ਤਰਨ ਤਾਰਨ), ਛਿਹਰਟਾ ਖੂਹ (ਅੰਮ੍ਰਿਤਸਰ), ਤਿੰਨ ਹਰਟਾ ਖੂਹ (ਅੰਮ੍ਰਿਤਸਰ) ਅਤੇ ਗੰਗਸਰ ਕੂਆਂ (ਕਰਤਾਰਪੁਰ)।

੫. **ਦਿਵਾਨਖਾਨੇ**: ਦਿਵਾਨਖਾਨਾ ਲਾਹੌਰ ਅਤੇ ਦਿਵਾਨਖਾਨਾ ਕਰਤਾਰਪੁਰ।

੬. **ਰਿਹਾਇਸ਼ੀ ਮਕਾਨ**: ਗੁਰੂ ਕੇ ਮਹਲ ਅੰਮ੍ਰਿਤਸਰ ਅਤੇ ਸ਼ੀਸ਼ ਮਹਲ ਕਰਤਾਰਪੁਰ।

੭. **ਕੁਸ਼ਟੀ ਆਸ਼੍ਰਮ**: ਤਰਨ ਤਾਰਨ।

੮. **ਬਾਗ**: ਗੁਰੂ ਕਾ ਬਾਗ, ਅੰਮ੍ਰਿਤਸਰ।

ਗੁਰੂ ਅਰਜਨ ਦੇਵ ਦੀ ਉਪਰ ਅੰਕਿਤ ਕਾਰ ਸੇਵਾ ਨੂੰ ਤਿੰਨ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ

## ਭਾਗ ਪਹਿਲਾ

ਪਹਿਲੇ ਭਾਗ ਵਿਚ ਉਹ ਇਮਾਰਤ ਉਸਾਰੀ ਆਉਂਦੀ ਹੈ ਜੋ ਇਨ੍ਹਾਂ ਨੇ ਆਪਣੀ ਕਿਸ਼ੋਰ ਅਵਸਥਾ ਵਿਚ ਕਰਵਾਈ; ਉਦੋਂ ਆਪ ਗੁਰਿਆਈ ਗੱਦੀ ਦੇ ਵਾਰਸ ਨਹੀਂ ਬਣੇ ਸਨ।

ਗੁਰ-ਇਤਿਹਾਸ ਦਸਦਾ ਹੈ ਕਿ ਗੁਰੂ ਰਾਮਦਾਸ ਦੇ ਭਰਾ ਸੰਹਾਰੀ ਮਲ ਦੇ ਲੜਕੇ ਦੀ ਸ਼ਾਦੀ ਲਾਹੌਰ ਵਿਚ ਸੀ। ਉਸ ਨੇ ਗੁਰੂ ਰਾਮਦਾਸ ਨੂੰ ਉਥੇ ਚਲਣ ਲਈ ਕਿਹਾ ਪਰ ਗੁਰੂ ਰਾਮਦਾਸ ਨੇ ਆਪਣੀ ਥਾਵੇਂ ਅਰਜਨ ਦੇਵ ਨੂੰ ਭੇਜ ਦਿੱਤਾ ਤੇ ਨਾਲ ਹੀ ਆਪਣੇ ਜਨਮ ਸਥਾਨ ਦੀ ਜਗ੍ਹਾ ਉਤੇ ਇਕ ਧਰਮਸਾਲ ਬਨਾਉਣ ਦਾ ਆਦੇਸ਼ ਦਿੱਤਾ। ਬੰਸਾਵਲੀ ਨਾਮਾ ਅਤੇ ਮਹਿਮਾ ਪ੍ਰਕਾਸ਼ ਇਸ ਤੱਥ ਦਾ ਜ਼ਿਕਰ ਨਹੀਂ ਕਰਦੇ ਪਰ ਗੁਰੂ ਪ੍ਰਤਾਪ ਸੂਰਜ[47] ਅਤੇ ਗੁਰ ਪੁਰ ਪ੍ਰਕਾਸ਼[48] ਦੋਹਾਂ ਗ੍ਰੰਥਾਂ ਵਿਚ ਇਸ ਗੱਲ ਦਾ ਉਲੇਖ ਮਿਲਦਾ ਹੈ ਕਿ ਅਰਜਨ ਦੇਵ ਨੇ ਲਾਹੌਰ ਰਹਿ ਕੇ ਇਕ ਧਰਮਸਾਲ ਬਣਵਾਈ ਸੀ ਜੋ ਜਨਮ ਅਸਥਾਨ ਗੁਰੂ ਰਾਮਦਾਸ ਕਰਕੇ ਅੱਜ ਵੀ ਪ੍ਰਸਿੱਧ ਹੈ। ਇਸ ਗੁਰਧਾਮ ਦਾ ਜ਼ਿਕਰ ਵਲੀ ਉਲਾਹ ਖਾਨ ਨੇ ਵੀ ਕੀਤਾ ਹੈ[49] ਇਸ ਦੇ ਬਨਾਉਣ ਦਾ ਸਮਾਂ ਕਿਸੇ ਵੀ ਲਿਖਾਰੀ ਨੇ ਨਹੀਂ ਦਿੱਤਾ। ਹਾਂ, ਵਲੀ ਉਲਾਹ ਖਾਨ ਨੇ ਗੁਰਦੁਆਰੇ ਦੀ ਬਣਤਰ ਬਾਰੇ ਥੋੜਾ ਕੁ ਜ਼ਿਕਰ ਕੀਤਾ ਹੈ, ਜੋ ਬਾਕੀ ਦੋਹਾਂ ਲਿਖਾਰੀਆਂ ਨੇ ਨਹੀਂ ਕੀਤਾ।

## ਭਾਗ ਦੂਜਾ

ਇਸ ਭਾਗ ਵਿਚ ਉਸ ਉਸਾਰੀ ਦਾ ਜ਼ਿਕਰ ਹੈ ਜਿਸਦਾ ਆਰੰਭ ਗੁਰੂ ਰਾਮਦਾਸ ਨੇ ਕੀਤਾ ਤੇ ਸੰਪੂਰਨ ਗੁਰੂ ਅਰਜਨ ਦੇਵ ਨੇ।

### ਸੰਤੋਖਸਰ:

ਸੰਤੋਖਸਰ ਬਾਰੇ ਬੰਸਾਵਲੀ ਨਾਮਾ ਤੇ ਮਹਿਮਾ ਪ੍ਰਕਾਸ਼ ਦੋਵੇਂ ਚੁੱਪ ਹਨ। ਭਾਈ ਸੰਤੋਖ ਸਿੰਘ ਇਸ ਦੇ ਬਣਨ ਦਾ ਸਮਾਂ ਨਹੀਂ ਲਿਖਦਾ। ਮੈਕਾਲਿਫ ਇਸ ਦੇ ਸੰਪੂਰਨ ਹੋਣ ਦਾ ਸਮਾਂ ਸੰਮਤ ੧੬੪੫ ਬਿ: ਲਿਖਦਾ ਹੈ। ਭਾਈ ਸੰਤੋਖ ਸਿੰਘ[50] ਤੇ ਮੈਕਾਲਿਫ[51] ਦੋਹਾਂ ਨੇ ਲਿਖਿਆ ਹੈ ਕਿ ਇਸ ਸਰੋਵਰ ਦੀ ਪੁਟਾਈ ਸਮੇਂ ਇਕ ਜੋਗੀ ਦਸਮ ਦੁਆਰ ਸਵਾਸ ਚੜ੍ਹਾਈ ਬੈਠਾ ਨਿਕਲਿਆ। ਇਸ ਦਾ ਨਾਮ ਸੰਤੋਖਸਰ ਕਿਉਂ ਰੱਖਿਆ, ਦੋਵੇਂ ਚੁੱਪ ਹਨ। ਹੋ ਸਕਦਾ ਹੈ, ਇਸ ਜੋਗੀ ਦਾ ਨਾਮ ਸੰਤੋਖ ਹੋਵੇ ਪਰ ਇਸ ਦਾ ਕੋਈ ਪੁਸ਼ਟ ਪ੍ਰਮਾਣ ਨਹੀਂ ਮਿਲਦਾ। ਇਨ੍ਹਾਂ ਦੋਹਾਂ ਨੇ ਵੀ ਜੋਗੀ ਦਾ ਨਾਮ ਨਹੀਂ ਲਿਖਿਆ।

ਗਿਆਨੀ ਗਿਆਨੀ ਸਿੰਘ[52] ਤੇ ਕਾਹਨ ਸਿੰਘ[53] ਦੋਵੇਂ ਲਿਖਦੇ ਹਨ ਕਿ ਇਹ ਸਰੋਵਰ ਪਿਸ਼ਾਵਰ ਦੇ ਰਹਿਣ ਵਾਲੇ ਇਕ ਅਰੋੜੇ ਸਿਖ ਸੰਤੋਖਮਲ ਦੀ ਮਾਇਆ ਨਾਲ ਬਣਾਇਆ ਗਿਆ। ਗਿਆਨ ਸਿੰਘ ਇਸ ਦੀ ਖੁਦਾਈ ਦਾ ਸੰਮਤ ੧੬੪੧ ਬਿਕ੍ਰਮੀ ਅਤੇ ਸੰਪਰੂਨ ਹੋਣ ਦਾ ਸਮਾਂ ੧੬੪੫ ਬਿ: ਲਿਖਦਾ ਹੈ। ਇਹ ਸਮਾਂ ਠੀਕ ਨਹੀਂ ਜਾਪਦਾ ਕਿਉਂਕਿ ਗੁਰੂ ਅਰਜਨ ਨੂੰ ਗੁਰੂ ਗੱਦੀ ਸੰ: ੧੬੩੮ ਬਿ: ਵਿਚ ਮਿਲੀ ਜੇ ਇਸ ਨੂੰ ਇਸੇ ਤਰ੍ਹਾਂ ਮੰਨ ਲਿਆ ਜਾਏ ਤਾਂ ਇਹ ਸਰੋਵਰ ਉਸ ਸਮੇਂ ਬਣਾਇਆ ਗਿਆ ਜਦ ਅਰਜਨ ਦੇਵ ਗੁਰੂ ਬਣ ਚੁੱਕੇ ਸਨ।

ਭਾਈ ਸੰਤੋਖ ਸਿੰਘ, ਕਾਹਨ ਸਿੰਘ ਤੇ ਮੈਕਾਲਿਫ ਤਿੰਨੇ ਇਕ ਮਤ ਹਨ ਕਿ ਇਸ ਤਾਲ ਦੀ ਖੁਦਾਈ ਗੁਰੂ ਰਾਮਦਾਸ ਨੇ ਸੰ: ੧੬੨੧ ਬਿ: ਵਿਚ ਆਰੰਭ ਕਰਵਾਈ। ਫੇਰ ਕਿਸੇ ਕਾਰਣ ਇਸ ਕੰਮ ਨੂੰ ਅੱਧ ਵਿਚਕਾਰ ਹੀ ਛੱਡਕੇ ਚਲੇ ਗਏ। ਗੁਰੂ ਰਾਮਦਾਸ ਦੇ ਗੁਰੂ ਕਾਲ ਵਿਚ ਇਹ ਕੰਮ ਮੁੜ ਆਰੰਭ ਨਾ ਕੀਤਾ ਜਾ ਸਕਿਆ। ਹੌਲੀ ਹੌਲੀ ਇਹ ਤਾਲ ਫਿਰ ਪੂਰਿਆ ਗਿਆ। ਦੁਬਾਰਾ ਇਸ ਤਾਲ ਦੀ ਪੁਟਾਈ ਪੰਚਮ ਗੁਰੂ ਨੇ ਆਰੰਭ ਕਰਵਾਈ ਜੋ ਸੰ: ੧੬੪੫ ਬਿ: ਵਿਚ ਸੰਪੂਰਨ ਹੋਈ।

### ਅੰਮ੍ਰਿਤਸਰ:

ਮੁਹੰਮਦ ਲਤੀਫ ਲਿਖਦਾ ਹੈ ਕਿ "ਕੇਂਦਰ ਸਥਾਨ ਉਤੇ ਅੰਮ੍ਰਿਤਸਰ ਬਣਾਕੇ ਗੁਰੂ ਜੀ ਨੇ ਸਿੱਖ ਕੌਮ ਦੀ ਨੀਂਹ ਰੱਖ ਦਿੱਤੀ[54]।" ਅੰਮ੍ਰਿਤਸਰ ਦੀ ਸਥਾਪਨਾ ਕਰਨ ਨਾਲ ਇਰਦ ਗਿਰਦ ਦੇ ਜ਼ਿਮੀਦਾਰਾਂ ਤੇ ਜੱਟਾਂ ਨੇ ਕਾਫੀ ਗਿਣਤੀ ਵਿਚ ਅੰਮ੍ਰਿਤਸਰ ਫੇਰਾ ਪਾਣਾ ਸ਼ੁਰੂ ਕਰ ਦਿੱਤਾ। ਇਸ ਤਰ੍ਹਾਂ ਇਹ ਇਕ ਐਸਾ ਧੁਰਾ ਬਣ ਗਿਆ ਜਿਸ ਦੇ ਆਲੇ ਦੁਆਲੇ ਆਸਾਨੀ ਨਾਲ ਸਿੱਖ ਇਕੱਠੇ ਹੋ ਸਕਦੇ ਸਨ। ਸਿੱਖਾਂ ਨੇ ਮਿਲ ਬੈਠਣ ਦਾ ਢੰਗ ਏਥੇ ਹੀ ਸਿਖਿਆ ਤੇ ਆਪਣੇ ਵਿਚ ਭਗਤੀ-ਭਾਵ ਪੈਦਾ ਕਰਕੇ ਕੌਮੀ ਜਜ਼ਬੇ ਦੀ ਤਾਰ ਨੂੰ ਮਜ਼ਬੂਤ ਕੀਤਾ। "ਅੰਮ੍ਰਿਤਸਰ ਦੀ ਨੀਂਹ ਰੱਖਣ ਨਾਲ ਸਿੱਖਾਂ ਵਿਚ ਹਿੰਦੂ ਤੀਰਥਾਂ ਉਤੇ ਜਾਣ ਦਾ ਖਿਆਲ ਉਡ ਗਿਆ।" ਸਿੱਖਾਂ ਵਿਚ ਨਵੀਂ ਸ਼ਰਧਾ ਜਾਗੀ, ਉਹ ਸਚਮੁਚ ਹੀ ਤੀਰਥ ਯਾਤਰਾ ਕਰਨ

ਅੰਮ੍ਰਿਤਸਰ ਆਉਣ ਲਗ ਪਏ। ਇਸ ਤਰ੍ਹਾਂ ਕੇਂਦਰ ਦੀ ਮਹਾਨਤਾ ਵੱਧਣ ਲਗੀ।

ਅੰਮ੍ਰਿਤਸਰ ਸ਼ਹਿਰ ਨੂੰ ਤਜਾਰਤੀ ਸ਼ਹਿਰ ਬਨਾਣ ਵਿਚ ਗੁਰੂ ਅਰਜਨ ਦੇਵ ਦਾ ਵਿਸ਼ੇਸ਼ ਹੱਥ ਹੈ। ਇਨ੍ਹਾਂ ਨੇ ਵੱਖ ਵੱਖ ਕਿੱਤਿਆਂ ਅਤੇ ਪੇਸ਼ਿਆਂ ਵਾਲੇ ਲੋਕਾਂ ਨੂੰ ਪ੍ਰੇਰ ਕੇ ਵਸਾਇਆ। ਵੱਖ ਵੱਖ ਬਵੰਜਾ ਕਿਤਿਆਂ ਦੇ ਕਾਰੋਬਾਰੀ ਲੋਕ ਇੱਥੇ ਆਕੇ ਵਸੇ। ਵਪਾਰੀ, ਕਾਰੀਗਰ ਤੇ ਜੌਹਰੀ ਲੋਕਾਂ ਨੇ ਆਪਣਾ ਟਿਕਾਣਾ ਬਣਾ ਲਿਆ। ਗੁਰੂ ਰਾਮਦਾਸ ਅਤੇ ਗੁਰੂ ਅਰਜਨ ਦੇਵ ਨੇ ਨਵੇਂ ਆਉਣ ਵਾਲੇ ਲੋਕਾਂ ਨੂੰ ਹਰ ਤਰ੍ਹਾਂ ਦੀ ਸਹਾਇਤਾ ਦਿੱਤੀ। ਸਭ ਤੋਂ ਵਡਾ ਪ੍ਰਭਾਵ ਜੋ ਇਸ ਨਗਰ ਵਸਾਉਣ ਦਾ ਲੋਕਾਂ ਉਤੇ ਪਿਆ ਉਹ ਸੀ ਕਿ ਧਰਮ ਸੰਸਾਰਕ ਕੰਮ ਕਰਦਿਆਂ ਹੋਇਆ ਵੀ ਕਾਇਮ ਰਖਿਆ ਜਾ ਸਕਦਾ ਹੈ। ਦਿਨਾਂ ਵਿਚ ਹੀ ਅੰਮ੍ਰਿਤਸਰ ਸ਼ਹਿਰ ਵਿਚ ਰੌਣਕਾਂ ਹੋ ਗਈਆਂ, ਜਿਸ ਦੀ ਗਵਾਹੀ ਗੁਰੂ ਅਰਜਨ ਦੇਵ ਆਪ ਭਰਦੇ ਹਨ। "ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ[55]। ਹੁਣ ਲੋਕਾਂ ਦੇ ਮਨਾਂ ਵਿਚ ਸੁਚੱਜੇ ਢੰਗ ਨਾਲ ਰਹਿਣ ਦੀ ਰੀਝ ਜਾਗ ਪਈ।

ਹੁਣ ਸਿੱਖ ਆਰਥਿਕ ਤੌਰ ਉਤੇ ਵੀ ਮਜ਼ਬੂਤ ਹੋਣੇ ਸ਼ੁਰੂ ਹੋ ਗਏ। ਕੇਸਰ ਸਿੰਘ ਛਿੱਬਰ ਲਿਖਦਾ ਹੈ ਕਿ ਗੁਰੂ ਰਾਮਦਾਸ ਸੰ: ੧੬੩੩ ਬਿ: ਵਿਚ ਅੰਮ੍ਰਿਤਸਰ ਆਏ ਤੇ ਕੁਝ ਕੁ ਰਿਹਾਇਸ਼ੀ ਮਕਾਨ ਬਣਵਾਏ, ਜਿਨ੍ਹਾਂ ਦਾ ਨਾਮ ਗੁਰੂ ਕਾ ਚੱਕ ਰੱਖਿਆ। ਲੇਖਕ ਅਨੁਸਾਰ ਸੰ: ੧੬੩੪ ਬਿ: ਵਿਚ ਸਰੋਵਰ ਹਰਿਮੰਦਰ ਤੇ ਸ਼ਹਿਰ ਬਣਕੇ ਤਿਆਰ ਹੋ ਗਏ[56]।

ਸਰੂਪ ਦਾਸ ਭੱਲਾ ਅਨੁਸਾਰ ਇਹ ਜ਼ਮੀਨ ਚੌਥੇ ਗੁਰੂ ਨੇ ਖਰੀਦੀ[57]। ਕਿਸ ਤੋਂ ਖਰੀਦੀ? ਕਿੰਨੇ ਦੀ ਖਰੀਦੀ? ਅਤੇ ਕਿੰਨੀ ਕੁ ਖਰੀਦੀ? ਕੁਝ ਪਤਾ ਨਹੀਂ। ਭੱਲਾ ਨੇ ਇਹ ਵੀ ਲਿਖਿਆ ਹੈ ਕਿ ਇਸ ਸਰੋਵਰ ਦੀ ਖੁਦਾਈ ਗੁਰੂ ਅਮਰਦਾਸ ਨੇ ਕਰਵਾਈ ਜੋ ਠੀਕ ਨਹੀਂ ਜਾਪਦਾ। ਸਗੋਂ ਸਰੋਵਰ ਦੀ ਖੁਦਾਈ ਦਾ ਕੰਮ ਗੁਰੂ ਰਾਮਦਾਸ ਨੇ ਗੁਰੂ ਅਮਰਦਾਸ ਦੀ ਆਗਿਆ ਅਨੁਸਾਰ ਕਰਵਾਇਆ ਤੇ ਇਸ ਮਤ ਦੀ ਪੁਸ਼ਟੀ ਭਾਈ ਸੰਤੋਖ ਸਿੰਘ ਨੇ ਵੀ ਕੀਤੀ[58] ਭਾਈ ਸੰਤੋਖ ਸਿੰਘ[59] ਤੇ ਵਲੀਉਲਾ ਖਾਨ[60] ਦੋਵੇਂ ਇਕ ਮਤ ਹਨ ਕਿ ਅਕਬਰ ਨੇ ਕੁਝ ਜ਼ਮੀਨ ਗੁਰੂ ਅਮਰਦਾਸ ਜੀ ਨੂੰ ਦਿੱਤੀ ਸੀ। ਜਿਸ ਉਤੇ ਅੰਮ੍ਰਿਤਸਰ ਸਰੋਵਰ ਬਣਾਇਆ ਗਿਆ। ਸੰਤੋਖ ਸਿੰਘ ਨੇ ਤਾਂ ਉਨ੍ਹਾਂ ਪਿੰਡਾਂ ਦਾ ਵੀ ਜ਼ਿਕਰ ਕੀਤਾ ਹੈ, ਜਿਨ੍ਹਾਂ ਦਾ ਪਟਾ ਅਕਬਰ ਨੇ ਲਿਖਕੇ ਦਿੱਤਾ ਸੀ।

ਡਾ. ਗੰਡਾ ਸਿੰਘ ਲਿਖਦਾ ਹੈ ਕਿ ਅੰਮ੍ਰਿਤਸਰ ਗਜ਼ਟੀਅਰ ਦੇ ਅਨੁਸਾਰ ੫੦੦ ਵਿਘੇ ਜ਼ਮੀਨ ਤੁੰਗ ਪਿੰਡ ਦੇ ਜ਼ਿਮੀਦਾਰ ਪਾਸੋਂ ੭੦੦ ਰੁਪਏ ਅਕਬਰੀ ਦੇ ਕੇ ਖਰੀਦੀ ਗਈ[61]। ਭਾਈ ਕਾਹਨ ਸਿੰਘ ਵੀ ਇਸ ਕਥਨ ਨਾਲ ਸਹਿਮਤ ਹੈ[62]।

ਕੁਝ ਇਤਿਹਾਸਕਾਰਾਂ ਨੂੰ ਇਹ ਟਪਲਾ ਲੱਗਾ ਹੈ ਕਿ ਅੰਮ੍ਰਿਤਸਰ ਉਸ ਥਾਂ ਉਤੇ ਵਸਿਆ ਹੈ ਜੋ ਜ਼ਮੀਨ ਅਕਬਰ ਵਲੋਂ ਗੁਰੂ ਅਮਰਦਾਸ ਨੂੰ ਭੇਟਾ ਕੀਤੀ ਦਸੀ ਜਾਂਦੀ ਹੈ ਪਰ ਉਪਰੋਕਤ ਪ੍ਰਮਾਣਾਂ ਦੇ ਆਧਾਰ ਉਤੇ ਅਸੀਂ ਇਹ ਕਹਿ ਸਕਦੇ ਹਾਂ ਕਿ ਇਹ ਜ਼ਮੀਨ ਗੁਰੂ ਕਿਆਂ ਨੇ ਆਪ ਖਰੀਦੀ ਸੀ। ਨਾਲੇ, ਅਕਬਰ ਨੇ ਤਾਂ ਸੰਤੋਖ ਸਿੰਘ ਅਨੁਸਾਰ ਝਬਾਲ ਦਾ ਪਰਗਣਾ ਭੇਟ ਕੀਤਾ ਸੀ। ਝਬਾਲ ਅੰਮ੍ਰਿਤਸਰ ਤੋਂ ਬਾਰਾਂ ਕੁ ਮੀਲ ਦੱਖਣ ਵਲ ਹੈ ਨਾ ਕਿ ਅੰਮ੍ਰਿਤਸਰ ਦੇ ਲਾਗੇ[63]। ਮੈਕਾਲਫ ਤੇ ਡਾ. ਗੰਡਾ ਸਿੰਘ ਦੋਵੇਂ ਲਿਖਦੇ ਹਨ ਕਿ ਅਕਬਰ ਨੇ ਗੁਰੂ ਅਰਜਨ ਦੇਵ ਨਾਲ ਮੁਲਾਕਾਤ ਕੀਤੀ। ਉਥੋਂ ਦਾ ਧਾਰਮਿਕ ਵਾਯੂ-ਮੰਡਲ ਵੇਖ ਕੇ

ਪ੍ਰਭਾਵਿਤ ਹੋਇਆ ਤੇ ਕੁਝ ਜਗੀਰ ਦੇਣ ਲਈ ਕਿਹਾ, ਪਰ ਗੁਰੂ-ਇਤਿਹਾਸ ਗਵਾਹ ਹੈ ਕਿ ਗੁਰੂ ਅਰਜਨ ਦੇਵ ਨੇ ਜਗੀਰ ਲੈਣ ਦੀ ਬਜਾਏ ਇਹ ਕਿਹਾ ਕਿ ਲਾਹੌਰ ਵਿਚ ਕਾਲ ਪੈ ਗਿਆ ਹੈ, ਉਥੋਂ ਦੇ ਗਰੀਬ ਕਿਸਾਨਾਂ ਨੂੰ ਇਸ ਸਾਲ ਦਾ ਮਾਮਲਾ ਮਾਫ ਕਰ ਦਿਉ। ਅਕਬਰ ਨੇ ਖੁਸ਼ੀ ਨਾਲ ਇਹ ਗੱਲ ਪ੍ਰਵਾਨ ਕਰ ਲਈ ਅਤੇ ਇਕ ਸਾਲ ਦਾ ਮਾਮਲਾ ਮਾਫ ਕਰ ਦਿੱਤਾ[64]।

'ਅਹੈ ਪਰਗਨਾ ਤੁਮਰੇ ਪਾਸ' ਤੋਂ ਵੀ ਇਹ ਸਪਸ਼ਟ ਹੁੰਦਾ ਹੈ ਕਿ ਜ਼ਮੀਨ ਪਹਿਲੇ ਹੀ ਗੁਰੂਆਂ ਪਾਸ ਸੀ ਤਾਂ ਹੀ ਤਾਂ ਗੁਰੂ ਅਮਰਦਾਸ ਜੀ ਗੁਰੂ ਰਾਮਦਾਸ ਨੂੰ ਕਹਿੰਦੇ ਹਨ ਕਿ ਤੁਹਾਡੇ ਪਾਸ ਜ਼ਮੀਨ ਸੀ। ਸੋ ਸਪਸ਼ਟ ਹੋਇਆ ਕਿ ਇਹ ਜ਼ਮੀਨ ਅਕਬਰ ਨੇ ਨਹੀਂ ਦਿੱਤੀ ਬਲਕਿ ਉਨ੍ਹਾਂ ਪਾਸ ਪਹਿਲਾਂ ਹੀ ਖਰੀਦੀ ਹੋਈ ਸੀ, ਜਿਸ ਉਤੇ ਪਿੰਡ ਵਸਾਉਣ ਦਾ ਇਸ਼ਾਰਾ ਕੀਤਾ।

ਕਾਹਨ ਸਿੰਘ ਲਿਖਦਾ ਹੈ ਕਿ ਗੁਰੂ ਰਾਮਦਾਸ ਨੇ ਤੀਜੇ ਗੁਰੂ ਦੀ ਆਗਿਆ ਨਾਲ ਪਿੰਡ ਬੰਨ੍ਹਿਆ, ਜਿਸ ਦਾ ਨਾਉਂ ਗੁਰੂ ਕਾ ਚੱਕ ਰੱਖਿਆ ਅਤੇ ਰਹਿਣ ਲਈ ਮਕਾਨ ਬਣਵਾਏ ਜੋ 'ਗੁਰੂ ਕੇ ਮਹਿਲ' ਦੇ ਨਾਂ ਨਾਲ ਪ੍ਰਸਿਧ ਹੋਏ। 'ਗੁਰੂ ਕੇ ਮਹਿਲ' ਪਹਿਲੇ ਗੁਰੂ ਰਾਮਦਾਸ ਨੇ ਬਣਵਾਏ, ਪਿਛੋਂ ਗੁਰੂ ਅਰਜਨ ਦੇਵ ਨੇ ਉਨ੍ਹਾਂ ਨੂੰ ਮੁਕੰਮਲ ਕੀਤਾ।

'ਗੁਰੂ ਕਾ ਚੱਕ' ਦੀ ਨੀਂਹ ਸੰ: ੧੬੩੧ ਬਿ: ਅਤੇ ਸਰੋਵਰ ਦੀ ਨੀਂਹ ਸੰ: ੧੬੩੪ ਬਿ: ਵਿਚ ਗੁਰੂ ਰਾਮਦਾਸ ਨੇ ਰੱਖੀ ਤੇ ਇਸ ਤਾਲ ਨੂੰ ਖੁਦਵਾਉਣਾ ਵੀ ਆਰੰਭ ਕੀਤਾ ਪਰ ਇਹ ਉਸ ਸਮੇਂ ਅਧੂਰਾ ਹੀ ਰਿਹਾ।

ਗੁਰੂ ਅਰਜਨ ਦੇਵ ਨੇ ਗੱਦੀ ਉਤੇ ਬੈਠਣ ਉਪਰੰਤ ਪਿਤਾ ਵਲੋਂ ਅਧੂਰੇ ਰਹਿ ਗਏ ਕੰਮਾਂ ਨੂੰ ਫਿਰ ਜਾਰੀ ਕੀਤਾ। ਗੁਰੂ ਅਰਜਨ ਦੇਵ ਨੇ 'ਗੁਰੂ ਕਾ ਚੱਕ' ਦਾ ਦੂਸਰਾ ਨਾਮ ਰਾਮਦਾਸ ਪੁਰ ਰੱਖਿਆ ਅਤੇ ਸਰੋਵਰ ਦਾ ਨਾਮ ਰਾਮਦਾਸ ਸਰ। ਇਸ ਦੇ ਹਵਾਲੇ ਪੰਚਮ ਗੁਰੂ ਦੀ ਬਾਣੀ ਵਿਚੋਂ ਕਈ ਥਾਂਈ ਮਿਲਦੇ ਹਨ[65]। ਇਸ ਤਾਲ ਨੂੰ ਪੰਚਮ ਗੁਰੂ ਨੇ ਸੰ: ੧੬੪੩ ਬਿ: ਵਿਚ ਪੱਕਾ ਕਰਨਾ ਸ਼ੁਰੂ ਕੀਤਾ ਤੇ ਇਸ ਤਾਲ ਦਾ ਨਾਮ ਹੌਲੀ ਹੌਲੀ ਅੰਮ੍ਰਿਤਸਰ ਪੈ ਗਿਆ। ਪਹਿਲੀ ਮਾਘ ਸੰ: ੧੬੪੯ ਬਿ: ਨੂੰ ਤਾਲ ਦੇ ਮਧ ਗੁਰੂ ਅਰਜਨ ਦੇਵ ਨੇ ਸੂਫੀ ਫਕੀਰ ਮੀਆਂ ਮੀਰ ਪਾਸੋਂ ਹਰਿਮੰਦਰ ਦੀ ਨੀਂਹ ਰੱਖਾਈ। ਇਸ ਇਮਾਰਤ ਨੂੰ ਪੂਰਾ ਕਰਨ ਤੋਂ ਬਾਦ ਸੰ: ੧੬੬੧ ਬਿ: ਵਿਚ ਗੁਰੂ ਗ੍ਰੰਥ ਸਾਹਿਬ ਅਸਥਾਪਨ ਕੀਤੇ[66]। ਗੁਰੂ ਅਰਜਨ ਦੇਵ ਨੇ ਇਸ ਕਾਰਜ ਦੀ ਸਫਲਤਾ ਉਪਰੰਤ ਕਈ ਸ਼ਬਦ ਉਚਾਰੇ, ਵਿਸ਼ੇਸ਼ ਕਰਕੇ ਸੋਰਠ ਰਾਗ ਵਿਚ ਇਸ ਤਰ੍ਹਾਂ ਦੇ ਕਈ ਸ਼ਬਦ ਵੇਖਣ ਵਿਚ ਆਉਂਦੇਂ ਹਨ। ਇਹ ਸ਼ਬਦ ਰਾਮਦਾਸ ਸਰੋਵਰ ਦੀ ਮਹਿਮਾ ਤੇ ਅਕਾਲ ਪੁਰਖ ਦੇ ਸ਼ੁਕਰਾਨੇ ਵਜੋਂ ਉਚਾਰੇ ਗਏ ਹਨ:

(ੳ) ਰਾਮਦਾਸ ਸਰੋਵਰਿ ਨਾਤੇ ਸਭ ਉਤਰੇ ਪਾਪ ਕਮਾਤੇ ॥

ਸੋਰਠ ਮਹਲਾ ੫, ਆਦਿ ਗ੍ਰੰਥ, ੬੫/੬੨੫

(ਅ) ਸੰਤਹੁ ਰਾਮਦਾਸ ਸਰੋਵਰੁ ਨੀਕਾ ॥
ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀਕਾ ॥

ਸੋਰਠ ਮਹਲਾ ੫, ਆਦਿ ਗ੍ਰੰਥ, ੫੭/੬੨੩

ਸਾਡੇ ਮੁਢਲੇ ਸ੍ਰੋਤ ਬੰਸਾਵਲੀ ਨਾਮਾ ਅਨੁਸਾਰ ਅੰਮ੍ਰਿਤਸਰ ਦੀ ਉਸਾਰੀ ਸੰਮਤ ੧੬੩੩ ਬਿ: ਵਿਚ ਆਰੰਭ ਹੋਈ, ਸੰਮਤ ੧੬੩੪ ਬਿ: ਵਿਚ ਪੱਕਾ ਸਰੋਵਰ, ਬਣਿਆ ਤੇ

ਹਰਿਮੰਦਰ ਦੀ ਉਸਾਰੀ ਨੇਪਰੇ ਚੜ੍ਹੀ। ਬੰਸਾਵਲੀ ਨਾਮਾ ਅਨੁਸਾਰ ਸਾਰਾ ਕੰਮ ਗੁਰੂ ਰਾਮਦਾਸ ਦੀ ਦੇਖ ਰੇਖ ਵਿਚ ਹੀ ਸਪੂੰਰਨ ਹੋਇਆ। ਲੇਖਕ ਦਾ ਦਿੱਤਾ ਸਮਾਂ ਠੀਕ ਨਹੀਂ ਜਾਪਦਾ। ਏਡਾ ਵੱਡਾ ਕਾਰਜ ਇਕ ਸਾਲ ਵਿਚ ਸਪੂੰਰਨ ਹੋਣਾ ਅਸੰਭਵ ਜਿਹਾ ਜਾਪਦਾ ਹੈ। ਕਾਹਨ ਸਿੰਘ ਦੇ ਮਤ ਅਨੁਸਾਰ ਗੁਰੂ ਰਾਮਦਾਸ ਨੇ ਸੰਮਤ ੧੬੩੪ ਬਿ: ਵਿਚ ਇਸ ਦੀ ਖੁਦਾਈ ਅਧੂਰੀ ਹੀ ਛੱਡੀ ਅਤੇ ਗੁਰੂ ਅਰਜਨ ਦੇਵ ਨੇ ਇਸ ਨੂੰ ਦੁਬਾਰਾ ਸੰਮਤ ੧੬੪੩ ਬਿ: ਵਿਚ ਪੱਕਾ ਕਰਨਾ ਅਰੰਭਿਆ। ਇਹ ਕਥਨ ਵਧੇਰੇ ਮੰਨਣ ਯੋਗ ਜਾਪਦਾ ਹੈ।

ਜੇ ਗੁਰੂ ਰਾਮਦਾਸ ਜੀ ਨੇ ਇਸ ਨੂੰ ਪੂਰਾ ਕਰਵਾਇਆ ਹੁੰਦਾ ਤਾਂ ਉਹਨਾਂ ਦੀ ਆਪਣੀ ਰਚਨਾ ਵਿਚ ਇਸ ਗੱਲ ਦਾ ਸੰਕੇਤ ਜ਼ਰੂਰ ਮਿਲਦਾ ਜਿਵੇਂ ਕਿ ਪੰਚਮ ਗੁਰੂ ਦੀ ਬਾਣੀ ਵਿਚ ਕਈ ਸ਼ਬਦ ਅੰਮ੍ਰਿਤਸਰ ਸਰੋਵਰ, ਹਰਿਮੰਦਰ ਤੇ ਸ਼ਹਿਰ ਦੀ ਸ਼ਾਨ ਵਿਚ ਕਹੇ ਮਿਲਦੇ ਹਨ[67]। ਗੁਰੂ ਰਾਮਦਾਸ ਦੀ ਬਾਣੀ ਵਿਚੋਂ ਕੇਵਲ ਸਰੋਵਰ ਬਾਰੇ ਸੰਕੇਤ ਮਿਲਦਾ ਹੈ। ਹਰਿਮੰਦਰ ਅਤੇ ਸ਼ਹਿਰ ਬਾਰੇ ਕੋਈ ਸੰਕੇਤ ਨਹੀਂ ਮਿਲਦਾ। ਮੈਕਾਲਿਫ ਵੀ ਇਸ ਤੱਥ ਦੀ ਪ੍ਰੋੜਤਾ ਕਰਦਾ ਹੈ ਕਿ ਸਰੋਵਰ ਦੀ ਖੁਦਾਈ ਗੁਰੂ ਰਾਮਦਾਸ ਜੀ ਨੇ ਸੰ: ੧੬੩੪ ਬਿ: ਵਿਚ ਕਰਵਾਈ। ਸਰੋਵਰ ਦੀਆਂ ਦੀਵਾਰਾਂ ਅਤੇ ਫਰਸ਼ ਗੁਰੂ ਅਰਜਨ ਦੇਵ ਜੀ ਨੇ ਪੱਕਾ ਕਰਵਾਇਆ[68]। ਹੌਲੀ ਹੌਲੀ ਅੰਮ੍ਰਿਤਸਰ ਸਿੱਖਾਂ ਦਾ ਗੜ੍ਹ ਬਣ ਗਿਆ। ਕਨਿੰਘਮ ਨੇ ਵੀ ਇਸੇ ਮਤ ਦੀ ਪ੍ਰੋੜਤਾ ਕੀਤੀ[69]।

## ਭਾਗ ਤੀਜਾ

ਇਸ ਭਾਗ ਵਿਚ ਉਸ ਉਸਾਰੀ ਦਾ ਵਰਣਨ ਕੀਤਾ ਗਿਆ ਹੈ ਜੋ ਪੰਚਮ ਗੁਰੂ ਨੇ ਆਪ ਹੀ ਆਰੰਭ ਕਰਵਾਈ ਤੇ ਸੰਪੂਰਣ ਕੀਤੀ। ਇਸ ਭਾਗ ਵਿਚ ਤਰਨਤਾਰਨ, ਰਾਮਦਾਸ, ਕਰਤਾਰਪੁਰ, ਖੂਹ ਜੋ ਪੰਚਮ ਗੁਰੂ ਨੇ ਲਗਵਾਏ, ਦਿਵਾਨਖਾਨੇ ਅਤੇ ਰਿਹਾਇਸ਼ੀ ਮਕਾਨ ਜੋ ਇਨ੍ਹਾਂ ਦੀ ਦੇਖਭਾਲ ਹੇਠ ਬਣੇ, ਆਦਿ ਦਾ ਜ਼ਿਕਰ ਕਾਲ-ਕ੍ਰਮ ਅਨੁਸਾਰ ਕੀਤਾ ਗਿਆ ਹੈ।

**ਤਰਨਤਾਰਨ:**

ਸਾਡਾ ਮੁਢਲਾ ਸ੍ਰੋਤ ਬੰਸਾਵਲੀ ਨਾਮਾ ਇਸ ਦਾ ਜ਼ਿਕਰ ਨਹੀਂ ਕਰਦਾ। ਮਹਿਮਾ ਪ੍ਰਕਾਸ਼ ਵਿਚ ਕੇਵਲ ਇਤਨਾ ਹੀ ਲਿਖਿਆ ਹੈ ਕਿ ਜਦੋਂ ਗੁਰੂ ਜੀ ਗੋਇੰਦਵਾਲ ਤੋਂ ਮਾਝੇ ਵੱਲ ਗਏ ਤਾਂ ਦੋ ਜੋਜਨ (ਲਗਪਗ ਬਾਰਾਂ ਮੀਲ) ਪੱਛਮ ਵੱਲ ਤਰਨ ਤਾਰਨ ਨਾਮੀਂ ਤੀਰਥ ਰਚਿਆ[70]। ਭਾਈ ਸੰਤੋਖ ਸਿੰਘ ਤੇ ਗਿਆਨੀ ਗਿਆਨ ਸਿੰਘ ਦੇ ਮਤ ਅਨੁਸਾਰ ਪਲਾਸੂਰ ਤੇ ਖਾਨੇਵਾਲ ਦੋ ਪਿੰਡਾਂ ਦੀ ਸ਼ਾਮਲਾਤ ਨੂੰ ਗੁਰੂ ਅਰਜਨ ਦੇਵ ਨੇ ੧,੫੭,੦੦੦ ਰੁਪਏ ਤੋਂ ਖ਼ਰੀਦ ਲਿਆ[71]। ਇਸ ਦਾ ਰਕਬਾ ਕਿਨ੍ਹਾਂ ਸੀ? ਇਸ ਬਾਰੇ ਦੋਵੇਂ ਕੁਝ ਨਹੀਂ ਲਿਖਦੇ। ਇਹ ਤੀਰਥ ਕਿਸ ਸਮੇਂ ਰਚਿਆ ਗਿਆ, ਇਸ ਬਾਰੇ ਭਾਈ ਸੰਤੋਖ ਸਿੰਘ ਚੁੱਪ ਹੈ, ਪਰ ਗਿਆਨੀ ਗਿਆਨ ਸਿੰਘ ਦੇ ਮਤ ਅਨੁਸਾਰ ੧੭ ਵੈਸਾਖ ਸੰ: ੧੬੪੭ ਬਿ: ਨੂੰ ਜ਼ਮੀਨ ਲੈ ਕਿ ਉਥੇ ਇਕ ਤਾਲ ਤੇ ਕਸਬਾ ਬਣਾਇਆ ਗਿਆ। ਕਾਹਨ ਸਿੰਘ ਉਪਰ ਦਿੱਤੇ ਮਤਾਂ ਨਾਲ ਸਹਿਮਤੀ ਪ੍ਰਗਟ ਕਰਦਾ ਹੈ। ਲਿਖਦਾ ਹੈ ਕਿ ਸੰ: ੧੬੫੩ ਬਿ: ਵਿਚ ਨਗਰ ਆਬਾਦ ਕੀਤਾ ਅਤੇ ਤਾਲ ਨੂੰ ਪੱਕਾ ਕਰਨ ਲਈ ਅਥਵਾ ਧਰਮ-ਮੰਦਰ ਨੂੰ ਬਨਵਾਉਣ ਹਿਤ ਆਵੇ

ਲਗਵਾਏ ਗਏ। ਪਰ ਇਲਾਕੇ ਦੇ ਹਾਕਮ ਨੂਰਦੀਨ ਦੇ ਪੁੱਤਰ ਅਮੀਰਦੀਨ ਨੇ ਜ਼ਬਰਨ ਇੱਟਾਂ ਖੋਹ ਕੇ ਆਪਣੀ ਹਵੇਲੀ ਨੂੰ ਲਾ ਲਈਆਂ[72]। ਇਸ ਤਰ੍ਹਾਂ ਇਹ ਸਰੋਵਰ ਅਧੂਰਾ ਹੀ ਰਿਹਾ ਜੋ ਪਿਛੋਂ ਸਿੱਖ ਮਿਸਲਾਂ ਦੇ ਸਮੇਂ ਸ੍ਰ. ਜੱਸਾ ਸਿੰਘ ਰਾਮਗੜ੍ਹੀਆ ਨੇ ਇਸ ਹਵੇਲੀ ਨੂੰ ਢ਼ਾਹ ਕੇ ਇਸ ਦੀਆਂ ਇੱਟਾਂ ਨਾਲ ਸਰੋਵਰ ਦੇ ਦੋ ਪਾਸੇ ਪੱਕੇ ਕਰਵਾਏ ਤੇ ਦੋ ਪਾਸੇ ਮਹਾਰਾਜਾ ਰਣਜੀਤ ਸਿੰਘ ਨੇ ਮੋਤੀ ਰਾਮ ਕਾਰਕੁਨ ਦੀ ਮਾਰਫਤ ਪੱਕੇ ਕਰਵਾਏ[73]।

ਗੁਰੂ ਅਰਜਨ ਦੇਵ ਨੇ ਇਥੇ ਇਕ ਕੁਸ਼ਟੀਆਂ ਦਾ ਆਸ਼ਰਮ ਵੀ ਜਾਰੀ ਕੀਤਾ। ਇਸੇ ਕਰਕੇ ਤਰਨ ਤਾਰਨ ਨਾਲ 'ਦੂਖ ਨਿਵਾਰਣ' ਦਾ ਵਿਸ਼ੇਸ਼ਣ ਲਾਇਆ ਜਾਂਦਾ ਹੈ। ਸਿੱਖਾਂ ਨੇ ਇਸ ਦਾ ਪ੍ਰਬੰਧ ਭਲੀ ਪ੍ਰਕਾਰ ਨਾ ਕੀਤਾ। ਹੁਣ ਇਸ ਦਾ ਪ੍ਰਬੰਧ ਪਾਦਰੀਆਂ ਦੇ ਹੱਥ ਹੈ[74]।

**ਰਾਮਸਰ:**

ਬੰਸਾਵਲੀ ਨਾਮਾ ਅਤੇ ਮਹਿਮਾ ਪ੍ਰਕਾਸ਼ ਇਸ ਸਰੋਵਰ ਦਾ ਜ਼ਿਕਰ ਨਹੀਂ ਕਰਦੇ। ਸੰਤੋਖ ਸਿੰਘ ਲਿਖਦਾ ਹੈ ਕਿ ਇਹ ਜਗ੍ਹਾਂ ਗੁਰੂ ਕੇ ਚੱਕ ਤੋਂ ਬਾਹਰਵਾਰ ਹੋਣ ਕਰਕੇ ਇਕਾਂਤ ਵਿਚ ਸੀ ਅਤੇ ਰਮਣੀਕ ਵੀ। ਇਹ ਤਾਲ ਕਿਸ ਸਮੇਂ ਬਣਵਾਇਆ ਗਿਆ, ਲੇਖਕ ਇਸ ਬਾਰੇ ਚੁੱਪ ਹੈ। ਜਦ ਬਾਬਾ ਮੋਹਣ ਜੀ ਪਾਸੋਂ ਸ੍ਰੀ ਆਦਿ ਗ੍ਰੰਥ ਦੀਆਂ ਸੰਚੀਆ ਲਿਆਂਦੀਆਂ ਗਈਆਂ ਤਾਂ ਉਹ ਪਾਲਕੀ ਸਿੱਧੀ ਏਸ ਸਥਾਨ ਉੱਤੇ ਲਿਆਂਦੀ ਗਈ ਸੀ। ਪੰਚਮ ਗੁਰੂ ਦਾ ਆਦੇਸ਼ ਪਾ ਕਿ ਸੰਗਤ ਨੇ ਇਕ ਪਹਿਰ ਵਿਚ ਹੀ ਇਸ ਸਰੋਵਰ ਦੀ ਖੁਦਾਈ ਕਰ ਦਿੱਤੀ। ਗੁਰੂ ਜੀ ਨੇ ਇਸ ਤਾਲ ਦਾ ਨਾਮ ਆਪਣੇ ਪਿਤਾ ਦੇ ਨਾਮ ਉਪਰ ਰਾਮਸਰ ਰੱਖਿਆ। ਇਸ ਦੀ ਸਾਖ ਆਪ ਪੰਚਮ ਗੁਰੂ ਨੇ ਗਉੜੀ ਰਾਗ ਵਿਚ ਭਰੀ ਹੈ:-

"ਨਿਤ ਪ੍ਰਤਿ ਨਾਵਣ ਰਾਮਸਰ ਕੀਜੈ ॥"

(ਗਉੜੀ ਮਹਲਾ ੫ ਸ੍ਰੀ ਆਦਿ ਗ੍ਰੰਥ, ਪੰਨਾ ੧੯੮)

ਗਿਆਨੀ ਗਿਆਨ ਸਿੰਘ ਇਸ ਦੇ ਬਣਾਨ ਦਾ ਸਮਾਂ ਸੰ: ੧੬੫੭ ਤੋਂ ੧੬੬੧ ਬਿ: ਲਿਖਦਾ ਹੈ। ਕਾਹਨ ਸਿੰਘ ਇਸ ਦੇ ਬਣਾਨ ਦਾ ਸਮਾਂ ਸੰ: ੧੬੫੯-੬੦ ਬਿ: ਲਿਖਦਾ ਹੈ[75]। ਸਾਡੀ ਜਾਚੇ ਇਹ ਸਰੋਵਰ ਇਨ੍ਹਾਂ ਹੀ ਇਕ ਦੋ ਸਾਲਾਂ ਵਿਚ ਬਣਿਆ ਹੈ।

**ਕਰਤਾਰਪੁਰ:**

ਬੰਸਾਵਲੀ ਨਾਮਾ ਅਤੇ ਮਹਿਮਾ ਪ੍ਰਕਾਸ਼ ਦੋਵੇਂ ਕਰਤਾਰਪੁਰ ਬਾਰੇ ਕੋਈ ਜ਼ਿਕਰ ਨਹੀਂ ਕਰਦੇ। ਭਾਈ ਸੰਤੋਖ ਸਿੰਘ ਅਨੁਸਾਰ ਕਰਤਾਰਪੁਰ ਜ਼ਿਲਾ ਜਲੰਧਰ ਵਿਚ ਵਸਾਇਆ। ਇੱਥੇ ਇਕ ਛੋਟਾ ਜਿਹਾ ਪਿੰਡ ਸੀ ਜਿਸ ਵਿਚ ਦੋ ਪੱਤੀਆਂ ਸਨ। ਇਨ੍ਹਾਂ ਦੋਹਾਂ ਧਿਰਾਂ ਨੂੰ ਗੁਰੂ ਜੀ ਨੇ ਕਹਿਕੇ ਜ਼ਮੀਨ ਲੈ ਲਈ ਤੇ ਨਗਰ ਦੀ ਉਸਾਰੀ ਅਰੰਭ ਕਰਵਾਈ। ਇਹ ਜ਼ਮੀਨ ਰਕਬੇ ਵਿਚ ਕਿੰਨੀ ਸੀ, ਕਰਤਾ ਇਸ ਬਾਰੇ ਚੁੱਪ ਹੈ। ਕਾਹਨ ਸਿੰਘ ਸੰਤੋਖ ਸਿੰਘ ਨਾਲ ਅਸਹਿਮਤ ਹੈ। ਕਾਹਨ ਸਿੰਘ ਦੇ ਮਤ ਅਨੁਸਾਰ ਇਸ ਭੂਮੀ ਦੀ ਮੁਆਫੀ ਦਾ ਪਟਾ ਧਰਮਸਾਲਾ ਦੇ ਨਾਉਂ ਉਤੇ ਸੰ: ੧੬੫੫ ਬਿ: ਵਿਚ ਸ਼ਹਿਜ਼ਾਦਾ ਸਲੀਮ ਨੇ ਆਪਣੇ ਬਾਪ ਅਕਬਰ ਦੇ ਸਮੇਂ ਵਿਚ ਲਿਖ ਕੇ ਦਿੱਤਾ ਸੀ। ਇਸ ਭੂਮੀ ਦਾ ਰਕਬਾ ੮੯੪੬ ਘੁਮਾਉਂ ੭ ਕਨਾਲ ੧੫ ਮਰਲੇ ਸੀ[76]। ਇਸ ਨਗਰ ਵਿਚ ਗੁਰੂ ਜੀ ਨੇ ਗੁਰੂ ਕੇ ਮਹਿਲ, ਗੁਰਦੁਆਰਾ ਥੰਮ੍ਹ ਸਾਹਿਬ, ਦੀਵਾਨ ਖ਼ਾਨੇ[77] ਤੇ ਗੰਗਸਰ ਖੂਹ ਬਣਵਾਇਆ[78]।

## ਫੁਟਕਲ ਕਾਰ ਸੇਵਾ

੧. ਬਾਉਲੀ ਸਾਹਿਬ ਜਿਸ ਦਾ ਜ਼ਿਕਰ ਵਲੀ ਉਲਾਹ ਖ਼ਾਨ ਨੇ ਵੀ ਕੀਤਾ ਹੈ। ਅੱਜ ਤੱਕ ਡੱਬੀ ਬਜ਼ਾਰ ਲਾਹੌਰ ਵਿਚ ਮੌਜੂਦ ਹੈ।[79]

੨. ਬੀਬੀ ਭਾਨੀ ਵਾਲਾ ਖੂਹ ਜੋ ਪੰਚਮ ਗੁਰੂ ਨੇ ਆਪਣੀ ਮਾਤਾ ਭਾਨੀ ਜੀ ਦੇ ਨਾਮ ਉਤੇ ਤਰਨ ਤਾਰਨ ਵਿਖੇ ਬਣਵਾਇਆ[80]।

੩. 'ਗੁਰੂ ਕਾ ਖੂਹ' ਜੋ ਸ਼ਹਿਰ ਤੋਂ ਇਕ ਫ਼ਰਲਾਂਗ ਦੱਖਣ ਵਲ ਤਰਨ ਤਾਰਨ ਵਿਖੇ ਬਣਵਾਇਆ[81]।

੪. 'ਛਿਹਰਟਾ ਖੂਹ' ਜੋ ਅੰਮ੍ਰਿਤਸਰ ਤੋਂ ੪ ਮੀਲ ਦੂਰ ਗੁਰੂ ਕੀ ਵਡਾਲੀ ਪਿੰਡ ਵਿਚ ੧੬੫੪ ਬਿ: ਵਿਚ ਬਣਵਾਇਆ ਗਿਆ, ਜਿਸ ਉਤੇ ਛੇ ਹਰਟ ਚਲ ਸਕਦੇ ਹਨ। ਇਸ ਖੂਹ ਨਾਲ ੧੪੦ ਵਿਘੇ ਜ਼ਮੀਨ ਵੀ ਹੈ[82]।

੫. 'ਤਿੰਨ ਹਰਟਾ ਖੂਹ' ਇਹ ਖੂਹ ਗੁਰੂ ਕੀ ਵਡਾਲੀ ਤੋਂ ਇਕ ਫ਼ਰਲਾਂਗ ਦੱਖਣ ਵਲ ਹੈ। ਇਥੇ ਪੰਚਮ ਗੁਰੂ ਭਾਈ ਸੰਹਾਰੀ ਦੀ ਖੇਤੀ ਦੀ ਕਿਰਤ ਦੇਖਣ ਆਉਂਦੇ ਸਨ, ਜੋ ਉਹ ਗੁਰੂ ਕੇ ਲੰਗਰ ਵਾਸਤੇ ਕਰਦਾ ਸੀ[83]।

੬. 'ਗੰਗਸਰ ਕੂਆਂ' ਇਹ ਸੰਮਤ ੧੬੫੬ ਬਿ: ਵਿਚ ਕਰਤਾਰਪੁਰ ਜ਼ਿਲਾ ਜਲੰਧਰ ਵਿਚ ਲਗਵਾਇਆ[84] ਇਸ ਖੂਹ ਦਾ ਜ਼ਿਕਰ ਭਾਈ ਸੰਤੋਖ ਸਿੰਘ ਨੇ ਵੀ ਕੀਤਾ ਹੈ[85]।

### ਦੀਵਾਨਖਾਨੇ:

੧. ਲਾਹੌਰ ਚੂਨਾ ਮੰਡੀ ਜਨਮ ਅਸਥਾਨ ਗੁਰੂ ਰਾਮਦਾਸ ਦੇ ਪਾਸ ਹੀ ਪੰਚਮ ਗੁਰੂ ਦਾ ਬਣਵਾਇਆ ਦੀਵਾਨਖ਼ਾਨਾ ਹੈ, ਜਿਸ ਦਾ ਜ਼ਿਕਰ ਵਲੀ ਉਲਾਹ ਖ਼ਾਨ ਨੇ ਵੀ ਕੀਤਾ ਹੈ[86]। ਇਸ ਦੇ ਨਾਲ ਚਾਰ ਦੁਕਾਨਾਂ ਤੇ ਅਠਾਰਾਂ ਘੁਮਾਉਂ ਜ਼ਮੀਨ ਪਿੰਡ ਰਾਣਾ ਭੱਟੀ ਤਹਿਸੀਲ ਸ਼ਾਹਦਰਾ ਜ਼ਿਲਾ ਸ਼ੇਖੂਪੁਰਾ ਵਿਚ ਹੈ[87]।

੨. ਇਕ ਦੀਵਾਨਖ਼ਾਨਾ ਕਰਤਾਰਪੁਰ ਵਿਚ ਬਣਵਾਇਆ ਸੀ, ਜਿਸ ਵਿਚਕਾਰ ਪੱਕੇ ਸਤੂਨ ਦੀ ਥਾਂ ਟਾਹਲੀ ਦਾ ਥੰਮ੍ਹ ਸੀ, ਜਿਸ ਕਰਕੇ ਇਸ ਦਾ ਨਾਉਂ ਥੰਮ੍ਹ ਸਾਹਿਬ ਪ੍ਰਸਿੱਧ ਹੈ[88]।

### ਰਿਹਾਇਸ਼ੀ ਮਕਾਨ:

੧. ਗੁਰੂ ਕੇ ਮਹਿਲ ਅੰਮ੍ਰਿਤਸਰ ਵਿਚ ਗੁਰੂ ਰਾਮਦਾਸ ਜੀ ਨੇ ਆਰੰਭ ਕਰਵਾਏ ਤੇ ਗੁਰੂ ਅਰਜਨ ਦੇਵ ਜੀ ਨੇ ਮੁਕੰਮਲ ਕੀਤੇ[89]

੨. ਗੁਰੂ ਕੇ ਮਹਿਲ ਕਰਤਾਰਪੁਰ ਜਿਸ ਨੂੰ ਸ਼ੀਸ਼ ਮਹਿਲ ਵੀ ਕਿਹਾ ਜਾਂਦਾ ਹੈ। ਇਹ ਪੰਚਮ ਗੁਰੂ ਨੇ ਬਣਵਾਇਆ ਤੇ ਗੁਰੂ ਹਰਿਗੋਬਿੰਦ ਸਾਹਿਬ ਨੇ ਇਸ ਨੂੰ ਸੁੰਦਰ ਸਜਾਇਆ[90]।

### ਗੁਰੂ ਕਾ ਬਾਗ਼ :

ਇਹ ਉਹ ਬਾਗ਼ ਹੈ ਜੋ ਕੌਲ ਸਰ ਦੇ ਤੇ ਅੰਮ੍ਰਿਤਸਰ ਸਰੋਵਰ ਦੇ ਦਰਮਿਆਨ ਪੰਚਮ ਗੁਰੂ ਨੇ ਅੰਮ੍ਰਿਤਸਰ ਵਿਖੇ ਬਣਵਾਇਆ[91]। ਇਹ ਬਾਗ਼ ਇਸ ਸਮੇਂ ਵੀ ਅੰਮ੍ਰਿਤਸਰ ਸ਼ਹਿਰ

ਵਿਖੇ ਵਿਦਮਾਨ ਹੈ।

**ਕੁਸ਼ਟੀ ਆਸ਼੍ਰਮ:**

ਇਹ ਪੰਚਮ ਗੁਰੂ ਨੇ ਤਰਨ ਤਾਰਨ ਵਿਖੇ ਬਣਵਾਇਆ।

## ਸ਼ਹੀਦੀ

ਗੁਰੂ ਅਰਜਨ ਦੇਵ ਦੀ ਸ਼ਹੀਦੀ ਨੂੰ ਵਿਚਾਰਨ ਲਗਿਆਂ ਤਿੰਨ ਪ੍ਰਸ਼ਨ ਉਭਰਦੇ ਹਨ:-

੧. ਪੰਚਮ ਗੁਰੂ ਦੀ ਸ਼ਹੀਦੀ ਦੇ ਕੀ ਕਾਰਨ ਸਨ?

੨. ਇਨ੍ਹਾਂ ਨੂੰ ਕਿਸ ਢੰਗ ਨਾਲ ਸ਼ਹੀਦ ਕੀਤਾ ਗਿਆ?

੩. ਪੰਜਵੇਂ ਗੁਰੂ ਦੀ ਸ਼ਹੀਦੀ ਦਾ ਪਰਵਰਤੀ ਗੁਰੂਆਂ ਉਪਰ ਕੀ ਪ੍ਰਭਾਵ ਪਿਆ?

ਸਭ ਤੋਂ ਅਖ਼ੀਰਲੇ ਉਤਰ ਦਾ ਪ੍ਰਸ਼ਨ ਪੰਜਵੇਂ ਗੁਰੂ ਦੀ ਬਜਾਏ ਆਉਣ ਵਾਲੇ ਗੁਰੂਆਂ ਨਾਲ ਜਾ ਜੁੜਦਾ ਹੈ। ਇਸ ਲਈ ਇਹ ਸਾਡੇ ਅਧਿਐਨ ਖੇਤਰ ਤੋਂ ਬਾਹਰ ਹੈ। ਪਹਿਲੇ ਦੋ ਪ੍ਰਸ਼ਨ ਹੀ ਸਾਡੇ ਵਿਵੇਚਨ ਦਾ ਅੰਗ ਹਨ।

**ਪੰਚਮ ਗੁਰੂ ਦੀ ਸ਼ਹੀਦੀ ਦੇ ਕਾਰਨ:**

ਗੁਰੂ ਅਰਜਨ ਦੇਵ ਦੀ ਸ਼ਹੀਦੀ ਦੇ ਕਾਰਨਾਂ ਵਿਚ ਮਤਭੇਦ ਹੈ। ਕੁਝ ਲਿਖਾਰੀ ਇਨ੍ਹਾਂ ਦੀ ਸ਼ਹੀਦੀ ਦਾ ਕਾਰਨ ਨਿਰੋਲ ਘਰੋਗੀ ਫੁੱਟ ਹੀ ਮੰਨਦੇ ਹਨ। ਕੁਝ ਘਰੋਗੀ ਫੁੱਟ ਦੇ ਨਾਲ ਚੰਦੂ ਸ਼ਾਹ ਦੀ ਲੜਕੀ ਦੇ ਰਿਸ਼ਤੇ ਦਾ ਪ੍ਰਸੰਗ ਜੋੜਦੇ ਹਨ। ਕੁਝ ਲਿਖਾਰੀ ਉਪਰੋਕਤ ਦੋਹਾਂ ਕਾਰਨਾਂ ਦੇ ਨਾਲ ਸ਼ਹਿਜ਼ਾਦਾ ਖ਼ੁਸਰੋ ਨੂੰ ਸਹਾਇਤਾ ਦੇਣ ਦਾ ਪ੍ਰਸੰਗ ਵੀ ਜੋੜਦੇ ਹਨ। ਕੁਝ.ਕੁ ਪੰਚਮ ਗੁਰੂ ਦੇ ਸੁਧਾਰਕ ਤੇ ਉਸਾਰੂ ਕੰਮਾਂ ਨੂੰ ਹੀ ਉਨ੍ਹਾਂ ਦੀ ਸ਼ਹੀਦੀ ਦਾ ਕਾਰਨ ਮਿਥਦੇ ਹਨ। ਅੰਤਿਮ ਮਤ ਅਨੁਸਾਰ ਜਹਾਂਗੀਰ ਦਾ ਤਅੱਸੁਬ ਹੀ ਗੁਰੂ ਜੀ ਦੀ ਸ਼ਹੀਦੀ ਦਾ ਇਕੋ ਇਕ ਕਾਰਨ ਹੈ।

ਛਿੱਬਰ ਪੰਚਮ ਗੁਰੂ ਦੀ ਸ਼ਹੀਦੀ ਦਾ ਕਾਰਨ ਨਿਰੋਲ ਘਰੋਗੀ ਫੁੱਟ ਮਿਥਦਾ ਹੈ। ਗੁਰੂ ਰਾਮਦਾਸ ਜੀ ਨੇ ਪ੍ਰਿਥੀ ਚੰਦ ਨੂੰ ਗੁਰੂ-ਗੱਦੀ ਦਾ ਯੋਗ ਵਾਰਸ ਨਾ ਸਮਝ ਕੇ ਗੁਰਗੱਦੀ ਗੁਰੂ ਅਰਜਨ ਦੇਵ ਜੀ ਨੂੰ ਦੇ ਦਿੱਤੀ। ਪ੍ਰਿਥੀ ਚੰਦ ਵੱਡਾ ਹੋਣ ਕਰਕੇ ਗੁਰ-ਗੱਦੀ ਉਪਰ ਆਪਣਾ ਹੱਕ ਸਮਝਦਾ ਸੀ ਤੇ ਪੰਚਮ ਗੁਰੂ ਜੀ ਨਾਲ ਵਿਰੋਧ ਕਰਨਾ ਆਰੰਭ ਕਰ ਦਿੱਤਾ। ਉਂਜ ਗੁਰੂ-ਘਰ ਵਿਚ ਇਹ ਗੱਲ ਕੋਈ ਨਵੀਂ ਨਹੀਂ ਸੀ। ਗੁਰੂ ਨਾਨਕ, ਗੁਰੂ ਅੰਗਦ ਦੇਵ ਤੇ ਗੁਰੂ ਅਮਰਦਾਸ ਦੇ ਸਪੁੱਤਰਾਂ ਨੇ ਵੀ ਗੁਰ-ਗੱਦੀ ਪ੍ਰਾਪਤ ਕਰਨ ਲਈ ਜਤਨ ਕੀਤੇ ਸਨ। ਜਦ ਉਹ ਗੁਰ-ਗੱਦੀ ਨਾ ਪ੍ਰਾਪਤ ਕਰ ਸਕੇ ਤਾਂ ਉਹ ਗੁਰ-ਗੱਦੀ ਉਪਰ ਬਿਰਾਜੇ ਗੁਰੂ ਨਾਲ ਥੋੜ੍ਹੀ ਦੇਰ ਵਿਰੋਧ ਕਰਨ ਉਪਰੰਤ ਸ਼ਾਂਤ ਹੋ ਗਏ ਸਨ। ਪਰ ਪ੍ਰਿਥੀ ਚੰਦ ਇਸ ਘਰੋਗੀ ਝਗੜੇ ਨੂੰ ਸਰਕਾਰੇ ਦਰਬਾਰੇ ਪੁਚਾ ਕੇ ਰਿਹਾ। ਗੁਰੂ ਅਰਜਨ ਦੇਵ ਦੀ ਸੰਤਾਨ ਨਹੀਂ ਸੀ। ਪ੍ਰਿਥੀ ਚੰਦ ਨੂੰ ਵਿਸ਼ਵਾਸ ਸੀ ਕਿ ਗੁਰੂ ਅਰਜਨ ਦੇਵ ਤੋਂ ਬਾਅਦ ਉਸ ਦਾ ਲੜਕਾ ਹੀ ਗੁਰੂ-ਗੱਦੀ ਦਾ ਵਾਰਿਸ ਹੋਵੇਗਾ। ਪਰ ਗੁਰੂ ਹਰਿਗੋਬਿੰਦ ਦੇ ਜਨਮ ਨੇ ਪ੍ਰਿਥੀ ਚੰਦ ਦੀਆਂ ਆਸਾਂ ਉਤੇ ਪਾਣੀ ਫੇਰ ਦਿੱਤਾ। ਸਾੜੇ ਦੀ ਜਵਾਲਾ ਭੜਕ ਉਠੀ। ਉਸ ਨੇ ਇਕ ਦਾਈ ਦੇ ਥਣਾਂ ਉਤੇ ਜ਼ਹਿਰ

ਲਗਵਾ ਕੇ ਭੇਜਿਆ, ਪਰ ਉਲਟਾ ਦਾਈ ਹੀ ਮਰ ਗਈ। ਇਕ ਸਪੇਰਾ ਸੱਪ ਲੜਾਉਣ ਲਈ ਵਡਾਲੀ ਭੇਜਿਆ, ਪਰ ਗੁਰੂ ਹਰਿਗੋਬਿੰਦ ਬਚ ਗਏ। ਇਕ ਪੰਡਿਤ ਹੱਥ ਦਹੀਂ ਵਿਚ ਜ਼ਹਿਰ ਮਿਲਾ ਕੇ ਭੇਜਿਆ ਪਰ ਉਹ ਆਪ ਹੀ ਸੂਲ ਨਾਲ ਮਰ ਗਿਆ[92]।

"ਦੁਸਟ ਬ੍ਰਾਹਮਣ ਮੂਆ ਹੋਇਕੇ ਸੂਲ ॥"

ਜਿਸ ਦਾ ਸੰਕੇਤ ਪੰਚਮ ਗੁਰੂ ਦੀ ਬਾਣੀ ਵਿਚੋਂ ਮਿਲਦਾ ਹੈ।

ਗੱਲ ਕੀ ਹਰ ਸੰਭਵ ਜਤਨ ਨਾਲ ਗੁਰੂ ਹਰਿਗੋਬਿੰਦ ਨੂੰ ਮਰਵਾਉਣ ਦਾ ਜਤਨ ਕੀਤਾ ਗਿਆ, ਪਰ ਪ੍ਰਿਥੀ ਚੰਦ ਅਸਫਲ ਰਿਹਾ

ਪ੍ਰਿਥੀ ਚੰਦ ਨੇ ਗੁਰੂ ਅਰਜਨ ਦੇਵ ਦੇ ਮੁਕਾਬਲੇ ਵਿਚ ਆਪ ਨਾਨਕ ਪਦ ਪਾ ਕਿ ਕਵਿਤਾ ਕਹਿਣੀ ਸ਼ੁਰੂ ਕੀਤੀ, ਪਰ ਸੰਗਤ ਨੂੰ ਖਿੱਚ ਨਾ ਪਾ ਸਕਿਆ। ਆਪਣੇ ਸਹੁਰੀਂ ਪਿੰਡ ਹੇਹਰੀ ਬਹੁਤ ਸਾਰੀ ਜ਼ਮੀਨ ਖਰੀਦ ਕੇ ਹਰਿਮੰਦਰ ਦੇ ਮੁਕਾਬਲੇ ਉਤੇ ਇਕ ਸਰੋਵਰ ਤੇ ਧਰਮ ਅਸਥਾਨ ਬਣਾਉਣਾ ਆਰੰਭ ਕਰ ਦਿੱਤਾ ਤੇ ਇਸ ਸਰੋਵਰ ਦਾ ਨਾਮ ਦੂਖ ਨਿਵਾਰਣ ਰੱਖਿਆ। ਮਾਇਆ ਦਾ ਲਾਲਚ ਦੇ ਕੇ ਕਈ ਮਸੰਦ ਦੂਰ ਦੁਰੇਡੇ ਇਲਾਕਿਆਂ ਵਿਚ ਆਪਣੇ ਪਰਚਾਰ ਹਿਤ ਭੇਜੇ, ਪਰ ਇਹ ਦੁਕਾਨ ਬਹੁਤਾ ਚਿਰ ਨਾ ਚਲ ਸਕੀ[93]। ਹੁਣ ਦੋਵਾਂ ਭਰਾਵਾਂ ਦੀ ਘਰੋਗੀ ਫੁੱਟ ਗੁੱਝੀ ਨਾ ਰਹਿ ਸਕੀ ਤੇ ਆਮ ਲੋਕਾਂ ਦੀ ਚਰਚਾ ਦਾ ਵਿਸ਼ਾ ਬਣ ਗਈ। ਕੁੱਝ ਕੱਟੜ ਹਿੰਦੂ ਤੇ ਮੁਸਲਮਾਨ ਜੋ ਅੰਦਰੋ ਅੰਦਰੀਂ ਗੁਰੂ-ਮਤ ਨਾਲ ਈਰਖਾ ਰੱਖਦੇ ਸੀ, ਉਨ੍ਹਾਂ ਨੂੰ ਵੀ ਗੱਲ ਕਰਨ ਦਾ ਮੌਕਾ ਮਿਲ ਗਿਆ। ਬੀਰਬੱਲ ਜਿਸ ਦਾ ਪਹਿਲਾ ਨਾਮ ਮਹੇਸ਼ ਦਾਸ ਸੀ, ਕੱਟੜ ਬ੍ਰਾਹਮਣ ਸੀ। ਬੀਰਬੱਲ ਨੇ ਅਕਬਰ ਨੂੰ ਕਈ ਵਾਰ ਕਿਹਾ ਸੀ ਕਿ ਗੁਰੂ ਨਾਨਕ ਦੇ ਜਾਂ-ਨਸ਼ੀਨ ਕੁਫਰ ਤੇ ਨਾਸਤਕਤਾ ਦਾ ਪਰਚਾਰ ਕਰਦੇ ਹਨ, ਪਰ ਅਕਬਰ ਦਾ ਮਨ ਨਾ ਮੰਨਿਆ[94]। ਇਸ ਮੱਤ ਦੀ ਪੁਸ਼ਟੀ ਮੈਕਾਲਫ ਵੀ ਕਰਦਾ ਹੈ। ਜਦ ਪ੍ਰਿਥੀ ਚੰਦ ਨੇ ਵਿਰੋਧਤਾ ਸ਼ੁਰੂ ਕਰ ਦਿੱਤੀ ਤਾਂ ਬੀਰਬਲ ਨੂੰ ਵੀ ਕਹਿਣ ਦਾ ਮੌਕਾ ਮਿਲ ਗਿਆ। ਲਾਹੌਰ ਵਿਚ ਜਦ ਕਾਲ ਪਿਆ ਤਾਂ ਬੀਰਬਲ ਨੂੰ ਵੀ ਅਕਬਰ ਦੇ ਨਾਲ ਲਾਹੌਰ ਰਹਿਣ ਦਾ ਸਮਾਂ ਮਿਲਿਆ। ਬੀਰਬਲ ਦੀ ਸ਼ਹਿ ਉਤੇ ਜ਼ਾਤ-ਅਭਿਮਾਨੀ ਬ੍ਰਾਹਮਣਾਂ ਨੇ ਪ੍ਰਿਥੀ ਚੰਦ ਨੂੰ ਚੰਗਾ ਚਮਕਾਇਆ। ਇਸ ਤੱਥ ਦੀ ਪ੍ਰੋੜਤਾ ਭਾਈ ਸੰਤੋਖ ਸਿੰਘ (ਗੁ.ਪ੍ਰ.ਸੂ.) ਸੰਤਰੇਣ ਪ੍ਰੇਮ ਸਿੰਘ, (ਗੁਰਪੁਰ ਪ੍ਰਕਾਸ਼) ਗਿਆਨੀ ਗਿਆਨ ਸਿੰਘ (ਤਵਾਰੀਖ ਗੁਰੂ ਖਾਲਸਾ) ਵੀ ਕਰਦੇ ਹਨ। ਬੀਰਬਲ ਦੇ ਰਾਹੀਂ ਪ੍ਰਿਥੀ ਚੰਦ ਨੂੰ ਸੁਲਹੀ ਖ਼ਾਂ ਨਾਲ ਮਿਲਣ ਦਾ ਅਵਸਰ ਮਿਲਿਆ। ਸੁਲਹੀ ਖ਼ਾਂ ਇਕ ਪਠਾਣ[95] ਜੋ ਜਹਾਂਗੀਰ ਬਾਦਸ਼ਾਹ ਦਾ ਅਹਿਲਕਾਰ ਸੀ, ਪ੍ਰਿਥੀ ਚੰਦ ਦਾ ਮਿਤ੍ਰ ਹੋਣ ਕਰਕੇ ਅਕਾਰਣ ਹੀ ਗੁਰੂ ਜੀ ਦਾ ਦੁਸ਼ਮਣ ਬਣ ਗਿਆ, ਪਰ ਜਦ ਹੇਹਰੀ ਪਿੰਡ ਪ੍ਰਿਥੀ ਚੰਦ ਨੂੰ ਮਿਲਣ ਗਿਆ ਤਾਂ ਤੱਤੇ ਆਵੇ ਵਿਚ ਧਸਕੇ ਭੜਥਾ ਹੋ ਗਿਆ।

ਘਰੋਗੀ ਫੁੱਟ ਦੇ ਨਾਲ ਨਾਲ ਚੰਦੂ ਦੀ ਲੜਕੀ ਦਾ ਪ੍ਰਸੰਗ ਵੀ ਲੋਕਾਂ ਵਿਚ ਜ਼ਾਹਿਰ ਸੀ। ਚੰਦੂ ਵੀ ਪ੍ਰਿਥੀ ਚੰਦ ਨਾਲ ਮਿਲ ਕੇ ਗੋਦਾਂ ਗੁੰਦਦਾ ਸੀ। ਸੁਲਹੀ ਖ਼ਾਂ ਦੀ ਮੌਤ ਉਪਰੰਤ ਚੰਦੂ ਦੀ ਰਾਹੀਂ ਪ੍ਰਿਥੀ ਚੰਦ ਸੁਲ੍ਹਬੀ ਖਾਂ ਨੂੰ ਮਿਲਿਆ। ਚੰਦੂ ਦੀ ਪ੍ਰੇਰਨਾ ਨਾਲ ਸੁਲ੍ਹਬੀ ਖ਼ਾਂ ਗੁਰੂ ਅਰਜਨ ਦੇਵ ਨੂੰ ਸੰਤਾਪ ਦੇਣ ਲਈ ਗਿਆ, ਪਰ ਰਸਤੇ ਵਿਚ ਆਪਣੇ ਨੌਕਰਾਂ ਨਾਲ ਝਗੜਾ ਹੋ ਗਿਆ ਅਤੇ ਉਨ੍ਹਾਂ ਹਥੋਂ ਹੀ ਮਾਰਿਆ ਗਿਆ[96]।

ਸਰੂਪ ਦਾਸ ਭੱਲਾ ਤੇ ਭਾਈ ਸੰਤੋਖ ਸਿੰਘ ਦੋਵੇਂ ਇਕ ਮੱਤ ਹਨ ਕਿ ਜਹਾਂਗੀਰ ਦੇ

ਦੀਵਾਨ (finance Minister) ਚੰਦੂ ਦੀ ਲੜਕੀ ਦਾ ਰਿਸ਼ਤਾ ਨਾ ਮੰਨਣਾ ਵੀ ਗੁਰੂ ਜੀ ਦੀ ਸ਼ਹੀਦੀ ਦੇ ਕਾਰਨਾਂ ਵਿਚੋਂ ਇਕ ਹੈ[97]।

ਇਕ ਹੋਰ ਨੁਕਤਾ ਵੀ ਇਸ ਨਾਲ ਸੰਬੰਧਿਤ ਹੈ। ਉਹ ਹੈ ਲਾਹੌਰੀ ਭਗਤਾ ਦੀ ਬਾਣੀ ਦਾ ਅਪ੍ਰਵਾਨ ਹੋਣਾ। ਇਹ ਚਾਰ ਭਗਤ: ਕਾਨ੍ਹਾ, ਛਜੂ, ਸ਼ਾਹ ਹੁਸੈਨ ਅਤੇ ਪੀਲੂ ਸਨ। ਇਨ੍ਹਾਂ ਵਿਚੋਂ ਕਾਨ੍ਹਾਂ ਵੇਦਾਂਤੀ ਸੀ। ਕਾ੍ਹਨਾ ਵੀ ਇਸ ਸਾਜਿਸ਼ ਵਿਚ ਸ਼ਾਮਿਲ ਹੋ ਗਿਆ। ਪੰਚਮ ਗੁਰੂ ਅਤੇ ਸ੍ਰੀ ਆਦਿ ਗ੍ਰੰਥ ਦੇ ਵਿਰੋਧ ਵਿਚ ਅਕਬਰ ਪਾਸ ਵੀ ਸ਼ਿਕਾਇਤਾਂ ਪੁਚਾਈਆ ਗਈਆਂ ਸਨ, ਪਰ ਅਕਬਰ ਨੇ ਸ੍ਰੀ ਆਦਿ ਗ੍ਰੰਥ ਨੂੰ ਤਾਜ਼ੀਮ ਦੇ ਲਾਇਕ ਪੁਸਤਕ ਆਖ ਕੇ ਸਿਰ ਝੁਕਾਇਆ।

ਉਪਰੋਕਤ ਵਿਵੇਚਨ ਤੋਂ ਇਹ ਤੱਥ ਸਪਸ਼ਟ ਹੋ ਜਾਂਦਾ ਹੈ ਕਿ ਗੁਰੂ ਅਰਜਨ ਦੇਵ ਦੇ ਉਸਾਰੂ ਕੰਮਾਂ ਨੇ ਬਹੁਤ ਲੋਕਾਂ ਦੇ ਮਨ ਵਿਚ ਈਰਖਾ ਪੈਦਾ ਕਰ ਦਿੱਤੀ, ਵਿਸ਼ੇਸ਼ ਕਰਕੇ ਉਨ੍ਹਾਂ ਲੋਕਾਂ ਦੇ ਮਨ ਵਿਚ ਜੋ ਜ਼ਾਤ ਅਭਿਮਾਨੀ ਸਨ, ਪ੍ਰਿਥੀ ਚੰਦ ਅਤੇ ਚੰਦੂ ਦੇ ਹਿਮਾਇਤੀ ਸਨ। ਇਹ ਲੋਕ ਅਚਾਨਕ ਮੌਕਾ-ਮੇਲ ਨਾਲ ਇਕ ਲੜੀ ਵਿਚ ਪਰੁਚ ਗਏ ਸਨ ਤੇ ਸਾਰੇ ਦੇ ਸਾਰੇ ਪੰਚਮ ਗੁਰੂ ਦੇ ਵਿਰੋਧੀ ਬਣ ਗਏ। ਇਸ ਪ੍ਰਕਾਰ ਦੇ ਜਤਨ ਅਕਬਰ ਦੇ ਅਹਿਦ ਵਿਚ ਵੀ ਹੋਏ ਸਨ, ਪਰ ਅਸਫਲ।

ਅਕਬਰ ਦੀ ਮੌਤ ਤੋਂ ਬਾਅਦ ਜਹਾਂਗੀਰ ਦੇ ਬਾਦਸ਼ਾਹ ਬਣਨ ਨਾਲ ਇਨ੍ਹਾਂ ਲੋਕਾਂ ਨੂੰ ਕੁਝ ਆਸ ਹੋ ਗਈ। ਜਹਾਂਗੀਰ ਆਪਣੇ ਬਾਪ ਵਾਗੂੰ ਖੁਲ-ਦਿਲਾ ਨਹੀਂ ਸੀ ਤੇ ਨਾ ਹੀ ਦੂਸਰੇ ਧਰਮਾਂ ਪ੍ਰਤੀ ਅਕਬਰ ਵਾਗੂੰ ਸਹਿਨਸ਼ੀਲ ਸੀ। ਮੁਗਲ-ਇਤਿਹਾਸ ਗਵਾਹ ਹੈ ਕਿ ਜਹਾਂਗੀਰ ਨੇ ਅਬੁਲ ਫ਼ਜ਼ਲ ਨੂੰ ਇਸ ਲਈ ਕਤਲ ਕਰਵਾ ਦਿੱਤਾ ਸੀ ਕਿਉਂਕਿ ਉਹ ਅਕਬਰ ਦੁਆਰਾ ਚਲਾਏ ਗਏ 'ਦੀਨੇ ਇਲਾਹੀ' ਧਰਮ ਨੂੰ ਪ੍ਰਫੁਲਤ ਕਰਨ ਲਈ ਵੱਧ ਚੜ੍ਹ ਕੇ ਹਿੱਸਾ ਲੈਂਦਾ ਸੀ। ਨਾਲੇ, ਅਕਬਰ ਦੇ ਅੰਤਲੇ ਦਿਨਾਂ ਵਿਚ ਮੁਸਲਮਾਨ ਦੋ ਧੜਿਆਂ ਵਿਚ ਵੰਡੇ ਗਏ ਸਨ। ਇਕ ਉਹ ਸਨ ਜੋ ਖੁਲ੍ਹੇ ਵਿਚਾਰਾਂ ਵਾਲੇ ਸਨ ਜੇਹਾ ਕਿ ਖ਼ੁਸਰੋ, ਹਸਨਬੇਗ, ਅਬਦੁਲ ਰਹੀਮ ਆਦਿ; ਦੂਜੇ ਉਹ ਜੋ ਇਸਲਾਮ ਧਰਮ ਪ੍ਰਤੀ ਕੱਟੜ ਸਨ, ਜੇਹਾ ਕਿ ਖ਼ੂਬੂ[98] ਇਸ ਤੋਂ ਛੁਟ ਮੁਰਤਜ਼ਾ ਖ਼ਾਂ ਜੋ ਬਾਅਦ ਵਿਚ ਸ਼ੇਖ ਫ਼ਰੀਦ ਬੁਖ਼ਾਰੀ ਦੇ ਨਾਮ ਨਾਲ ਪ੍ਰਸਿੱਧ ਹੋਇਆ ਤੇ ਬਰਹਾ-ਇਲਾਕੇ ਦੇ ਸਈਅਦ ਮੁਤਾਮਦ ਖ਼ਾਂ, ਮਿਰਜ਼ਾ ਸ਼ਰੀਫ ਆਦਿ। ਇਨ੍ਹਾਂ ਸਾਰਿਆਂ ਨੇ ਸਲੀਮ ਪਾਸੋਂ ਇਹ ਬਚਨ ਲਿਆ ਸੀ ਕਿ ਗੱਦੀ ਉਪਰ ਬੈਠਣ ਤੋਂ ਬਾਅਦ ਸਲੀਮ ਇਸਲਾਮ ਦੀ ਸਲਾਮਤੀ ਅਤੇ ਸੁਰੱਖਿਆ ਲਈ ਜਤਨ ਕਰੇਗਾ ਜਿਸ ਨੂੰ ਅਕਬਰ ਦੇ ਸਮੇਂ ਖ਼ਾਸੀ ਢਾਹ ਲਗ ਚੁੱਕੀ ਸੀ[99]।

ਜਹਾਂਗੀਰ ਨੇ ਸਮੇਂ ਦੀ ਨਜ਼ਾਕਤ ਨੂੰ ਸੰਭਾਲਦਿਆਂ ਹੋਇਆਂ ਕੱਟੜ-ਪੰਥੀਆਂ ਦਾ ਸਾਥ ਦੇਣ ਵਿਚ ਹੀ ਆਪਣੀ ਭਲਾਈ ਸਮਝੀ ਤੇ ਨਿਜ਼ਾਮ ਥਾਨੇਸਰ ਵਰਗੇ ਭਲੇ ਪੁਰਖ ਨੂੰ ਵੀ ਦੇਸ਼ ਨਿਕਾਲਾ ਦੇ ਦਿੱਤਾ, ਕਿਉਂਕਿ ਉਸ ਨੇ ਵੀ ਖ਼ੁਸਰੋ ਦੀ ਕਾਮਯਾਬੀ ਲਈ ਅਰਦਾਸ ਕੀਤੀ ਸੀ।

ਕੁਝ ਗੁਰੂ-ਇਤਿਹਾਸਕਾਰ ਜਹਾਂਗੀਰ ਨੂੰ ਤਅੱਸੁਬੀ ਨਹੀਂ ਲਿਖਦੇ। ਭਗਤ ਸਿੰਘ ਦੇ ਮਤ ਅਨੁਸਾਰ ਜਹਾਂਗੀਰ ਦੇ ਮਨ ਵਿਚ ਗੁਰੂ ਅਰਜਨ ਦੇਵ ਦੇ ਵਿਰੁਧ ਕੋਈ ਰੋਸ ਨਹੀਂ ਸੀ[100]। ਜਦ ਗੁਰੂ ਅਰਜਨ ਦੇਵ ਲਾਹੌਰ ਪੁੱਜੇ ਤਾਂ ਜਹਾਂਗੀਰ ਨੇ ਵਜ਼ੀਰ ਖ਼ਾਂ, ਆਪਣੇ

ਇਤਬਾਰੀ ਅਹਿਲਕਾਰ [101] ਨੂੰ ਭੇਜਿਆ ਤੇ ਕਿਹਾ ਕਿ ਬੜੇ ਸਤਿਕਾਰ ਨਾਲ ਗੁਰੂ ਜੀ ਨੂੰ ਰਾਜ ਦਰਬਾਰ ਵਿਚ ਲੈ ਆਉ। ਜਹਾਂਗੀਰ ਦੀ ਗੁਰੂ ਜੀ ਨੂੰ ਮਿਲਣ ਉਪਰੰਤ ਨਿਸ਼ਾਂ ਹੋ ਜਾਂਦੀ ਹੈ [102]। ਭਾਈ ਸੰਤੋਖ ਸਿੰਘ ਨੇ ਵੀ ਇਸ ਕਥਨ ਦੀ ਪੁਸ਼ਟੀ ਕੀਤੀ [103]।

ਇਨਾਂ ਦੋਹਾਂ ਲਿਖਾਰੀਆ ਵਿਚ ਅੰਤਰ ਇਹ ਹੈ ਕਿ ਭਗਤ ਸਿੰਘ ਅਨੁਸਾਰ ਚੰਦੂ ਗੁਰੂ ਜੀ ਨੂੰ ਬਹਾਨੇ ਨਾਲ ਇਹ ਕਹਿ ਕੇ ਕਿ ਮੈਂ ਖੱਤਰੀ ਹਾਂ ਤੇ ਗੁਰੂ ਜੀ ਦੀ ਸੇਵਾ ਕਰਾਂਗਾ, ਲੈ ਜਾਂਦਾ ਹੈ। ਘਰ ਪਹੁੰਚਣ ਉਪਰੰਤ ਆਪਣੀ ਲੜਕੀ ਦੇ ਰਿਸ਼ਤੇ ਨੂੰ ਪ੍ਰਵਾਨ ਕਰਨ ਲਈ ਮਜ਼ਬੂਰ ਕਰਦਾ ਹੈ ਤੇ ਅੰਤ ਤਸੀਹੇ ਦੇ ਕੇ ਮਾਰ ਦੇਂਦਾ ਹੈ।

ਭਗਤ ਸਿੰਘ ਖ਼ੁਸਰੋ ਦਾ ਜ਼ਿਕਰ ਨਹੀਂ ਕਰਦਾ, ਜਦ ਕਿ ਭਾਈ ਸੰਤੋਖ ਸਿੰਘ ਤੇ ਗਿਆਨੀ ਗਿਆਨ ਸਿੰਘ ਉਪਰੋਕਤ ਕਥਨ ਦੇ ਨਾਲ ਨਾਲ ਖ਼ੁਸਰੋ ਦੇ ਪ੍ਰਸੰਗ ਦਾ ਜ਼ਿਕਰ ਵੀ ਕਰਦੇ ਹਨ ਤੇ ਇਹ ਵੀ ਲਿਖਦੇ ਹਨ ਕਿ ਪੰਚਮ ਗੁਰੂ ਨੇ ਖ਼ੁਸਰੋ ਦੀ ਮਾਇਕੀ ਮਦਦ ਵੀ ਕੀਤੀ [104] । ਮਦਦ ਕੀਤੀ ਜਾਂ ਨਾ ਇਕ ਹੋਰ ਨੁਕਤਾ ਹੈ, ਜਿਸ ਉਤੇ ਅਸੀਂ ਅਗੇ ਚਲ ਕੇ ਚਰਚਾ ਕਰਾਂਗੇ, ਪਰ ਇਥੇ ਇਹ ਤੱਥ ਸਪੱਸ਼ਟ ਹੋ ਜਾਂਦਾ ਹੈ ਕਿ ਸਰੂਪ ਦਾਸ, ਸੰਤੋਖ ਸਿੰਘ ਤੇ ਭਗਤ ਸਿੰਘ ਤਿੰਨੇ ਇਕ ਮੱਤ ਹਨ ਕਿ ਜਹਾਂਗੀਰ ਨੇ ਗੁਰੂ ਜੀ ਦਾ ਸਤਿਕਾਰ ਕੀਤਾ ਤੇ ਉਸ ਦਾ ਗੁਰੂ ਜੀ ਨਾਲ ਕੋਈ ਵਿਰੋਧ ਨਹੀਂ ਸੀ।

ਕੇਸਰ ਸਿੰਘ ਛਿੱਬਰ ਚੰਦੂ ਬਾਰੇ ਕੋਈ ਜ਼ਿਕਰ ਨਹੀਂ ਕਰਦਾ। ਭੱਲਾ ਅਤੇ ਸੰਤੋਖ ਸਿੰਘ ਦੋਵੇਂ ਸਮਕਾਲੀ ਹਨ। ਇਹ ਦੋਵੇਂ ਹੀ ਚੰਦੂ ਨੂੰ ਗੁਰੂ ਜੀ ਦੀ ਸ਼ਹੀਦੀ ਦਾ ਕਾਰਨ ਮਿਥਦੇ ਹਨ। ਇਨ੍ਹਾਂ ਦੇ ਨਾਲ ਲਗਦਾ ਭਗਤ ਸਿੰਘ ਵੀ ਚੰਦੂ ਨੂੰ ਹੀ ਸ਼ਹੀਦੀ ਦਾ ਕਾਰਨ ਮਿਥਦਾ ਹੈ।

ਤੱਥਾਂ ਅਤੇ ਘਟਨਾਵਾਂ ਦੀ ਪ੍ਰਾਣਧਾਰੀ ਨਿਰੰਤਰਤਾ ਹੀ ਇਤਿਹਾਸ ਦਾ ਪ੍ਰਾਣ-ਤੱਤ ਹੈ, ਪਰ ਹਰ ਇਤਿਹਾਸਕ ਘਟਨਾ ਬਹੁਤ ਕਰਕੇ ਪਰਵਰਤੀ ਸਮੇਂ ਵਿਚ ਹੀ ਇਤਿਹਾਸਕ ਲਿਖਤ ਦਾ ਅੰਗ ਬਣਦੀ ਹੈ। ਘਟਨਾ ਵਾਪਰਨ ਸਮੇਂ ਅਤੇ ਲਿਖਣ ਦੇ ਸਮੇਂ ਵਿਚ ਅੰਤਰ ਹੁੰਦਾ ਹੈ। ਇਤਿਹਾਸ-ਲੇਖਨ ਉਪਰ ਇਤਿਹਾਸਕਾਰ ਦੇ ਸ਼੍ਰੇਣੀ-ਚਰਿਤਰ ਅਤੇ ਸਮਕਾਲੀ ਸਮਾਜ-ਸੰਬੰਧਾਂ ਦਾ ਪ੍ਰਭਾਵ ਜ਼ਰੂਰ ਹੁੰਦਾ ਹੈ। ਨਿਸਚੇ ਹੀ ਭੱਲਾ, ਸੰਤੋਖ ਸਿੰਘ ਉਪਰ ਹਿੰਦੂ-ਸਿੱਖ ਮੁਸਲਮਾਨ ਸੰਬੰਧਾਂ ਦੀ ਛਾਪ ਹੈ।

ਪੰਚਮ ਗੁਰੂ ਦੀ ਸ਼ਹੀਦੀ ਦਾ ਸਭ ਤੋਂ ਵੱਡਾ ਕਾਰਨ ਗੁਰੂ ਅਨੁਯਾਈਆਂ ਦਾ ਸੰਗਠਨ ਤੇ ਉਨ੍ਹਾਂ ਵਲੋਂ ਕੀਤੇ ਗਏ ਉਸਾਰੂ ਅਤੇ ਸੁਧਾਰਕ ਕਾਰਜ ਸਨ, ਜਿਸ ਸਦਕਾ ਗੁਰੂ ਅਤੇ ਸਿੱਖ ਵਿਸ਼ੇਸ਼ ਸਥਾਨ ਮਹੱਤਵ ਦੇ ਅਧਿਕਾਰੀ ਬਣ ਗਏ। ਇਸ ਮਤ ਨਾਲ ਕਨਿੰਘਮ [105], ਇੰਦੂ ਭੂਸ਼ਨ ਬੈਨਰਜੀ [106], ਗੋਕਲ ਚੰਦ ਨਾਰੰਗ [107] ਅਤੇ ਭਗਤ ਲਛਮਣ ਸਿੰਘ [108] ਸਹਿਮਤੀ ਪ੍ਰਗਟ ਕਰਦੇ ਹਨ।

ਸ੍ਰੀ ਰਾਮ ਸ਼ਰਮਾ [109], ਤੇਜਾ ਸਿੰਘ ਅਤੇ ਗੰਡਾ ਸਿੰਘ [110] ਦੇ ਮਤ ਅਨੁਸਾਰ ਗੁਰੂ ਅਰਜਨ ਦੇਵ ਨੇ ਇਕ ਨਵਾਂ ਧਰਮ ਚਲਾਇਆ। ਇਸ ਦੇ ਵੱਧ ਰਹੇ ਪ੍ਰਭਾਵ ਨੇ ਹਿੰਦੂ ਅਤੇ ਮੁਸਲਮਾਨਾਂ ਨੂੰ ਆਪਣੇ ਵੱਲ ਖਿਚਿਆ [111]। ਮੁਸਲਮਾਨ ਆਪਣਾ ਮਜ਼ਹਬ ਛੱਡ ਕੇ ਸਿੱਖ ਬਣਨ ਲਗ ਪਏ। ਇਹ ਗੱਲ ਜਹਾਂਗੀਰ ਨੂੰ ਕਿਸੇ ਤਰ੍ਹਾਂ ਵੀ ਰਾਸ ਨਾ ਆਈ। ਜਹਾਂਗੀਰ ਆਪਣੀ ਜੀਵਨੀ ਤੁਜ਼ਕਿ-ਜਹਾਂਗੀਰੀ ਵਿਚ ਲਿਖਦਾ ਹੈ ਕਿ ਦਰਿਆ ਬਿਆਸ ਦੇ ਕੰਢੇ

ਗੋਇੰਦਵਾਲ ਵਿਚ ਅਰਜਨ ਨਾਮੀ ਹਿੰਦੂ ਫ਼ਕੀਰੀ ਭੇਸ ਵਿਚ ਰਹਿੰਦਾ ਹੈ, ਜਿਸ ਨੇ ਬਹੁਤ ਸਾਰੇ ਭੋਲੇ-ਭਾਲੇ ਹਿੰਦੂਆਂ ਅਤੇ ਕਈ ਮੂਰਖ ਮੁਸਲਮਾਨਾਂ ਨੂੰ ਆਪਣੇ ਪਿਛੇ ਲਾਇਆ ਹੈ। ਇਹ ਲੋਕ ਇਸ ਦੀ ਪੀਰੀ ਦਾ ਢੋਲ ਬਹੁਤ ਉੱਚੀ ਅਤੇ ਬੜੀ ਸ਼ਰਧਾ ਨਾਲ ਵਜਾ ਰਹੇ ਹਨ। ਤਿੰਨ ਚਾਰ ਪੀੜ੍ਹੀਆਂ ਤੋਂ ਇਹ ਦੁਕਾਨ ਚਲ ਰਹੀ ਸੀ। ਢੇਰ ਸਮੇਂ ਤੋਂ ਮੇਰੇ ਮਨ ਵਿਚ ਇਹ ਖਿਆਲ ਉਠ ਰਿਹਾ ਸੀ ਕਿ ਇਸ ਝੂਠ ਦੀ ਦੁਕਾਨ ਨੂੰ ਬੰਦ ਕਰਨਾ ਚਾਹੀਦਾ ਹੈ, ਜਾਂ ਗੁਰੂ ਨੂੰ ਮੁਸਲਮਾਨ ਫਿਰਕੇ ਵਿਚ ਲੈ ਆਉਣਾ ਚਾਹੀਦਾ ਹੈ[112]।

ਈਸ਼ਵਰੀ ਪ੍ਰਸ਼ਾਦ ਵੀ ਤੇਜਾ ਸਿੰਘ—ਗੰਡਾ ਸਿੰਘ ਦੇ ਮਤ ਦੀ ਪ੍ਰੋੜਤਾ ਕਰਦਾ ਹੈ ਕਿ ਜਹਾਂਗੀਰ ਨੇ ਆਪਣੇ ਬਾਪ ਅਕਬਰ ਦੀ ਨੀਤੀ 'ਧਾਰਮਿਕ ਸਹਿਨਸ਼ੀਲਤਾ' ਦਾ ਤਿਆਗ ਕਰ ਦਿੱਤਾ[113]। ਈਸ਼ਵਰੀ ਪ੍ਰਸ਼ਾਦਿ ਅਗੇ ਚਲ ਕੇ ਲਿਖਦਾ ਹੈ ਕਿ ਜਹਾਂਗੀਰ ਦੀ ਨਜ਼ਰ ਵਿਚ ਇਕ ਧਾਰਮਿਕ ਆਗੂ ਨੂੰ ਸ਼ਹੀਦ ਕਰ ਦੇਣਾ ਇਕ ਛੋਟੀ ਜੇਹੀ ਗੱਲ ਸੀ ਪਰ 'ਸ਼ਹੀਦ ਦਾ ਖ਼ੂਨ ਧਰਮ ਦਾ ਬੀਜ ਹੁੰਦਾ ਹੈ।' ਜਹਾਂਗੀਰ ਨੇ ਗੁਰੂ ਅਰਜਨ ਦੇਵ ਨਾਲ ਇਕ ਸਾਧਾਰਣ ਅਪਰਾਧੀ ਦੀ ਤਰ੍ਹਾਂ ਵਿਵਹਾਰ ਕਰਕੇ ਸਿੱਖਾਂ ਨੂੰ ਹਮੇਸ਼ਾ ਲਈ ਆਪਣਾ ਵਿਰੋਧੀ ਬਣਾ ਲਿਆ। ਇਥੋਂ ਹੀ ਸਿੱਖਾਂ ਅਤੇ ਮੁਗਲਾਂ ਦਾ ਆਪਸੀ ਵਿਰੋਧ ਆਰੰਭ ਹੋ ਗਿਆ[114]।

ਸਿਰੀ ਰਾਮ ਸ਼ਰਮਾ ਦੇ ਵਿਚਾਰ ਅਨੁਸਾਰ ਭਾਵੇਂ ਜਹਾਂਗੀਰ ਨੇ ਆਪ ਮੰਨਿਆ ਹੈ ਕਿ ਉਹ ਸਿੱਖਾਂ ਦੀ ਧਾਰਮਿਕ ਦੁਕਾਨ ਬੰਦ ਕਰਨਾ ਚਾਹੁੰਦਾ ਸੀ ਤੇ ਗੁਰੂ ਜੀ ਦੀ ਸ਼ਹੀਦੀ ਦਾ ਕਾਰਨ ਧਰਮ ਉੱਤੇ ਆਧਾਰਿਤ ਸੀ; ਪਰ ਵਾਸਤਵ ਵਿਚ ਇਹ ਤੱਥ ਉਸ ਦਾ ਸਵੈ-ਵਿਰੋਧੀ ਹੈ[115]। ਜੇ ਜਹਾਂਗੀਰ ਸਿੱਖ ਮਤ ਨੂੰ ਹੀ ਖ਼ਤਮ ਕਰਨਾ ਚਾਹੁੰਦਾ ਤਾਂ ਗੁਰੂ ਅਰਜਨ ਦੇਵ ਦੇ ਬਾਅਦ ਸਿੱਖ ਧਰਮ ਵਿਰੁੱਧ ਦਮਨ-ਚੱਕਰ ਆਰੰਭ ਹੁੰਦਾ। ਪਰ ਇਸ ਤਰ੍ਹਾਂ ਦਾ ਕੋਈ ਵੀ ਹਵਾਲਾ ਕਿਸੇ ਸਿੱਖ ਜਾਂ ਮੁਸਲਮਾਨ ਲਿਖਾਰੀ ਨੇ ਨਹੀਂ ਦਿੱਤਾ। ਇੰਜ ਜਾਪਦਾ ਹੈ, ਜਹਾਂਗੀਰ ਦੇ ਸਾਹਮਣੇ ਕੇਵਲ ਇਕੋ ਇਕ ਧਾਰਮਿਕ ਕਾਰਨ ਨਹੀਂ ਸੀ ਸਗੋਂ ਕੁਝ ਹੋਰ ਕਾਰਨ ਵੀ ਸਨ, ਜਿਨ੍ਹਾਂ ਨੂੰ ਪੰਚਮ ਗੁਰੂ ਦੀ ਸ਼ਹੀਦੀ ਦਾ ਜ਼ਿਮੇਵਾਰ ਮਿਥਿਆ ਜਾ ਸਕਦਾ ਹੈ।

ਉਪਰੋਕਤ ਵਿਵੇਚਨ ਤੋਂ ਦੋ ਤੱਥ ਸਪੱਸ਼ਟ ਹੁੰਦੇ ਹਨ। ਪਹਿਲਾ ਗੁਰੂ ਅਰਜਨ ਦੇਵ ਦੀ ਸ਼ਹੀਦੀ ਦਾ ਕਾਰਨ ਗੁਰੂ-ਧਰਮ ਦਾ ਧਾਰਮਿਕ ਪ੍ਰਫੁੱਲਣ ਸੀ। ਜਹਾਂਗੀਰ, ਉਸ ਦੇ ਸੰਗੀ ਸਾਥੀ ਕਾਜ਼ੀ ਅਤੇ ਮੁਲਾਣਿਆਂ ਦੇ ਮਨ ਵਿਚ ਇਹ ਭੈ ਉਤਪੰਨ ਹੋ ਗਿਆ ਸੀ ਕਿ ਗੁਰੂ-ਮਤ ਦੇ ਪ੍ਰਫੁੱਲਣ ਨਾਲ ਇਸਲਾਮ ਮਤ ਨੂੰ ਢਾਹ ਨਾ ਲਗ ਜਾਵੇ। ਦੂਸਰਾ, ਗੁਰੂ-ਮਤ ਰਾਜਸੀ ਤੌਰ ਉਤੇ ਸ਼ਕਤੀਸ਼ਾਲੀ ਨਾ ਹੋ ਜਾਵੇ। ਸਿੱਖਾਂ ਦਾ ਸ਼ਕਤੀਸ਼ਾਲੀ ਹੋ ਜਾਣਾ ਮੁਗ਼ਲ ਰਾਜ ਲਈ ਨੁਕਸਾਨਦੇਹ ਸਾਬਤ ਹੋ ਸਕਦਾ ਸੀ। ਇਨ੍ਹਾਂ ਦੋਹਾਂ ਕਾਰਨਾਂ ਦੀ ਪੁਸ਼ਟੀ ਕਨਿੰਘਮ[116], ਮੈਕਾਲਫ਼[117], ਅਤੇ ਬੈਨਰਜੀ[118] ਦੀਆਂ ਲਿਖਤਾਂ ਤੋਂ ਵੀ ਹੋ ਜਾਂਦੀ ਹੈ।

ਇਥੇ ਪੰਚਮ ਗੁਰੂ ਦੁਆਰਾ, ਸਿੱਖ-ਸੰਗਠਨ ਨੂੰ ਸ਼ਕਤੀਸ਼ਾਲੀ ਕਰਨ ਲਈ ਕੀਤੇ ਗਏ ਵਿਸ਼ੇਸ਼ ਜਤਨਾਂ ਉਪਰ ਸੰਖੇਪ ਜਿਹੀ ਵਿਚਾਰ ਕਰਨੀ ਉਚਿੱਤ ਹੈ।

### ੧. ਸ੍ਰੀ ਆਦਿ ਗ੍ਰੰਥ ਦਾ ਸੰਪਾਦਨ :

ਦੁਨੀਆਂ ਦੇ ਲਗਪਗ ਸਭ ਧਰਮਾਂ ਦੇ ਆਪੋ ਆਪਣੇ ਧਰਮ-ਗ੍ਰੰਥ ਹਨ। ਧਰਮ-ਗ੍ਰੰਥ ਹੀ ਕਿਸੇ ਮਜ਼ਹਬ ਦੀ ਰੂਪਰੇਖਾ ਨੂੰ ਨਿਸਚਿਤ ਕਰਨ ਵਿਚ ਸਹਾਈ ਹੁੰਦਾ ਹੈ। ਮਧਜੁਗ ਤਕ ਹਿੰਦੂਆਂ ਪਾਸ ਕੋਈ ਲਿਪੀ ਬੱਧ ਪ੍ਰਮਾਣਿਕ ਧਾਰਮਿਕ ਗ੍ਰੰਥ ਨਹੀਂ ਸੀ। ਸਾਡੇ ਸਭ ਤੋਂ

ਪ੍ਰਾਚੀਨ ਧਰਮ ਗ੍ਰੰਥ ਵੇਦ ਹਨ ਪਰ ਸਾਰੇ ਵੇਦ ਇਕੋ ਥਾਂ ਉਤੇ ਜੁੜਵੇਂ ਰੂਪ ਵਿਚ ਕਿਧਰੇ ਪੇਸ਼ ਨਹੀਂ ਹੋਏ। ਇਸਲਾਮ-ਧਰਮ ਭਾਰਤੀ ਲੋਕਾਂ ਲਈ ਬੜੀ ਵੱਡੀ ਚੁਣੌਤੀ ਸੀ। ਹੋ ਸਕਦਾ ਹੈ ਕਿ ਇਸ ਦੇ ਪ੍ਰਤੀ ਉੱਤਰ ਵਜੋਂ ਹੀ ਪੰਚਮ ਗੁਰੂ ਨੂੰ ਸ੍ਰੀ ਆਦਿ ਗ੍ਰੰਥ ਦੀ ਸੰਪਾਦਨਾ ਦਾ ਫੁਰਨਾ ਫੁਰਿਆ ਹੋਵੇ। ਇਸ ਗ੍ਰੰਥ ਵਿਚ ਸਾਰੀਆਂ ਭਾਰਤੀ ਧਾਰਮਿਕ ਪਰੰਪਰਾਵਾਂ ਅਤੇ ਸੰਪਰਦਾਵਾਂ ਦਾ ਸੁਮੇਲ ਪ੍ਰਸਤੁਤ ਕੀਤਾ ਗਿਆ। ਇਹ ਗ੍ਰੰਥ ਇਕ ਸਰਬ ਸਾਂਝੇ ਉਦੇਸ਼ ਨੂੰ ਰੂਪਮਾਨ ਕਰਦਾ ਸੀ। ਇਸ ਨੇ ਪਹਿਲੀ ਵਾਰੀ ਭਾਰਤੀ ਲੋਕਾਂ ਵਿਚ ਏਕਤਾ ਦੀ ਭਾਵਨਾ ਨੂੰ ਉਜਾਗਰ ਕੀਤਾ। ਏਕਤਾ ਦੀ ਭਾਵਨਾ ਨੇ ਮੁਗ਼ਲ ਰਾਜ ਲਈ ਆਤੰਕ ਪੈਦਾ ਕਰ ਦਿੱਤਾ। ਇਸੇ ਲਈ ਜਹਾਂਗੀਰ ਨੂੰ ਮਜ਼ਬੂਰ ਹੋ ਕੇ ਗੁਰੂ ਘਰ ਦੇ ਸਾਰੇ ਮਾਲ-ਅਸਬਾਬ ਨੂੰ ਜ਼ਬਤ ਕਰਨ ਦਾ ਹੁਕਮ ਦੇਣਾ ਪਿਆ। ਗੁਰੂ ਘਰ ਦੀ ਸਭ ਤੋਂ ਵੱਡੀ ਮਲਕੀਅਤ ਸ੍ਰੀ ਆਦਿ ਗ੍ਰੰਥ ਹੀ ਤਾਂ ਸੀ, ਜਿਸ ਨੂੰ ਮੁਗ਼ਲ ਸਮਰਾਟ ਹਥਿਆਣਾ ਚਾਹੁੰਦੇ ਸੀ। ਸਿੱਖਾਂ ਨੂੰ ਸੰਗਠਿਤ ਕਰਨ ਵਿਚ ਸ੍ਰੀ ਆਦਿ ਗ੍ਰੰਥ ਦੀ ਵਿਸ਼ੇਸ਼ ਮਹੱਤਤਾ ਹੈ।

### ੨. ਮਸੰਦਾਂ ਨੂੰ ਜਥੇਬੰਦ ਕਰਨਾ ਤੇ ਦਸਵੰਧ ਦੀ ਰਸਮ :

ਗੁਰੂ ਨਾਨਕ ਦੇਵ ਨੇ **ਸੰਗਤਾਂ**, ਗੁਰੂ ਅਮਰਦਾਸ ਨੇ **ਮੰਜੀਆਂ**, ਗੁਰੂ ਰਾਮਦਾਸ ਨੇ **ਮਸੰਦਾਂ** ਦੀ ਜਥੇਬੰਦੀ ਅਤੇ ਗੁਰੂ ਅਰਜਨ ਦੇਵ ਨੇ **ਦਸਵੰਧ** ਦੀ ਰਸਮ ਸਥਾਪਿਤ ਕੀਤੀ। ਪ੍ਰਿਥੀ ਚੰਦ ਗੁਰੂ ਘਰ ਵਿਚ ਮਾਇਆ ਨਹੀਂ ਸੀ ਪੁਜਣ ਦੇਂਦਾ। ਗੁਰੂ-ਅਨੁਯਾਈ ਦੂਰ ਦੂਰ ਸਾਰੇ ਭਾਰਤ ਵਿਚ ਫੈਲੇ ਹੋਏ ਸਨ। ਆਵਾਜਾਈ ਦੇ ਅੱਛੇ ਸਾਧਨਾਂ ਦੀ ਅਣਹੋਂਦ ਕਰਕੇ ਸਿੱਖ ਗੁਰੂ ਦੇ ਦਰਸ਼ਨਾਂ ਲਈ ਨਹੀਂ ਸੀ ਪੁਜ ਸਕਦੇ ਅਤੇ ਨਾ ਹੀ ਆਪ ਆ ਕੇ ਭੇਟਾ ਚੜ੍ਹਾ ਸਕਦੇ ਸੀ। ਪੰਚਮ ਗੁਰੂ ਨੇ ਦਸਵੰਧ ਦੀ ਰਸਮ ਜਾਰੀ ਕੀਤੀ ਅਤੇ ਮਸੰਦਾਂ ਨੂੰ ਦਸਵੰਧ ਦੀ ਰਕਮ ਇਕੱਤਰ ਕਰਕੇ ਗੁਰੂ ਪਾਸ ਪੁਚਾਣ ਦਾ ਕੰਮ ਸੌਂਪਿਆ। ਇਸ ਤਰ੍ਹਾਂ ਕਰਨ ਨਾਲ ਇਹ ਪਤਾ ਲਗ ਗਿਆ ਕਿ ਕੁਲ ਕਿੰਨੀ ਰਕਮ ਆ ਜਾਇਆ ਕਰੇਗੀ। ਇਹ ਮਸੰਦ ਉਚੇ ਜੀਵਨ ਵਾਲੇ ਹੁੰਦੇ ਸਨ, ਜਿਨ੍ਹਾਂ ਤੋਂ ਪ੍ਰਭਾਵਿਤ ਹੋ ਕੇ ਆਮ ਲੋਕ ਸਿੱਖ ਧਰਮ ਧਾਰਨ ਕਰ ਲੈਂਦੇ। ਗੋਕਲ ਚੰਦ ਨਾਰੰਗ, ਮੈਕਾਲਫ਼ ਤੇ ਮੁਹੰਮਦ ਲਤੀਫ਼ ਤਿੰਨੇ ਇਕ ਮਤ ਹਨ ਕਿ ਪੰਚਮ ਗੁਰੂ ਦੇ ਸਮੇਂ ਸਿੱਖਾਂ ਦੀ ਗਿਣਤੀ ਬਹੁਤ ਵੱਧ ਗਈ ਸੀ। ਕਨਿੰਘਮ, ਲਤੀਫ਼ ਤੇ ਬੈਨਰਜੀ, ਤਿੰਨੇ ਸਹਿਮਤ ਹਨ ਕਿ ਮਸੰਦ ਅਤੇ ਦਸਵੰਧ-ਪ੍ਰਬੰਧ ਨਾਲ ਸਿੱਖਾਂ ਨੂੰ ਇਕ ਸਵੈ-ਸਰਕਾਰ ਦੇ ਪ੍ਰਬੰਧ ਵਰਗਾ ਤਜਰਬਾ ਹੋ ਗਿਆ ਸੀ[119]। ਇਨ੍ਹਾਂ ਨੂੰ ਇਕ ਦੂਜੇ ਨਾਲ ਮਿਲ ਕੇ ਰਹਿਣ ਤੇ ਪਰਸਪਰ ਮਿਲ ਕੇ ਕੰਮ ਕਰਨ ਦਾ ਢੰਗ ਆ ਗਿਆ।

### ੩. ਅੰਮ੍ਰਿਤਸਰ ਸ਼ਹਿਰ ਅਤੇ ਹਰਿਮੰਦਰ ਦੀ ਸਥਾਪਨਾ :

ਨਿਰਸੰਦੇਹ ਅੰਮ੍ਰਿਤਸਰ ਸ਼ਹਿਰ ਦੀ ਨੀਂਹ ਗੁਰੂ ਰਾਮਦਾਸ ਨੇ ਰੱਖੀ। ਪਰ ਚੌਥੇ ਗੁਰੂ ਦੁਆਰਾ ਵਸਾਇਆ ਗੁਰੂ ਕਾ ਚੱਕ ਪੰਜਵੇਂ ਗੁਰੂ ਦੇ ਸਮੇਂ ਅੰਮ੍ਰਿਤਸਰ ਸ਼ਹਿਰ ਬਣ ਗਿਆ। ਪੰਚਮ ਗੁਰੂ ਨੇ ਇਹ ਚੰਗੀ ਤਰ੍ਹਾਂ ਸਮਝ ਲਿਆ ਸੀ ਕਿ ਸਿੱਖੀ ਦੇ ਵਾਧੇ ਲਈ ਗੁਰੂ ਦੇ ਚੱਕ ਨੂੰ ਇਕ ਵੱਡਾ ਤਜਾਰਤੀ ਸ਼ਹਿਰ ਬਣਾਉਣਾ ਅਤਿ ਜ਼ਰੂਰੀ ਹੈ ਤੇ ਇਨ੍ਹਾਂ ਨੇ ਹਰ ਸੰਭਵ ਜਤਨ ਨਾਲ ਅੰਮ੍ਰਿਤਸਰ ਸ਼ਹਿਰ ਨੂੰ ਵਪਾਰੀ ਮੰਡੀ ਬਣਾਇਆ। ਸਿੱਖਾਂ ਨੂੰ ਇਕ ਖ਼ਾਸ ਕਿਸਮ ਦੀ ਉਸਾਰੀ ਦੀ ਜਾਚ ਸਿਖਾਈ ਗਈ। ਹਰਿਮੰਦਰ ਦੀ ਬਨਾਵਟ ਗੁਰੂ ਨਾਨਕ-ਦਰਸ਼ਨ 'ਜੈਸੇ ਜਲ ਮਹਿ ਕਮਲ ਨਿਰਾਲਮ' ਨੂੰ ਰੂਪਮਾਨ ਕਰਦੀ ਹੈ। ਇਹ ਇਮਾਰਤ-ਬਣਤਰ ਪੰਜਵੇਂ ਗੁਰੂ

ਦੀ ਮੌਲਿਕ ਦੇਣ ਹੈ।

## ੪. ਤਜਾਰਤ ਕਰਨ ਲਈ ਸਿੱਖਾਂ ਨੂੰ ਪ੍ਰੇਰਿਆ :

ਕਨਿੰਘਮ, ਨਾਰੰਗ, ਲਤੀਫ਼, ਬੈਨਰਜੀ ਤੇ ਹੋਰ ਸਿੱਖ ਲਿਖਾਰੀਆਂ ਨੇ ਇਸ ਹਵਾਲੇ ਵਲ ਸੰਕੇਤ ਕੀਤਾ ਹੈ ਕਿ ਪੰਚਮ ਗੁਰੂ ਨੇ ਸਿੱਖਾਂ ਨੂੰ ਤੁਰਕਿਸਤਾਨ ਵਲ ਘੋੜਿਆਂ ਦੀ ਤਜਾਰਤ ਲਈ ਪ੍ਰੇਰਿਆ। ਇਸ ਦਾ ਪਹਿਲਾ ਲਾਭ ਇਹ ਲੋਕ ਧਰਮ ਦੇ ਨਾਲ ਨਾਲ ਤਜਾਰਤ ਦੇ ਵਿਚ ਵੀ ਨਿਪੁੰਨ ਹੋਣ ਲਗੇ। ਦੂਜਾ ਸਿੱਖਾਂ ਪਾਸ ਬਹੁਤ ਸਾਰੇ ਘੋੜੇ ਹੋ ਗਏ ਤੇ ਇਸ ਦੇ ਨਾਲ ਹੀ ਸਿੱਖ ਚੰਗੇ ਸ਼ਾਹ ਸਵਾਰ ਬਣ ਗਏ। ਇਸ ਤਰ੍ਹਾਂ ਪਰਵਰਤੀ ਫ਼ੌਜ ਦੀ ਨੀਂਹ ਰੱਖ ਦਿੱਤੀ ਗਈ। ਨਾਲੇ, ਤਜਾਰਤ ਨਾਲ ਸਿੱਖਾਂ ਦੀ ਮਾਇਕੀ ਹਾਲਤ ਵੀ ਮਜ਼ਬੂਤ ਹੋ ਗਈ।

ਉਪਰ ਅੰਕਿਤ ਵਿਵੇਚਨ ਤੋਂ ਸਪੱਸ਼ਟ ਹੈ ਕਿ ਪੰਚਮ ਗੁਰੂ ਨੇ ਕੌਮ ਦੇ ਸੰਗਠਨ, ਮਜ਼ਬੂਤ ਉਸਾਰੀ ਤੇ ਅਚਾਰਣਕ ਉਚਤਾ ਵਿਚ ਵਿਸ਼ੇਸ਼ ਹਿੱਸਾ ਪਾਇਆ। ਜੇਕਰ ਅਜਿਹਾ ਕਰਮਸ਼ੀਲ ਮਹਾਂਪੁਰਖ ਆਪਣੇ ਵੇਲੇ ਦੀ ਹਕੂਮਤ ਨੂੰ ਆਪਣਾ ਵੈਰੀ ਪ੍ਰਤੀਤ ਹੋਣ ਲਗ ਪਏ ਤਾਂ ਕੋਈ ਅਸਚਰਜ ਨਹੀਂ। ਗੁਰੂ ਅਰਜਨ ਦੇਵ ਦੀ ਸ਼ਹੀਦੀ ਵਿਚ ਧਾਰਮਿਕ ਕਾਰਨ ਨਾਲੋਂ ਰਾਜਸੀ ਕਾਰਨ ਵਧੇਰੇ ਠੋਸ ਹੈ।

ਬਹੁਤ ਸਾਰੇ ਇਤਿਹਾਸਕਾਰਾਂ ਅਤੇ ਲਿਖਾਰੀਆਂ ਨੇ ਗੁਰੂ ਅਰਜਨ ਦੇਵ ਦੀ ਸ਼ਹੀਦੀ ਦਾ ਕਾਰਨ ਖ਼ੁਸਰੋ ਨੂੰ ਮਿਥਿਆ ਹੈ। ਗੁਰੂ ਅਰਜਨ ਦੇਵ ਨੇ ਖ਼ੁਸਰੋ ਦੀ ਮਾਇਕੀ ਮਦਦ ਕੀਤੀ, ਇਸ ਬਾਰੇ ਵਿਦਵਾਨਾਂ ਦੇ ਮਤਾਂ ਵਿਚ ਵਿਭਿੰਨਤਾ ਹੈ :

੧. ਕੇਸਰ ਸਿੰਘ ਛਿੱਬਰ ਇਸ ਘਟਨਾ ਦਾ ਹਵਾਲਾ ਨਹੀਂ ਦੇਂਦਾ।
੨. ਸਰੂਪ ਦਾਸ ਭੱਲਾ ਰੋਟੀ ਦੇਣੀ ਅਤੇ ਮਾਇਕੀ ਮਦਦ ਵਲ ਸੰਕੇਤ ਕਰਦਾ ਹੈ [120]।
੩. ਭਾਈ ਸੰਤੋਖ ਸਿੰਘ ਅਨੁਸਾਰ ਪੰਜ ਹਜ਼ਾਰ ਰੁਪਏ ਦੀ ਮਦਦ ਦਿੱਤੀ ਗਈ [121]।
੪. ਗਿਆਨੀ ਗਿਆਨ ਸਿੰਘ ਅਨੁਸਾਰ ੧੫ ਹਜ਼ਾਰ ਰੁਪਏ ਦੀ ਮਦਦ ਦਿੱਤੀ ਗਈ [122]।
੫. ਸੰਤਰੇਣ ਪ੍ਰੇਮ ਸਿੰਘ ਨੇ ਵੀ ਪੰਜ ਹਜ਼ਾਰ ਰੁਪਏ ਦੀ ਮਦਦ ਦਾ ਉਲੇਖ ਕੀਤਾ ਹੈ [123]।
੬. ਕਨਿੰਘਮ ਮਾਇਕੀ ਮਦਦ ਦਾ ਹਵਾਲਾ ਨਹੀਂ ਦੇਂਦਾ; ਖ਼ੁਸਰੋ ਦੀ ਰੱਖਿਆ ਲਈ ਗੁਰੂ ਅਰਜਨ ਦੇਵ ਨੇ ਅਰਦਾਸ ਕੀਤੀ ਲਿਖਦਾ ਹੈ [124]।
੭. ਮੈਕਾਲਫ ਪੰਜ ਹਜ਼ਾਰ ਦੀ ਮਦਦ ਕੀਤੀ ਲਿਖਦਾ ਹੈ [125]।
੮. ਮੋਹਸਿਨ ਫਾਨੀ ਵੀ ਚੋਖੀ ਮਾਇਕੀ ਮਦਦ ਦਾ ਸੰਕੇਤ ਦੇਂਦਾ ਹੈ। ਉਹ ਲਿਖਦਾ ਹੈ ਕਿ ਗੁਰੂ ਜੀ ਨੇ ਖ਼ੁਸਰੋ ਦੀ ਰੱਖਿਆ ਲਈ ਅਰਦਾਸ ਕੀਤੀ, ਜਿਸ ਤੋਂ ਚਿੜ੍ਹ ਕੇ ਜਹਾਂਗੀਰ ਨੇ ਗੁਰੂ ਜੀ ਨੂੰ ਜੁਰਮਾਨਾ ਕਰ ਦਿੱਤਾ [126]।
੯. ਜਹਾਂਗੀਰ ਦੀ ਆਪਣੇ ਲਿਖਤ ਅਨੁਸਾਰ ਗੁਰੂ ਜੀ ਨੇ ਖ਼ੁਸਰੋ ਦੇ ਮੱਥੇ ਉਤੇ ਤਿਲਕ ਲਗਾਇਆ ਅਤੇ ਖ਼ਾਸ ਵਰਤਾਉ ਕੀਤਾ [127]। ਜਹਾਂਗੀਰ ਮਾਇਕੀ ਮਦਦ ਦੀ ਸੰਖਿਆ ਦਾ ਵੇਰਵਾ ਨਹੀਂ ਦੇਂਦਾ।

ਜਾਦੂ ਨਾਥ ਸਰਕਾਰ ਦੇ ਮਤ ਅਨੁਸਾਰ ਪੰਚਮ ਗੁਰੂ ਨਾਲ ਕੋਈ ਅਨੋਖਾ ਸਲੂਕ ਨਹੀਂ ਕੀਤਾ ਗਿਆ। ਇਸ ਤਰ੍ਹਾਂ ਦੀ ਸਜ਼ਾ ਉਨ੍ਹਾਂ ਦਿਨਾਂ ਵਿਚ ਅਕਸਰ ਆਮਦਨ-ਚੋਰਾਂ (Revenue Defaulters) ਨੂੰ ਦਿੱਤੀ ਜਾਂਦੀ ਸੀ [128]। ਪਰ ਇੰਦੂ ਭੂਸ਼ਨ ਬੈਨਰਜੀ ਅਨੁਸਾਰ ਇਹ ਤੱਥ ਮੰਨਣਜੋਗ ਨਹੀਂ। ਬੈਨਰਜੀ ਦੇ ਮਤ ਅਨੁਸਾਰ ਇਸ ਤੱਥ ਨੂੰ ਸਵੀਕਾਰ ਕਰਨ

ਨਾਲ ਅਸੀਂ ਗੁਰੂ ਅਰਜਨ ਦੇਵ ਦੀ ਸ਼ਹੀਦੀ ਦੇ ਬਾਕੀ ਕਾਰਨਾਂ ਵਲੋਂ ਮੂੰਹ ਮੋੜ ਰਹੇ ਹੋਵਾਂਗੇ ਤੇ ਬੈਨਰਜੀ ਨੇ ਇਹ ਵੀ ਲਿਖਿਆ ਹੈ ਕਿ ਇਸ ਤਰ੍ਹਾਂ ਦੇ ਬੇਬੁਨਿਆਦ ਨਿਰਣੈ ਕਰਨ ਲਈ ਕਿਸੇ ਵੀ ਇਤਿਹਾਸਕਾਰ ਨੂੰ ਮਾਫ਼ ਨਹੀਂ ਕੀਤਾ ਜਾ ਸਕਦਾ[129]।

ਉਪਰੋਕਤ ਵਿਵੇਚਨ ਤੋਂ ਇਕ ਤੱਥ ਦੀ ਪੁਸ਼ਟੀ ਹੁੰਦੀ ਹੈ ਕਿ ਖ਼ੁਸਰੋ ਅਫ਼ਗਾਨਿਸਤਾਨ ਵਲ ਨੂੰ ਜਾਂਦਿਆਂ ਰਸਤੇ ਵਿਚ ਪੰਚਮ ਗੁਰੂ ਨੂੰ ਮਿਲਿਆ। ਤੇ ਇਹ ਵੀ ਸਪਸ਼ਟ ਹੈ ਕਿ ਗੁਰੂ ਅਰਜਨ ਦੇਵ ਨੇ ਉਸ ਨੂੰ ਸ਼ਰਨ ਦਿੱਤੀ। ਮਾਇਕੀ ਮਦਦ ਬਾਰੇ ਮਤ-ਭੇਦ ਹੈ। ਕੁਲ ਮਿਲਾ ਕੇ ਇਤਨਾ ਤੱਥ ਤਾਂ ਨਿਰਸੰਦੇਹ ਉਜਾਗਰ ਹੁੰਦਾ ਹੈ ਕਿ ਉਸ ਨੂੰ ਗੁਰੂ ਜੀ ਦਾ ਨੈਤਿਕ ਸਮਰਥਨ ਪ੍ਰਾਪਤ ਸੀ।

ਭਾਈ ਵੀਰ ਸਿੰਘ ਸੰਪਾਦਕ ਗੁਰ ਪ੍ਰਤਾਪ ਸੂਰਜ ਵਿਚ ਅੰਕ ੧੧੮੯ ਤੋਂ ੧੧੯੨ ਤਕ ਲੰਬੀ ਚੌੜੀ ਬਹਿਸ ਕਰਦਾ ਹੈ ਤੇ ਇਸ ਨਿਰਣੈ ਉਤੇ ਪਹੁੰਚਦਾ ਹੈ ਕਿ ਖ਼ੁਸਰੋ ਪੰਚਮ ਗੁਰੂ ਨੂੰ ਮਿਲਿਆ ਹੀ ਨਹੀਂ। ਸਗੋਂ ਖ਼ੁਸਰੋ ਵਾਲੀ ਗੱਲ ਗੁਰੂ ਜੀ ਦੇ ਵਿਰੋਧੀਆਂ (ਚੰਦੂ ਮੇਹਰਬਾਨ ਤੇ ਹੋਰ ਕਾਜ਼ੀ ਪੰਡਿਤਾਂ) ਵੱਲੋਂ ਬਣਾਈ ਗਈ, ਕਿਉਂਕਿ ਇਹ ਸਾਰੇ ਹੀ ਆਪੋ ਆਪਣੇ ਜ਼ਾਤੀ ਕਾਰਨਾਂ ਕਰਕੇ ਦੁਖੀ ਸਨ। ਇਥੇ ਭਾਈ ਵੀਰ ਸਿੰਘ ਦੀ ਟਿੱਪਣੀ ਪੇਸ਼ ਕਰਨੀ ਉਚਿਤ ਹੈ :

"ਪਾਤਸ਼ਾਹ ਲਿਖਦਾ ਹੈ ਕਿ ਉਹ ੧੬ ਜੀਉਲਹਜ (ਮੁਤਾਬਿਕ ੧੫ ਅਪ੍ਰੈਲ) ਨੂੰ ਸਰਾਇ ਕਾਜ਼ੀ ਸੀ। ੧੭ ਜੀਉਲਹਜ (ਮੁਤਾਬਿਕ ੧੬ ਅਪ੍ਰੈਲ) ਨੂੰ ਸਵੇਰੇ ਸੁਲਤਾਨ ਪੁਰ ਪੁੱਜਾ ਤੇ ਦੁਪਹਿਰ ਤਕ ਇਥੇ ਰਿਹਾ ਤੇ ਇਥੋਂ ਗੋਇੰਦਵਾਲ ਪੁੱਜਾ। ਏਥੇ ਖਬਰ ਮਿਲੀ ਕਿ ਖ਼ੁਸਰੋ 'ਤੇ ਫ਼ਤੇ ਹੋ ਗਈ ਹੈ। ਹੁਣ ਪਾਤਸ਼ਾਹ ਸਹਿਜੇ ਸਹਿਜੇ ਲਾਹੌਰ ਵੱਲ ਨੂੰ ਵਧਦਾ ਹੈ। ੨੮ ਜੀਉਲਹਜ (੨੭ ਅਪ੍ਰੈਲ) ਨੂੰ ਜੈਪਾਲ ਪਹੁੰਚਦਾ ਹੈ। ਇਹ ਪਿੰਡ ਲਾਹੌਰੋਂ ੭ ਕੋਹ ਉਰ੍ਹੇ ਹੈ। ਬਾਦਸ਼ਾਹ ੧੬ ਤੋਂ ੨੮ ਅਥਵਾ ੧੨ ਦਿਨ ਮਾਝੇ ਵਿਚ ਰਹਿੰਦਾ ਹੈ। ਪਰ ਖ਼ੁਸਰੋ ਦੀ ਗੁਰੂ ਜੀ ਨੂੰ ਮਿਲਣ ਵਾਲੀ ਖ਼ਬਰ ਨਹੀਂ ਪਹੁੰਚਦੀ ਜਦ ਕਿ ਥਾਂ ਥਾਂ ਉਤੇ ਸੂਹੀਏ ਤੇ ਚੁਗ਼ਲ ਖ਼ੋਰ ਸਨ। ੨੯ ਜੀਉਲਹਜ ਨੂੰ ਜੈਪਾਲ ਤੋਂ ਕਾਮਰਾਨ ਦੇ ਬਾਗ (ਲਾਹੌਰ ਦੇ ਲਾਗੇ) ਅਪੜਦਾ ਹੈ। ਇਥੇ ਖ਼ੁਸਰੋ ਦੇ ਫੜੇ ਜਾਣ ਦੀ ਸੂਚਨਾ ਮਿਲਦੀ ਹੈ। ੩ ਮੁਹਰਮ (੧ ਮਈ) ਨੂੰ ਖ਼ੁਸਰੋ ਗ੍ਰਿਫਤਾਰ ਹੋਇਆ ਬਾਦਸ਼ਾਹ ਦੇ ਪੇਸ਼ ਕੀਤਾ ਜਾਂਦਾ ਹੈ। ਬਾਦਸ਼ਾਹ ੯ ਮੁਹਰਮ (੭ ਮਈ) ਤਕ ਲਾਹੌਰ ਹੀ ਰਹਿੰਦਾ ਹੈ, ਜਿਨ੍ਹਾਂ ਖ਼ਿਦਮਤਾਂ ਕੀਤੀਆਂ ਸਨ ਇਨਾਮ ਪਾ ਗਏ। ਜੋ ਅਪਰਾਧੀ ਸਮਝੇ ਗਏ ਸਜ਼ਾਵਾਂ ਪਾ ਗਏ। ੯ ਮੁਹਰਮ ਤੋਂ ੨੨ ਮੁਹਰਮ, ੧੩ ਦਿਨ ਹੋਰ ਬੀਤ ਜਾਂਦੇ ਹਨ ਕਿ ਪਾਤਸ਼ਾਹ ਨੂੰ ਅਚਾਨਕ ਗੁਰੂ ਜੀ ਦੇ ਮਿਲਣ ਵਾਲੀ ਖ਼ਬਰ ਮਿਲਦੀ ਹੈ। ਬਾਦਸ਼ਾਹ ਪਹਿਲਾਂ ਹੀ ਤਅੱਸੁਬ ਦੀ ਅੱਗ ਵਿਚ ਸੜ ਰਿਹਾ ਸੀ, ਮਾਰ ਦੇਣ ਜਾਂ ਮੁਸਲਮਾਨ ਕਰਨ ਦਾ ਸੰਕਲਪ ਰੱਖਦਾ ਸੀ ਝੱਟ ਵਹਿਸ਼ੀਆਨਾ ਸਜ਼ਾ ਦੇ ਦਿੱਤੀ।

ਇਕ ਹੋਰ ਨੁਕਤਾ ਵੀ ਇਸ ਤੱਥ ਦੀ ਪ੍ਰੋੜਤਾ ਕਰਦਾ ਹੈ। ਜਹਾਂਗੀਰ ਨੇ ਚੰਦੂ ਨੂੰ ਗੁਰੂ ਹਰਗੋਬਿੰਦ ਜੀ ਦੇ ਹਵਾਲੇ ਕਰ ਦਿੱਤਾ ਸੀ। ਸਪੱਸ਼ਟ ਹੈ ਗੁਰੂ ਅਰਜਨ ਦੇਵ ਦੀ ਨਿਰਦੋਸ਼ਤਾ ਸਾਬਤ ਹੋ ਚੁੱਕੀ ਸੀ।

**ਸਾਰ :**

ਪੰਚਮ ਗੁਰੂ ਜੀ ਦੀ ਸ਼ਹੀਦੀ ਦੇ ਕਾਰਨ ਬਹੁ-ਮੁੱਖੀ ਹਨ।

੧. ਪੰਚਮ ਗੁਰੂ ਦੀ ਸ਼ਹੀਦੀ ਦਾ ਪਹਿਲਾ ਕਾਰਨ ਦੂਹਾਂ ਭਰਾਵਾਂ (ਪ੍ਰਿਥੀ ਚੰਦ ਤੇ ਗੁਰੂ

ਅਰਜਨ ਦੇਵ) ਦੀ ਘਰੋਗੀ ਫੁੱਟ ਸੀ।

੨. ਚੰਦੂ ਸ਼ਾਹ ਜੋ ਗੁਰੂ ਜੀ ਦਾ ਆਪਣੀ ਲੜਕੀ ਦੇ ਰਿਸ਼ਤੇ ਵਜੋਂ ਜਾਨੀ ਦੁਸ਼ਮਣ ਬਣ ਚੁੱਕਾ ਸੀ।

੩. ਜਾਤ ਅਭਿਮਾਨੀ ਕਾਜ਼ੀ, ਮੁੱਲਾਂ ਤੇ ਪੰਡਿਤ ਜੋ ਗਾਹੇ ਬ ਗਾਹੇ ਬਾਦਸ਼ਾਹ ਦੇ ਕੰਨ ਭਰਦੇ ਰਹਿੰਦੇ ਸਨ।

੪. ਗੁਰੂ ਜੀ ਦਾ ਕੌਮ ਦਾ ਸੰਗਠਨ-ਕਾਰਜ, ਬਹੁ ਸੰਖਿਅਕ ਇਮਾਰਤ ਉਸਾਰੀ ਅਤੇ ਸੁਧਾਰਕ ਕਾਰਜ, ਜਿਨ੍ਹਾਂ ਨੇ ਹਕੂਮਤ ਦੇ ਮਨ ਵਿਚ ਆਤੰਕ ਪੈਦਾ ਕਰ ਦਿੱਤਾ ਸੀ।

੫. ਬਹੁਤ ਸਾਰੇ ਇਤਿਹਾਸਕਾਰਾਂ ਨੇ ਖ਼ੁਸਰੋ ਦੀ ਮਦਦ ਕਰਨਾ ਵੀ ਸ਼ਹੀਦੀ ਦੇ ਕਾਰਨਾਂ ਵਿਚੋਂ ਇਕ ਲਿਖਿਆ ਹੈ, ਪਰ ਜਹਾਂਗੀਰ ਦੀ ਆਪਣੀ ਲਿਖਤ ਹੀ ਇਸ ਕਥਨ ਦੀ ਸਵੈ-ਵਿਰੋਧੀ ਹੈ। ਵਾਸਤਵ ਵਿਚ ਖ਼ੁਸਰੋ ਗੁਰੂ ਜੀ ਨੂੰ ਮਿਲਿਆ ਜਾਂ ਨਹੀਂ, ਇਤਿਹਾਸਕਾਰ ਮਤਭੇਦ ਰੱਖਦੇ ਹਨ। ਪਰ ਹਾਂ ਇਤਨਾ ਤਾਂ ਨਿਸਚਿਤ ਹੀ ਹੈ ਕਿ ਖ਼ੁਸਰੋ ਦੀ ਘਟਨਾ ਜਹਾਂਗੀਰ ਦੇ ਤਅੱਸੁਬ ਦੀ ਅੱਗ ਨੂੰ ਭੜਕਾਉਣ ਦਾ ਸਾਧਨ ਜ਼ਰੂਰ ਬਣ ਗਈ। ਉਂਜ ਜਹਾਂਗੀਰ ਦਾ ਤੁਅੱਸੁਬੀ ਵਤੀਰਾ ਅਤੇ ਧਾਰਮਿਕ ਸਹਿਨਸ਼ੀਲਤਾ ਦੀ ਅਣਹੋਂਦ ਨੂੰ ਹੀ ਪੰਚਮ ਗੁਰੂ ਦੀ ਸ਼ਹੀਦੀ ਦਾ ਕਾਰਨ ਮਿਥਿਆ ਜਾ ਸਕਦਾ ਹੈ [130]।

## ਸ਼ਹੀਦ ਕਿਸ ਢੰਗ ਨਾਲ ਕੀਤੇ ਗਏ ?

ਪੰਚਮ ਗੁਰੂ ਸ਼ਹੀਦ ਕਿਸ ਢੰਗ ਨਾਲ ਕੀਤਾ ਗਿਆ। ਇਸ ਬਾਰੇ ਵੀ ਵਿਦਵਾਨਾਂ ਵਿਚ ਮਤਭੇਦ ਹੈ। ਛਿੱਬਰ ਦੇ ਮਤ ਅਨੁਸਾਰ ਗੁਰੂ ਜੀ ਨੂੰ ਰੇਤੀ ਵਿਚ ਬੰਨ੍ਹ ਕੇ ਸੁਟ ਦਿੱਤਾ ਗਿਆ। ਜੇਠ ਹਾੜ ਦੀ ਸਖ਼ਤ ਗਰਮੀ ਸੀ, ਉਧਰੋਂ ਕਿਸੇ ਮੁਗ਼ਲ ਨੇ ਮੁਸਲਮਾਨੀ-ਸ਼ਰ੍ਹਾ ਅਨੁਸਾਰ ਗੁਰੂ ਜੀ ਦੀ ਪੁੜਪੁੜੀ ਦੇ ਕੋਲ ਪੱਥਰ ਮਾਰਿਆ। ਇਸ ਚੋਟ ਨਾਲ ਜ਼ਿਆਦਾ ਖ਼ੂਨ ਵਗਣ ਕਾਰਨ ਸੰਮਤ ਸੋਲਾਂ ਸੌ ਤ੍ਰੇਹਠ ਜੇਠ ਸੁਦੀ ਚੌਥ ਨੂੰ ਗੁਰੂ ਜੀ ਸ਼ਾਂਤ ਹੋ ਗਏ [131]।

ਸਰੂਪ ਦਾਸ ਭੱਲਾ ਗੁਰੂ ਜੀ ਦੀ ਸ਼ਹਾਦਤ-ਵਿਧੀ ਬਾਰੇ ਚੁੱਪ ਹੈ। ਗੁਰ ਪ੍ਰਤਾਪ ਸੂਰਜ ਤੋਂ ਲੈ ਕੇ ਅਜ ਤਕ ਦੇ ਸਾਰੇ ਗੁਰੂ-ਇਤਿਹਾਸਕਾਰ ਇਸ ਤੱਥ ਨਾਲ ਸਹਿਮਤ ਹਨ ਕਿ ਗੁਰੂ ਜੀ ਨੂੰ ਬਾਦਸ਼ਾਹ ਦੇ ਹੁਕਮ ਅਨੁਸਾਰ ਯਾਸਾ ਭਾਵ ਅੱਗ ਤੇ ਪਾਣੀ ਦੀ ਸਜ਼ਾ ਦੇਣ ਲਈ ਤੱਤੀ ਲੋਹ ਉਪਰ ਬਿਠਾਇਆ ਗਿਆ। ਤੱਤੀ ਰੇਤ ਸਿਰ ਵਿਚ ਪਾਈ ਗਈ, ਉਬਲਦੀ ਦੇਗ ਵਿਚ ਬਿਠਾਇਆ ਗਿਆ। ਉਪਰੰਤ ਦਰਿਆ ਰਾਵੀ ਵਿਚ ਰੋੜ੍ਹ ਦਿੱਤਾ ਗਿਆ। ਅੱਗ ਅਤੇ ਪਾਣੀ ਦੀ ਸਜ਼ਾ ਬਾਰੇ ਲਗਪਗ ਸਾਰੇ ਗੁਰੂ-ਇਤਿਹਾਸਕਾਰ, ਕੇਸਰ ਸਿੰਘ ਛਿੱਬਰ ਨੂੰ ਛੱਡ ਕੇ ਸਰੂਪ ਦਾਸ ਭੱਲਾ, ਭਾਈ ਸੰਤੋਖ ਸਿੰਘ, ਸੰਤਰੇਣ ਪ੍ਰੇਮ ਸਿੰਘ ਤੇ ਗਿਆਨੀ ਗਿਆਨ ਸਿੰਘ ਆਦਿ ਇਕ ਮਤ ਹਨ ਤੇ ਇਹ ਸਾਰੇ ਇਹ ਵੀ ਮੰਨਦੇ ਹਨ ਕਿ ਇਹ ਸਜ਼ਾ ਚੰਦੂ ਲਾਲ ਦੀ ਦੇਖਭਾਲ ਹੇਠ ਦਿੱਤੀ ਗਈ। ਇਨ੍ਹਾਂ ਸਾਰਿਆਂ ਦੇ ਵਿਚਾਰ ਅਨੁਸਾਰ ਪੰਚਮ ਗੁਰੂ ਆਪ ਦਰਿਆ ਰਾਵੀ ਦੇ ਕਿਨਾਰੇ ਗਏ। ਇਸ਼ਨਾਨ ਕਰਨ ਉਪਰੰਤ ਆਪ ਹੀ ਸਰੀਰ ਤਿਆਗਿਆ।

ਅਸਲ ਵਿਚ ਗੱਲ ਇੰਜ ਵਾਪਰੀ ਨਹੀਂ ਲਗਦੀ। ਇਹ ਗੱਲ ਵੀ ਖ਼ੁਸਰੋ ਦੇ ਪ੍ਰਸੰਗ ਵਾਗੂੰ ਗੁਰੂ ਜੀ ਦੇ ਨਾਮ ਨਾਲ ਜੋੜ ਦਿੱਤੀ ਗਈ ਹੈ। ਉਂਜ ਅਜ ਤਕ ਕਿਸੇ ਐਸੇ ਲਿਖਾਰੀ ਦੀ ਲਿਖਤ ਸਾਡੇ ਸਾਹਮਣੇ ਨਹੀਂ ਆਈ ਜਿਸ ਨੇ ਇਹ ਸਾਰਾ ਹਾਲ ਅੱਖੀਂ ਵੇਖ ਕੇ ਲਿਖਿਆ ਹੋਵੇ। ਸਮਾਂ ਪੈਣ ਤੋਂ ਬਾਅਦ ਵਾਸਤਵਿਕ ਤੱਥਾਂ ਵਿਚ ਰਲਾ ਪੈ ਜਾਣਾ ਕੁਦਰਤੀ ਹੈ। ਫਿਰ

ਪੰਚਮ ਗੁਰੂ ਦੀ ਸ਼ਹੀਦੀ ਵਿਚ ਤਾਂ ਹਕੂਮਤ ਦਾ ਹੱਥ ਸੀ। ਉਨ੍ਹਾਂ ਦੀ ਮ੍ਰਿਤੂ ਤੋਂ ਬਾਅਦ ਜੋ ਵੀ ਗੱਲ ਹਕੂਮਤ ਦੇ ਅਖ਼ਬਾਰ ਨਵੀਸਾਂ ਨੇ ਬਣਾ ਲਈ, ਪ੍ਰਚਲਿਤ ਹੋ ਗਈ।

ਚੰਦੂ ਗੁਰੂ ਜੀ ਦਾ ਜਾਨੀ ਦੁਸ਼ਮਣ ਬਣ ਚੁੱਕਾ ਸੀ। ਉਸ ਨੇ ਜਦ ਵੇਖਿਆ ਕਿ ਮਾਰੂ ਤਸੀਹੇ ਦੇਣ ਤੋਂ ਬਾਅਦ ਵੀ ਗੁਰੂ ਜੀ ਜੀਵਿਤ ਹਨ ਤਾਂ ਉਹ ਗੁਰੂ ਜੀ ਨੂੰ ਦਰਿਆ ਰਾਵੀ ਵਿਚ ਰੋੜ੍ਹਨ ਲਈ ਲੈ ਗਿਆ। ਗੁਰੂ ਜੀ ਨੂੰ ਤਸੀਹੇ ਦੇ ਕੇ ਮਾਰਨ ਦਾ ਹੁਕਮ ਤਾਂ ਜਹਾਂਗੀਰ ਨੇ ਆਪ ਕੀਤਾ ਸੀ ਜਿਸ ਦਾ ਇਕਬਾਲ ਉਹ ਆਪ ਤੋਜ਼ਕਿ-ਜਹਾਂਗੀਰੀ ਵਿਚ ਕਰਦਾ ਵੀ ਹੈ। ਮੋਹਸਿਨ ਫ਼ਾਨੀ ਵੀ ਦਬਿਸਤਾਨ ਮਜ਼ਾਹਬ ਵਿਚ ਇਸ ਕਥਨ ਦੀ ਪ੍ਰੋੜ੍ਹਤਾ ਕਰਦਾ ਹੈ। "ਭਾਰੀ ਰਕਮ ਉਨ੍ਹਾਂ ਤੋਂ ਮੰਗੀ ਗਈ। ਗੁਰੂ ਜੀ ਤਾਰਨ ਤੋਂ ਅਸਮਰਥ ਰਹੇ। ਇਸ ਉਪਰ ਉਨ੍ਹਾਂ ਨੂੰ ਬੰਨ੍ਹ ਕੇ ਲਾਹੌਰ ਨਦੀ (ਰਾਵੀ) ਬਰੇਤੀ ਵਿਚ ਸੁਟਿਆ ਗਿਆ। ਸੂਰਜ ਦੀ ਤਪਸ਼ ਕੜਾਕੇ ਦੀ ਗਰਮੀ ਤੇ ਮੁਹੱਸਲਾ [132] ਦੇ ਅਤਿਆਚਾਰਾਂ ਕਰਕੇ ਉਨ੍ਹਾਂ ਜਿੰਦ ਵਾਰ ਦਿੱਤੀ [133]। ਇਥੇ ਇਹ ਸੰਕੇਤ ਕਰਨਾ ਉਚਿਤ ਹੈ, ਮੋਹਸਿਨ ਫ਼ਾਨੀ ਗੁਰੂ ਅਰਜਨ ਦੇਵ ਦਾ ਸਮਕਾਲੀ ਸੀ ਅਤੇ ਗੁਰੂ ਹਰਿਗੋਬਿੰਦ ਦੇ ਅਖ਼ੀਰ ਸਮੇਂ ਤਕ ਜਿਉਂਦਾ ਰਿਹਾ।

ਦਰਿਆ ਰਾਵੀ ਵਿਚ ਡੋਬਣ ਸੰਬੰਧੀ ਮੁਨਸ਼ੀ ਸੋਹਨ ਲਾਲ ਸੂਰੀ ਵੀ ਉਮਦਹ-ਤੁੱ-ਤਵਾਰੀਖ਼ ਵਿਚ ਲਿਖਦਾ ਹੈ ਕਿ ਕੁਝ ਤਸੀਹੇ ਦੇਣ ਤੋਂ ਬਾਅਦ ਉਸ ਮਹਾਂਪੁਰਖ ਨੂੰ ਉਨ੍ਹਾਂ ਨੇ ਦਰਿਆ ਰਾਵੀ ਵਿਚ ਸੁਟਿਆ [134]।

ਰਤਨ ਸਿੰਘ ਭੰਗੂ ਕਰਤਾ ਪ੍ਰਾਚੀਨ ਪੰਥ ਪ੍ਰਕਾਸ਼ ਨੇ ਵੀ ਉਪਰ ਅੰਕਿਤ ਤੱਥ ਦੀ ਸਾਖ ਭਰੀ ਹੈ [135]।

ਸੋ ਗੁਰੂ ਅਰਜਨ ਦੇਵ ਨੂੰ ਤਸੀਹੇ ਦੇਣ ਉਪਰੰਤ ਦਰਿਆ ਵਿਚ ਰੋੜ੍ਹਨ ਦੇ ਕਾਫੀ ਸਾਰੇ ਸਬੂਤ ਮਿਲਦੇ ਹਨ। ਇਹ ਗੱਲ ਪਿਛੋਂ ਬਣਾ ਲਈ ਗਈ ਕਿ ਪੰਚਮ ਗੁਰੂ ਨੇ ਆਪਣਾ ਸਰੀਰ ਆਪ ਤਿਆਗਿਆ ਜਿਵੇਂ ਬਾਕੀ ਦੇ ਮਹਾਂਪੁਰਖ ਆਪਣਾ ਸਰੀਰ ਸਵੈ-ਇੱਛਾ ਨਾਲ ਤਿਆਗਦੇ ਰਹੇ ਹਨ। ਜਾਪਦਾ ਹੈ ਭਾਈ ਸੰਤੋਖ ਸਿੰਘ ਨੇ ਇਸ ਤੱਥ ਬਾਰੇ ਖੋਜ ਨਹੀਂ ਕੀਤੀ ਤੇ ਸੁਣੀ ਸੁਣਾਈ ਦੇ ਆਧਾਰ ਉਤੇ ਹੀ ਲਿਖ ਦਿੱਤਾ ਹੈ। ਸੰਤੋਖ ਸਿੰਘ ਤੋਂ ਬਾਅਦ ਆਉਣ ਵਾਲੇ ਲਿਖਾਰੀ ਬਿਨਾਂ ਪੜਤਾਲਿਆਂ ਹੀ ਸੰਤੋਖ ਸਿੰਘ ਦੇ ਕਥਨ ਦੀ ਸਾਖ ਭਰੀ ਚਲੇ ਗਏ ਹਨ।

ਕਨਿੰਘਮ ਲਿਖਦਾ ਹੈ ਕਿ ਗੁਰੂ ਅਰਜਨ ਦੇਵ ਰਾਵੀ ਵਿਚ ਇਸ਼ਨਾਨ ਕਰਨ ਗਏ ਅਤੇ ਐਸੀ ਚੁੱਭੀ ਲਗਾਈ ਕਿ ਫਿਰ ਬਾਹਰ ਨਾ ਆਏ [136]। ਇਸ ਦਾ ਭਾਵ ਤਾਂ ਇਹ ਹੋਇਆ ਕਿ ਉਨ੍ਹਾਂ ਨੇ ਆਤਮ-ਹੱਤਿਆ ਕਰ ਲਈ ਜੋ ਠੀਕ ਨਹੀਂ ਜਾਪਦਾ।

ਸਾਡੇ ਮਤ ਅਨੁਸਾਰ ਨਾ ਤਾਂ ਉਨ੍ਹਾਂ ਨੇ ਰਾਵੀ ਵਿਚ ਚੁੱਭੀ ਲਗਾਈ ਅਤੇ ਨਾ ਹੀ ਉਨ੍ਹਾਂ ਨੇ ਸਵੈ-ਇੱਛਾ ਅਨੁਸਾਰ ਸਰੀਰ ਤਿਆਗਿਆ। ਉਹ ਤਾਂ ਹਕੂਮਤ ਦੇ ਵਹਿਸ਼ੀਆਨਾ ਵਰਤਾਉ ਅਤੇ ਜ਼ੁਲਮਾਂ ਕਰਕੇ ਹੀ ਸ਼ਹੀਦ ਹੋ ਗਏ।

ਇਹ ਖ਼ੂਨੀ ਸਾਕਾ ੨੨ ਜੇਠ ਸੁਦੀ ੫ ਸੰਮਤ ੧੬੬੩ ਬਿ: ਮੁਤਾਬਿਕ ੩੦ ਮਈ ੧੬੦੬ ਈ. ਨੂੰ ਵਾਪਰਿਆ। ਇਸ ਤਿਥੀ ਨਾਲ ਲਗਪਗ ਸਾਰੇ ਲਿਖਾਰੀ ਸਹਿਮਤ ਹਨ। ਅਜ ਵੀ ਲਾਹੌਰ ਰਾਵੀ ਦਰਿਆ ਦੇ ਕਿਨਾਰੇ ਪੰਚਮ ਗੁਰੂ ਦੀ ਸ਼ਹੀਦੀ ਯਾਦਗਾਰ 'ਡੇਰਾ ਸਾਹਿਬ' ਕਰਕੇ ਪ੍ਰਸਿੱਧ ਹੈ।

ਇਸ ਤੋਂ ਪਹਿਲਾਂ ਕਿ ਪੰਜਵੇਂ ਗੁਰੂ ਦੇ ਜੀਵਨ ਨਾਲ ਸੰਬੰਧਿਤ ਤੱਥ-ਸੰਕਲਨ ਤੋਂ ਪ੍ਰਾਪਤ ਸਿੱਟਿਆਂ ਦਾ ਜ਼ਿਕਰ ਕੀਤਾ ਜਾਵੇ, ਸਾਡੀ ਖੋਜ ਦੇ ਆਧਾਰ ਉਪਰ ਇਨ੍ਹਾਂ ਦੇ ਜੀਵਨ ਦੀ ਇਕ ਸੰਖੇਪ ਕਾਲ-ਕ੍ਰਮ-ਸੂਚੀ ਦ੍ਰਿਸ਼ਟੀ ਗੋਚਰ ਹੈ :

ਜਨਮ : ੧੫ ਅਪ੍ਰੈਲ ਸੰਨ ੧੫੫੩ ਈ.।
ਵਿਆਹ : ਦੋ ਸ਼ਾਦੀਆਂ।
ਪਹਿਲੀ : ਅਪ੍ਰੈਲ ਸੰਨ ੧੫੬੫ ਈ. ਵਿਚ ਮਾਤਾ ਰਾਮ ਦੇਈ ਨਾਲ ਹੋਈ।
ਦੂਜੀ : ਜੁਲਾਈ ਸੰਨ ੧੫੭੯ ਈ. ਵਿਚ ਮਾਤਾ ਗੰਗਾ ਦੇਵੀ ਨਾਲ ਹੋਈ।
ਗੁਰਿਆਈ ਗੱਦੀ : ਸੰਨ ੧੫੮੧ ਈ.।
ਸੰਤਾਨ : ਇਕ ਸਪੁੱਤਰ, ਗੁਰੂ ਹਰਿਗੋਬਿੰਦ ਜੀ, ਜੁਲਾਈ, ਸੰਨ ੧੫੯੫ ਈ.।
ਸ੍ਰੀ ਗੁਰੂ ਗ੍ਰੰਥ ਪ੍ਰਕਾਸ਼ : ਸੰਨ ੧੬੦੪ ਈ.।
ਅਕਾਲ ਚਲਾਣਾ : ੩੦ ਮਈ, ੧੬੦੬ ਈ.।

ਪੰਚਮ ਗੁਰੂ ਦੇ ਜੀਵਨ-ਤੱਥ ਸੰਕਲਨ ਕਰਨ ਦਾ ਮੂਲ ਮੰਤਵ ਇਨ੍ਹਾਂ ਦੇ ਜੀਵਨ-ਤੱਥਾਂ ਤੋਂ ਜੀਵਨ-ਚਰਿਤਰ ਦੀ ਹਲਕੀ ਜਿਹੀ ਟੋਹ ਪ੍ਰਾਪਤ ਕਰਨੀ ਹੈ, ਜਿਸ ਦੀ ਸਹਾਇਤਾ ਨਾਲ ਗੁਰੂ ਜੀ ਦੇ ਕਾਵਿ-ਅਨੁਭਵ ਅਤੇ ਕਾਵਿ-ਸਿਰਜਨ-ਪ੍ਰਕ੍ਰਿਆ ਨੂੰ ਰਤਾ ਹੋਰ ਚੰਗੀ ਤਰ੍ਹਾਂ ਜਾਣਿਆ ਜਾ ਸਕੇ। ਕਵੀ ਦੀ ਮਾਨਸਿਕ-ਪ੍ਰਕ੍ਰਿਆ ਦੇ ਦੋ ਪਹਿਲੂ ਹੁੰਦੇ ਹਨ। ਪਹਿਲਾ, ਉਹ ਤੱਥ ਜੋ ਉਸ ਤੋਂ ਬਾਹਰ ਹੁੰਦੇ ਹਨ ਅਥਵਾ ਉਨ੍ਹਾਂ ਦੀ ਚੋਣ ਵਿਚ ਕਵੀ ਦਾ ਹੱਥ ਨਹੀਂ ਹੁੰਦਾ। ਦੂਜਾ, ਉਹ ਤੱਥ ਜਿਨ੍ਹਾਂ ਰਾਹੀਂ ਇਹ ਬੋਧ ਹੋਵੇ ਕਿ ਇਕ ਖ਼ਾਸ ਤਰ੍ਹਾਂ ਨਾਲ ਪ੍ਰਸਿੱਖਿਅਤ ਕੀਤਾ ਗਿਆ ਹੈ, ਜਿਸ ਦੇ ਸਹਾਰੇ ਉਹ ਪੂਰਬ ਨਿਸਚਿਤ ਜੀਵਨ-ਜਾਚ ਨਾਲ ਇਕਸੁਰਤਾ ਪ੍ਰਾਪਤ ਕਰ ਸਕਿਆ ਹੈ। ਗੁਰੂ ਅਰਜਨ-ਜੀਵਨ ਦੇ ਪ੍ਰਾਪਤ ਤੱਥਾਂ ਤੋਂ ਨਿਮਨ ਅੰਕਿਤ ਸਿੱਟੇ ਕੱਢੇ ਜਾ ਸਕਦੇ ਹਨ :

## ੧. ਗੁਰੂ ਅਰਜਨ ਦੇਵ ਪਰੰਪਰਾ-ਪਾਲਕ ਹਨ :

ਗੁਰੂ ਅਰਜਨ ਦੇਵ ਗੁਰੂ-ਪੁੱਤਰ ਹਨ। ਗੁਰੂ-ਪਰੰਪਰਾ ਇਨ੍ਹਾਂ ਦੀ ਪਰਿਵਾਰ-ਪਰੰਪਰਾ ਹੈ। ਗੁਰੂ-ਸਿੱਖਾਂ ਅਤੇ ਗੁਰੂ-ਸੇਵਕਾਂ ਦੀ ਘਰ ਵਿਚ ਆਵਾਜਾਈ ਆਰੰਭ ਤੋਂ ਹੀ ਸੀ। ਗੁਰੂ ਦੇ ਸਿੱਖ ਦੂਰ ਦੁਰਾਡਿਉਂ ਗੁਰੂ-ਘਰ ਦੇ ਦਰਸ਼ਨਾਂ ਲਈ ਆਉਂਦੇ ਸਨ। ਇਹ ਨਾਨਕ-ਨਾਮ-ਲੇਵਾ ਗੁਰੂ-ਘਰ ਨਾਲ ਅਗਾਧ ਪ੍ਰੇਮ ਰੱਖਦੇ ਸਨ। ਇਨ੍ਹਾਂ ਦੀ ਸੱਚੀ ਲਗਨ ਤੇ ਉਚੀ ਰਹਿਣੀ ਬਹਿਣੀ ਦਾ ਬਾਲ ਗੁਰੂ ਅਰਜਨ ਉਪਰ ਬੜਾ ਡੂੰਘਾ ਪ੍ਰਭਾਵ ਪਿਆ "ਜੋ ਦਿਸੈ ਗੁਰਸਿਖੜਾ ਤਿਸਿ ਨਿਵਿ ਨਿਵਿ ਲਾਗਾ ਪਾਇ ਜੀਉ" ਗੁਰਸਿਖਾਂ ਦਾ ਸਪਰਸ਼ ਬਾਲ ਅਰਜਨ ਮਲੋਮਲੀ ਚਾਹੁਣ ਲਗ ਪਏ। ਅਜਿਹੇ ਸ਼ਬਦਾਂ ਦੀ ਵਰਤੋਂ ਅਨੇਕ ਥਾਈਂ ਬਾਦ ਵਿਚ ਗੁਰੂ ਅਰਜਨ-ਬਾਣੀ ਦਾ ਸਿੰਗਾਰ ਬਣੀ।

ਗੁਰੂ-ਘਰ ਦੇ ਸੇਵਕ ਸੇਵਾ ਕਰਨ ਲਈ ਅਤਿਅੰਤ ਉਤਸ਼ਾਹ ਰਖਦੇ ਸੀ। ਗੁਰੂ-ਕਾਰਜਾਂ ਦੇ ਅੰਤਰਗਤ ਗੁਰਮਤਿ ਦਾ ਪ੍ਰਚਾਰ ਕਰਨਾ, ਦਸਵੰਧ ਉਗਰਾਹੁਣਾ, ਕਾਰ-ਸੇਵਾ ਕਰਨੀ, ਸਾਧ ਸੰਗਤ ਦੀ ਸੇਵਾ ਕਰਨੀ ਆਦਿ ਦਾ ਪ੍ਰਬੰਧ ਵਿਸ਼ੇਸ਼ ਕਰਕੇ ਆਉਂਦਾ ਹੈ। ਗੁਰਮਤਿ-ਪ੍ਰਚਾਰ ਲਈ ਹੀ ਗੁਰੂ ਅਮਰਦਾਸ ਨੇ ੨੨ ਮੰਜੀਆਂ ਦੀ ਸਥਾਪਨਾ ਕੀਤੀ। ਇਹਨਾਂ ਅਸਥਾਨਾਂ ਦੇ ਪ੍ਰਚਾਰਕਾਂ ਅਤੇ ਮੁਖੀਆਂ ਨੂੰ ਮਸੰਦ ਦਾ ਵਿਸ਼ੇਸ਼ਣ ਦਿੱਤਾ ਗਿਆ।

ਇਹ ਉਚ ਜੀਵਨ ਵਾਲੇ ਲੋਕ ਗੁਰਮਤਿ ਦਾ ਪ੍ਰਚਾਰ ਕਰਦੇ ਤੇ ਗੁਰ-ਅਨੁਯਾਈਆਂ ਪਾਸੋਂ ਦਸਵੰਧ ਉਗਰਾਹ ਕੇ ਗੁਰੂ-ਘਰ ਨੂੰ ਭੇਜਦੇ। ਪੰਚਮ ਗੁਰੂ ਦਾ ਇਸ ਕਦਰ ਏਨੀ ਵੱਡੀ ਤੈਦਾਦ ਵਿਚ ਇਮਾਰਤ-ਉਸਾਰੀ ਕਰਵਾਉਣ ਵਿਚ ਸਫਲ ਹੋਣ ਦਾ ਰਾਜ਼ ਇਕੋ ਇਕ ਨਿਯਮਿਤ ਦਸਵੰਧ-ਪ੍ਰਬੰਧ ਹੀ ਹੈ ਜਿਸ ਦੀ ਨੀਂਹ ਇਹਨਾਂ ਦੇ ਪੂਰਵਜਾਂ ਨੇ ਰੱਖੀ ਤੇ ਪੰਜਵੇਂ ਗੁਰੂ ਨੇ ਇਸ ਵਿਚ ਵਾਧਾ ਕੀਤਾ। ਬਾਬਾ ਬੁੱਢਾ, ਭਾਈ ਗੁਰਦਾਸ, ਭਾਈ ਬਹਿਲੋ, ਭਾਈ ਸਾਲ੍ਹੋ, ਭਾਈ ਬਿਧੀ ਚੰਦ, ਭਾਈ ਮੰਝ, ਭਾਈ ਕਲਿਆਣਾ, ਭਾਈ ਬੁਧੂ, ਭਾਈ ਲੰਗਾਹ, ਭਾਈ ਤਿਲਕੂ ਆਦਿ ਗੁਰੂ ਘਰ ਦੇ ਬੜੇ ਵਫ਼ਾਦਾਰ ਸੇਵਕ ਸਨ। ਇਨ੍ਹਾਂ ਵਿਚੋਂ ਬਾਬਾ ਬੁੱਢਾ ਗੁਰੂ ਨਾਨਕ ਦੇਵ ਦੇ ਸਮੇਂ ਤੋਂ, ਭਾਈ ਗੁਰਦਾਸ ਗੁਰੂ ਅਮਰਦਾਸ ਦੇ ਸਮੇਂ ਤੋਂ ਅਤੇ ਭਾਈ ਬਿਧੀ ਚੰਦ ਗੁਰੂ ਰਾਮਦਾਸ ਦੇ ਸਮੇਂ ਤੋਂ ਹੀ ਗੁਰੂ-ਘਰ ਦੀ ਸੇਵਾ ਕਰਦੇ ਚਲੇ ਆ ਰਹੇ ਸਨ। ਇਨ੍ਹਾਂ ਸਿਰਮੌਰ ਸੇਵਕਾਂ ਨੇ ਪੰਚਮ ਗੁਰੂ ਦੀ ਅਗਵਾਈ ਵੀ ਕੀਤੀ, ਸਲਾਹ ਮਸ਼ਵਰਾ ਵੀ ਦਿੱਤਾ ਤੇ ਹੋਰ ਬੇਅੰਤ ਕਾਰਜਾਂ ਵਿਚ ਹੱਥ ਵੀ ਵਟਾਇਆ।

ਗੁਰੂ-ਕਾਰਜ ਜਿਥੇ ਇਕ ਨਿਸਚਿਤ ਸੇਧ ਲੈ ਚੁੱਕੇ ਸੀ ਉਥੇ ਗੁਰੂ ਅਰਜਨ ਲਈ ਇਕ ਵਿਸ਼ੇਸ਼ ਆਚਰਣ ਵਿਧੀ ਵੀ ਪੂਰਬ ਨਿਸਚਿਤ ਹੋ ਚੁੱਕੀ ਸੀ। ਆਦਿ ਗੁਰੂਆਂ ਨੇ ਧਰਮ ਮੰਦਰ ਤੇ ਸਰੋਵਰ ਆਦਿ ਬਣਾਉਣੇ ਆਰੰਭ ਕਰ ਦਿੱਤੇ ਸੀ। ਇਨ੍ਹਾਂ ਦੇ ਪਿਤਾ ਗੁਰੂ ਰਾਮਦਾਸ ਨੇ ਅੰਮ੍ਰਿਤਸਰ ਸ਼ਹਿਰ ਦੀ ਨੀਂਹ ਵੀ ਰੱਖ ਦਿੱਤੀ ਸੀ। ਗੁਰੂ ਰਾਮਦਾਸ ਨੇ ਆਪਣੇ ਜਿਉਂਦੇ ਜੀਅ ਹੀ ਇਨ੍ਹਾਂ ਪਾਸੋਂ ਲਾਹੌਰ ਵਿਚ ਇਕ ਧਰਮਸ਼ਾਲਾ ਬਣਵਾ ਕੇ ਇਮਾਰਤ ਉਸਾਰੀ ਦੀ ਲੋੜੀਂਦੀ ਵਾਕਫ਼ੀਅਤ ਅਤੇ ਸਿਖਿਆ ਦੇਣ ਦਾ ਉਪਰਾਲਾ ਕੀਤਾ ਸੀ। ਇਹ ਧਰਮਸ਼ਾਲਾ ਅੱਜ ਵੀ ਲਾਹੌਰ ਵਿਚ ਜਨਮ ਅਸਥਾਨ ਗੁਰੂ ਰਾਮਦਾਸ ਕਰਕੇ ਪ੍ਰਸਿੱਧ ਹੈ। ਪਰੰਪਰਾ ਪਾਲਕ ਗੁਰੂ ਅਰਜਨ ਦੇਵ ਨੇ ਭਾਵੀ ਜੀਵਨ ਵਿਚ ਚੰਗੇ ਵੱਡੇ ਪੈਮਾਨੇ ਉਤੇ ਇਮਾਰਤ ਉਸਾਰੀ ਕਰਵਾਈ, ਸ਼ਹਿਰ ਵਸਾਏ, ਲੋਕਾਂ ਨੂੰ ਵਪਾਰ ਤੇ ਹੋਰ ਧੰਦਿਆਂ ਵੱਲ ਪ੍ਰੇਰਿਆ। ਫਲ ਸਰੂਪ, ਪੰਜਵੇਂ ਗੁਰੂ ਦੇ ਵੇਲੇ ਘੋੜਿਆਂ ਦੀ ਤਜਾਰਤ ਚੰਗੀ ਚਮਕੀ।

ਪੰਚਮ ਗੁਰੂ ਦੀ ਕਰਮ-ਵਿਧੀ ਦੇ ਨਾਲ ਨਾਲ ਚਿੰਤਨ-ਵਿਧੀ ਵੀ ਪੂਰਬ ਨਿਸਚਿਤ ਹੋ ਚੁੱਕੀ ਸੀ। ਪੰਜਵੇਂ ਗੁਰੂ ਦੀ ਬਾਣੀ ਦਾ ਪ੍ਰੇਰਣਾ-ਸ੍ਰੋਤ ਆਵੇਸ਼ ਅਥਵਾ ਛਿਨ ਦੀ ਪ੍ਰੇਰਣਾ ਤੋਂ ਵਧੀਕ ਪਰੰਪਰਾ-ਪ੍ਰੇਰਣਾ ਹੈ। ਇਨ੍ਹਾਂ ਦੀ ਪ੍ਰੇਰਣਾ ਦੀ ਪ੍ਰਕ੍ਰਿਤੀ ਵਧੇਰੇ ਕਰਕੇ ਪਰੰਪਰਾਗਤ ਹੈ ਭਾਵੇਂ ਇਨ੍ਹਾਂ ਦੀਆਂ ਜੀਵਨ-ਘਟਨਾਵਾਂ ਵੀ ਕਈ ਥਾਈਂ ਇਨ੍ਹਾਂ ਦੀ ਰਚਨਾ ਪ੍ਰੇਰਣਾ-ਸ੍ਰੋਤ ਬਣਦੀਆਂ ਹਨ ਪਰ ਗੁਰੂ ਅਰਜਨ ਦੇਵ ਦੀਆਂ ਜੀਵਨ-ਘਟਨਾਵਾਂ ਦਾ ਨਿਰੂਪਣ ਵੀ ਇਨ੍ਹਾਂ ਨੂੰ ਪਰੰਪਰਾ-ਪਾਲਕ ਹੀ ਸਿੱਧ ਕਰਦਾ ਹੈ ਜਿਹਾ ਕਿ :

ਸੁਲਹੀ ਹੋਇ ਮੂਆ ਨਾਪਾਕ—ਆਦਿ

ਗੁਰੂ ਅਰਜਨ ਦੇਵ-ਬਾਣੀ ਦਾ ਸਮੁੱਚਾ ਵਿਸ਼ਾ ਅਤੇ ਰੂਪਕ ਪੱਖ ਲਗਪਗ ਪਰੰਪਰਾਗਤ ਹੈ। ਭਾਵੇਂ ਰੂਪਕ ਪਖੋਂ ਇਨ੍ਹਾਂ ਨੇ ਕੁਝ ਨਵੇਂ ਪ੍ਰਯੋਗ ਵੀ ਕੀਤੇ ਹਨ ਪਰ ਵਧੇਰੇ ਕਰਕੇ ਪਰੰਪਰਿਕ ਕਾਵਿ-ਰੂਪ ਹੀ ਅਪਣਾਏ ਹਨ। ਬਾਣੀ-ਸੰਕਲਨ ਕਰਨਾ ਵੀ ਆਦਿ ਗੁਰੂਆਂ ਤੋਂ ਆਰੰਭ ਹੋ ਚੁੱਕਾ ਸੀ। ਅੰਤ ਵਿਚ ਗੁਰੂ ਅਰਜਨ ਦੇਵ-ਜੀਵਨ ਦੇ ਪ੍ਰਾਪਤ ਤੱਥਾਂ ਨੂੰ ਵਾਚਣ ਉਪਰੰਤ ਇਹ ਕਿਹਾ ਜਾ ਸਕਦਾ ਹੈ ਕਿ ਪੰਚਮ ਗੁਰੂ ਆਪਣੇ ਸੁਭਾਓ ਵਿਚ ਪਰੰਪਰਾ-ਪਾਲਕ ਸਨ।

## ੨. ਗੁਰੂ ਅਰਜਨ ਦੇਵ-ਬਾਣੀ ਦਾ ਜਨਮ ਰਹਾਉ ਵਿਚੋਂ ਹੁੰਦਾ ਹੈ :

ਗੁਰੂ ਅਰਜਨ ਦੇਵ ਦਾ ਜੀਵਨ ਆਦਿ ਤੋਂ ਅੰਤ ਤੱਕ ਤਨਾਓ-ਭਰਪੂਰ ਹੈ। ਪਰੰਪਰਾ-ਪਾਲਨ ਨੇ ਇਨ੍ਹਾਂ ਦੇ ਸੁਭਾਉ ਨੂੰ ਠਰ੍ਹੰਮਾ ਦਿੱਤਾ। ਗੁਰੂ ਅਰਜਨ ਦੇਵ ਆਗਿਆਕਾਰੀ ਪੁੱਤਰ ਹੋਣ ਕਰਕੇ ਪਿਤਾ-ਪਿਆਰ, ਗੁਰ-ਗੱਦੀ, ਗੁਰੂ-ਘਰ ਦੇ ਅਨੁਸਾਰੀ ਸਿੱਖ, ਗੁਰੂ-ਘਰ ਦੀਆਂ ਪ੍ਰਾਪਤੀਆਂ—ਸਰੋਵਰ, ਧਰਮ ਮੰਦਰ, ਬਾਣੀ-ਉਚਾਰਨ, ਆਦਿ ਦੇ ਅਧਿਕਾਰੀ ਬਣੇ। ਪਰੰਪਰਾ-ਪਾਲਨ ਨੇ ਜਿੱਥੇ ਪ੍ਰਾਪਤੀਆਂ ਦਾ ਰੱਜੇਵਾਂ ਦਿੱਤਾ, ਉਥੇ ਵਿਰੋਧਤਾ ਵੀ। ਇਨ੍ਹਾਂ ਦੀ ਬਾਣੀ ਵਿਚ ਕਮਾਲ ਦਾ ਵਿਰੋਧਾਭਾਸ ਹੈ। ਅੰਤਾਂ ਦਾ ਠਹਿਰਾਉ ਅਤੇ ਅਤਿ ਦਾ ਤਨਾਉ। ਗੁਰੂ-ਗੱਦੀ ਦੇ ਵਾਰਸ ਹੋਣ ਕਰਕੇ ਤੇ ਮਰਿਆਦਾ ਪੁਰਸ਼ੋਤਮ ਹੋਣ ਕਾਰਨ ਗੁਰੂ ਘਰ ਦੀਆਂ ਸਿੱਖ ਸੰਗਤਾਂ ਵਲੋਂ ਇਨ੍ਹਾਂ ਨੂੰ ਅਥਾਹ ਪਿਆਰ, ਮਾਨ ਅਤੇ ਸਤਿਕਾਰ ਮਿਲਿਆ ਜਿਸ ਦੇ ਪ੍ਰਤੀਕਰਮ ਵਜੋਂ ਇਨ੍ਹਾਂ ਦੀ ਬਾਣੀ ਵਿਚ ਮਧੁ-ਭਰੇ ਮਿੱਠੇ ਸ਼ਬਦਾਂ ਦੀ ਭਰਮਾਰ ਹੈ। ਅਰਜਨ-ਬਾਣੀ ਦਾ ਉਭਰਵਾਂ ਗੁਣ ਇਸ ਦੀ ਮਿਠਾਸ ਹੈ। ਇਹ ਮਿਠਾਸ ਕਈ ਰੂਪਾਂ ਵਿਚ ਪੇਸ਼ ਹੋਈ ਹੈ। ਸੁਣ ਮੀਤਾ, ਸੁਣ ਯਾਰ, ਸਾਜਨੜਾ, ਜਾਨੀਅੜਾ, ਪਿਰੀ, ਪਿਰੀਏ, ਆਇ ਮਿਲ ਗੁਰਸਿਖ ਆਇ ਮਿਲ ਤੂੰ ਮੇਰੇ ਗੁਰਿ ਕੇ ਪਿਆਰੇ ਆਦਿ ਸ਼ਬਦ ਇਸੇ ਮਿਠਤ ਦੇ ਸੂਚਕ ਹਨ। ਭਿੰਨੀ ਰੈਨੜੀਏ, ਚਮਕਣ ਤਾਰੇ, ਝਿੰਮ ਝਿੰਮ ਅੰਮ੍ਰਿਤ ਵਰਸਦਾ, ਸਾਵਣ ਸਰਸੀ ਕਾਮਣੀ ਆਦਿ ਸ਼ਬਦ ਗੁਰੂ ਜੀ ਦੀ ਆਪਣੇ ਵਾਤਾਵਰਣ ਨਾਲ ਨਿਕਟਤਮ ਸਾਂਝ ਦੇ ਸੂਚਕ ਹਨ ਤੇ ਇਸ ਨਿਕਟਤਾ ਨੂੰ ਰਸ-ਭਿੰਨੜੇ ਸ਼ਬਦਾਂ ਰਾਹੀਂ ਰੂਪਮਾਨ ਕੀਤਾ ਗਿਆ ਹੈ। ਗੁਰੂ ਅਰਜਨ-ਬਾਣੀ ਵਿਚ ਸੌੜਾਂ ਭੀੜਾਂ ਵਿਚੋਂ ਲੰਘਿਆ ਮਨੁੱਖ ਤੇ ਮਾਇਆ ਨਾਲ ਪ੍ਰਸੰਨ ਮਨੁੱਖ ਦੀਆਂ ਦੋਵੇਂ ਅਵਸਥਾ ਪ੍ਰਤੀਬਿੰਬਤ ਹੁੰਦੀਆਂ ਹਨ। ਪਰ ਹਰ ਹਾਲ ਵਿਚ ਮਨ ਸ਼ਾਂਤ ਹੈ, "ਹਰਿ ਰੁਖੀ ਰੋਟੀ ਖਾਇ ਸਮਾਲੇ—ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਏ—ਰਜ ਰਜ ਭੋਜਨ ਖਾਵਹੁ ਮੇਰੇ ਭਾਈ—ਖਾਤ ਖਰਚਤ ਬਿਲਛਤ ਸੁਖ ਪਾਇਆ" ਆਦਿ ਟੂਕਾਂ ਉਪਰੋਕਤ ਮਤ ਦੀ ਪ੍ਰੋੜਤਾ ਕਰਦੀਆਂ ਹਨ। ਗੁਰੂ ਅਰਜਨ ਦੇਵ ਅਕਬਰ ਅਤੇ ਜਹਾਂਗੀਰ ਦੇ ਸਮਕਾਲੀ ਸਨ। ਇਨ੍ਹਾਂ ਦੀ ਸਮੁਚੀ ਕਾਵਿ-ਸਿਰਜਨਾ ਅਤੇ ਸ੍ਰੀ ਆਦਿ ਗ੍ਰੰਥ ਦਾ ਸੰਕਲਨ ਅਕਬਰ ਕਾਲ ਵਿਚ ਹੋਇਆ। ਰਾਜਸੀ ਸ਼ਾਂਤੀ ਜਾਂ ਗੜਬੜ ਦਾ ਅਸਰ ਕੋਮਲ ਭਾਵਾਂ ਦੇ ਮਨੁੱਖ ਉਤੇ ਸੁਭਾਵਕ ਨਾਲੋਂ ਕੁਝ ਵਧੇਰੇ ਹੁੰਦਾ ਹੈ। ਰਾਜਸੀ ਗੜਬੜ ਦੇ ਸਮੇਂ ਗੁਰੂ ਨਾਨਕ ਦੀ ਬਾਬਰ-ਬਾਣੀ ਅਤੇ ਗੁਰੂ ਗੋਬਿੰਦ ਸਿੰਘ ਦੀ ਬਾਣੀ ਆਪਣੀ ਮਿਸਾਲ ਆਪ ਹੈ। ਹਕੂਮਤੀ ਅਮਨ ਦੇ ਸਮੇਂ ਵਿਚ ਲਿਖੀ ਗਈ ਬਾਣੀ, ਪੰਚਮ ਗੁਰੂ ਦਾ ਸ਼ਾਹਕਾਰ, ਸੁਖਮਨੀ ਆਪਣਾ ਇਕ ਵਿਸ਼ੇਸ਼ ਪ੍ਰਭਾਵ ਰੱਖਦੀ ਹੈ। ਗੁਰੂ ਅਰਜਨ ਬਾਣੀ ਵਿਚ ਆਪ ਬਣਾਈਆਂ ਇਮਾਰਤਾਂ ਦੀ ਰੱਜਵੀਂ ਪ੍ਰਸੰਸਾ ਵੀ ਇਨ੍ਹਾਂ ਦੇ ਕਾਵਿ ਵਿਚਲੇ ਠਹਿਰਾਉ ਦੀ ਹੀ ਸੂਚਕ ਹੈ :

ਡਿਠੈ ਸਭੇ ਥਾਵ ਨਹੀ ਤੁਧੁ ਜੇਹਿਆ ॥
ਬਧੋਹੁ ਪੁਰਖਿ ਬਿਧਾਤੈ ਤਾ ਤੂ ਸੋਹਿਆ ॥
ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ ॥.
ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ ॥

ਫੁਨਹੇ ਮਹਲਾ ੫ ੧੦/੧੩੬੨

ਉਪਰ ਸੰਕੇਤ ਕੀਤਾ ਜਾ ਚੁੱਕਾ ਹੈ ਕਿ ਗੁਰੂ ਅਰਜਨ ਦੇਵ-ਬਾਣੀ ਵਿਚ ਤਨਾਉ ਵੀ

ਚੋਖੀ ਮਾਤਰਾ ਵਿਚ ਪਾਇਆ ਜਾਂਦਾ ਹੈ। ਕਾਰਣ, ਗੁਰੂ ਅਰਜਨ ਦੇਵ-ਜੀਵਨ-ਇਤਿਹਾਸ ਤੋਂ ਪਤਾ ਲਗਦਾ ਹੈ ਕਿ ਇਨ੍ਹਾਂ ਨੂੰ ਬਚਪਨ ਤੋਂ ਹੀ ਵਿਰੋਧ ਦਾ ਸਾਹਮਣਾ ਕਰਨਾ ਪਿਆ। ਪ੍ਰਿਥੀ ਚੰਦ ਗੁਰੂ-ਵਿਅਕਤੀ-ਵਿਰੋਧੀ ਸੀ। ਜਹਾਂਗੀਰ ਅਤੇ ਕੁਝ ਹਕੂਮਤੀ ਕਰਮਚਾਰੀ ਗੁਰੂ-ਪਰੰਪਰਾ ਦੇ ਵਿਰੋਧੀ ਸਨ। ਗੁਰੂ ਅਰਜਨ ਦੇਵ ਬਾਣੀ ਵਿਚ ਦੋ ਸੁਰ ਵਿਸ਼ੇਸ਼ ਹਨ : ਟੇਕ ਅਤੇ ਦ੍ਰਿੜਤਾ। ਇਸ ਦਾ ਕਾਰਨ ਇਨ੍ਹਾਂ ਦੇ ਵੱਡੇ ਭਾਈ ਪ੍ਰਿਥੀ ਚੰਦ ਨੇ ਕਦਮ ਕਦਮ ਉੱਤੇ ਪੰਜਵੇਂ ਗੁਰੂ ਦੀ ਵਿਰੋਧਤਾ ਕੀਤੀ। ਇਸ ਵਿਰੋਧ ਦਾ ਮੂਲ ਕਾਰਣ ਗੁਰਗੱਦੀ ਹੀ ਸੀ ਜੋ ਗੁਰੂ ਰਾਮਦਾਸ ਨੇ ਅਰਜਨ ਦੇਵ ਨੂੰ ਵਧੇਰੇ ਯੋਗ ਜਾਣਕੇ ਦਿੱਤੀ ਸੀ। ਗੁਰੂ ਅਰਜਨ ਦੇਵ ਜੀ ਦੀ ਪ੍ਰਭੁਤਾ, ਮਾਨ ਵਡਿਆਈ, ਮਾਇਆ ਆਦਿ ਪ੍ਰਿਥੀ ਚੰਦ ਲਈ ਅਸਹਿ ਸੀ। ਉਸ ਨੇ ਈਰਖਾ ਵਸ ਰਾਜਸੀ ਕਰਮਚਾਰੀਆਂ ਨਾਲ ਗਠਜੋੜ ਕੀਤਾ। ਫਲਸਰੂਪ, ਪੰਚਮ ਗੁਰੂ ਨੂੰ ਸ਼ਹੀਦੀ ਦਾ ਜਾਮ ਪੀਣਾ ਪਿਆ ਤੇ, ਜਿੰਨੀ ਦੇਰ ਜਿਉਂਦੇ ਰਹੇ ਇਸ ਤਨਾਉ ਤੋਂ ਮੁਕਤ ਨਾ ਹੋ ਸਕੇ। ਗੁਰੂ ਅਰਜਨ ਦੇਵ-ਬਾਣੀ ਵਿਚ ਬਹੁਤ ਸਾਰੇ ਅਜਿਹੇ ਸ਼ਬਦ ਵਿਦਮਾਨ ਹਨ ਜੋ ਕੇਵਲ ਇਕ ਉਪਰ ਹੀ ਦ੍ਰਿੜਤਾ ਪੂਰਬਕ ਟੇਕ ਨੂੰ ਰੂਪਮਾਨ ਕਰਦੇ ਹਨ। ਇਸ ਪ੍ਰਕਾਰ ਦੀ ਰਚਨਾ ਵਿਚ ਪ੍ਰਤੀਕੂਲ ਹਾਲਾਤ ਦਾ ਝਾਉਲਾ ਪੈਂਦਾ ਹੈ।

ਉਦਾਹਰਣ ਵਜੋਂ :

੧. ਹਉ ਵਾਰੀ ਵੰਞਾ ਘੋਲੀ ਵੰਞਾ ਤੂ ਪਰਬਤ ਮੇਰਾ ਓਲਾ ਰਾਮ ॥

(ਸੂਹੀ ਛੰਤ ਮਹਲਾ ੫ ੪/੭੭੯)

੨. ਸਜਣ ਤੂ ਹੈ ਸੈਣੁ ਤੂ ਹੈ ਮੈਂ ਤੁਝ ਉਪਰਿ ਬਹੁ ਮਾਣੀਆ ॥

(ਸੂਹੀ ਮਹਲਾ ੫, ਅਸਟਪਦੀਆਂ ੪/੭੬੧)

ਇਥੇ ਇਹ ਸੰਕੇਤ ਕਰਨਾ ਉਚਿਤ ਹੋਵੇਗਾ ਕਿ ਗੁਰੂ ਅਰਜਨ ਦੇਵ-ਬਾਣੀ ਵਿਚਲਾ ਤਨਾਉ ਦੋ ਰੂਪਾਂ ਵਿਚ ਪੇਸ਼ ਹੋਇਆ ਹੈ। ਪਹਿਲਾ, ਟੇਕ ਅਤੇ ਦ੍ਰਿੜਤਾ ਉਪਰ ਬਲ ਦਿੱਤਾ ਗਿਆ ਹੈ। ਦੂਜਾ ਸਾਧ ਦੀ ਉਪਮਾ ਅਤੇ ਸੰਤ ਦੇ ਨਿੰਦਕ ਦੀ ਨਿੰਦਾ ਬਹੁਤ ਥਾਈਂ ਕੀਤੀ ਗਈ ਹੈ। ਹੋਰ ਤਾਂ ਹੋਰ ਸੁਖਮਨੀ ਜੋ ਕਿ ਆਪਣੇ ਸ਼ਾਂਤ ਪ੍ਰਭਾਵ ਲਈ ਖਾਸੀ ਪ੍ਰਸਿੱਧ ਹੈ ਇਸ ਵਿਚਲੀ ਸੱਤਵੀਂ ਅਸਟਪਦੀ ਵੀ ਸਾਧ ਦੀ ਉਪਮਾ ਅਤੇ ਤੇਰ੍ਹਵੀਂ ਅਸਟਪਦੀ ਸੰਤ ਦੇ ਨਿੰਦਕ ਪ੍ਰਤੀ ਹੈ। ਨਾਲੇ, ਤਨਾਉ ਪ੍ਰਾਪਤੀ ਵਿਚੋਂ ਵੀ ਤਾਂ ਪੈਦਾ ਹੁੰਦਾ ਹੈ ਸਿੱਟੇ ਵਜੋਂ ਇਹ ਕਿਹਾ ਜਾ ਸਕਦਾ ਹੈ ਕਿ ਗੁਰੂ ਅਰਜਨ ਦੇਵ-ਬਾਣੀ ਦਾ ਮੂਲ ਉਦੈ ਤਾਂ ਠਹਿਰਾਉ ਵਿਚੋਂ ਹੀ ਹੁੰਦਾ ਹੈ ਪਰ ਤਨਾਉ ਨੂੰ ਵੀ ਅੱਖੋਂ ਉਹਲੇ ਨਹੀਂ ਕੀਤਾ ਜਾ ਸਕਦਾ। ਇਤਨਾ ਤਾਂ ਨਿਸਚਿਤ ਹੀ ਹੈ ਸਿਰਜਨਾਤਮਕ ਪ੍ਰਤਿਭਾ ਤਾਂ ਉਦੈ ਹੀ ਤਨਾਉ ਵਿਚੋਂ ਹੁੰਦੀ ਹੈ।

### ੩. ਗੁਰੂ ਅਰਜਨ ਦੇਵ ਦਾ ਝੁਕਾ ਸਥਾਪਤੀ ਵੱਲ ਸੀ :

ਪਰੰਪਰਾ ਦੀ ਪ੍ਰਕ੍ਰਿਤੀ ਹੀ ਸਥਾਪਤੀ ਮੁਖ ਹੁੰਦੀ ਹੈ। ਗੁਰੂ ਅਰਜਨ ਦੇਵ ਜੀਵਨ ਇਤਿਹਾਸ ਤੋਂ ਪਤਾ ਲਗਦਾ ਹੈ ਇਹ ਬਹੁਤ ਸਾਰੇ ਕੰਮ ਇਕੋ ਸਮੇਂ ਨਾਲੋਂ ਨਾਲ ਕਰ ਸਕਦੇ ਸਨ। ਹੈਰਾਨੀ ਦੀ ਗੱਲ ਹੈ ਇਨ੍ਹਾਂ ਸਾਰੇ ਕਾਰਜਾਂ ਦਾ ਝੁਕਾ ਸਥਾਪਤੀ ਮੁੱਖ ਹੈ। ਬਾਣੀ-ਰਚਨਾ, ਬਾਣੀ ਸੰਕਲਨ ਅਤੇ ਇਮਾਰਤ ਉਸਾਰੀ ਇਹ ਤਿੰਨੇ ਕਾਰਜ ਆਪਣੇ ਆਪ ਵਿਚ ਫੈਲਾਉ ਵਾਲੇ ਸਨ। ਪੰਚਮ ਗੁਰੂ ਨੇ ਗੁਰੂ ਸੰਪ੍ਰਦਾਇ ਨੂੰ ਸਥਾਪਿਤ ਕਰਨ ਲਈ ਧਰਮ-ਮੰਦਰ ਬਣਵਾਏ। ਜਨ ਸਾਧਾਰਣ ਵਿਚੋਂ ਆਪਸੀ ਵੈਰ, ਵਿਰੋਧ ਤੇ ਛੂਤਛਾਤ ਦੀ ਭਾਵਨਾ ਖ਼ਤਮ

ਕਰਨ ਲਈ ਤਾਲ ਅਤੇ ਖੂਹ ਬਣਵਾਏ। ਸਮਾਜਕ ਤੌਰ ਉੱਤੇ ਮਿਲ ਬੈਠਣ ਲਈ ਵਿਚਾਰ-ਵਟਾਂਦਰਾ ਕਰਨ ਲਈ ਤੇ ਸ਼ੰਕਾ-ਸਮਾਧਾਨ ਕਰਨ ਲਈ ਦੀਵਾਨਖਾਨੇ ਬਣਵਾਏ। ਆਮ ਜਨਤਾ ਦੀਆਂ ਮੁਖ ਤਿੰਨ ਲੋੜਾਂ : ਰੋਟੀ, ਕਪੜਾ ਅਤੇ ਮਕਾਨ ਪੂਰੀਆਂ ਕਰਨ ਲਈ ਸ਼ਹਿਰ ਵਸਾਏ। ਅੰਮ੍ਰਿਤਸਰ ਸ਼ਹਿਰ ਵਿਚ ਵੱਖੋ ਵੱਖ ਕਿੱਤੇ ਦੇ ਲੋਕਾਂ ਨੂੰ ਵਸਾਉਣਾ, ਜਨ ਸਾਧਾਰਣ ਦੀਆਂ ਆਮ ਲੋੜਾਂ ਨੂੰ ਪੂਰਾ ਕਰਨ ਲਈ ਇਕ ਸਾਰਥਕ ਜਤਨ ਹੈ। ਫਿਰ ਗੁਰੂ ਜੀ ਆਪ ਨਿਰੇ ਫ਼ਕੀਰੀ ਠਾਠ ਵਿਚ ਹੀ ਨਹੀਂ ਰਹੇ ਸਗੋਂ ਆਪਣੇ ਲਈ ਵੀ ਰਿਹਾਇਸ਼ੀ ਮਕਾਨ ਬਣਵਾਏ। ਦੁਖੀਆਂ ਦੀ ਸਹਾਇਤਾ ਲਈ ਕੁਸ਼ਟੀ ਆਸ਼੍ਰਮ ਬਣਵਾਕੇ ਮਾਨਵਤਾ ਦੇ ਦਰਦਮੰਦ ਬਣ ਕੇ ਸਾਹਮਣੇ ਆਏ। ਮਨੋਵਿਨੋਦ ਲਈ ਗੁਰੂ ਕਾ ਬਾਗ ਬਣਵਾਇਆ। ਏਨੇ ਵੱਡੇ ਪੈਮਾਨੇ ਦੀ ਇਮਾਰਤ-ਉਸਾਰੀ ਦਾ ਇਕ ਉਦੇਸ਼ ਇਹ ਵੀ ਹੋ ਸਕਦਾ ਹੈ ਕਿ ਪੰਚਮ ਗੁਰੂ ਜਨਤਾ ਦਾ ਮੁਖ ਆਪਣੇ ਵੱਲ ਮੋੜਨਾ ਚਾਹੁੰਦੇ ਸੀ। ਸਰੋਵਰ, ਖੂਹ, ਬਾਉਲੀਆਂ ਤੇ ਬਜ਼ਾਰ ਬਣਾ ਕੇ ਉਸ ਸਮੇਂ ਦੀ ਜਨਤਾ ਨੂੰ ਚੁੱਪ ਬੁਲਾਵਾ ਦਿੱਤਾ ਗਿਆ। ਉਂਜ ਇਹ ਸਾਰਾ ਕੁਝ ਵਕਤੀ ਜਨਤਾ ਨੂੰ ਪ੍ਰੇਰਣ ਦਾ ਇਕ ਪ੍ਰੇਰਣਾ-ਸ੍ਰੋਤ ਹੀ ਤਾਂ ਸੀ। ਤੇ, ਇਹ ਵੀ ਸਪਸ਼ਟ ਹੈ, ਇਸ ਸਾਰੀ ਪ੍ਰੇਰਣਾ ਦਾ ਝੁਕਾ ਸਥਾਪਤੀ ਵੱਲ ਸੀ।

ਗੁਰੂ ਅਰਜਨ ਬਾਣੀ ਸ੍ਰੀ ਆਦਿ ਗ੍ਰੰਥ ਦਾ ਲਗਪਗ ਪੌਣੇ ਸਤ ਸੌ ਸਫ਼ਾ ਹੈ। ਇਹ ਬਾਣੀ ਗੁਰੂ ਨਾਨਕ-ਬਾਣੀ ਨਾਲੋਂ ਆਪਣੇ ਸੁਭਾਉ ਵਿਚ ਸਰਲ ਹੈ। ਪੰਚਮ ਗੁਰੂ ਸੰਤੁਲਿਤ ਜੀਵਨ ਦੀਆਂ ਲੋੜਾਂ ਤੋਂ ਜਾਣੂ ਸਨ। ਉਹ ਬਹੁਤ ਥਾਈਂ "ਜੋ ਮਾਂਗੈ ਠਾਕੁਰ ਅਪਨੇ ਤੇ ਸੋਈ ਸੋਈ ਦੇਵੈ। ਨਾਨਕ ਦਾਸ ਜੋ ਮੁਖ ਤੇ ਬੋਲੈ ਈਹਾ ਊਹਾ ਸਚ ਹੋਵੇ।" ਅਚੇਤ ਜਾਂ ਸੁਚੇਤ ਜਨਤਾ ਨੂੰ ਗੁਰੂ-ਘਰ ਵੱਲ ਪ੍ਰੇਰਦੇ ਹਨ ਤੇ ਗੁਰੂ-ਘਰ ਦਾ ਮੁਖ ਸਥਾਪਤੀ ਵਲ ਹੈ। ਪੰਚਮ ਗੁਰੂ ਦੀ ਬਾਣੀ ਵਿਚ ਬਹੁਤ ਥਾਈਂ ਇਹ ਸੰਕੇਤ ਮਿਲਦੇ ਹਨ ਕਿ ਨਿਰੰਕਾਰ ਸਦਾ ਸਥਿਰ ਹੈ, ਸਰਬ ਕਲਾ ਸਮਰਥ ਹੈ, "ਕਾਹੇ ਮਨ ਤੂੰ ਡੋਲਤਾ ਹਰਿ ਮਨਸਾ ਪੂਰਣਹਾਰ" ਜਾਂ "ਸਿਰਿ ਸਿਰਿ ਰਿਜਕ ਸੰਬਾਹੇ ਠਾਕੁਰ ਕਾਹੇ ਮਨ ਭਉ ਕਰਿਆ" ਆਦਿ ਬਚਨ ਸੁਭਾਵਕ ਹੀ ਜਨਤਾ ਨੂੰ ਆਪਣੇ ਵਲ ਖਿਚਦੇ ਸਨ ਨਾਲ ਹੀ ਗੁਰੂ-ਸੰਪ੍ਰਦਾਇ ਦੀ ਸਥਾਪਤੀ ਹੋਰ ਪਕੇਰੀ ਹੋ ਰਹੀ ਸੀ।

ਉਸ ਸਮੇਂ ਦੀਆਂ ਪ੍ਰਚਲਿਤ ਭਾਰਤੀ ਸੰਪ੍ਰਦਾਵਾਂ ਵਿਚੋਂ ਗੁਰੂ-ਸੰਪ੍ਰਦਾਇ ਦਾ ਇਸ ਕਦਰ ਸਫ਼ਲਤਾ ਨਾਲ ਸਥਾਪਿਤ ਹੋ ਜਾਣ ਦਾ ਸਭ ਤੋਂ ਵੱਡਾ ਕਾਰਨ ਵਿਭਿੰਨ ਪਰਦੇਸ਼ਾਂ ਦੇ ਸੰਤਾਂ, ਭਗਤਾਂ ਦੀ ਬਾਣੀ-ਸੰਕਲਨ ਹੈ। ਇਹ ਉਹ ਸਿਹਤ ਮੰਦ ਕਦਮ ਸੀ, ਜਿਸ ਨੇ ਗੁਰੂ-ਸੰਪ੍ਰਦਾਇ ਦਾ ਸੀਸ ਹਮੇਸ਼ਾਂ ਲਈ ਉੱਚਾ ਕਰ ਦਿੱਤਾ। ਕਬੀਰ ਗੁਰੂ ਨਾਨਕ ਦੇ ਸਮਕਾਲੀ ਹਨ ਪਰ ਕਬੀਰ-ਪੰਥ ਅਜ ਤਕ ਵੀ ਸੰਪ੍ਰਦਾਇ ਤੋਂ ਅਗੇ ਨਹੀਂ ਜਾ ਸਕਿਆ ਜਦ ਕਿ ਗੁਰੂ-ਸੰਪ੍ਰਦਾਇ ਭਾਰਤੀ ਧਰਮਾਂ ਵਿਚ ਇਕ ਵਿਸ਼ੇਸ਼ ਸਥਾਨ ਰੱਖਦੀ ਹੋਈ ਸਿੱਖ-ਧਰਮ ਬਣ ਗਈ ਹੈ। ਭਾਵੇਂ ਸੰਦੇਹ ਨਹੀਂ ਗੁਰੂ-ਸੰਪ੍ਰਦਾਇ ਦੀ ਗਤੀਸ਼ੀਲਤਾ ਹੀ ਇਸ ਨੂੰ ਧਰਮ ਬਣਾਉਣ ਵਿਚ ਸਹਾਇਕ ਸਾਬਤ ਹੋਈ ਹੈ, ਪਰ ਇਸ ਤੱਥ ਤੋਂ ਵੀ ਤਾਂ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਸ੍ਰੀ ਆਦਿ ਗ੍ਰੰਥ ਦੀ ਸਾਂਝੀਵਾਲਤਾ ਹੀ ਇਸ ਦੀ ਨੀਂਹ ਹੈ। ਉਪਰੋਕਤ ਸਾਰੇ ਤੱਥ ਨਿਸਚਿਤ ਕਰਦੇ ਹਨ ਕਿ ਪੰਚਮ ਗੁਰੂ ਦੀ ਚਿੱਤ-ਬਿਰਤੀ ਸਾਰਗ੍ਰਾਹੀ ਹੋਣ ਕਰਕੇ ਸਥਾਪਤੀ ਵੱਲ ਸੀ।

## ੪. ਗੁਰੂ ਅਰਜਨ ਲੋਕ-ਸੰਪਰਕ-ਮੁਖ ਸਨ :

ਪੰਚਮ ਗੁਰੂ ਦਾ ਜੀਵਨ-ਇਤਿਹਾਸ ਸਾਖੀ ਹੈ ਕਿ ਇਨ੍ਹਾਂ ਦੇ ਨਾਨਾ ਅਤੇ ਪਿਤਾ, ਦੋਵੇਂ ਗੁਰੂ ਸਿੱਖ-ਸੰਗਤਾਂ ਦੇ ਮੇਲੀ ਗੇਲੀ ਸਨ। ਸੰਪੰਨ ਵਿਹਾਰ-ਆਚਰਣ ਸੰਪੰਨ-ਚਰਿਤਰ ਦੀ ਉਪਜ ਹੈ। ਗੁਰੂ ਜੀ ਦਾ ਘਰੋਗੀ ਵਾਤਾਵਰਣ ਸੁਖਾਵਾਂ ਅਤੇ ਲੋਕ-ਸੰਪਰਕੀ ਸੀ। ਇਥੇ ਗ਼ਰੀਬ ਗ਼ੁਰਬੇ ਵੀ ਆਉਂਦੇ ਮਨ ਤੇ ਰਾਜੇ ਮਹਾਰਾਜੇ ਵੀ। ਦੋਹਾਂ ਤਰ੍ਹਾਂ ਦੇ ਲੋਕਾਂ ਨਾਲ ਕਿਹੋ ਜੇਹਾ ਵਤੀਰਾ ਕੀਤਾ ਜਾਂਦਾ ਸੀ, ਗੁਰੂ ਅਰਜਨ ਦੇਵ ਜਾਣੂ ਸਨ। ਤਰ੍ਹਾਂ ਤਰ੍ਹਾਂ ਦੇ ਕਿੱਤਿਆਂ ਨਾਲ ਸੰਬੰਧਿਤ ਲੋਕ ਇਨ੍ਹਾਂ ਪਾਸ ਆਉਂਦੇ ਰਹੇ। ਵਿਭਿੰਨ ਕਲਾ ਦੇ ਗਿਆਤਾਵਾਂ ਨਾਲ ਵੀ ਇਨ੍ਹਾਂ ਦਾ ਸੰਪਰਕ ਰਿਹਾ। ਵੱਖ ਵੱਖ ਪ੍ਰਕ੍ਰਿਤੀ ਦੇ ਲੋਕ-ਸੰਪਰਕ ਨੇ ਇਨ੍ਹਾਂ ਨੂੰ ਗਹਿਰਾਈ ਦਿੱਤੀ। ਇਹ ਆਮ ਲੋਕਾਂ ਦੇ ਨੇੜੇ ਆਏ। ਸਾਧਾਰਣ ਗੱਲਬਾਤ ਵਿਚ ਵਿਭਿੰਨ ਉਪਭਾਖਾਈ ਲੋਕਾਂ ਪਾਸੋਂ ਸ਼ਬਦ ਗ੍ਰਹਿਣ ਕੀਤੇ ਤੇ ਫਿਰ ਉਨ੍ਹਾਂ ਦਾ ਪ੍ਰਗਟਾਉ ਆਪਣੀ ਬਾਣੀ ਵਿਚ। ਜੈਤਸਰੀ ਦੀ ਵਾਰ ਮਹਲਾ ੫ ਇਸ ਤੱਥ ਨੂੰ ਨਿਸਚਿਤ ਕਰਦੀ ਹੈ ਕਿ ਗੁਰੂ ਜੀ ਦੇ ਲੋਕ-ਸੰਪਰਕ ਨੇ ਹੀ ਇਨ੍ਹਾਂ ਨੂੰ ਲਹਿੰਦੀ ਉਪਭਾਖਾ ਵਿਚ ਇਸ ਕਦਰ ਤਾਕ ਕੀਤਾ।ਲੋਕ-ਸੰਪਰਕ ਵਧਾਉਣ ਦੀ ਸਭ ਤੋਂ ਉਤਮ ਮਿਸਾਲ ਵਿਭਿੰਨ ਪਰਦੇਸ਼ਾਂ ਦੇ ਸੰਤਾਂ-ਭਗਤਾਂ ਦੀ ਬਾਣੀ ਦਾ ਸੰਕਲਨ ਹੈ। ਲੋਕ-ਸੰਪਰਕ ਨੇ ਇਨ੍ਹਾਂ ਦੀ ਬਾਣੀ ਵਿਚ ਕਈ ਉਪਭਾਖਾਵਾਂ ਨਾਲ ਸੰਬੰਧਿਤ ਸ਼ਬਦਾਂ ਦਾ ਪ੍ਰਯੋਗ ਕਰਵਾਇਆ। ਇਨਾਂ ਦੀ ਬਾਣੀ ਵਿਚ ਵੰਨਸੁਵੰਨਤਾ ਆਈ। ਇਨ੍ਹਾਂ ਨੇ ਲੋਕ ਕਾਵਿ-ਰੂਪਾਂ ਦਾ ਪ੍ਰਯੋਗ ਕੀਤਾ ਤੇ ਲੋਕ ਬੋਲੀ ਦੇ ਸ਼ਬਦ ਗ੍ਰਹਿਣ ਕੀਤੇ। ਲੋਕ ਬੋਲੀ ਤੇ ਲੋਕ ਕਾਵਿ-ਰੂਪਾਂ ਨੂੰ ਅਪਨਾਉਣਾ, ਵਿਭਿੰਨ ਉਪਭਾਖਾਵਾਂ ਦਾ ਪ੍ਰਯੋਗ, ਵਿਭਿੰਨ ਸੰਤਾਂ-ਭਗਤਾਂ ਦੀ ਬਾਣੀ-ਸੰਕਲਨ, ਬਹੁਤ ਸਾਰੇ ਸਰੋਵਰਾਂ, ਧਰਮ-ਮੰਦਰਾਂ ਦੀ ਉਸਾਰੀ ਇਸ ਤੱਥ ਨੂੰ ਹੋਰ ਪੱਕਿਆਂ ਕਰਦੇ ਹਨ ਕਿ ਪੰਚਮ ਗੁਰੂ ਲੋਕ-ਮੁਖ ਸਨ।

ਇਥੇ ਇਕ ਹੋਰ ਨੁਕਤਾ ਵੀ ਵਿਚਾਰਣ ਜੋਗ ਹੈ। ਪੰਜਵੇਂ ਗੁਰੂ ਨੂੰ ਆਪਣੀ ਉਮਰ ਦੇ ਹਾਣੀਆਂ ਨਾਲ ਖੇਡਣ ਦਾ ਅਵਸਰ ਨਹੀਂ ਮਿਲਿਆ : ਇਨ੍ਹਾਂ ਦੀ ਬਾਲ ਲੀਲ੍ਹਾ, ਵਿਚ ਵੀ ਬਜ਼ੁਰਗ ਸੰਪਰਕ ਵਧੇਰੇ ਹੈ। ਭਾਈ ਗੁਰਦਾਸ ਜੋ ਕਿ ਇਨ੍ਹਾਂ ਦਾ ਮਾਮਾ ਵੀ ਸੀ, ਇਨ੍ਹਾਂ ਦਾ ਸਹਿਪਾਠੀ ਵੀ ਹੈ। ਪੰਜਵੇਂ ਗੁਰੂ ਬਚਪਨ ਵਿਚ ਵਧੇਰੇ ਆਪਣੇ ਨਾਨਾ ਗੁਰੂ ਅਮਰਦਾਸ ਪਾਸ ਰਹੇ। ਗੇਂਦ ਵਾਲੀ ਸਾਖੀ ਤੋਂ ਵੀ ਇਹੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਇਹ ਵਧੇਰੇ ਕਰਕੇ ਆਪ ਤੋਂ ਉਮਰ ਵਿਚ ਵੱਡਿਆਂ ਦੀ ਸੰਗਤ ਵਿਚ ਰਹੇ। ਫਲਸਰੂਪ, ਛੋਟੀ ਅਵਸਥਾ ਵਿਚ ਹੀ ਪ੍ਰੋੜ੍ਹ ਗੁਣ ਆ ਗਏ ਤੇ ਨਾਲ ਹੀ ਇਨ੍ਹਾਂ ਦੇ ਸਲੀਕੇ ਵਿਚ ਸਿਸ਼ਟਤਾ, ਸੁਸ਼ੀਲਤਾ ਵਰਗੇ ਉੱਤਮ ਗੁਣ ਵੀ। ਪਰ ਇਸ ਦਾ ਇਕ ਨੁਕਸਾਨ ਵੀ ਹੋਇਆ ਕਿ ਇਨ੍ਹਾਂ ਦੇ ਸੁਭਾਉ ਵਿਚ ਹਾਸ ਅਤੇ ਬੌਧਿਕ ਹਾਸ-ਵਿਲਾਸ ਨਹੀਂ ਆ ਸਕਿਆ। ਇਨ੍ਹਾਂ ਦੀ ਕਵਿਤਾ ਵਿਚ ਸੰਜਮ ਤਾਂ ਹੈ ਹੀ, ਪਰ ਇਸ ਤੋਂ ਵਧੀਕ ਇਨ੍ਹਾਂ ਦੀ ਰਚਨਾ ਵਿਚ ਬਿਰਧ-ਬਜ਼ੁਰਗਾਂ ਦੇ ਵਾਰਤਾਲਾਪ ਵਾਂਗੂੰ ਦੁਹਰਾਉ, ਸਰਲਤਾ ਅਤੇ ਵਿਸਤਾਰ ਹੈ। ਇਸ ਦਾ ਕਾਰਨ ਲੋਕ-ਮੁਖ ਹੋਣਾ ਹੀ ਮਿਥਿਆ ਜਾ ਸਕਦਾ ਹੈ।

## ੫. ਗੁਰੂ ਅਰਜਨ ਦੇਵ ਕਲਾਤਮਕ ਰੁਚੀਆਂ ਰਖਦੇ ਸਨ :

ਗੁਰੂ ਅਰਜਨ ਦੇਵ-ਜੀਵਨ-ਇਤਿਹਾਸ ਇਸ ਤੱਥ ਦੀ ਸਾਖ ਭਰਦਾ ਹੈ ਕਿ ਇਹ ਕਲਾ-ਪ੍ਰੇਮੀ ਸਨ। ਇਹ ਕਾਵਿ-ਕਲਾ, ਸੰਗੀਤ-ਕਲਾ, ਵਾਸਤੂ-ਕਲਾ ਅਤੇ ਸੰਪਾਦਨ-

ਕਲਾ ਨਾਲ ਜੁੜੇ ਹੋਏ ਸਨ। ਗੁਰੂ ਅਰਜਨ ਦੇਵ ਪਾਸ **ਯੋਜਨਾ** ਅਤੇ **ਵਿਧੀ** ਦੋਵੇਂ ਸਨ। ਇਮਾਰਤ-ਉਸਾਰੀ ਲਈ ਯੋਜਨਾ ਅਤੇ ਢੁਕਵੀਂ ਤਰਤੀਬ ਅਤਿ ਲੋੜੀਂਦੀ ਵਸਤ ਹੈ। ਵਾਸਤੂਕਲਾ ਉਚੇਰੀ ਸਾਧਨਾ ਦੀ ਮੰਗ ਕਰਦੀ ਹੈ। ਨਿਰੰਤਰ ਇਮਾਰਤ-ਉਸਾਰੀ ਕਰਕੇ ਇਨ੍ਹਾਂ ਦੇ ਸੁਭਾਉ ਵਿਚ **ਨਿਰੰਤਰਤਾ ਦੀ ਬਿਰਤੀ** ਆ ਗਈ। ਇਨ੍ਹਾਂ ਦਾ ਜੀਵਨ-ਇਤਿਹਾਸ ਦਸਦਾ ਹੈ ਕਾਰ-ਸੇਵਾ ਅਤੇ ਬਾਣੀ-ਰਚਨਾ ਦੋਵੇਂ ਨਿਰੰਤਰ ਇਕ ਦੂਜੇ ਦੀਆਂ ਹਾਣੀ ਹੋ ਕੇ ਤੁਰੀਆਂ। ਇਮਾਰਤ-ਉਸਾਰੀ ਕਰਾਉਣ ਵਾਲਾ ਪੰਚਮ ਗੁਰੂ ਆਪਣੀ ਬਾਣੀ ਵਿਚ ਪ੍ਰਯੁਕਤ ਛੰਦ-ਚਾਲ ਵਿਚ ਪੂਰਾ ਹੀ ਨਹੀਂ ਤਾਕ ਵੀ ਹੈ। ਇਮਾਰਤ ਉਸਾਰੀ ਦੀ ਵੰਨਸੁਵੰਨਤਾ ਨੇ ਛੰਦਾਂ ਵਿਚਲੀ ਵੰਨਸੁਵੰਨਤਾ ਨੂੰ ਉਭਾਰਨ ਵਿਚ ਸਾਥ ਦਿੱਤਾ ਹੈ ਤੇ ਇਹੀ ਤੱਥ ਰਾਗਾਂ ਦੀ ਵੰਨਸੁਵੰਨਤਾ ਬਾਰੇ ਵੀ ਪੂਰਾ ਉਤਰਦਾ ਹੈ। ਛੰਦਾਂ ਵਿਚਲੀ ਵੰਨਸੁਵੰਨਤਾ ਬਹੁਤ ਥਾਈਂ ਇਕ ਅਯੋਜਿਤ ਸਾਂਚੇ ਵਿਚ ਬੱਝ ਕੇ ਪੇਸ਼ ਹੋਈ ਹੈ। ਜੇਹਾ ਕਿ ਸੁਖਮਨੀ ਵਿਚ ਕਈ ਕਿਸਮ ਦੀ ਚੌਪਈ ਦਾ ਪ੍ਰਯੋਗ ਕੀਤਾ ਗਿਆ ਹੈ ਤੇ ਅਸਟਪਦੀ ਦਾ ਰੂਪ ਜਿਉਂ ਦਾ ਤਿਉਂ ਕਾਇਮ ਰੱਖਿਆ ਗਿਆ ਹੈ। ਨਾਲੇ, ਸੁਖਮਨੀ ਦੀ ਬਣਤਰ ਵੀ ਇਮਾਰਤ-ਉਸਾਰੀ ਵਰਗੀ ਹੈ। ਇਕ ਨਿਯਮਿਤ ਰੂਪ ਵਿਚ ਬੱਝ ਕੇ ਚਲਦੀ ਹੈ। ਪਉੜੀ ਦਰ ਪਉੜੀ, ਅਸਟਪਦੀ ਦਰ ਅਸਟਪਦੀ। ਦਿਨ ਰਾਤ ਦੇ ਚੌਵੀ ਘੰਟਿਆਂ ਵਾਂਗ ਸੁਖਮਨੀ ਵੀ ਚੌਵੀ ਅਸਟਪਦੀਆਂ ਉਪਰ ਆ ਕੇ ਸਮਾਪਤ ਹੁੰਦੀ ਹੈ। ਪੰਚਮ ਗੁਰੂ ਦੁਆਰਾ ਬਣਵਾਏ ਗਏ ਧਰਮ-ਮੰਦਰਾਂ ਅਤੇ ਸਰੋਵਰਾਂ ਦੀ ਬਨਾਵਟ ਵਿਚ ਅੰਤਰ ਹੈ। ਹਰਿਮੰਦਰ-ਸਰੋਵਰ ਤੇ ਰਾਮਸਰ-ਸਰੋਵਰ ਦਾ ਅੰਤਰ ਸਪਸ਼ਟ ਹੈ ਤੇ ਇਸੇ ਤਰ੍ਹਾਂ ਬਾਕੀ ਸਰੋਵਰਾਂ ਅਤੇ ਧਰਮ-ਮੰਦਰਾਂ ਦਾ। ਵਾਸਤੂਕਲਾ ਦੀ ਵੰਨਸੁਵੰਨਤਾ ਦਾ ਪ੍ਰਭਾਵ ਇਨ੍ਹਾਂ ਦੀਆਂ ਬਾਣੀਆਂ ਵਿਚ ਵੀ ਵੇਖਿਆ ਜਾ ਸਕਦਾ ਹੈ। ਜਿਹਾ ਕਿ ਗੁਰੂ ਅਰਜਨ ਦੇਵ-ਰਚਿਤ ਵਾਰਾਂ ਹੀ ਲਉ। ਵਾਰ ਜੈਤਸਰੀ ਵਿਚ ਇਕੋ ਹੀ ਖ਼ਿਆਲ ਨੂੰ ਤਿੰਨ ਤਰ੍ਹਾਂ ਪੇਸ਼ ਕੀਤਾ ਗਿਆ ਹੈ। ਸਾਰੀ ਵਾਰ ਵਿਚ ਇਸ ਨੇਮ ਨੂੰ ਅਯੋਜਿਤ ਰੂਪ ਵਿਚ ਨਿਭਾਇਆ ਗਿਆ ਹੈ। ਵਾਰ ਬਸੰਤ ਸਲੋਕ-ਰਹਿਤ ਹੈ। ਵਾਰ ਗੂਜਰੀ ਵਿਚ ਪਉੜੀ ਤੋਂ ਪਹਿਲਾਂ ਦੋ ਸਲੋਕ ਗੁਰੂ ਅਰਜਨ-ਰਚਿਤ ਹਨ ਜੋ ਸਾਰੀ ਵਾਰ ਵਿਚ ਨਿਯਮਿਤ ਰੂਪ ਵਿਚ ਪੇਸ਼ ਹੁੰਦੇ ਹਨ।

ਕਾਵਿ ਅਤੇ ਸੰਗੀਤ ਦੀ ਇਕਸੁਰਤਾ ਕਾਇਮ ਕਰਨਾ ਉਚੇਰੀ ਕਲਾਕਾਰੀ ਦਾ ਸਬੂਤ ਹੈ। ਸ੍ਰੀ ਆਦਿ ਗ੍ਰੰਥ ਦੇ ਰਾਗ-ਪ੍ਰਬੰਧ ਵਿਚ ਇਸ ਤੱਥ ਉਪਰ ਖ਼ਾਸੀ ਚਰਚਾ ਕੀਤੀ ਗਈ ਹੈ। ਇਸ ਲਈ ਇਥੇ ਦੁਹਰਾਉਣ ਦੀ ਲੋੜ ਨਹੀਂ ਭਾਸਦੀ। ਸੰਪਾਦਨ-ਕਲਾ ਇਕ ਵਖਰੇ ਮਜ਼ਬੂਨ ਦੀ ਮੰਗ ਕਰਦੀ ਹੈ। ਅਸੀਂ ਇਸ ਦਾ ਜ਼ਿਕਰ ਸ੍ਰੀ ਆਦਿ ਗ੍ਰੰਥ ਦੀ ਸੰਪਾਦਨ ਕਲਾ ਵਿਚ ਕੀਤਾ ਹੈ।

ਇਥੇ ਇਤਨੀ ਲੱਭਤ ਹੀ ਕਾਫ਼ੀ ਹੈ ਕਿ ਪੰਚਮ ਗੁਰੂ ਕਲਾਤਮਿਕ ਰੁਚੀਆਂ ਰੱਖਦੇ ਸਨ, ਜਿਸ ਦਾ ਪ੍ਰਗਟਾ ਇਨ੍ਹਾਂ ਦੀ ਬਾਣੀ ਵਿਚ ਵਿਦਮਾਨ ਹੈ। ਇਥੇ ਇਹ ਧਿਆਨ ਰਹੇ ਪੰਚਮ ਗੁਰੂ ਦੇ ਪ੍ਰਸੰਗ ਵਿਚ ਉਪਰ ਅੰਕਿਤ ਸਾਰੀਆਂ ਕਲਾਵਾਂ ਦਾ ਪ੍ਰੇਰਣਾ-ਸ੍ਰੋਤ ਗੁਰੂ-ਧਰਮ ਅਥਵਾ ਗੁਰੂ-ਪਰੰਪਰਾ ਹੀ ਹੈ।

## ਹਵਾਲੇ :


1. Wimsatt; William K. JR. & Brooks, Cleanth, Literary Criticism : *A Short History*, Page 531.
2. ਛਿੱਬਰ, ਕੇਸਰ ਸਿੰਘ, *ਬੰਸਾਵਲੀ ਨਾਮਾ*, ੩੮, ਪੰਨਾ ਸਿਖ ਹਿਸਟਰੀ ਲਾਇਬਰੇਰੀ ਅੰਮ੍ਰਿਤਸਰ, ਹਥ ਲਿਖਤ, ਰਜਿਸਟਰ ਨੰਬਰ ੧੦੩
3. ਭਾਈ ਸੰਤੋਖ ਸਿੰਘ, *ਗੁਰ ਪ੍ਰਤਾਪ ਸੂਰਜ*, ਪਦਾ ੨੨—੨੩, ਪੰਨਾ ੭੪੭
4. ਕਵੀ ਗੁਲਾਬ ਸਿੰਘ, *ਗੁਰ ਪ੍ਰਣਾਲੀ*, ਇਤਿਹਾਸਕ ਪੱਤਰ, ਪੰਨਾ ੪੩
5. ਸੰਤਰੇਣ ਪ੍ਰੇਮ ਸਿੰਘ, *ਗੁਰਪੁਰ ਪ੍ਰਕਾਸ਼*, ਪੰਨਾ ੨੬੯
6. ਗਿਆਨੀ ਗਿਆਨ ਸਿੰਘ, *ਤਵਾਰੀਖ ਗੁਰੂ ਖ਼ਾਲਸਾ*, ਪੰਨਾ ੧੯੪
7. ਭਾਈ ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੬੦
8. Macauliffe; Maxarthur, *The Sikh Religion* Vol. III Page 1
9. Teja Singh & Ganda Singh, *A Short History of the Sikhs*, Vol. 1, Page. 26.
10. ਪ੍ਰੋ; ਸਾਹਿਬ ਸਿੰਘ, *ਜੀਵਨ ਬ੍ਰਿਤਾਂਤ ਸ੍ਰੀ ਗੁਰੂ ਅਰਜਨ ਦੇਵ ਜੀ*, ਪੰਨਾ ੬
11. ਲਿਖਾਰੀ, ਗੁੰਮਨਾਮ, *ਦਸਾਂ ਸਤਿਗੁਰਾਂ ਦੀ ਪ੍ਰਣਾਲੀ*, ਇਤਿਹਾਸਕ ਪੱਤਰ, ਪੰਨਾ ੮੨
12. ਰਣਧੀਰ ਸਿੰਘ, ਇਤਿਹਾਸਕ ਪੱਤਰ, ਪੰਨਾ ੨੬੧.
13. ਛਿੱਬਰ, ਕੇਸਰ ਸਿੰਘ, *ਬੰਸਾਵਲੀ ਨਾਮਾ*, ਪੰਨਾ ੨੪
14. ਭੱਲਾ : ਸਰੂਪ ਦਾਸ, *ਮਹਿਮਾ ਪ੍ਰਕਾਸ਼*, ਸਾਖੀ ਅੰਕ ੧੨੨
15. ਭਾਈ ਸੰਤੋਖ ਸਿੰਘ : ਪ੍ਰ: ਸੂ: ਪਦਾ ੨੮ ਤੋਂ ੩੭ ਪੰਨਾ ੬੯੮
16. ਛਿੱਬਰ, ਕੇਸਰ ਸਿੰਘ, *ਬੰਸਾਵਲੀ ਨਾਮਾ*, ਪੰਨਾ ੩੦
17. ਪ੍ਰੋ; ਸਾਹਿਬ ਸਿੰਘ, *ਜੀਵਨ ਬ੍ਰਿਤਾਂਤ ਸ੍ਰੀ ਗੁਰੂ ਅਰਜਨ ਦੇਵ ਜੀ*, ਪੰਨਾ ੭
18. ਭਾਈ ਸੰਤੋਖ ਸਿੰਘ, ਗੁਰ ਪ੍ਰਤਾਪ ਸੂਰਜ, ਪਦਾ ੫੩, ਪੰਨਾ ੮੦੭
19. Teja Singh & Ganda Singh, *A Short History of the Sikhs*, Vol. 1, Page. 26.
20. ਰਣਧੀਰ ਸਿੰਘ, ਗੁਰੂ ਅਰਜਨ ਦੇਵ ਅੰਕ, *ਗੁਰੂ ਅਰਜਨ ਦੇਵ ਜੀ ਦਾ ਸੰਖੇਪ ਜੀਵਨ*, ਪੰਜਾਬੀ ਦੁਨੀਆਂ, ਪੰਨਾ ੮, ਜੂਨ-ਜੁਲਾਈ ੧੯੫੩
21. ਪੰਡਿਤ ਗੁਪਾਲ ਕੇਸੋ ਗੁਰੂ ਅਮਰਦਾਸ ਦੇ ਸਮੇਂ ਹੋਇਆ। ਇਸ ਦਾ ਜ਼ਿਕਰ ਬਾਬਾ ਸੁੰਦਰ, ਗੁਰੂ ਅਮਰਦਾਸ ਦੇ ਪੜਪੋਤਰੇ ਨੇ 'ਰਾਮਕਲੀ ਦੀ ਸਦ' ਵਿਚ ਕੀਤਾ ਹੈ। ਰਣਧੀਰ ਸਿੰਘ ਗੋਪਾਲ ਅਤੇ ਕੇਸੋ ਦੋ ਵਿਭਿੰਨ ਵਿਅਕਤੀ ਮੰਨਦਾ ਹੈ। ਟੀਕਾ ਫਰੀਦਕੋਟ ਅਨੁਸਾਰ ਇਹ ਇਕੋ ਵਿਅਕਤੀ ਦਾ ਪੂਰਾ ਨਾਮ ਹੈ।
22. ਪੰਡਿਤ ਬੇਨੀ ਨੂੰ ਆਪਣੀ ਵਿਦਿਆ ਦਾ ਬੜਾ ਹੰਕਾਰ ਸੀ। ਇਸ ਦਾ ਹੰਕਾਰ ਗੁਰੂ ਅਮਰਦਾਸ ਨੇ

ਨਵਿਰਤ ਕੀਤਾ। ਇਸ ਦਾ ਹਵਾਲਾ ਗੁਰੂ ਅਮਰਦਾਸ ਜੀ ਦੇ ਜੀਵਨ-ਇਤਿਹਾਸ ਵਿਚੋਂ ਮਿਲਦਾ ਹੈ।

23. ਛਿੱਬਰ, ਕੇਸਰ ਸਿੰਘ, *ਬੰਸਾਵਲੀ ਨਾਮਾ*, ਪੰਨਾ ੩੮
24. ਕਵੀ ਗੁਲਾਬ ਸਿੰਘ, *ਗੁਰ ਪ੍ਰਣਾਲੀ ਲਿਖਯਤੇ*, ਇਤਿਹਾਸਕ ਪੱਤਰ ੫੩
25. ਗਿਆਨੀ ਗਿਆਨ ਸਿੰਘ, *ਤਵਾਰੀਖ ਗੁਰੂ ਖ਼ਾਲਸਾ*, ਪੰਨਾ ੧੯੪
26. ਛਿੱਬਰ, ਕੇਸਰ ਸਿੰਘ, *ਬੰਸਾਵਲੀ ਨਾਮਾ*, ਪੰਨਾ ੪੦
27. ਕਵੀ ਗੁਲਾਬ ਸਿੰਘ, *ਅਥ ਗੁਰ ਪ੍ਰਨਾਲ ਕਾ ਲਿਖਯਤੇ*, ਇਤਿਹਾਸਕ ਪੱਤਰ ੫੩
28. ਗਿਆਨੀ ਗਿਆਨ ਸਿੰਘ, *ਤਵਾਰੀਖ ਗੁਰੂ ਖਾਲਸਾ*, ਪੰਨਾ ੧੯੪
29. ਭਾਈ ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੬੦
30. ਭਗਤ ਸਿੰਘ, *ਗੁਰਬਿਲਾਸ ਛੇਵੀਂ ਪਾਤਸ਼ਾਹੀ*, ਪੰਨਾ ੧੦
31. ਸੰਤਰੇਣ ਪ੍ਰੇਮ ਸਿੰਘ, *ਗੁਰਪੁਰ ਪ੍ਰਕਾਸ਼*, ਪੰਨਾ ੩੩੦
32. ਸੰਤਰੇਣ ਪ੍ਰੇਮ ਸਿੰਘ, *ਗੁਰਪੁਰ ਪ੍ਰਕਾਸ਼*, ਪੰਨਾ ੩੩੭
33. ਛਿੱਬਰ, ਕੇਸਰ ਸਿੰਘ, *ਬੰਸਾਵਲੀ ਨਾਮਾ*, ਪੰਨਾ ੩੭
34. ਰਣਧੀਰ ਸਿੰਘ, *ਪੰਜਾਬੀ ਦੁਨੀਆਂ*, ਜੂਨ-ਜੁਲਾਈ ੧੯੫੩, ਪੰਨਾ ੧੩
35. ਭਾਈ ਸੰਤੋਖ ਸਿੰਘ, *ਗੁਰ ਪ੍ਰਤਾਪ ਸੂਰਜ*, ਪਦਾ ੫, ਪੰਨਾ ੮੬੫
36. ਭੱਲਾ : ਸਰੂਪ ਦਾਸ, *ਮਹਿਮਾ ਪ੍ਰਕਾਸ਼*, ਸਾਖੀ ਪਾਤਸ਼ਾਹੀ ਪੰਜਵੀਂ ਪੰਨਾ ੧੨੨
37. ਕਾਹੇ ਪੂਤ ਝਗਰਤ ਹਉ ਸੰਗਿ ਬਾਪ ॥ ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥
    ਸਾਰੰਗ ਮਹਲਾ ੪, ਸ੍ਰੀ ਆਦਿ ਗ੍ਰੰਥ ਪੰਨਾ ੨/੧੨੦੦
38. ਛਿੱਬਰ, ਕੇਸਰ ਸਿੰਘ, *ਬੰਸਾਵਲੀ ਨਾਮਾ*, ਪੰਨਾ ੩੮
39. Macauliffe, Maxarthur : *The Sikh Riligion*; Vol. III, Page, 1
40. ਭੱਲਾ : ਸਰੂਪ ਦਾਸ, *ਮਹਿਮਾ ਪ੍ਰਕਾਸ਼*, ਸਾਖੀ ਅੰਕ; ੧੨੨
41. ਭਾਈ ਸੰਤੋਖ ਸਿੰਘ, *ਗੁਰ ਪ੍ਰਤਾਪ ਸੂਰਜ*, ਪਦਾ ੧—੨, ਪੰਨਾ ੮੭੨
42. ਛਿੱਬਰ, ਕੇਸਰ ਸਿੰਘ, *ਬੰਸਾਵਲੀ ਨਾਮਾ*, ਪੰਨਾ ੩੮
43. ਸਤਿਗੁਰ ਭਾਣੇ ਆਪਣੇ ਬਹਿ ਪਰਵਾਰੁ ਸਦਾਇਆ ॥...
    ਰਾਮਦਾਸ ਸੋਢੀ ਤਿਲਕ ਦੀਆਂ ਸਭ ਜਗਤ ਪੈਰੀ ਪਾਇ ਜੀਉ॥
    ਸੁੰਦਰ ਰਾਮਕਲੀ ਕੀ ਸਦ, ਸ੍ਰੀ ਆਦਿ ਗ੍ਰੰਥ, ਪੰਨਾ ੪/੯੨੩
44. ਚਹੁੰ ਪੀੜੀ ਆਦਿ ਜੁਗਾਦਿ ਬਖੀਲੀ ਕਿਨੈ ਨਾ ਪਾਇਓ ਹਰਿ ਸੇਵਕ ਭਾਇ ਨਿਸਤਾਰਾ ॥
    ਸੂਹੀ ਮਹਲਾ ੪, ਸ੍ਰੀ ਆਦਿ ਗ੍ਰੰਥ, ਪੰਨਾ ੪/੭੩੩
45. ਕਾਟੇ ਸੁ ਪਾਪ ਤਿਨ ਨਰਹੁ ਕੇ ਗੁਰੂ ਰਾਮਦਾਸੁ ਜਿਨ ਪਾਇਉ ॥
    ਛਤ੍ਰ ਸਿੰਘਾਸਨੁ ਪ੍ਰਿਥਮੀ ਗੁਰ ਅਰਜਨ ਕਉ ਦੇ ਆਇਅਉ ॥
    ਭਟ ਹਰਬੰਸ, ਸ੍ਰੀ ਆਦਿ ਗ੍ਰੰਥ, ਪੰਨਾ ੨/੧੪੦੯
46. ਇਥੇ ਇਹ ਕਿੰਤੂ ਕੀਤਾ ਜਾ ਸਕਦਾ ਹੈ ਕਿਉਂਕਿ ਸਰੂਪ ਦਾਸ ਭੱਲਾ ਆਪ ਮੋਹਰੀ ਜੀ ਦੀ ਬੰਸ ਵਿਚੋਂ ਹੈ। ਉਹ ਆਪਣੀ ਬੰਸ ਦੇ ਬਜ਼ੁਰਗ ਨੂੰ ਉਚੇਚਾ ਮਾਣ ਦੇਣਾ ਚਾਹੁੰਦਾ ਹੈ ਅਤੇ ਇਸ ਕਰਕੇ ਗੁਰੂ ਰਾਮਦਾਸ ਦੇ ਪਰਲੋਕ ਗਮਨ ਤੋਂ ਬਾਦ ਗੁਰਗੱਦੀ ਦਾ ਫੈਸਲਾ ਬਾਬਾ ਮੋਹਰੀ ਪਾਸੋਂ ਕਰਵਾਕੇ ਗੁਰੂ ਅਰਜਨ ਨੂੰ ਤਿਲਕ ਲਗਵਾਉਂਦਾ ਹੈ।

47. ਭਾਈ ਸੰਤੋਖ ਸਿੰਘ, ਗੁਰ ਪ੍ਰਤਾਪ ਸੂਰਜ, ਪਦਾ ੯, ਪੰਨਾ ੮੫੪
48. ਸੰਤਰੇਣ ਪ੍ਰੇਮ ਸਿੰਘ, ਗੁਰਪੁਰ ਪ੍ਰਕਾਸ਼, ਪੰਨਾ ੩੩੦
49. Walliullah Khan Khan Mohammad, *Sikh Shrines in West Pakistan* : P.-28.
50. ਭਾਈ ਸੰਤੋਖ ਸਿੰਘ, *ਗੁਰ ਪ੍ਰਤਾਪ ਸੂਰਜ*, ਪਦਾ ਅੰਕ ੩੪, ਪੰਨਾ ੮੯੬
51. Macauliffe; Maxarthur, *The Sikh Religion* Vol. III Page 2.
52. ਗਿਆਨੀ ਗਿਆਨ ਸਿੰਘ, *ਤਵਾਰੀਖ ਗੁਰੂ ਖਾਲਸਾ*, ਪੰਨਾ ੧੯੫-੯੬
53. ਭਾਈ ਕਾਹਨ ਸਿੰਘ, ਮਹਾਨ ਕੋਸ਼, ਪੰਨਾ ੫੮
54. Latiff, Mohammad, History of Punjab, Page, 253.
55. ਗੁਰੂ ਅਰਜਨ ਦੇਵ, ਫੁਨਹੇ ਮਹਲਾ ੫, ਆਦਿ ਗ੍ਰੰਥ, ਪੰਨਾ ੧੩੨੬
56. ਛਿੱਬਰ, ਕੇਸਰ ਸਿੰਘ, *ਬੰਸਾਵਲੀ ਨਾਮਾ*, ਪੰਨਾ ੩੬
57. ਭੱਲਾ : ਸਰੂਪ ਦਾਸ, *ਮਹਿਮਾ ਪ੍ਰਕਾਸ਼*, ਸਾਖੀ ਅੰਕ ੧੧੮
58. ਭਾਈ ਸੰਤੋਖ ਸਿੰਘ, *ਗੁਰ ਪ੍ਰਤਾਪ ਸੂਰਜ*, ਪਦਾ ਅੰਕ ੧੧—੧੨, ਪੰਨਾ ੮੪੪੭
59. ਭਾਈ ਸੰਤੋਖ ਸਿੰਘ, *ਗੁਰ ਪ੍ਰਤਾਪ ਸੂਰਜ*, ਪਦਾ ਅੰਕ ੨੬, ਪੰਨਾ ੮੪੧
60. Walliullah Khan Khan Mohammad, *Sikh Shrines in West Pakistan* : P.- 28.
61. Teja Singh & Ganda Singh, *A Short History of the Sikhs*, Vol. 1, Page. 25.
62. ਭਾਈ ਕਾਹਨ ਸਿੰਘ, ਮਹਾਨ ਕੋਸ਼, ਪੰਨਾ ੫੭
63. ਪ੍ਰੋ: ਪ੍ਰਕਾਸ਼ ਸਿੰਘ, ਲੇਖ—ਗੁਰੂ ਰਾਮਦਾਸ ਤੇ ਅੰਮ੍ਰਿਤਸਰ, ਪੰਨਾ ੧੪੯ ਗੁਰੂ ਰਾਮਦਾਸ ਅੰਕ ; ਅਕਤੂਬਰ-ਨਵੰਬਰ ੧੯੬੨, ਪੰਜਾਬੀ ਦੁਨੀਆਂ।
64. ਗਿਆਨੀ ਗਿਆਨ ਸਿੰਘ, *ਤਵਾਰੀਖ ਗੁਰੂ ਖਾਲਸਾ*, ਪੰਨਾ ੨੧੦
65. ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥
ਬਧੋਹੁ ਪੁਰਖਿ ਬਿਧਾਤੈ ਤ ਤੂ ਸੋਹਿਆ ॥
ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ ॥
ਹਰਿਹਾਂ ਨਾਨਕ ਕਸਮਲ ਜਾਹਿ ਨਾਈਐ ਰਾਮਦਾਸ ਸਰ॥
ਫੁਨਹੇ ਮਹਲਾ ੫, ਸ੍ਰੀ ਆਦਿ ਗ੍ਰੰਥ, ਪੰਨਾ ੧੦/੧੩੬੨
66. ਭਾਈ ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੫੭
67. ਅੰਮ੍ਰਿਤਸਰ ਸਤਿਗੁਰ ਸਤਿਵਾਦੀ ਜਿਤ ਨਾਤੇ ਕਊਆ ਹੰਸ ਹੋਹੈ॥
ਗੁਜਰੀ ਮਹਲਾ ੪, ਸ੍ਰੀ ਆਦਿ ਗ੍ਰੰਥ, ਪੰਨਾ ੪੯੩
68. Macauliffe, Maxarthur : *The Sikh Riligion*; Vol. III, Page, 4.
69. Cunnigham, Joseph Davey, *History of Sikhs*; Page 46.
70. ਭੱਲਾ : ਸਰੂਪ ਦਾਸ, *ਮਹਿਮਾ ਪ੍ਰਕਾਸ਼*, ਸਾਖੀ ੧੨੮
71. ਭਾਈ ਸੰਤੋਖ ਸਿੰਘ, *ਗੁਰ ਪ੍ਰਤਾਪ ਸੂਰਜ*, ਪਦਾ ਅੰਕ ੪੩, ਪੰਨਾ ੧੧੦੮
72. ਭਾਈ ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੪੩੩
73. ਭਾਈ ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੪੩੩
74. ਭਾਈ ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੪੩੩

75. ਭਾਈ ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੫੮
76. ਭਾਈ ਕਾਹਨ ਸਿੰਘ, *ਮਹਾਨ ਕੋਸ਼,* ਪੰਨਾ ੨੨੬
77. ਭਾਈ ਸੰਤੋਖ ਸਿੰਘ, *ਗੁਰ ਪ੍ਰਤਾਪ ਸੂਰਜ*, ਪੰਨਾ ੧੮੮੮ ਤੋਂ ੧੮੯੧
78. ਭਾਈ ਸੰਤੋਖ ਸਿੰਘ, *ਗੁਰ ਪ੍ਰਤਾਪ ਸੂਰਜ*, ਪੰਨਾ ੧੯੧੮
79. Walliullah Khan Khan Mohammad, *Sikh Shrines in West Pakistan* : P.-32.
80. ਭਾਈ ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੪੩੩
81. ਭਾਈ ਕਾਹਨ ਸਿੰਘ, *ਮਹਾਨ ਕੋਸ਼,* ਪੰਨਾ ੪੩੩
82. ਭਾਈ ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੩੬੭
83. ਭਾਈ ਕਾਹਨ ਸਿੰਘ, *ਮਹਾਨ ਕੋਸ਼,* ਪੰਨਾ ੮੧੦
84. ਭਾਈ ਕਾਹਨ ਸਿੰਘ, ਮਹਾਨ ਕੋਸ਼, ਪੰਨਾ ੨੨੬
85. ਭਾਈ ਸੰਤੋਖ ਸਿੰਘ, *ਗੁਰ ਪ੍ਰਤਾਪ ਸੂਰਜ*, ਪੰਨਾ ੧੯੧੮
86. Walliullah Khan Khan Mohammad, *Sikh Shrines in West Pakistan* : P.-31
87. ਭਾਈ ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੭੯੦
88. ਭਾਈ ਕਾਹਨ ਸਿੰਘ, *ਮਹਾਨ ਕੋਸ਼,* ਪੰਨਾ ੨੨੬
89. ਭਾਈ ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੨੫੮
90. ਭਾਈ ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੨੨੬
91. ਭਾਈ ਕਾਹਨ ਸਿੰਘ, *ਮਹਾਨ ਕੋਸ਼,* ਪੰਨਾ ੩੧੬
92. ਛਿੱਬਰ, ਕੇਸਰ ਸਿੰਘ, *ਬੰਸਾਵਲੀ ਨਾਮਾ*, ਪੰਨਾ ੪੯
93. ਪ੍ਰੋ; ਸਾਹਿਬ ਸਿੰਘ, *ਜੀਵਨ ਬ੍ਰਿਤਾਂਤ ਸ੍ਰੀ ਗੁਰੂ ਅਰਜਨ ਦੇਵ ਜੀ,* ਪੰਨਾ ੪੪
94. ਪ੍ਰੋ; ਸਾਹਿਬ ਸਿੰਘ, *ਜੀਵਨ ਬ੍ਰਿਤਾਂਤ ਸ੍ਰੀ ਗੁਰੂ ਅਰਜਨ ਦੇਵ ਜੀ*, ਪੰਨਾ ੪੨
95. ਭਾਈ ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੧੬੫
96. ਭਾਈ ਕਾਹਨ ਸਿੰਘ, *ਮਹਾਨ ਕੋਸ਼,* ਪੰਨਾ ੧੬੬
97. ਭੱਲਾ : ਸਰੂਪ ਦਾਸ, *ਮਹਿਮਾ ਪ੍ਰਕਾਸ਼*, ਸਾਖੀ ੧੪੩
98. Beni Prasad, *History of Jahangir*, Page, 42 &44.
(ਖ਼ੂਬੂ ਫ਼ਤਹਿਪੁਰ ਸੀਕਰੀ ਦੇ ਸ਼ੇਖ ਸਲੀਮ ਚਿਸ਼ਤੀ ਦਾ ਪੋਤਰਾ ਸੀ। ਜ਼ਮਾਨਾ ਬੇਗ ਬਾਅਦ ਵਿਚ ਮਹਾਵਤ ਖ਼ਾਂ ਦੇ ਨਾਮ ਨਾਲ ਜਾਣਿਆ ਗਿਆ, ਲਾਲ ਬੇਗ ਨੂੰ ਜਹਾਂਗੀਰ ਨੇ ਜੌਨਪੁਰ ਦਾ ਪ੍ਰਬੰਧ ਕਰਨ ਲਈ ਭੇਜਿਆ।)
99. Tripathi, R. P., *Rise and Fall of Mughal Empire*; Page 340.
100. ਭਗਤ ਸਿੰਘ, *ਗੁਰਬਿਲਾਸ ਪਾਤਸ਼ਾਹੀ ਛੇਵੀਂ,* ਪੰਨਾ ੧੨੯
101. ਭਾਈ ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੮੦੯
102. ਭਾਈ ਸੰਤੋਖ ਸਿੰਘ, *ਗੁਰ ਪ੍ਰਤਾਪ ਸੂਰਜ*, ਪਦਾ ੧੨ ਪੰਨਾ ੧੧੭੯
103. ਭਗਤ ਸਿੰਘ, *ਗੁਰਬਿਲਾਸ ਪਾਤਸ਼ਾਹੀ ਛੇਵੀਂ*, ਪੰਨਾ ੧੩੦
104. ਗਿਆਨੀ ਗਿਆਨ ਸਿੰਘ, *ਤਵਾਰੀਖ ਗੁਰੂ ਖਾਲਸਾ*, ਪੰਨਾ ੨੧੧
105. Cunnigham, Joseph Davey, *History of Sikhs*; Page 47.

106. Benerjee, Indu Bhushan, *Evolution of Khalsa*, Vol. II, Page 1.
107. Narang; Gokal Chand, *Transformation of Sikhism*, Page 76
108. Bhagat , Lachhman Singh, *Sikh Martyres*, Page 38.
109. Sharma, Siri Ram, *The Religious Policy of the Mugal Emperors* : P. 65.
110. Teja Singh & Ganda Singh, *A Short History of the Sikhs*, Vol. 1, Page. 34.
111. Mohsin Fani, Dabistan Mazahib, *Translation Nanak Panthis*,Ganda Singh, Vol. I, Page 14.
112. Rogers, Alexander, *Tuzek-i-Jahangiri*, Page 72.
113. Ishwari Parsad; *History of Muslim Rule*; Page 346
114. Ishwari Parsad; *History of Muslim Rule*; Page 346
115. Sharma, Siri Ram, The Religious Policy of the Mugal Emperors : Page 65 to 66.
116. Cunnigham, Joseph Davey, *History of Sikhs*; Page 50-51.
117. Macauliff; M. A. *The Sikh Religion*, Vol. III Page 1000.
118. Benerjee, Indu Bhushan, *Evolution of Khalsa*, Page 3-4.
119. Benerjee, Indu Bhushan, *Evolution of Khalsa*, Vol. II, Page 1.
120. ਭੱਲਾ : ਸਰੂਪ ਦਾਸ, *ਮਹਿਮਾ ਪ੍ਰਕਾਸ਼*, ਸਾਖੀ ੧੪੩
121. ਭਾਈ ਸੰਤੋਖ ਸਿੰਘ, *ਗੁਰ ਪ੍ਰਤਾਪ ਸੂਰਜ*, ਪੰਨਾ ੧੧੭੨
122. ਗਿਆਨੀ ਗਿਆਨ ਸਿੰਘ, *ਤਵਾਰੀਖ ਗੁਰੂ ਖਾਲਸਾ*, ਪੰਨਾ ੨੧੧
123. ਸੰਤਰੇਣ ਪ੍ਰੇਮ ਸਿੰਘ, *ਗੁਰਪੁਰ ਪ੍ਰਕਾਸ਼*, ਪੰਨਾ ੪੫੦
124. Cunnigham, Joseph Davey, *History of Sikhs*; Page 47.
125. Macauliff; M. A., *The Sikh Religion*, Vol. III Page 85.
126. Mohsin Fani, Dabistan Mazahib, *Translation Nanak Panthis*,Ganda Singh, Vol. I, Page 13.
127. Rogers, Alexander, *Tuzek-i-Jahangiri*, Page 72, Vol. I
128. Sarkar, Jadu Nath, *The Histroy of Aurangzeb*, Vol. III, Page 308.
129. Benerjee, Indu Bhushan, *Evolution of Khalsa*, Vol. II, Page 6.
130. Dr. Tripathi, R. P., *Rise and Fall of Mughal Empire*; Page 357.
131. ਛਿੱਬਰ, ਕੇਸਰ ਸਿੰਘ, *ਬੰਸਾਵਲੀ ਨਾਮਾ*, ਪੰਨਾ ੫੨
132. ਮੁਹੱਸਲਾਂ ਤੋਂ ਭਾਵ ਹੈ ਚੰਦੂ ਲਾਲ ਆਦਿ ਮਹਿਕਮਾ ਮਾਲ ਦੇ ਅਹਿਲਕਾਰ।
(ਰਣਧੀਰ ਸਿੰਘ, ਗੁਰੂ ਅਰਜਨ ਦੇਵ ਅੰਕ)
133. Mohsin Fani, Dabistan Mazahib, *Translation Nanak Panthis*,Ganda Singh, Vol. I, Page 14.
134. ਬਾਅਦ ਅਜ਼ ਜਹੂਰੇ ਬਾਅਜ਼ੇ ਮੁਕੱਦਮਾਤੇ ਨਾ-ਮੁਲਾਯਮਜ਼ਾਤੇ ਆਲੀ ਰਾ ਦਰ ਬਹਰੇ ਰਾਵੀ ਅੰਦਾਖ਼ਤੰਦ।

ਉਮਦਹ-ਤੁ-ਤਵਾਰੀਖ ਦਾ ਪੰਜਾਬੀ ਵਿਚ ਅਨੁਵਾਦ ਨਹੀਂ ਕੀਤਾ ਗਿਆ ਇਸੇ ਕਰਕੇ ਸਾਨੂੰ ਗੌਣ ਸ੍ਰੋਤ ਅਥਵਾ ਪ੍ਰੋ : ਸਾਹਿਬ ਸਿੰਘ ਦਾ ਹਵਾਲਾ ਦੇਣਾ ਪਿਆ ਹੈ)।

(ਪ੍ਰੋ: ਸਾਹਿਬ ਸਿੰਘ, ਗੁਰੂ ਅਰਜਨ ਦੇਵ, ਪੰਨਾ ੨੨)

135. ਭੰਗੂ; ਰਤਨ ਸਿੰਘ, *ਪ੍ਰਾਚੀਨ ਪੰਥ ਪ੍ਰਕਾਸ਼,* ਪੰਨਾ ੫੩੪

136. Cunnigham, Joseph Davey, *History of Sikhs*; Page 48.

ਅਧਿਆਇ ਦੂਜਾ

# ਸ੍ਰੀ ਆਦਿ ਗ੍ਰੰਥ ਦੀ ਸੰਪਾਦਨ ਕਲਾ

ਸੰਪਾਦਨ ਕਲਾ ਆਪਣੇ ਆਪ ਵਿਚ ਇਕ ਸੁਤੰਤਰ ਕਲਾ ਹੈ। ਪੰਚਮ ਗੁਰੂ ਦੇ ਜੀਵਨ-ਇਤਿਹਾਸ ਨੂੰ ਵਾਚਦਿਆਂ ਅਸੀਂ ਇਸ ਨਿਰਣੈ ਉਤੇ ਪੁੱਜੇ ਹਾਂ ਕਿ ਪੰਚਮ ਗੁਰੂ ਹਰ ਇਕ ਕੰਮ ਨੂੰ ਇਕ ਵਿਸ਼ੇਸ਼ ਯੋਜਨਾ ਅਤੇ ਵਿਧੀ ਅਨੁਸਾਰ ਕਰਦੇ ਸਨ। ਇਹ ਵਿਸ਼ੇਸ਼ਤਾ ਇਨ੍ਹਾਂ ਦੇ ਬਾਣੀ-ਸਿਰਜਨ, ਬਾਣੀ-ਸੰਕ਼ਲਨ ਅਤੇ ਇਮਾਰਤ ਉਸਾਰੀ ਵਿਚ ਵੇਖੀ ਜਾ ਸਕਦੀ ਹੈ। ਸੰਪਾਦਨ ਕਲਾ ਕੀ ਹੁੰਦੀ ਹੈ? ਸਾਡੇ ਅਧਿਐਨ ਖੇਤਰ ਤੋਂ ਬਾਹਰ ਹੈ। ਸ੍ਰੀ ਆਦਿ ਗ੍ਰੰਥ ਵਿਚ ਆਪਣਾਈ ਗਈ ਸੰਪਾਦਨ ਵਿਧੀ ਹੀ ਸਾਡੇ ਵਿਵੇਚਨ ਦੀ ਸੀਮਾ ਹੈ। ਸੰਪਾਦਨ ਵਿਧੀ ਦੇ ਵਿਵੇਚਨ ਰਾਹੀਂ ਅਸੀਂ ਪੰਚਮ ਗੁਰੂ ਦੀ ਵਿਦਵਤਾ, ਅਤੇ ਕਾਵਿ-ਕੌਸ਼ਲ ਦੀ ਸ਼ਾਸਤ੍ਰੀਅਤਾ ਰਤਾ ਹੋਰ ਗੰਭੀਰਤਾ ਨਾਲ ਸਮਝਣ ਦਾ ਉਪਰਾਲਾ ਕੀਤਾ ਹੈ। ਗੁਰੂ ਅਰਜਨ ਦੇਵ ਕਾਵਿ-ਕੌਸ਼ਲ ਦੇ ਉਹ ਤੱਥ ਨਿਸਚੈ ਹੀ ਅਨਜਾਣੇ ਰਹਿ ਜਾਂਦੇ ਜੇ ਅਸੀਂ ਸ੍ਰੀ ਆਦਿ ਗ੍ਰੰਥ ਦੀ ਸੰਪਾਦਨ-ਵਿਧੀ ਨੂੰ ਆਪਣੇ ਵਿਵੇਚਨ ਦਾ ਵਿਸ਼ਾ ਨਾ ਬਣਾਉਂਦੇ। ਸ੍ਰੀ ਆਦਿ ਗ੍ਰੰਥ ਦੀ ਸੰਪਾਦਨ-ਕਲਾ ਨੂੰ ਵਿਚਾਰਨ ਤੋਂ ਪਹਿਲਾਂ ਸ੍ਰੀ ਆਦਿ ਗ੍ਰੰਥ ਦੇ ਸੰਕਲਨ-ਕਾਰਨ ਅਤੇ ਬਾਣੀ ਇਕੱਤਰ ਕਰਨ ਦੇ ਸ੍ਰੋਤਾਂ ਨੂੰ ਜਾਣਨਾ ਵੀ ਉਚਿਤ ਹੈ।

ਭਾਈ ਗੁਰਦਾਸ ਨੇ ਆਪਣੀਆਂ ਵਾਰਾਂ ਵਿਚ "ਆਸਾ ਹਥ ਕਿਤਾਬ ਕਛ" ਦਾ ਸੰਕੇਤ ਕਰਕੇ ਇਸ ਤੱਥ ਦੀ ਪੁਸ਼ਟੀ ਕੀਤੀ ਹੈ ਕਿ ਬਾਣੀ-ਸੰਕਲਨ ਦਾ ਵਿਚਾਰ ਗੁਰੂ ਨਾਨਕ ਦੇਵ ਤੋਂ ਹੀ ਆਰੰਭ ਹੋ ਗਿਆ ਸੀ। ਗੁਰੂ ਨਾਨਕ ਦੇਵ ਆਪਣੀ ਯਾਤਰਾ ਸਮੇਂ ਕਈ ਸੰਤਾਂ ਭਗਤਾਂ ਨੂੰ ਮਿਲੇ। ਅਨੁਮਾਨ ਹੈ, ਜਿਨ੍ਹਾਂ ਮਹਾਂਪੁਰਖਾਂ ਦੀ ਬਾਣੀ ਗੁਰੂ ਨਾਨਕ ਦੇਵ ਨੂੰ ਆਪਣੇ ਆਸ਼ੇ ਅਨੁਸਾਰ ਜਾਪੀ ਇਨ੍ਹਾਂ ਨੇ ਇਕੱਤਰ ਕਰ ਲਈ। ਉਹ ਕਿਤਾਬ ਜੋ ਇਹ ਹਰ ਸਮੇਂ ਆਪਣੇ ਪਾਸ ਰੱਖਦੇ ਸੀ, ਉਸ ਵਿਚ ਇਨ੍ਹਾਂ ਦਾ ਆਪਣਾ ਰੱਬੀ-ਕਲਾਮ ਅਤੇ ਸੰਤਾਂ-ਭਗਤਾਂ ਦੀ ਸੰਕਲਿਤ ਬਾਣੀ ਹੀ ਸੀ। ਗੁਰੂ-ਪਰੰਪਰਾ ਅਨੁਸਾਰ ਹਰ ਗੁਰੂ ਨੇ ਗੁਰਗੱਦੀ ਦੇਣ ਸਮੇਂ ਆਪਣੇ ਅਧਿਕਾਰੀ ਗੁਰੂ ਨੂੰ ਆਪਣੀ ਤੇ ਆਪ ਤੋਂ ਪੂਰਬਵਰਤੀ ਗੁਰੂਆਂ ਦੀ ਬਾਣੀ ਵੀ ਵਿਰਾਸਤ ਵਿਚ ਦਿੱਤੀ। ਇਸ ਤਰ੍ਹਾਂ ਬਾਣੀ-ਸੰਕਲਨ ਦਾ ਪ੍ਰਵਾਹ ਵੀ ਬਾਣੀ-ਸਿਰਜਨ ਦੀ ਤਰ੍ਹਾਂ ਪੰਚਮ ਗੁਰੂ ਤੱਕ ਨਿਰੰਤਰ ਚਲਦਾ ਰਿਹਾ।

## ਸ੍ਰੀ ਗੁਰੂ ਗ੍ਰੰਥ ਸੰਕਲਨ ਕਾਰਨ :

੧. ਸਾਡਾ ਮੁੱਢਲਾ ਸ੍ਰੋਤ ਬੰਸਾਵਲੀ ਨਾਮਾ [1], ਮਹਿਮਾ ਪ੍ਰਕਾਸ਼ [2] ਅਤੇ ਗੁਰ ਪ੍ਰਤਾਪ ਸੂਰਜ [3] ਤਿੰਨੇ ਗ੍ਰੰਥ ਇਕ ਮਤ ਹਨ ਕਿ ਸ੍ਰੀ ਆਦਿ ਗ੍ਰੰਥ ਦੇ ਸੰਪਾਦਨ ਦਾ ਮੂਲ ਕਾਰਨ ਘਰੋਗੀ ਫੁੱਟ ਸੀ। ਪ੍ਰਿਥੀ ਚੰਦ ਨੇ ਵੀ ਗੁਰ-ਗੱਦੀ ਪਰਾਪਤ ਕਰਨ ਲਈ ਪੰਚਮ ਗੁਰੂ ਦਾ ਅਸਫਲ

ਵਿਰੋਧ ਕੀਤਾ। ਹਾਰ ਕੇ ਪ੍ਰਿਥੀ ਛੰਦ ਨੇ ਬਾਣੀ ਰਚਣੀ ਆਰੰਭ ਕਰ ਦਿੱਤੀ ਜਿਸ ਦਾ ਗਾਇਨ ਇਸ ਦੇ ਸੰਗੀ ਸਾਥੀ ਆਦਿ ਗੁਰੂਆਂ ਦੀ ਬਾਣੀ ਵਾਂਗੂੰ ਹੀ ਕਰਨ ਲੱਗੇ ਤੇ ਸ਼ਬਦ ਦੇ ਅੰਤ ਵਿਚ ਨਾਨਕ ਪਦ ਦੀ ਵਰਤੋਂ ਵੀ ਹੋਣ ਲਗ ਪਈ। ਇਸ ਤਰ੍ਹਾਂ ਗੁਰੂ-ਬਾਣੀ ਅਤੇ ਪ੍ਰਿਥੀ ਚੰਦ-ਬਾਣੀ ਵਿਚ ਰਲਾ ਪੈ ਜਾਣਾ ਕੁਦਰਤੀ ਸੀ। ਗੁਰੂ-ਪਰਿਵਾਰ ਦਾ ਅੰਗ ਹੋਣ ਕਰਕੇ ਪ੍ਰਿਥੀ ਚੰਦ ਵੀ ਬਹੁਤ ਸਾਰੀ ਗੁਰੂ-ਸ਼ਬਦਾਵਲੀ ਜਾਣਦਾ ਸੀ ਤੇ ਉਸ ਦੀ ਵਰਤੋਂ ਵੀ ਕਰਦਾ ਸੀ। ਇਸ ਲਈ ਆਮ ਸਾਧਾਰਣ ਲੋਕਾਂ ਲਈ ਗੁਰੂ-ਬਾਣੀ ਅਤੇ ਪ੍ਰਿਥੀ ਚੰਦ-ਬਾਣੀ ਦਾ ਵਖਰੇਵਾਂ ਕਰਨਾ ਕਠਿਨ ਹੋ ਜਾਂਦਾ। ਪੰਚਮ ਗੁਰੂ ਨੇ ਆਦਿ ਗੁਰੂਆਂ ਦੀ ਬਾਣੀ ਨੂੰ ਨਿਰੋਲ ਰੱਖਣ ਲਈ ਹੀ ਸ੍ਰੀ ਆਦਿ ਗ੍ਰੰਥ ਦੇ ਸੰਕਲਨ ਲਈ ਸੋਚਿਆ।

੨. ਤਵਾਰੀਖ਼ ਗੁਰੂ ਖ਼ਾਲਸਾ [4] ਅਤੇ ਗੁਰ ਪ੍ਰਕਾਸ਼ [5] ਦੋਵੇਂ ਸਹਿਮਤ ਹਨ ਕਿ ਆਦਿ ਗ੍ਰੰਥ ਦੀ ਸੰਪਾਦਨਾ ਗੁਰੂ-ਸੰਪ੍ਰਦਾਇ ਦੇ ਅਸੂਲਾਂ ਨੂੰ ਸਦਾ-ਸਥਾਪਿਤ ਕਰਨ ਲਈ ਹੀ ਕੀਤੀ ਗਈ। ਸੰਸਾਰ ਦੇ ਸਭ ਧਰਮ ਆਪੋ ਆਪਣੀ ਧਰਮ-ਪੁਸਤਕ ਰੱਖਦੇ ਹਨ। ਜਿਹਾ ਕਿ ਮੂਸਾ ਨੇ ਤੌਰੇਤ, ਹਜ਼ਰਤ ਈਸਾ ਨੇ ਅੰਜੀਲ, ਜਰੁਸਤਮ ਨੇ ਦਸਾਤੀਰ, ਮੁਹੰਮਦ ਨੇ ਕੁਰਾਨ, ਹਿੰਦੂਆਂ ਦੇ ਵੇਦ ਆਦਿ ਧਰਮ ਗ੍ਰੰਥ ਹਨ। ਇਨ੍ਹਾਂ ਦਾ ਅਨੁਸਰਣ ਕਰਦੇ ਹੋਏ ਹੀ ਪੰਜਵੇਂ ਗੁਰੂ ਨੇ ਸ੍ਰੀ ਆਦਿ ਗ੍ਰੰਥ ਦੀ ਸੰਪਾਦਨਾ ਲਈ ਜਤਨ ਆਰੰਭੇ।

੩. ਕਨਿੰਘਮ [6], ਮੈਕਾਲਫ਼ [7], ਲੋਲਿਨ [8] ਤਿੰਨਾਂ ਦਾ ਮਤ ਹੈ ਕਿ ਗੁਰੂ ਅਰਜਨ ਦੇਵ ਨੇ ਸ੍ਰੀ ਆਦਿ ਗ੍ਰੰਥ ਦਾ ਸੰਕਲਨ ਕਰਕੇ ਸਿੱਖਾਂ ਲਈ ਧਾਰਮਿਕ ਅਤੇ ਸਦਾਚਾਰਕ ਰਹੁਰੀਤ ਕਾਇਮ ਕੀਤੀ ਜਿਸ ਨਾਲ ਸਿੱਖ-ਧਰਮ ਦੇ ਅਨੁਯਾਈ ਇਕ ਮੁੱਠ ਹੋ ਗਏ ਤੇ ਸਾਰੇ ਹੀ ਗੁਰੂਆਂ ਦੇ ਦੱਸੇ ਰਾਹ ਉੱਤੇ ਤੁਰਨ ਦਾ ਜਤਨ ਕਰਨ ਲਗੇ। ਗੁਰੂ ਅਰਜਨ ਦੇਵ ਨੇ ਗੁਰੂਆਂ ਤੋਂ ਇਲਾਵਾ ਹੋਰ ਸੰਤਾਂ ਭਗਤਾਂ ਦੀ ਬਾਣੀ ਸ੍ਰੀ ਆਦਿ ਗ੍ਰੰਥ ਵਿਚ ਇਸ ਕਰਕੇ ਸ਼ਾਮਲ ਕੀਤੀ ਕਿ ਉਹ ਸਿੱਖ-ਮਤ ਦਾ ਪਰਚਾਰ ਸਭ ਲੋਕਾਂ ਵਿਚ ਕਰਨਾ ਚਾਹੁੰਦੇ ਸੀ। ਸਗੋਂ ਉਹ ਸ੍ਰੀ ਆਦਿ ਗ੍ਰੰਥ ਵਿਚ ਪ੍ਰਗਟਾਏ ਗਏ ਅੰਤਿਮ-ਤੱਤ ਨੂੰ ਦੂਸਰੀਆਂ ਭਾਸ਼ਾਵਾਂ ਵਿਚ ਪ੍ਰਗਟਾ ਕੇ ਹੋਰ ਵਧੇਰੇ ਪ੍ਰਚਾਰਨਾ ਚਾਹੁੰਦੇ ਸਨ [9]।

੪. ਕੁਝ ਲੇਖਕਾਂ ਨੇ ਆਦਿ ਗ੍ਰੰਥ ਦੇ ਸੰਕਲਨ ਦਾ ਸੰਬੰਧ ਜੀਵਕਾ ਉਪਾਰਜਨਾ ਨਾਲ ਵੀ ਜੋੜਿਆ ਹੈ [10]। ਪਰ ਸਾਡੀ ਜਾਚੇ ਅਜਿਹੇ ਕਾਰਨ ਨੂੰ ਇਸ ਮਹਾਨ ਉੱਦਮ ਦਾ ਮੁਖ ਕਾਰਨ ਨਹੀਂ ਮੰਨਿਆ ਜਾ ਸਕਦਾ।

੫. ਗੁਰੂ ਅਰਜਨ ਦੇਵ ਸੰਤੁਲਿਤ ਜੀਵਨ ਦੀਆਂ ਸਰੀਰਕ ਅਤੇ ਰੁਹਾਨੀ ਲੋੜਾਂ ਵਲੋਂ ਸੁਚੇਤ ਸਨ। ਉਹ ਇਸ ਗਲੋਂ ਅਣਗਹਿਲ ਨਹੀਂ ਸਨ ਕਿ ਮਜ਼ਹਬ ਦੀ ਜੜ੍ਹ ਨੂੰ ਪੱਕਿਆਂ ਉਥੋਂ ਦੀ ਲੋਕ-ਭਾਸ਼ਾ ਵਿਚ ਕੀਤਾ ਪਰਚਾਰ ਹੀ ਕਰ ਸਕਦਾ ਹੈ। ਸ੍ਰੀ ਆਦਿ ਗ੍ਰੰਥ ਤੋਂ ਪਹਿਲਾਂ ਬਹੁਤ ਸਾਰਾ ਧਾਰਮਿਕ ਸਾਹਿਤ ਸੰਸਕ੍ਰਿਤ ਅਤੇ ਇਸਲਾਮੀ ਭਾਸ਼ਾਵਾਂ ਵਿਚ ਵਿਦਮਾਨ ਸੀ। ਇਸ ਸਾਹਿਤ ਤੋਂ ਆਮ ਲੋਕ ਲਾਭ ਨਹੀਂ ਲੈ ਸਕਦੇ ਸੀ। ਸ੍ਰੀ ਆਦਿ ਗ੍ਰੰਥ ਨੂੰ ਗੁਰਮੁਖੀ ਲਿਪੀ ਵਿਚ ਅੰਕਿਤ ਕਰਕੇ ਪੰਚਮ ਗੁਰੂ ਨੇ ਇਕ ਉਸਾਰੂ ਕੰਮ ਕੀਤਾ [11]। ਇਹ ਲਿਪੀ ਸੁਖੈਨ ਸੀ। ਆਮ ਜਨਤਾ ਰੁਹਾਨੀਅਤ ਦੀ ਜਾਣਕਾਰੀ ਆਪਣੀ ਜਨ-ਭਾਸ਼ਾ ਵਿਚ ਹੀ ਕਰ ਸਕਦੀ ਸੀ। ਇਸ ਦਾ ਇਕ ਲਾਭ ਇਹ ਵੀ ਹੋਇਆ ਕਿ ਸਿੱਖਾਂ ਨੂੰ ਗੁਰਮੁਖੀ ਅੱਖਰਾਂ ਵਿਚ ਲਿਖਣ ਦਾ ਅਭਿਆਸ ਹੋ ਗਿਆ। ਸ਼ਰਧਾਲੂ ਸਿੱਖ ਗੁਰਮੁਖੀ ਅੱਖਰਾਂ ਵਿਚ ਪੜ੍ਹਨਾ-

ਲਿਖਣਾ ਸਿਖ ਗਏ ਤੇ ਆਮ ਜਨਤਾ ਨੂੰ ਪੜ੍ਹਨ-ਪੜ੍ਹਾਨ ਦਾ ਇਕ ਨਵਾਂ ਰਾਹ ਲੱਭ ਪਿਆ। ਇਸ ਦੇ ਨਾਲ ਨਾਲ ਪੰਜਾਬੀ ਭਾਸ਼ਾ ਵੀ ਪ੍ਰਫੁਲਿਤ ਹੁੰਦੀ ਗਈ।

੬ ਭਾਸ਼ਾ ਪਖੋਂ ਉਸ ਸਮੇਂ ਦੀਆਂ ਪ੍ਰਚਲਿਤ ਭਾਸ਼ਾਵਾਂ ਦੇ ਅਸਲੀ ਸਰੂਪ ਨੂੰ ਸੁਰਜੀਤ ਰੱਖਣ ਦਾ ਉਦੇਸ਼, ਸਾਹਮਣੇ ਰੱਖਿਆ ਪ੍ਰਤੀਤ ਹੁੰਦਾ ਹੈ। ਸ੍ਰੀ ਆਦਿ ਗ੍ਰੰਥ ਵਿਚ ਛੇ ਭਾਸ਼ਾਵਾਂ ਅਤੇ ਕਈ ਉਪ-ਭਾਸ਼ਾਵਾਂ ਦਾ ਪ੍ਰਯੋਗ ਕੀਤਾ ਗਿਆ ਹੈ[12]। ਪੰਜਾਬ ਵਿਚ ਲਗਪਗ ਪੰਜ ਸਦੀਆਂ (੧੨ ਤੋਂ ੧੭) ਦੇ ਦੌਰਾਨ ਜਿੰਨੀਆਂ ਵੀ ਭਾਸ਼ਾਵਾਂ ਅਤੇ ਉਪਭਾਸ਼ਾਵਾਂ ਬੋਲੀਆਂ ਜਾਂਦੀਆਂ ਰਹੀਆਂ ਹਨ, ਉਨ੍ਹਾਂ ਸਾਰੀਆਂ ਦਾ ਤਤਸਮ ਅਤੇ ਤਦਭਵ ਸਰੂਪ ਸ੍ਰੀ ਆਦਿ ਗ੍ਰੰਥ ਵਿਚ ਵਿਦਮਾਨ ਹੈ।

੭ ਬਾਰ੍ਹਵੀਂ ਤੋਂ ਸਤਾਰ੍ਹਵੀਂ ਸਦੀ ਵਿਚ ਹੋਏ ਭਾਰਤੀ ਸੰਤਾਂ ਭਗਤਾਂ ਦੇ ਨਾਮ ਅਤੇ ਕਲਾਮ ਨੂੰ ਸ੍ਰੀ ਆਦਿ ਗ੍ਰੰਥ ਨੇ ਹਮੇਸ਼ਾਂ ਲਈ ਸੁਰਜੀਤ ਕਰ ਦਿੱਤਾ। ਭਾਰਤੀ ਲੋਕਾਂ ਦਾ ਕਵਿਤਾ ਲਈ ਕਿਤਨਾ ਅਥਾਹ ਪਿਆਰ ਹੈ। ਸ੍ਰੀ ਆਦਿ ਗ੍ਰੰਥ ਦਾ ਸੰਕਲਨ ਇਸ ਤੱਥ ਦਾ ਨਿਗਰ ਪ੍ਰਮਾਣ ਹੈ[13]। ਸ੍ਰੀ ਆਦਿ ਗ੍ਰੰਥ ਵਿਚ ਫ਼ਰੀਦ ਸੂਫ਼ੀ, ਕਬੀਰ ਜੁਲਾਹਾ, ਜੈ ਦੇਵ ਬ੍ਰਾਹਮਣ, ਨਾਮਦੇਵ ਛੀਂਬਾ, ਤ੍ਰਿਲੋਚਨ ਵੈਸ਼, ਸਦਨਾ ਕਸਾਈ, ਰਵਿਦਾਸ ਚਮਾਰ, ਭੀਖਨ ਮੁਸਲਮਾਨ ਆਦਿ ਦੀ ਰਚਨਾ ਬਿਨਾਂ ਕਿਸੇ ਭੇਦ-ਭਾਵ ਦੇ ਅੰਕਿਤ ਕਰ ਲੈਣਾ "**ਏਕ ਪਿਤਾ ਏਕਸ ਕੇ ਹਮ ਬਾਰਕ**" ਅਥਵਾ "**ਸਭੇ ਸਾਝੀਵਾਲ ਸਦਾਇਨ**" ਦੇ ਆਦਰਸ਼ ਨੂੰ ਦ੍ਰਿੜ੍ਹ ਕਰਾਉਣਾ ਹੈ।

੮. ਭਾਰਤੀ ਦਾਰਸ਼ਨਿਕ ਮਤ-ਮਤਾਤਰਾਂ ਦੀ ਆਪਸੀ ਖਿਚੋਤਾਣ ਜਨਤਾ ਨੂੰ ਆਪਸ ਵਿਚ ਮੇਲਣ ਦੀ ਥਾਂ ਨਿਖੇੜਦੀ ਸੀ। ਹਾਲਾਂਕਿ ਉਨ੍ਹਾਂ ਦਾ ਮੂਲ ਆਸ਼ਾ ਇਕੋ ਹੀ ਹੈ। ਸ੍ਰੀ ਆਦਿ-ਗ੍ਰੰਥ ਨੇ ਇਸ ਤੱਥ ਦੀ ਸਾਰਥਕਤਾ ਨੂੰ ਵਧੇਰੇ ਸਪੱਸ਼ਟ ਕੀਤਾ। ਲੋਕਾਂ ਨੂੰ ਇਸ ਭੇਦ ਤੋਂ ਜਾਣੂ ਕਰਾਉਣਾ ਵੀ ਸ੍ਰੀ ਆਦਿ ਗ੍ਰੰਥ ਦੇ ਸੰਕਲਨ-ਕਾਰਨਾਂ ਵਿਚੋਂ ਇਕ ਹੈ।

**ਸਾਰ :**

ਬਾਣੀ ਨੂੰ ਲਿਖਿਤ ਰੂਪ ਵਿਚ ਸੁਰੱਖਿਅਤ ਰੱਖਣ ਦੀ ਪਰੰਪਰਾ ਗੁਰੂ ਨਾਨਕ ਦੇਵ ਵੇਲੇ ਤੋਂ ਤੁਰੀ ਆ ਰਹੀ ਸੀ। ਵਿਕੋਲਿਤ੍ਰੀ ਬਾਣੀ ਨੂੰ ਸੁਰੱਖਿਅਤ ਰੱਖਣ ਲਈ ਇਸ ਸੰਕਲਨ ਨੂੰ ਇਕੋ ਥਾਵੇਂ ਕਰਨਾ ਲਾਜ਼ਮੀ ਸੀ। ਅਜੇਹਾ ਉਚੇਚਾ ਉਦਮ ਤੀਸਰੇ ਗੁਰੂ ਦੇ ਵੇਲੇ ਤੋਂ ਅਰੰਭਿਆ ਗਿਆ। ਗੁਰੂ ਅਮਰਦਾਸ ਦੇ ਸਮੇਂ ਤੋਂ ਹੀ ਇਹ ਸੰਭਾਵਨਾ ਪੈਦਾ ਹੋ ਗਈ ਸੀ ਕਿ ਗੁਰੂ-ਬਾਣੀ ਹੋਰਨਾਂ ਹੱਥਾਂ ਵਿੱਚ ਨਾ ਚਲੀ ਜਾਵੇ। ਇਸ ਤਰ੍ਹਾਂ ਗੁਰੂ-ਘਰ ਦੀ ਇਕਮੁਠਤਾ ਦੇ ਖੰਡਿਤ ਹੋਣ ਦਾ ਵੀ ਅੰਦੇਸ਼ਾ ਸੀ। ਪੰਜਵੇਂ ਗੁਰੂ ਦੇ ਸਮੇਂ ਘਰੋਗੀ ਫੁੱਟ ਪ੍ਰਬਲ ਰੂਪ ਧਾਰਣ ਕਰ ਗਈ। ਗੁਰੂ-ਬਾਣੀ ਵਿਚ ਰਲਾ ਪੈਣਾ ਸੰਭਵ ਸੀ। ਗੁਰੂ-ਬਾਣੀ ਦੇ ਮੂਲ ਰੂਪ ਨੂੰ ਸੁਰੱਖਿਅਤ ਰੱਖਣ ਲਈ ਹੀ ਆਦਿ ਗ੍ਰੰਥ ਦਾ ਸੰਪਾਦਨ ਕੀਤਾ ਗਿਆ। ਘਰੋਗੀ ਫੁੱਟ ਸੰਕਲਨ-ਕਾਰਜ ਨੂੰ ਰਤਾ ਹੋਰ ਤੇਜ਼ ਤੋਰੇ ਨੇਪਰੇ ਚਾੜ੍ਹਨ ਵਿਚ ਸਹਾਇਕ ਸਾਬਤ ਹੋਈ। ਪੰਜਵੇ ਗੁਰੂ ਨੇ ਸ੍ਰੀ ਆਦਿ ਗ੍ਰੰਥ ਦਾ ਸੰਪਾਦਨ ਕਰਕੇ ਇਕ ਨਿਵੇਕਲੀ ਧਾਰਮਿਕ ਸੰਸਥਾ ਸਥਾਪਿਤ ਕੀਤੀ, ਜਿਸ ਨੇ ਸਿੱਖ ਧਰਮ ਨੂੰ ਨਵੇਕਲੀ ਹੋਂਦ ਦਾ ਅਹਿਸਾਸ ਦਿੱਤਾ ਉਥੇ ਭਾਰਤੀ ਸੰਤਾਂ-ਭਗਤਾਂ ਦੀ ਬਾਣੀ-ਸੰਕਲਨ ਨਾਲ ਅਧਿਆਤਮਕ ਸਾਂਝ ਨੂੰ ਦ੍ਰਿੜ੍ਹ ਕਰਵਾਇਆ। ਉਚੇਰੀਆਂ, ਸਾਂਝੀਆਂ, ਮਾਨਵੀ ਕਦਰਾਂ ਦਾ ਅਹਿਸਾਸ ਕਰਾਉਣਾ ਵੀ ਸ੍ਰੀ ਗ੍ਰੰਥ ਆਦਿ ਦੇ ਸੰਪਾਦਨ-ਕਾਰਨ ਮਿਥੇ ਜਾ ਸਕਦੇ ਹਨ।

## ਬਾਣੀ ਇਕੱਤਰ ਕਰਨ ਦੇ ਸ੍ਰੋਤ :

੧. ਗੁਰੂ ਅਰਜਨ ਤੋਂ ਪੂਰਬਵਰਤੀ ਗੁਰੂਆਂ ਦੀ ਬਾਣੀ ਜੋ ਕਿ ਗੁਰੂ ਜਨ ਸਿਰਜਨ ਉਪਰੰਤ ਇਕੱਤਰ ਕਰਦੇ ਰਹੇ, ਹੀ ਬਾਣੀ ਸੰਕਲਨ ਦਾ ਮੂਲ ਸੋਮਾ ਹੈ। ਇਸ ਸ੍ਰੋਤ ਦਾ ਹਵਾਲਾ ਲਗਪਗ ਹਰ ਗੁਰੂ ਇਤਿਹਾਸਕਾਰ ਨੇ ਦਿੱਤਾ ਹੈ। ਇਹ ਸੰਕਲਿਤ ਬਾਣੀ ਪੰਚਮ ਗੁਰੂ ਤੱਕ ਪੁੱਜਦਿਆਂ ਕਿਨ੍ਹਾਂ ਕਿਨ੍ਹਾਂ ਹੱਥਾਂ ਵਿਚੋਂ ਹੋ ਕੇ ਆਈ, ਇਸ ਬਾਰੇ ਤਾਂ ਮਤਭੇਦ ਹੈ, ਪਰ ਇਸ ਗੱਲੋਂ ਕੋਈ ਵੀ ਲਿਖਾਰੀ ਇਨਕਾਰੀ ਨਹੀਂ ਕਿ ਗੁਰੂ ਨਾਨਕ ਦੇਵ ਦੇ ਸਮੇਂ ਹੀ ਬਾਣੀ ਦਾ ਇਕ ਜਗ੍ਹਾ ਉੱਤੇ ਇਕੱਤਰ ਹੋਣਾ ਆਰੰਭ ਹੋ ਗਿਆ ਸੀ।

ਸਰੂਪ ਦਾਸ ਭੱਲਾ ਦੇ ਮਤ ਅਨੁਸਾਰ ਪਹਿਲੇ ਚਾਰ ਗੁਰੂਆਂ ਦੀ ਬਾਣੀ ਦਾ ਸੰਕਲਨ ਬਾਬੇ ਮੋਹਨ ਦੇ ਪੁੱਤਰ ਸੰਸਰਾਮ ਦੇ ਪਾਸ ਸੀ[14]। ਪਰ ਗੁਰੂ-ਇਤਿਹਾਸ ਅਨੁਸਾਰ ਬਾਬਾ ਮੋਹਨ ਗ੍ਰਿਹਸਤੀ ਨਹੀਂ ਸੀ। ਸੰਸਰਾਮ ਬਾਬਾ ਮੋਹਰੀ ਦਾ ਲੜਕਾ ਤੇ ਗੁਰੂ ਅਮਰਦਾਸ ਦਾ ਪੋਤਰਾ ਸੀ। ਭਾਈ ਸੰਤੋਖ ਸਿੰਘ[15] ਅਤੇ ਮੈਕਾਲਿਫ਼[16] ਦੋਵੇਂ ਇਕ ਮਤ ਹਨ ਕਿ ਬਾਬੇ ਦੀਆਂ ਪੋਥੀਆਂ ਗੁਰੂ ਅਮਰਦਾਸ ਦੇ ਵੱਡੇ ਸਪੁੱਤਰ ਬਾਬਾ ਮੋਹਨ ਕੋਲ ਸਨ। ਪੰਚਮ ਗੁਰੂ ਨੇ ਇਹ ਪੋਥੀਆਂ ਬੜੇ ਤਰੱਦਦ ਨਾਲ ਪ੍ਰਾਪਤ ਕੀਤੀਆਂ। ਪਹਿਲੀ ਵਾਰੀ ਭਾਈ ਗੁਰਦਿੱਤਾ ਦੂਜੀ ਵਾਰੀ ਬਾਬਾ ਬੁੱਢਾ ਅਤੇ ਤੀਜੀ ਵਾਰੀ ਪੰਚਮ ਗੁਰੂ ਆਪ ਗੋਇੰਦਵਾਲ ਪਹੁੰਚੇ ਤਾਂ ਜਾ ਕੇ ਇਨ੍ਹਾਂ ਸੰਚੀਆਂ ਨੂੰ ਪ੍ਰਾਪਤ ਕਰ ਸਕੇ।

੨. ਦੂਜਾ ਸ੍ਰੋਤ ਗੁਰੂਆਂ ਦੇ ਸੰਬੰਧੀ ਵਿਅਕਤੀ ਹਨ, ਜੇਹਾ ਕਿ 'ਰਾਮਕਲੀ ਦੀ ਸਦ' ਦਾ ਰਚਣਹਾਰਾ ਬਾਬਾ ਸੁੰਦਰ। ਬਾਬਾ ਸੁੰਦਰ ਗੁਰੂ ਅਮਰਦਾਸ ਦਾ ਪੜੋਤਾ ਹੈ[17]।

੩. ਤੀਜਾ ਸ੍ਰੋਤ ਗੁਰੂ ਘਰ ਦੇ ਸਮਕਾਲੀ ਰਾਗੀ-ਰਬਾਬੀ, ਮਰਦਾਨਾ ਸਿੱਧ ਭਗਤ (ਚਉਬੋਲੇ) ਸੂਰਦਾਸ ਅਤੇ ਭੀਖਨ ਦੀ ਬਾਣੀ ਹੈ। ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :

## ਰਾਗੀ ਰਬਾਬੀ :

(ੳ) ਰਾਇ ਬਲਵੰਡ ਤਥਾ ਸਤਾ ਡੂਮਿ—ਰਾਮਕਲੀ ਦੀ ਵਾਰ

(ਅ) ਭਟ—ਸਵਈਏ

ਭਟ ਗਿਣਤੀ ਵਿਚ ਕਿੰਨੇ ਹਨ ਇਸ ਬਾਰੇ ਮਤਭੇਦ ਹੈ। ਡਾ. ਚਰਨ ਸਿੰਘ[18], ਭਾਈ ਸੰਤੋਖ ਸਿੰਘ[19], ਅਤੇ ਗਿਆਨੀ ਗਿਆਨ ਸਿੰਘ[20] ਦੇ ਮਤ ਅਨੁਸਾਰ ਭਟਾਂ ਦੀ ਗਿਣਤੀ ੧੭ ਹੈ। ਜਿਨ੍ਹਾਂ ਦੇ ਨਾਮ ਹਨ : ਜਾਲਪ, ਬਲ, ਹਰਬੰਸ, ਟਲਯ, ਸਲਯ, ਭਲਯ, ਜਲਯ, ਕਲ, ਜਲ, ਨਲ, ਕਲ੍ਹਸੰਹਾਰ, ਦਾਸ, ਕੀਰਤ, ਗਯੰਦ, ਸਦਰੰਗ ਅਤੇ ਭਿੱਖਾ। ਪਰ ਡਾ. ਤਾਰਨ ਸਿੰਘ[21] ਅਤੇ ਪ੍ਰੋ: ਸਾਹਿਬ ਸਿੰਘ[22] ਦੇ ਮਤ ਅਨੁਸਾਰ ਭਟਾਂ ਦੀ ਗਿਣਤੀ ੧੧ ਹੈ। ਪ੍ਰੋ: ਸਾਹਿਬ ਸਿੰਘ ਨੇ ਵਿਦਵਾਨਾਂ ਦੇ ਆਪਸੀ ਵਿਵਾਦ ਉਪਰ 'ਭਟਾਂ ਦੀ ਗਿਣਤੀ' ਸਿਰਲੇਖ ਹੇਠਾਂ ਸਵਿਸਤਾਰ ਚਰਚਾ ਕੀਤੀ ਹੈ ਤੇ ਸਵੱਈਆਂ ਦੇ ਛੰਦ-ਅੰਕ-ਮਾਤਰਾਂ ਅਨੁਸਾਰ ਇਹ ਗਿਣਤੀ ੧੧ ਸਿੱਧ ਕੀਤੀ ਹੈ। ਜਿਨ੍ਹਾਂ ਦੇ ਨਾਮ ਹਨ : ਕਲ, ਜਲ, ਕੀਰਤ, ਭਿੱਖਾ, ਸਲ੍ਹ, ਭਲ੍ਹ, ਨਲ, ਗਯੰਦ, ਮਥੁਰਾ, ਬਲ ਅਤੇ ਹਰਬੰਸ। ਅਸੀਂ ਪ੍ਰੋ: ਸਾਹਿਬ ਸਿੰਘ ਦਾ ਅਨੁਸਰਣ ਕਰਦੇ ਹੋਏ ਭਟਾਂ ਦੀ ਗਿਣਤੀ ੧੧ ਮੰਨਣੀ ਉਚਿਤ ਸਮਝਦੇ ਹਾਂ।

(ੲ) ਮਰਦਾਨਾ—ਇਕ ਸਲੋਕ (ਬਿਹਾਗੜੇ ਦੀ ਵਾਰ)

ਗੁਰੂ ਨਾਨਕ ਦੇਵ ਨੇ ਬਿਹਾਗੜੇ ਦੀ ਵਾਰ ਵਿਚ ਇਕ ਸਲੋਕ ਮਰਦਾਨਾ ੧ ( ਸ੍ਰੀ ਆਦਿ ਗ੍ਰੰਥ, ੫੫੩) ਲਿਖ ਕੇ ਪੂਰਾ ਕੀਤਾ ਹੈ। ਕਾਹਨ ਸਿੰਘ ਦੇ ਮਤ ਅਨੁਸਾਰ ਇਹ ਸਲੋਕ ਮਰਦਾਨੇ ਦਾ ਨਹੀਂ ਸਗੋਂ ਇਸ ਵਿਚ ਮਰਦਾਨੇ ਨੂੰ ਉਪਦੇਸ਼ ਕੀਤਾ ਗਿਆ ਹੈ। ਸਲੋਕ ਦੇ ਅੰਤ ਵਿਚ ਮਰਦਾਨੇ ਦਾ ਨਾਮ ਨਹੀਂ ਗੁਰੂ ਨਾਨਕ ਦਾ ਹੈ[23]। ਸਾਡੀ ਜਾਚੇ ਇਸ ਸਲੋਕ ਦੇ ਸ਼ਬਦਾਂ ਦੀ ਅਦਲਾ-ਬਦਲੀ ਕਰਕੇ ਗੁਰੂ ਨਾਨਕ ਦੇਵ ਨੇ ਲਿਖਿਆ ਹੈ। ਜੇ ਨਿਰਾ ਮਰਦਾਨੇ ਨੂੰ ਉਪਦੇਸ਼ ਹੀ ਕੀਤਾ ਹੁੰਦਾ ਤਾਂ ਮਰਦਾਨੇ ਦਾ ਨਾਮ ਲਿਖਣ ਦੀ ਲੋੜ ਨਹੀਂ ਸੀ। ਉਂਜ ਤਾਂ ਗੁਰੂ ਨਾਨਕ ਰਚਿਤ ਬਹੁਤ ਸਾਰੇ ਪਦੇ ਉਪਦੇਸ਼ਾਤੁਮਕ ਹਨ। ਨਾਲੇ, ਗੁਰੂ ਨਾਨਕ ਦੀ ਅਨੁਸਾਰਤਾ ਕਰਦੇ ਹੋਏ ਪੰਜਵੇਂ ਗੁਰੂ ਨੇ ਵੀ ਕਬੀਰ ਦੇ ਨਾਮ ਉਪਰ ਭੈਰਉ ਰਾਗ ਵਿਚ ਪਦਾ ਰਚਿਆ ਹੈ। ਇਸ ਪਦੇ ਦਾ ਆਰੰਭ ਕਬੀਰ ਭੈਰਉ ਮਹਲਾ ੫ ਨਾਲ ਹੈ ਤੇ ਅੰਤ ਨਾਨਕ ਪਦ ਨਾਲ। ਇਸ ਤੱਥ ਦੀ ਪ੍ਰੋੜਤਾ ਸ਼ਬਦਾਰਥ ਨੇ ਵੀ ਕੀਤੀ ਹੈ।

(ਸ) ਸਿੱਧ :

ਰਾਮਕਲੀ ਦੀ ਵਾਰ ਮਹਲਾ ੩ ਵਿਚ ਗੁਰੂ ਨਾਨਕ ਰਚਿਤ ਕੁਝ ਸਲੋਕ ਹਨ, ਜਿਨ੍ਹਾਂ ਵਿਚੋਂ ਪੰਜ ਸਲੋਕ ਉਹ ਹਨ ਜੋ ਮ. ੧ ਨਾਲ ਆਰੰਭ ਹੁੰਦੇ ਹਨ ਤੇ ਅੰਤ ਵਿਚ ਜੋਗੀ ਦਾ ਨਾਮ ਹੈ। ਅੰਤ ਵਿਚ ਪ੍ਰਸ਼ਨ ਪੁੱਛਣ ਵਾਲੇ ਜੋਗੀ ਦਾ ਨਾਮ ਹੋਣ ਕਰਕੇ ਕੁਝ ਲੋਕ ਭੁਲੇਖੇ ਵਿਚ ਪੈ ਜਾਂਦੇ ਹਨ ਕਿ ਇਹ ਸਲੋਕ ਪੰਜ ਸਿੱਧਾਂ ਦੇ ਉਚਾਰੇ ਹੋਏ ਹਨ। ਵਾਸਤਵ ਵਿਚ ਇਹ ਸਲੋਕ ਗੁਰੂ ਨਾਨਕ ਰਚਿਤ ਹੀ ਹਨ। ਦੂਜੇ ਮਤ ਅਨੁਸਾਰ ਪ੍ਰਸ਼ਨ ਪੁੱਛਣ ਵਾਲੇ ਜੋਗੀਆਂ ਦੇ ਸ਼ਬਦਾਂ ਵਿਚ ਅਦਲਾ-ਬਦਲੀ ਕਰਕੇ ਅਥਵਾ ਉਨ੍ਹਾਂ ਦੇ ਭਾਵ ਨੂੰ ਗੁਰੂ ਨਾਨਕ ਨੇ ਆਪਣੇ ਸ਼ਬਦਾਂ ਵਿਚ ਪ੍ਰਗਟਾਇਆ ਹੈ :

ਬੋਲੇ ਈਸਰੁ ਸਤਿ ਸਰੂਪੁ ਪਰਮ ਤੰਤ੍ਰ ਮਹਿ ਰੇਖ ਨਾ ਰੂਪੁ ॥
ਬੋਲੈ ਗੋਰਖ ,, ,, ,, ,, ॥
ਬੋਲੈ ਗੋਪੀਚੰਦ ,, ,, ,, ,, ॥
ਬੋਲੈ ਚਰਪਟੁ ,, ,, ,, ,, ॥
ਬੋਲੈ ਭਰਥਰਿ ,, ,, ,, ,, ॥

ਰਾਮਕਲੀ ਦੀ ਵਾਰ ਮਹਲਾ ੩ ਵਿਚ (ਮਹਲਾ ੧ ਦੇ ਸਲੋਕ,
ਸ੍ਰੀ ਆਦਿ ਗ੍ਰੰਥ, ਪੰਨਾ ੯੫੨-੯੫੩)

(ਹ) ਭਗਤ (ਚਉਬੋਲੇ)

ਗੁਰੂ ਅਰਜਨ ਦੇਵ ਨੇ ਚਾਰ ਭਗਤਾਂ : ਸੰਮਨ, ਮੂਸਨ, ਪਤੰਗ ਅਤੇ ਜਮਾਲ ਨਾਲ ਹੋਏ ਸੰਵਾਦ ਦਾ ਅਨੁਵਾਦ ਆਪਣੇ ਸ਼ਬਦਾਂ ਵਿਚ ਕੀਤਾ ਹੈ[24]। ਇਥੇ ਵੀ ਇਹ ਭੁਲੇਖਾ ਪੈ ਜਾਂਦਾ ਹੈ ਕਿ ਸ਼ਾਇਦ ਇਹ ਬਾਣੀ ਇਨ੍ਹਾਂ ਭਗਤਾਂ ਦੀ ਉਚਾਤਰਣ ਕੀਤੀ ਹੋਈ ਹੈ। ਕਿਉਂਕਿ ਇਸ ਬਾਣੀ ਵਿਚ ਭਗਤਾਂ ਦਾ

ਨਾਮ ਆਉਂਦਾ ਹੈ। ਪਰ ਧਿਆਨ ਰਹੇ ਭਗਤਾਂ ਦੇ ਨਾਮ ਸੰਬੋਧਨ ਕਰਕੇ ਵਰਤੇ ਗਏ ਹਨ :

"ਸੰਮਨ ਜਉ ਇਸ ਪ੍ਰੇਮ ਕੀ ਦਮਾਂਕ੍ਹੁ ਹੋਤੀ ਸਾਟ ॥"

ਬਾਣੀ ਦਾ ਸਿਰਲੇਖ ਚਉਬੋਲੇ ਮਹਲਾ ੫ ਵੀ ਸਪਸ਼ਟ ਕਰਦਾ ਹੈ ਕਿ ਜੋ ਵੀ ਚਾਰੇ ਭਗਤ ਬੋਲੇ ਉਨ੍ਹਾਂ ਦਾ ਅਨੁਵਾਦ ਗੁਰੂ ਅਰਜਨ ਦੇਵ ਨੇ ਆਪਣੇ ਸ਼ਬਦਾਂ ਵਿਚ ਕੀਤਾ।

(ਕ) ਸੂਰਦਾਸ (੧੫੨੯—?)

ਇਹ ਗੁਰੂ ਅਰਜਨ ਦੇਵ ਦਾ ਸਮਕਾਲੀ ਹੈ ਤੇ ਇਸ ਦੀ ਇਕ ਪੰਕਤੀ "ਛਾਡਿ ਮਨ ਹਰ ਬਿਮੁਖਨ ਕੋ ਸੰਗਿ" ਸ੍ਰੀ ਆਦਿ ਗ੍ਰੰਥ ਵਿਚ ਅੰਕਿਤ[25] ਹੈ।

(ਖ) ਭੀਖਨ—(ਜਨਮ ?—੧੫੭੪)

ਇਹ ਵੀ ਪੰਚਮ ਗੁਰੂ ਦਾ ਸਮਕਾਲੀ ਹੈ। ਇਸ ਦੇ ਦੋ ਸ਼ਬਦ ਸ੍ਰੀ ਆਦਿ ਗ੍ਰੰਥ ਵਿਚ ਦਰਜ ਹਨ[26]।

੪. ਸ੍ਰੀ ਆਦਿ ਗ੍ਰੰਥ ਦੀ ਬਾਣੀ ਸੰਕਲਨ ਦਾ ਚੌਥਾ ਸ੍ਰੋਤ ਉਨ੍ਹਾਂ ਪੂਰਬੀ-ਕਾਲੀ ਸੰਤਾਂ-ਭਗਤਾਂ ਦੀ ਬਾਣੀ ਹੈ ਜੋ ਭਾਰਤ ਦੇ ਵਿਭਿੰਨ ਪ੍ਰਾਂਤਾਂ ਨਾਲ ਸੰਬੰਧਿਤ ਹਨ। ਇਹ ਹਨ : ਫ਼ਰੀਦ, ਕਬੀਰ, ਨਾਮਦੇਵ, ਰਵਿਦਾਸ, ਰਾਮਾਨੰਦ, ਜੈਦੇਵ, ਤ੍ਰਿਲੋਚਨ, ਧੰਨਾ, ਸੈਣ, ਪੀਪਾ, ਭੀਖਨ, ਸਦਨਾ, ਪਰਮਾਨੰਦ, ਸੂਰਦਾਸ ਅਤੇ ਬੇਣੀ।

ਹੁਣ ਪ੍ਰਸ਼ਨ ਪੈਦਾ ਹੁੰਦਾ ਹੈ ਇਨ੍ਹਾਂ ਭਗਤਾਂ ਦੀ ਬਾਣੀ ਪੰਚਮ ਗੁਰੂ ਪਾਸ ਕਿਵੇਂ ਪੁੱਜੀ?

ਲੋਕ-ਪਰੰਪਰਾ ਅਨੁਸਾਰ ਤਾਂ ਗੁਰੂ ਅਰਜਨ ਦੇਵ ਨੇ ਆਪਣੇ ਆਤਮਕ ਬਲ ਨਾਲ ਸੰਤਾਂ-ਭਗਤਾਂ ਦੀਆਂ ਰੂਹਾਂ ਨੂੰ ਬੈਕੁੰਠ ਤੋਂ ਬੁਲਾ ਕੇ ਉਨ੍ਹਾਂ ਨੂੰ ਆਪੋ ਆਪਣੀ ਬਾਣੀ ਲਿਖਵਾਉਣ ਲਈ ਕਿਹਾ। ਪਰ ਗੁਰੂ-ਇਤਿਹਾਸ ਸਾਖੀ ਹੈ ਕਿ ਗੁਰੂ ਨਾਨਕ ਦੇਵ ਨੇ ਲਗਪਗ ਸਾਰੇ ਭਾਰਤ ਦਾ ਦੌਰਾ ਕੀਤਾ ਸੀ। ਹੋ ਸਕਦਾ ਹੈ ਇਸ ਦੌਰੇ ਦੌਰਾਨ ਉਨ੍ਹਾਂ ਨੂੰ ਕਈ ਮਹਾਂਪੁਰਖਾਂ ਦੀ ਬਾਣੀ ਪ੍ਰਾਪਤ ਹੋਈ ਹੋਵੇ। ਇਹ ਇਕੱਤ੍ਰਿਤ ਬਾਣੀ ਨਿਰਸੰਦੇਹ ਕ੍ਰਮਵਾਰ ਗੁਰੂ-ਗੱਦੀ ਨਸ਼ੀਨਾਂ ਨੂੰ ਮਿਲਦੀ ਰਹੀ। ਇਹ ਸਿਲਸਿਲਾ ਤੀਸਰੇ ਗੁਰੂ ਤਕ ਚਲਦਾ ਰਿਹਾ। ਇਸ ਤੱਥ ਦੀ ਪ੍ਰੋੜਤਾ ਪ੍ਰਿੰਸੀਪਲ ਤੇਜਾ ਸਿੰਘ ਨੇ ਆਪਣੇ ਇਕ ਲੇਖ ਵਿਚ ਵੀ ਕੀਤੀ ਹੈ। ਇਸ ਲੇਖ ਦੀਆਂ ਕੁਝ ਟੂਕਾਂ ਦੇਣੀਆਂ ਉਚਿਤ ਹਨ :

| ਗੁਰੂ ਨਾਨਕ | ਭਗਤ |
|---|---|
| ਮਨ ਜੀਤੈ ਜਗ ਜੀਤ—ਜਪੁ/ਮਹਲਾ ੧ | ਮਨ ਜੀਤੈ ਜਗ ਜੀਤਿਆ—ਮਾਰੂ ਕਬੀਰ |
| ਜੋ ਬ੍ਰਹਿਮੰਡੇ ਸੋਈ ਪਿੰਡੇ—ਮਾਰੂ ਮਹਲਾ ੧ | ਜੋ ਬ੍ਰਹਮੰਡੇ ਸੋਈ ਪਿੰਡ—ਧਨਾਸਰੀ : ਪੀਪਾ |
| ਜਪੁ ਤਪ ਕਾ ਬੰਧੁ ਬੇੜਲਾ ਜਿਤੁ ਲਘਹਿ ਵਹੇਲਾ —ਸੂਹੀ ਮਹਲਾ ੧ | ਬੇੜਾ ਬੰਧ ਨ ਸਕਿਓ ਬੰਧਨ ਕੀ ਵੇਲਾ ਸੂਹੀ ਫਰੀਦ |

ਉਪਰੋਕਤ ਟੂਕਾਂ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਕਬੀਰ ਅਤੇ ਪੀਪਾ ਭਗਤ ਦੀ ਬਾਣੀ ਵਿਚ ਕੁਝ ਤੁਕਾਂਗ ਗੁਰੂ ਨਾਨਕ ਦੇਵ ਦੀ ਬਾਣੀ ਨਾਲ ਜੇ ਹੂਬਹੂ ਨਹੀਂ ਤਾਂ ਜ਼ਿਆਦਾਤਰ ਮਿਲਦੇ ਹਨ। 'ਜਪੁ ਤਪੁ ਦਾ ਬੰਧ ਬੇੜਲਾ'—

ਫ਼ਰੀਦ ਦੇ ਸ਼ਬਦ ਦਾ ਨਿਖੜਵਾਂ ਉੱਤਰ ਹੈ। ਸਪੱਸ਼ਟ ਹੈ ਗੁਰੂ ਨਾਨਕ ਪਾਸ ਕੁਝ ਕੁ

ਭਗਤਾਂ ਦੀ ਇਕੱਤ੍ਰਿਤ ਬਾਣੀ ਸੀ। ਇਸ ਤੋਂ ਛੁੱਟ ਗੁਰੂ ਨਾਨਕ ਅਤੇ ਹੋਰ ਪ੍ਰਵਰਤੀ ਗੁਰੂਆਂ ਦੀ ਬਾਣੀ ਵਿਚ ਵੀ ਤਾਂ ਕਈ ਥਾਈਂ ਸਾਂਝ ਹੈ ਜਿਹਾ ਕਿ :—

| ਗੁਰੂ ਨਾਨਕ ਦੇਵ | ਗੁਰੂ ਅੰਗਦ ਦੇਵ |
|---|---|
| ਨਾਨਕ ਹੁਕਮ ਨ ਚਲਈ ਨਾਲ ਖਸਮ ਚਲੈ ਅਰਦਾਸ | ਸਾਹਿਬ ਸੇਤੀ ਹੁਕਮ ਨ ਚਲੈ ਕਹੀ ਬਣੈ ਅਰਦਾਸਿ |
| ਆਸਾ ਦੀ ਵਾਰ/ਗੁਰੂ ਨਾਨਕ ਦੇਵ | ਆਸਾ ਦੀ ਵਾਰ/ਗੁਰੂ ਅੰਗਦ ਦੇਵ |

ਗੁਰੂ ਨਾਨਕ ਦੇਵ ਅਤੇ ਗੁਰੂ ਅਮਰਦਾਸ :

ਗੁਰੂ ਅਮਰਦਾਸ ਨੇ ਲਗਪਗ ਉਨ੍ਹਾਂ ਰਾਗਾਂ ਵਿਚ ਬਾਣੀ-ਉਚਾਰਣ ਕੀਤੀ ਹੈ, ਜਿਨ੍ਹਾਂ ਵਿਚ ਗੁਰੂ ਨਾਨਕ ਦੇਵ ਨੇ (੧੯ ਰਾਗਾਂ ਵਿਚੋਂ ੧੭ ਰਾਗਾਂ ਵਿਚ) ਦੋਹਾਂ ਨੇ ਇਕੋ ਰਾਗ ਵਿਚ ਇਕੋ ਸਿਰਲੇਖ ਹੇਠ ਪਟੀ ਲਿਖੀ ਹੈ (ਰਾਗ ਆਸਾ)। ਦੋਹਾਂ ਨੇ ਅਲਾਹੁਣੀ ਸਿਰਲੇਖ ਹੇਠ ਬਾਣੀ ਉਚਾਰੀ ਹੈ (ਵਡਹੰਸ ਰਾਗ)। ਦੋਹਾਂ ਨੇ ਇਕੋ ਰਾਗ ਵਿਚ ਇਕੋ ਭਾਵ ਦੇ ਸੋਲਹੇ ਰਚੇ ਹਨ (ਮਾਰੂ)। ਗੁਰੂ ਨਾਨਕ ਦੀ ਤੁਕ :

"ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰ ॥" ਦਾ ਉੱਤਰ ਗੁਰੂ ਅਮਰਦਾਸ ਨੇ "ਲਾਹੌਰ ਸਹਰੁ ਅੰਮ੍ਰਿਤਸਰ ਸਿਫ਼ਤੀ ਦਾ ਘਰ ॥" ਕਹਿਕੇ ਦਿੱਤਾ ਹੈ। ਇਹ ਦੋਵੇਂ ਤੁਕਾਂ ਸਲੋਕ ਵਾਰਾਂ ਤੇ ਵਧੀਕ ਹੇਠ ਅੰਕਿਤ ਹਨ।

ਉਪਰ ਅੰਕਿਤ ਤੱਥ ਇਹ ਨਿਸਚਿਤ ਕਰਦੇ ਹਨ ਕਿ ਸੰਤਾਂ-ਭਗਤਾਂ ਦੀ ਬਾਣੀ ਅਤੇ ਗੁਰੂਆਂ ਦੀ ਬਾਣੀ ਕ੍ਰਮਵਾਰ ਗੁਰੂ ਸਾਹਿਬਾਨ ਪਾਸ ਪਹੁੰਚਦੀ ਰਹੀ ਹੈ। ਜਦੋਂ ਇਹ ਬਾਣੀ ਗੁਰੂ ਅਮਰਦਾਸ ਤਕ ਪੁੱਜੀ ਤਾਂ ਇਨ੍ਹਾਂ ਨੇ ਆਪਣੇ ਪੋਤਰੇ ਸੰਸਰਾਮ ਨੂੰ ਇਕ ਥਾਂ ਇਕੱਤਰ ਕਰਨ ਲਈ ਕਿਹਾ। ਸੰਸਰਾਮ ਨੇ ਇਹ ਬਾਣੀ ਦੋ ਸੰਚੀਆਂ ਵਿਚ ਇਕੱਤਰ ਕੀਤੀ। ਇਨ੍ਹਾਂ ਨੂੰ ਗੋਇੰਦਵਾਲ ਵਾਲੀਆਂ ਸੰਚੀਆਂ ਵੀ ਕਹਿੰਦੇ ਹਨ। ਪ੍ਰਿੰਸੀਪਲ ਤੇਜਾ ਸਿੰਘ ਨੇ ਇਨ੍ਹਾਂ ਪੋਥੀਆਂ ਦੀ ਜਾਣਕਾਰੀ ਦੇਂਦਿਆਂ ਹੋਇਆਂ ਨਿਮਨ ਅੰਕਿਤ ਵੇਰਵਾ ਦਿੱਤਾ ਹੈ :—

(ੳ) ਇਹ ਸੰਚੀਆਂ ਗਿਣਤੀ ਵਿਚ ਦੋ ਹਨ। ਪਹਿਲੀ ਪੋਥੀ ਦੇ ਪੱਤਰੇ ੩੦੦ ਅਤੇ ਦੂਜੀ ਦੇ ੨੨੪ ਹਨ ਪ੍ਰਤੇਕ ਪੰਨੇ ਉਪਰ ੧੩ ਪਾਲਾਂ ਹਨ ਤੇ ਹਰ ਪਾਲ ਵਿਚ ਮੋਟੇ ਮੋਟੇ ੧੩ ਅੱਖਰ ਹਨ। ਇਹ ਅੱਖਰ ਗੁਰਮੁਖੀ ਦੇ ਹਨ, ਜਿਨ੍ਹਾਂ ਦੀ ਸ਼ਕਲ ਟਾਕਰੇ ਅਤੇ ਸ਼ਾਰਦਾ ਲਿਪੀ ਨਾਲ ਮਿਲਦੀ ਜੁਲਦੀ ਹੈ। ਲਗਾਂ ਮਾਤਰਾਂ ਘੱਟ ਹੀ ਵਰਤੀਆਂ ਹਨ। ਦੂਜੀ ਪੋਥੀ ਦੇ ਪੰਨਾ ਅੰਕ ੨੧੬ ਦੇ ਹਾਸ਼ੀਏ ਉਪਰ ਇਕ ਨੋਟ ਦਿੱਤਾ ਹੋਇਆ ਹੈ ਕਿ ਗੁਰਮੁਖੀ ਅੱਖਰ ਗੁਰੂ ਅੰਗਦ ਦੇਵ ਨੇ ਬਣਾਏ । ਪਰ ਇਹ ਨੋਟ ਸੰਸਰਾਮ ਦੀ ਲਿਖਿਤ ਨਹੀਂ।

(ਅ) ਪਹਿਲੀ ਪੋਥੀ ਵਿਚ ੧੦ ਰਾਗਾਂ ਦੀ ਬਾਣੀ ਹੈ। ਇਹ ਰਾਗ ਹਨ : ਸੂਹੀ, ਪ੍ਰਭਾਤੀ, ਧਨਾਸਰੀ, ਬਸੰਤ, ਤਿਲੰਗ, ਗੂਜਰੀ, ਭੈਰਉ, ਆਸਾ (ਕੇਵਲ ਵਾਰ ਆਸਾ ਦੇ ਪਹਿਲੇ ਦੋ ਸਲੋਕ ਇਕ ਗੁਰੂ ਨਾਨਕ ਅਤੇ ਇਕ ਗੁਰੂ ਅੰਗਦ ਦੇਵ ਦਾ) ਮਾਰੂ ਅਤੇ ਕੇਦਾਰਾ।

ਦੂਜੀ ਪੋਥੀ ਵਿਚ ੪ ਰਾਗਾਂ ਦੀ ਬਾਣੀ ਹੈ। ਇਹ ਰਾਗ ਹਨ : ਰਾਮਕਲੀ, ਸੋਰਠ, ਮਲਾਰ ਅਤੇ ਸਾਰੰਗ।

(ੲ) ਇਨ੍ਹਾਂ ਪੋਥੀਆਂ ਵਿਚ ਇਨ੍ਹਾਂ ਬਾਣੀਕਾਰਾਂ ਦੀ ਬਾਣੀ ਦਰਜ ਹੈ : ਗੁਰੂ ਨਾਨਕ ਦੇਵ,

ਗੁਰੂ ਅੰਗਦ ਦੇਵ, ਗੁਰੂ ਅਮਰਦਾਸ, ਕਬੀਰ, ਨਾਮਦੇਵ, ਤ੍ਰਿਲੋਚਨ, ਸੈਣ, ਰਵਿਦਾਸ ਅਤੇ ਜੈਦੇਵ।

ਹੁਣ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਇਨ੍ਹਾਂ ਦੋਹਾਂ ਸੰਚੀਆਂ ਵਿਚ ਅੰਕਿਤ ਬਾਣੀ ਦਾ ਆਕਾਰ ਮੌਜੂਦਾ ਸ੍ਰੀ ਆਦਿ ਗ੍ਰੰਥ ਦੇ ਮੁਕਾਬਲੇ ਵਿਚ ਕਿਤੇ ਘਟ ਹੈ। ਜੇ ਇਹ ਵੀ ਮੰਨ ਲਈਏ ਕਿ ਪੰਚਮ ਗੁਰੂ ਦੀ ਆਪਣੀ ਵੱਡ-ਆਕਾਰੀ ਬਾਣੀ ਵੀ ਤਾਂ ਸ੍ਰੀ ਆਦਿ ਗ੍ਰੰਥ ਵਿਚ ਅੰਕਿਤ ਹੈ ਪਰ ਫਿਰ ਵੀ ਬਾਕੀ ਰਹਿੰਦੀ ਗੁਰੂ-ਬਾਣੀ ਅਤੇ ਸੰਤਾਂ-ਭਗਤਾਂ ਦੀ ਬਾਣੀ ਨੂੰ ਪ੍ਰਾਪਤ ਕਰਨ ਦਾ ਕੀ ਸਾਧਨ ਸੀ ?

(ੳ) ਗੁਰੂ ਅਰਜਨ ਦੇਵ ਨੇ ਸ੍ਰੀ ਆਦਿ ਗ੍ਰੰਥ ਦੀ ਲਿਖਾਈ ਆਰੰਭ ਕਰਨ ਤੋਂ ਪਹਿਲਾਂ ਸਭ ਸਿੱਖਾਂ ਦੇ ਨਾਮ ਹੁਕਮਨਾਮੇ ਭੇਜੇ ਕਿ ਜੋ ਵੀ ਗੁਰੂ ਸ਼ਬਦ ਜਾਂ ਬਾਣੀ ਕਿਸੇ ਸਿੱਖ ਪਾਸ ਲਿਖਤੀ ਰੂਪ ਵਿਚ ਹੋਵੇ ਪੰਜਵੇਂ ਗੁਰੂ ਕੋਲ ਪਹੁੰਚਾਈ ਜਾਵੇ। ਇਸ ਤਰ੍ਹਾਂ ਹੋ ਸਕਦਾ ਹੈ ਕਿ, ਕੁਝ ਬਾਣੀ ਇਕੱਤਰ ਹੋ ਗਈ ਹੋਵੇ।

(ਅ) ਗੁਰੂ ਅਰਜਨ ਦੇਵ ਨੇ ਆਪ ਵੀ ਪੰਜਾਬ ਦਾ ਕਾਫ਼ੀ ਹਿੱਸਾ ਗਾਹਿਆ ਹੋਇਆ ਸੀ। ਹੋ ਸਕਦਾ ਹੈ, ਜਦੋਂ ਪਰਚਾਰ ਕਰਨ ਬਾਹਰ ਜਾਂਦੇ ਸਨ ਤਾਂ ਇਨ੍ਹਾਂ ਨੂੰ ਕੁਝ ਭਗਤ-ਬਾਣੀ ਪ੍ਰਾਪਤ ਹੋਈ ਹੋਵੇ ਜੋ ਇਨ੍ਹਾਂ ਨੇ ਸੰਭਾਲ ਲਈ ਹੋਵੇ।

(ੲ) ਇਹ ਵੀ ਹੋ ਸਕਦਾ ਹੈ ਕਿ ਜੋ ਵੀ ਕੋਈ ਸੰਤ-ਭਗਤ ਇਨ੍ਹਾਂ ਪਾਸ ਆਉਂਦਾ ਹੋਵੇ, ਉਸ ਨੂੰ ਜਿੰਨੀ ਕੁ ਬਾਣੀ ਕੰਠ ਹੁੰਦੀ ਹੋਵੇ ਪੰਚਮ ਗੁਰੂ ਉਸ ਪਾਸੋਂ ਲਿਖ ਜਾਂ ਲਿਖਵਾ ਲੈਂਦੇ ਹੋਣ। ਬਾਅਦ ਵਿਚ ਆਪ ਸੰਪਾਦਕੀ ਅਧਿਕਾਰ ਅਨੁਸਾਰ ਛਾਂਟੀ ਕਰ ਲੈਂਦੇ ਹੋਣ ਕਿ ਇਹ ਰਚਨਾ ਕਿਸ ਬਾਣੀਕਾਰ ਦੀ ਹੋ ਸਕਦੀ ਹੈ ਅਥਵਾ ਗੁਰਮਤਿ ਵਿਚਾਰਧਾਰਾ ਨਾਲ ਮੇਲ ਖਾਂਦੀ ਹੈ ਜਾਂ ਨਹੀਂ।

(ਸ) ਇਕ ਅਨੁਮਾਨ ਇਹ ਵੀ ਹੋ ਸਕਦਾ ਹੈ, ਬਾਣੀ ਇਕੱਤਰ ਕਰਨ ਵਿਚ ਮਸੰਦਾਂ ਦੀ ਸਹਾਇਤਾ ਲਈ ਗਈ ਹੋਵੇ। ਜਾਂ ਉਚੇਚੇ ਬੰਦੇ ਭੇਜ ਕੇ ਹਰ ਪ੍ਰਾਂਤ ਵਿਚੋਂ ਜਿੰਨੀ ਕੁ ਬਾਣੀ ਪ੍ਰਾਪਤ ਹੋ ਸਕੀ ਹੋਵੇ, ਕਰ ਲਈ ਗਈ ਹੋਵੇ।

(ਹ) ਇਤਨਾ ਤਾਂ ਨਿਸਚਿਤ ਹੀ ਹੈ ਕਿ ਗੁਰੂ ਨਾਨਕ ਦੇਵ ਨੇ ਕੁਝ ਸੰਤ-ਬਾਣੀ ਇਕੱਤਰ ਕੀਤੀ ਸੀ। ਹੋ ਸਕਦਾ ਹੈ ਬਾਕੀ ਗੁਰੂਆਂ ਨੇ ਵੀ ਇਸ ਪਰਿਪਾਟੀ ਦੀ ਅਨੁਸਾਰਤਾ ਕਰਦੇ ਹੋਏ ਬਾਣੀ-ਸੰਕਲਨ ਵਲ ਧਿਆਨ ਦਿੱਤਾ ਹੋਵੇ। ਸੰਪਾਦਨ-ਸਮੇਂ ਤਕ ਜਿੰਨੀ ਕੁ ਬਾਣੀ ਪੰਚਮ ਗੁਰੂ ਨੂੰ ਪਰਾਪਤ ਹੋਈ ਹੋਵੇ ਇਨ੍ਹਾਂ ਨੇ ਉਹ ਵੀ ਸੰਗ੍ਰਹਿ ਕਰ ਲਈ ਹੋਵੇ।

ਅੰਤ ਵਿਚ ਇਹ ਕਹਿਣਾ ਉਚਿਤ ਹੈ ਕਿ ਬਾਣੀ-ਇਕੱਤਰ ਕਰਨ ਦੀ ਵਿਉਂਤ ਬਾਰੇ ਅਨੁਮਾਨ ਹੀ ਲਗਾਏ ਜਾ ਸਕਦੇ ਹਨ। ਕਿਸੇ ਨਿਸਚਿਤ ਪ੍ਰਮਾਣ ਦੇ ਆਧਾਰ ਉੱਤੇ ਨਿਰਣੈ ਨਹੀਂ ਕੀਤਾ ਜਾ ਸਕਦਾ।

## ਸ੍ਰੀ ਆਦਿ ਗ੍ਰੰਥ ਦੀ ਸੰਪਾਦਕੀ ਵਿਉਂਤ

ਸ੍ਰੀ ਆਦਿ ਗ੍ਰੰਥ ਦੀ ਕਾਇਆ ਨਿਰਸੰਦੇਹ ਵਿਸ਼ਾਲ ਹੈ ਤੇ ਇਸ ਦੀ ਸੰਪਾਦਕੀ ਵਿਉਂਤ ਅਸਚਰਕ ਜਨਕ। ਇਸ ਨੂੰ ਕਿਸੇ ਜੁਗਤੀ ਨਾਲ ਹੀ ਸਮਝਿਆ ਜਾ ਸਕਦਾ ਹੈ। ਅਸੀਂ ਸੰਪਾਦਕੀ ਵਿਉਂਤ ਨੂੰ ਨਿਮਨ ਅੰਕਿਤ ਕ੍ਰਮ ਅਨੁਸਾਰ ਵਾਚਿਆ ਹੈ :—

੧. ਸ੍ਰੀ ਆਦਿ ਗ੍ਰੰਥ ਦੇ ਬਾਣੀਕਾਰ ਅਤੇ ਬਾਣੀ ਦਾ ਅੰਕਣ-ਪ੍ਰਬੰਧ
੨. ਸ੍ਰੀ ਆਦਿ ਗ੍ਰੰਥ ਦਾ ਰਾਗ-ਪ੍ਰਬੰਧ
੩. ਸ੍ਰੀ ਆਦਿ ਗ੍ਰੰਥ ਦਾ ਅੰਕ-ਪ੍ਰਬੰਧ
੪. ਸ੍ਰੀ ਆਦਿ ਗ੍ਰੰਥ ਦਾ ਸਿਰਲੇਖ-ਪ੍ਰਬੰਧ
੫. ਸ੍ਰੀ ਆਦਿ ਗ੍ਰੰਥ ਦਾ ਘਰ-ਪ੍ਰਬੰਧ
੬. ਸ੍ਰੀ ਆਦਿ ਗ੍ਰੰਥ ਦਾ ਰਹਾਉ-ਪ੍ਰਬੰਧ
੭. ਸ੍ਰੀ ਆਦਿ ਗ੍ਰੰਥ ਛੰਦ-ਪ੍ਰਬੰਧ (ਇਸ ਦਾ ਅਧਿਐਨ ਵਖਰਾ ਕੀਤਾ ਗਿਆ ਹੈ)।
੮. ਸ੍ਰੀ ਆਦਿ ਗ੍ਰੰਥ ਦੀ ਰਾਗ-ਮੁਕਤ ਰਚਨਾ ਦਾ ਪ੍ਰਬੰਧ

ਹੁਣ ਹਰ ਇਕ ਪ੍ਰਬੰਧ ਨੂੰ ਕ੍ਰਮ-ਅਨੁਸਾਰ ਵਿਚਾਰਿਆ ਜਾਏਗਾ।

## ੧. ਸ੍ਰੀ ਆਦਿ ਗ੍ਰੰਥ ਦੇ ਬਾਣੀਕਾਰ ਅਤੇ ਬਾਣੀ ਦਾ ਅੰਕਣ-ਪ੍ਰਬੰਧ

ਇਸ ਭਾਗ ਦੇ ਦੋ ਅਨੁਭਾਗ ਹਨ:—

੧. ਬਾਣੀਕਾਰਾਂ ਦਾ ਅੰਕਣ-ਪ੍ਰਬੰਧ
੨. ਬਾਣੀ ਦਾ ਅੰਕਣ-ਪ੍ਰਬੰਧ

**ਸ੍ਰੀ ਆਦਿ ਗ੍ਰੰਥ ਦੇ ਬਾਣੀਕਾਰਾਂ** ਨੂੰ ਚਾਰ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ :—

(ੳ) **ਗੁਰੂ** : ਗੁਰੂ ਨਾਨਕ ਦੇਵ, ਗੁਰੂ ਅੰਗਦ ਦੇਵ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ, ਗੁਰੂ ਹਰਗੋਬਿੰਦ, ਗੁਰੂ ਤੇਗ ਬਹਾਦਰ, ਗੁਰੂ ਗੋਬਿੰਦ ਸਿੰਘ।

(ਅ) ਗੁਰੂ ਘਰ **ਦੇ ਸੰਬੰਧੀ** : ਸੁੰਦਰ

(ੲ) ਗੁਰੂ ਘਰ **ਦੇ ਰਾਗੀ ਰਬਾਬੀ** : ਮਰਦਾਨਾ, ਸਤਾ, ਬਲਵੰਡ ਅਤੇ ਭਟ।

(ਸ) ਬਾਰ੍ਹਵੀਂ ਤੋਂ ਸਤਾਰ੍ਹਵੀਂ ਸਦੀ ਦੇ ਸੰਤ-ਭਗਤ : ਫ਼ਰੀਦ, ਕਬੀਰ, ਨਾਮਦੇਵ, ਰਵਿਦਾਸ, ਰਾਮਾਨੰਦ, ਜੈਦੇਵ, ਤ੍ਰਿਲੋਚਨ, ਧੰਨਾ, ਸੈਣ, ਪੀਪਾ, ਭੀਖਨ, ਸਧਨਾ, ਪ੍ਰਮਾਨੰਦ, ਸੂਰਦਾਸ ਅਤੇ ਬੇਣੀ।

## ੨. ਸ੍ਰੀ ਆਦਿ ਗ੍ਰੰਥ ਦੀ ਬਾਣੀ ਦਾ ਅੰਕਣ-ਪ੍ਰਬੰਧ

ਸ੍ਰੀ ਆਦਿ ਗ੍ਰੰਥ ਦੀ ਸਮੁੱਚੀ ਰਚਨਾ ੩੧ ਰਾਗਾਂ ਵਿਚ ਰਚੀ ਗਈ ਹੈ। ਰਾਗ-ਬੱਧ ਬਾਣੀ ਦੇ ਆਰੰਭ ਵਿਚ ਨਿਤਨੇਮ ਦੀਆਂ ਬਾਣੀਆਂ ਰਖੀਆਂ ਗਈਆਂ ਹਨ ਤੇ ਅੰਤ ਵਿਚ ਰਾਗ-ਬੰਦਿਸ਼ ਤੋਂ ਰਹਿਤ ਬਾਣੀ ਹੈ। ਇਸ ਤਰ੍ਹਾਂ ਕੁਲ ੩੩ ਭਾਗ ਬਣਦੇ ਹਨ। ਪਰ ਮੋਟੇ ਤੌਰ ਉਤੇ ਇਸ ਨੂੰ ਤਿੰਨ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ :

(ੳ) ਨਿਤਨੇਮ ਦੀਆਂ ਬਾਣੀਆਂ (ਆਦਿ ਗ੍ਰੰਥ, ੧ ਤੋਂ ੧੩ ਪੰਨੇ ਤੱਕ)
(ਅ) ਰਾਗ-ਬੱਧ ਬਾਣੀ (ਆਦਿ ਗ੍ਰੰਥ, ੧੪ ਤੋਂ ੧੩੫੨ ਪੰਨੇ ਤਕ)
(ੲ) ਰਾਗ-ਮੁਕਤ ਬਾਣੀ (ਆਦਿ ਗ੍ਰੰਥ, ੧੩੫੨ ਤੋਂ ੧੪੩੦ ਪੰਨੇ ਤਕ)

### (ੳ) ਨਿੱਤਨੇਮ ਦੀਆਂ ਬਾਣੀਆਂ :

ਇਸ ਭਾਗ ਵਿਚ ਜਪੁ, ਰਹਿਰਾਸ ਅਤੇ ਕੀਰਤਨ ਸੋਹਿਲਾ ਅੰਕਿਤ ਕੀਤਾ ਗਿਆ ਹੈ। ਰਹਿਰਾਸ ਅਤੇ ਕੀਰਤਨ ਸੋਹਿਲਾ ਵਿਚ ਗੁਰੂ ਨਾਨਕ ਦੇਵ, ਗੁਰੂ ਰਾਮਦਾਸ ਅਤੇ ਗੁਰੂ

ਅਰਜਨ ਦੇਵ ਦੇ ਸੰਗ੍ਰਹੀਤ ਸ਼ਬਦ ਹਨ। ਰਹਿਰਾਸ ਦੇ ਸੰਗ੍ਰਿਹਤ ਸ਼ਬਦ ਗਉੜੀ ਆਸਾ ਤੇ ਧਨਾਸਰੀ ਭਾਗ ਵਿਚੋਂ ਲਏ ਗਏ ਹਨ। ਗੁਰੂ ਨਾਨਕ ਦੇਵ ਰਚਿਤ ਜਪੁ ਕਿਸੇ ਰਾਗ ਬੰਦਿਸ਼ ਵਿਚ ਨਹੀਂ ਰਚਿਆ ਗਿਆ। ਨਾਲੇ, ਇਸ ਨੂੰ ਸ੍ਰੀ ਆਦਿ ਗ੍ਰੰਥ ਦੇ ਆਰੰਭ ਵਿਚ ਰਖਿਆ ਗਿਆ ਹੈ। ਇਸ ਦਾ ਕੀ ਕਾਰਨ ਹੋ ਸਕਦਾ ਹੈ ?

ਜਪੁ ਸ੍ਰੀ ਆਦਿ ਗ੍ਰੰਥ ਦੀ ਉਥਾਨਕਾ ਹੈ। ਜਪੁ ਉਹ ਭੂਮਿਕਾ ਹੈ, ਜਿਸ ਉਪਰ ਸਮੁੱਚੇ ਆਦਿ ਗ੍ਰੰਥ ਦਰਸ਼ਨ ਦੀ ਉਸਾਰੀ ਹੋਈ ਹੈ। ਜਪੁ ਦਾ ਕਿਸੇ ਰਾਗ-ਬੰਦਿਸ਼ ਵਿਚ ਨਾ ਹੋਣ ਦਾ ਕਾਰਨ ਸਪੱਸ਼ਟ ਹੈ, ਜਿਸ ਰਾਹੀਂ ਭਾਰਤੀ ਸੰਗੀਤ-ਸ਼ਾਸਤਰ ਦੇ ਨਾਲ ਨਾਲ ਭਾਰਤੀ ਕਾਵਿ ਸ਼ਾਸਤਰ ਦੇ ਨਿਯਮਾਂ ਨੂੰ ਜੀਵਤ ਰਖਣ ਦਾ ਉਪਰਾਲਾ ਕੀਤਾ ਗਿਆ ਹੈ। ਜਪੁ ਪਿੰਗਲ ਦੇ ਨਿਯਮਾਂ ਅਨੁਸਾਰ ਛੰਦਾਂ ਵਿਚ ਉਚਾਰਿਆ ਗਿਆ ਹੈ।

ਕਵਿਤਾ ਨਾਦ-ਰੂਪ ਹੈ। ਵਿਦਵਾਨਾਂ ਨੇ ਨਾਦ ਦੇ ਦੋ ਮੁਖ ਭੇਦ ਕੀਤੇ ਹਨ[28]। ਇਕ ਧੁਨੀ ਰੂਪ ਜਿਵੇਂ ਘੰਟੇ ਨਗਾਰੇ ਆਦਿ ਦੀ ਆਵਾਜ਼। ਦੂਜਾ ਵਰਣ ਰੂਪ ਜਿਵੇਂ ਮਨੁੱਖਾਂ ਦੀ ਬੋਲੀ। ਜਪੁ ਵਿਚ ਨਾਦ ਦੇ ਦੋਵੇਂ ਰੂਪ ਸੁਰੱਖਿਅਤ ਹਨ। ਜਪੁ ਦੇ ਛੰਦਾਂ ਦੀ ਇਕ ਆਪਣੀ ਲੈਅ ਅਥਵਾ ਧੁਨੀ ਹੈ। ਵਰਣਾਂ ਰਾਹੀਂ ਜਪੁ ਵਿਚ ਬੌਧਿਕ ਵਿਚਾਰਾਂ ਦਾ ਪ੍ਰਗਟਾਉ ਕੀਤਾ ਗਿਆ ਹੈ। ਜਪੁ ਰਾਹੀਂ ਨਾਦ ਦੇ ਦੋਹਾਂ ਰੂਪਾਂ ਨੂੰ ਸੁਰਜੀਤ ਰੱਖਿਆ ਗਿਆ ਹੈ। ਇਹ ਧਿਆਨ ਰਹੇ ਰਾਗ-ਬੱਧ ਬਾਣੀ ਦਾ ਸੰਬੰਧ ਵੀ ਨਾਦ ਦੇ ਇਨ੍ਹਾਂ ਦੋਹਾਂ ਰੂਪਾਂ ਨਾਲ ਹੈ ਪਰ ਉਸ ਬਾਣੀ ਨੂੰ ਰਾਗਾਂ ਦੀ ਵਿਸ਼ੇਸ਼ ਬੰਦਿਸ਼ ਵਿਚ ਬੰਨ੍ਹਿਆ ਗਿਆ ਹੈ। ਜਪੁ ਨੂੰ ਰਾਗ-ਮੁਕਤ ਅਥਵਾ ਸੁਤੰਤਰ ਕਾਵਿ-ਸ਼ੈਲੀ ਵਿਚ ਰੂਪਮਾਨ ਕੀਤਾ ਗਿਆ ਹੈ।

ਭਾਰਤੀ ਧਾਰਮਿਕ ਗ੍ਰੰਥਾਂ ਦੇ ਲਿਖਣ ਵਾਲਿਆਂ ਵਾਸਤੇ ਇਕ ਨਿਯਮ ਹੈ, ਉਪਕ੍ਰਮ ਅਤੇ ਉਪਸੰਹਾਰ ਇਸ ਦਾ ਭਾਵ ਹੈ, ਜਿਸ ਢੰਗ ਨਾਲ, ਜਿਸ ਸ਼ਬਦ ਅਤੇ ਸਿਧਾਂਤ ਨਾਲ ਗ੍ਰੰਥ ਦਾ ਆਰੰਭ ਕੀਤਾ ਜਾਵੇ ਉਸੇ ਅਨੁਸਾਰ ਹੀ ਉਸ ਦੀ ਸਮਾਪਤੀ ਹੋਵੇ। ਜੇ ਜਪੁ ਰਾਗ ਵਿਚ ਨਹੀਂ ਰਾਗਮਾਲਾ ਵੀ ਰਾਗ ਵਿਚ ਨਹੀਂ। ਜਪੁਜੀ 'ਸ' ਅੱਖਰ ਤੋਂ ਆਰੰਭ ਹੁੰਦਾ ਹੈ ਤੇ ਰਾਗਮਾਲਾ 'ਸ' ਅੱਖਰ ਉੱਤੇ ਹੀ ਸਮਾਪਤ ਹੁੰਦੀ ਹੈ। ਇਥੇ ਇਹ ਦਸ ਦੇਣਾ ਉਚਿਤ ਰਹੇਗਾ ਜਪੁ ਦਾ ਆਰੰਭ ਸਤਿਨਾਮ ਤੋਂ ਹੁੰਦਾ ਹੈ। ੧ਓ ਮੰਗਲ ਰੂਪ ਹੈ ਜੋ ਧਾਰਮਿਕ ਗ੍ਰੰਥਾਂ ਦੇ ਨਿਯਮ ਅਨੁਸਾਰ ਗ੍ਰੰਥ ਕਰਤਾ ਆਪਣੇ ਇਸ਼ਟਦੇਵ ਦੀ ਅਰਾਧਨਾ ਨੂੰ ਮੁਖ ਰਖ ਕੇ ਕਰਦੇ ਹਨ।

ਹੁਣ ਪ੍ਰਸ਼ਨ ਪੈਦਾ ਹੁੰਦਾ ਹੈ ? ਜਪੁ, ਰਹਿਰਾਸ ਅਤੇ ਕੀਰਤਨ ਸੋਹਿਲਾ ਬਾਣੀਆਂ ਸ੍ਰੀ ਆਦਿ ਗ੍ਰੰਥ ਦੇ ਆਰੰਭ ਵਿਚ ਹੀ ਕਿਉਂ ਰਖੀਆਂ ਗਈਆਂ ? ਗਿਆਨੀ ਬਦਨ ਸਿੰਘ[29] ਅਤੇ ਗੋਬਿੰਦ ਦਾਸ[30] ਦੋਵੇਂ ਇਕ ਮਤ ਹਨ ਕਿ ਜਪੁ ਸਵੇਰ ਸਮੇਂ ਦੀ ਸੰਧਿਆ ਹੈ। ਰਹਿਰਾਸ ਸ਼ਾਮ ਸਮੇਂ ਅਤੇ ਕੀਰਤਨ ਸੋਹਿਲਾ ਸੌਣ ਸਮੇਂ ਦੀ ਸੰਧਿਆ ਹੈ। ਅਨੁਮਾਨ ਕੀਤਾ ਜਾਂਦਾ ਹੈ ਕਿ ਇਹ ਤਿੰਨੇ ਬਾਣੀਆਂ ਸਨਾਤਨੀ[31] ਮਤ ਦੀਆਂ ਤਿੰਨ ਸੰਧਿਆਂ ਦੇ ਮੁਕਾਬਲੇ ਵਿਚ ਰੱਖੀਆਂ ਗਈਆਂ ਜਿਨ੍ਹਾਂ ਨੂੰ ਗੁਰਮਤਿ ਵਿਚ ਨਿੱਤਨੇਮ ਦੀਆਂ ਬਾਣੀਆਂ ਕਿਹਾ ਜਾਂਦਾ ਹੈ। ਨਿੱਤਨੇਮ ਦੀਆਂ ਬਾਣੀਆਂ ਸ੍ਰੀ ਆਦਿ ਗ੍ਰੰਥ ਦੇ ਆਰੰਭ ਵਿਚ ਹੀ ਰੱਖਣੀਆਂ ਉਚਿਤ ਜਾਪਦੀਆਂ ਹਨ।

**ਸਾਰ :**

੧. ਜਪੁ ਸ੍ਰੀ ਆਦਿ ਗ੍ਰੰਥ ਦੀ ਭੂਮਿਕਾ ਹੈ ਜੋ ਆਰੰਭ ਵਿਚ ਦੇਣੀ ਹੀ ਬਣਦੀ ਸੀ।

੨. ਜਪੁ ਨੂੰ ਸ੍ਰੀ ਆਦਿ ਗ੍ਰੰਥ ਦੇ ਆਰੰਭ ਵਿਚ ਰੱਖਣ ਦਾ ਦੂਸਰਾ ਕਾਰਨ ਉਪਕਰਮ ਤੇ ਉਪਸੰਹਾਰ ਦਾ ਨਿਯਮ ਹੈ।

੩. ਜਪੁ ਰਾਹੀਂ ਸੁਤੰਤਰ ਕਾਵਿ-ਸ਼ੈਲੀ ਨੂੰ ਪ੍ਰਸਤੁੱਤ ਕੀਤਾ ਗਿਆ ਹੈ ਅਥਵਾ ਜਪੁ ਰਾਗ-ਮੁਕਤ ਜਾਂ ਰਾਗ ਬੰਦਿਸ਼ ਤੋਂ ਰਹਿਤ ਬਾਣੀ ਹੈ।

੪. ਜਪੁ ਰਾਹੀਂ ਭਾਰਤੀ ਕਾਵਿ-ਸ਼ਾਸਤਰ ਅਥਵਾ ਪਿੰਗਲ ਦੇ ਨਿਯਮਾਂ ਨੂੰ ਸੁਰਜੀਤ ਰਖਿਆ ਗਿਆ ਹੈ।

੫. ਜਪੁ ਰਹਿਰਾਸ ਤੇ ਕੀਰਤਨ ਸੋਹਿਲਾ ਸਨਾਤਨੀ ਧਰਮ ਦੇ ਅਨੁਸਰਣ ਕਰਕੇ ਗੁਰਮਤਿ ਦੀਆਂ ਤਿੰਨ ਸੰਧਿਆ ਬਣਾਈਆਂ ਗਈਆਂ ਹਨ, ਜਿਨ੍ਹਾਂ ਨੂੰ ਨਿੱਤਨੇਮ ਦਾ ਨਾਮ ਦਿੱਤਾ ਗਿਆ ਹੈ। ਰੋਜ਼ਮਰਾ ਦੀ ਮਰਿਆਦਾ ਨੂੰ ਸ੍ਰੀ ਆਦਿ ਗ੍ਰੰਥ ਦੇ ਆਰੰਭ ਵਿਚ ਰਖਣਾ ਉਚਿਤ ਜਾਪਦਾ ਹੈ।

**(ਅ) ਰਾਗ-ਬੱਧ ਬਾਣੀ :**

ਇਹ ਭਾਗ ਆਪਣੇ ਆਪ ਵਿਚ ਇਕ ਵਿਸ਼ੇਸ਼ ਵਿਉਂਤ ਨੂੰ ਸੰਭਾਲੀ ਬੈਠਾ ਹੈ। ਇਸ ਵਿਚਲੀ ਵਿਉਂਤ ਪੰਚਮ ਗੁਰੂ ਦੀ ਸੰਪਾਦਕੀ ਯੋਗਤਾ ਨੂੰ ਰੂਪਮਾਨ ਕਰਦੀ ਹੈ। ਇਹ ਵਿਉਂਤ ਪੰਚਮ ਗੁਰੂ ਦੀ ਮੌਲਿਕ ਦੇਣ ਹੈ। ਰਾਗ ਦੀ ਹਰ ਬਾਣੀ ਦਾ ਆਰੰਭ ਗੁਰੂ ਨਾਨਕ-ਬਾਣੀ ਨਾਲ ਕੀਤਾ ਗਿਆ ਹੈ। ਕਿਉਂਕਿ ਸਾਰੇ ਗੁਰੂਆਂ ਨੇ ਸ਼ਬਦ ਦੇ ਅੰਤ ਵਿਚ ਨਾਨਕ ਪਦ ਦੀ ਵਰਤੋਂ ਕੀਤੀ ਹੈ। ਇਹ ਅੰਗ-ਨਿਖੇੜਾ ਕਰਨ ਲਈ ਕਿ ਕਿਹੜੀ ਬਾਣੀ ਕਿਹੜੇ ਗੁਰੂ ਦੀ ਹੈ, ਬਾਣੀ ਉਪਰ ਮਹਲਾ ਲਿਖ ਕੇ ਨਾਲ ਕ੍ਰਮ-ਅਨੁਸਾਰ ਅੰਕ ਪਾ ਦਿੱਤਾ ਗਿਆ ਹੈ ਗੁਰੂ-ਬਾਣੀ ਗੁਰੂ-ਕ੍ਰਮ ਅਨੁਸਾਰ ਦਰਜ ਕੀਤੀ ਗਈ ਹੈ। ਭਗਤਾਂ ਦੀ ਬਾਣੀ ਉਪਰ ਭਗਤਾਂ ਦੇ ਨਾਮ ਲਿਖ ਦਿੱਤੇ ਗਏ ਹਨ ਤਾਂਕਿ ਕਿਸੇ ਸ਼ੱਕ ਦੀ ਗੁੰਜਾਇਸ਼ ਹੀ ਨਾ ਰਹੇ। ਗੁਰੂ ਹਰਗੋਬਿੰਦ ਨੇ ਸ੍ਰੀ ਆਦਿ ਗ੍ਰੰਥ ਵਿਚ ਅੰਕਿਤ ਬਾਈ ਵਾਰਾਂ ਵਿਚੋਂ ਨੌਂ ਵਾਰਾਂ ਦੀਆਂ ਧੁਨਾਂ ਅੰਕਿਤ ਕੀਤੀਆਂ ਹਨ[32]। ਪਰ ਧੁਨੀ ਸਿਰਲੇਖ ਤੋਂ ਇਹ ਸਪੱਸ਼ਟ ਨਹੀਂ ਹੁੰਦਾ ਕਿ ਇਨ੍ਹਾਂ ਨੂੰ ਛੇਵੀਂ ਪਾਤਸ਼ਾਹੀ ਨੇ ਆਂਕਿਆ ਹੈ।

ਇਨ੍ਹਾਂ ਧੁਨਾਂ ਦੇ ਨਾਮ ਹਨ :—

੧. ਮਾਝ ਦੀ ਵਾਰ, ਮਹਲਾ ੧, ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ।
੨. ਗਉੜੀ ਦੀ ਵਾਰ, ਮਹਲਾ ੫, ਰਾਇ ਕਮਾਲ ਦੀ ਮੌਜਦੀ ਕੀ ਵਾਰ ਕੀ ਧੁਨੀ।
੩. ਆਸਾ ਦੀ ਵਾਰ ਮਹਲਾ ੧, ਟੁੰਡੇ ਅਸਰਾਜੇ ਕੀ ਧੁਨੀ।
੪. ਵਡਹੰਸ ਦੀ ਵਾਰ ਮਹਲਾ ੪, ਲਲਾ ਬਹਿਲੀਮਾ ਕੀ ਧੁਨੀ।
੫. ਗੂਜਰੀ ਦੀ ਵਾਰ ਮਹਲਾ ੩, ਸਿਕੰਦਰ ਬਿਰਾਹਿਮ ਹੀ ਧੁਨੀ।
੬. ਰਾਮਕਲੀ ਦੀ ਵਾਰ ਮਹਲਾ ੩, ਜੋਧੈ ਵੀਰੈ ਪੂਰਬਾਣੀ ਕੀ ਧੁਨੀ।
੭. ਸਾਰੰਗ ਦੀ ਵਾਰ ਮਹਲਾ ੪, ਰਾਇ ਮਹਮੇ ਹਸਨੇ ਕੀ ਧੁਨੀ।
੮. ਮਲਾਰ ਦੀ ਵਾਰ ਮਹਲਾ ੧, ਰਾਣੇ ਕੈਲਾਸ ਤਥਾ ਮਾਲਦੇ ਕੀ ਧੁਨੀ।
੯. ਕਾਨੜੇ ਦੀ ਵਾਰ ਮਹਲਾ ੪. ਮੂਸੈ ਕੀ ਵਾਰ ਕੀ ਧੁਨੀ।

ਭਾਈ ਕਾਹਨ ਸਿੰਘ ਦੇ ਮਤ ਅਨੁਸਾਰ ਇਨ੍ਹਾਂ ਧੁਨੀਆਂ ਦਾ ਸੰਕੇਤ ਪੰਜਵੇਂ ਗੁਰੂ ਨੇ ਆਪ ਹੀ ਕੀਤਾ ਸੀ[33]। ਪਰ ਸਾਡੀ ਜਾਚੇ ਇਹ ਧੁਨੀ-ਸੰਕੇਤ ਛੇਵੀਂ ਪਾਤਸ਼ਾਹੀ ਦਾ ਹੀ ਹੈ।

ਕਿਉਂਕਿ ਪੰਚਮ ਗੁਰੂ ਦੀ ਸ਼ਹੀਦੀ ਤੋਂ ਬਾਅਦ ਹੀ ਛੇਵੀਂ ਪਾਤਸ਼ਾਹੀ ਨੇ ਅਕਾਲ ਤਖ਼ਤ ਉਪਰ ਦੀਵਾਨ ਸਜਾ ਕੇ ਬੀਰ-ਰਸੀ ਵਾਰਾਂ ਗਾਉਣ ਦੀ ਪਿਰਤ ਪਾਈ। ਨਾਲੇ, ਇਹ ਸਾਰੀਆਂ ਧੁਨਾਂ ਵੀ ਬੀਰ-ਰਸੀ ਵਾਰਾਂ ਵਲ ਸੰਕੇਤ ਕਰਦੀਆਂ ਹਨ। ਪੰਚਮ ਗੁਰੂ ਦੇ ਸਮੇਂ ਸ਼ਾਂਤ ਮਾਹੌਲ ਸੀ। ਗੁਰੂ ਘਰ ਵਿਚ ਬੀਰਤਾ ਦੀ ਗੱਲ ਛੇਵੀਂ ਪਾਤਸ਼ਾਹੀ ਦੇ ਸਮੇਂ ਤੋਂ ਹੀ ਪਰਵਿਰਤ ਹੋਈ।

ਇਸ ਤੋਂ ਛੁੱਟ ਨੌਵੇਂ ਮਹਲੇ ਦੇ ਸਲੋਕਾਂ ਵਿਚ ਇਕ ਸਲੋਕ ਦਸਵੇਂ ਗੁਰੂ ਦਾ ਕਿਹਾ ਜਾਂਦਾ ਹੈ। ਮੌਖਿਕ ਪਰੰਪਰਾ ਅਨੁਸਾਰ ਇਹ ਸਲੋਕ ਨਾਵੇਂ ਮਹਲੇ ਦੇ ਸਲੋਕ "ਬਲ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ" ਦੇ ਉੱਤਰ ਵਜੋਂ ਗੁਰੂ ਗੋਬਿੰਦ ਸਿੰਘ ਨੇ ਲਿਖ ਕੇ ਭੇਜਿਆ ਜੋ ਸਲੋਕ ਮਹਲਾ ਨਾਵਾਂ ਵਿਚ ਹੀ ਦਰਜ ਕਰ ਲਿਆ ਗਿਆ। ਇਹ ਸਲੋਕ ਹੈ :—

ਬਲੁ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਏ ॥
ਨਾਨਕ ਸਭ ਕਿਛੁ ਤੁਮਰੈ ਹਾਥ ਮੈ ਤੁਮਹੀ ਹੋਤ ਸਹਾਇ ॥

ਸ੍ਰੀ ਆਦਿ ਗ੍ਰੰਥ ਪੰਨਾ ੫੪/੧੪੨੯

ਉਪਰੋਕਤ ਤੱਥ ਦੀ ਪ੍ਰੋੜ੍ਹਤਾ ਟੀਕਾ, ਫ਼ਰੀਦਕੋਟ ਨੇ ਵੀ ਕੀਤੀ ਹੈ[34]।

ਗੁਰੂ-ਬਾਣੀ ਤੋਂ ਬਾਅਦ ਭਗਤ-ਬਾਣੀ ਹੇਠ ਲਿਖੇ ਕ੍ਰਮ ਅਨੁਸਾਰ ਦਰਜ ਕੀਤੀ ਗਈ ਹੈ :—

| | | | |
|---|---|---|---|
| ੧. | ਕਬੀਰ | ੨. | ਨਾਮਦੇਵ |
| ੩. | ਰਵਿਦਾਸ | ੪. | ਰਾਮਾਨੰਦ |
| ੫. | ਜੈਦੇਵ | ੬. | ਤ੍ਰਿਲੋਚਨ |
| ੭. | ਧੰਨਾ | ੮. | ਸੈਣ |
| ੯. | ਪੀਪਾ | ੧੦. | ਭੀਖਨ |
| ੧੧. | ਸਧਨਾ | ੧੨. | ਪਰਮਾਨੰਦ |
| ੧੩. | ਸੂਰਦਾਸ | ੧੪. | ਬੇਣੀ |
| ੧੫. | ਫ਼ਰੀਦ | | |

ਸ੍ਰੀ ਆਦਿ ਗ੍ਰੰਥ ਵਿਚ ਆਏ ਸਾਰੇ ਭਗਤਾਂ ਨੇ ਸਾਰੇ ਰਾਗਾਂ ਵਿਚ ਬਾਣੀ-ਰਚਨਾ ਨਹੀਂ ਕੀਤੀ। ਭਗਤਾਂ ਨੇ ਰਾਗਾਂ ਦਾ ਸੰਕੇਤ ਵੀ ਕੀਤਾ ਜਾਂ ਨਿਰੋਲ ਕਾਵਿ ਛੰਦਾਂ ਵਿਚ ਹੀ ਰਚਨਾ ਕੀਤੀ ? ਵਿਚਾਰਨ ਜੋਗ ਤੱਥ ਹੈ। ਇਸ ਬਾਰੇ ਦੋ ਮਤ ਹਨ। ਪਹਿਲੇ ਮਤ ਅਨੁਸਾਰ ਜਿਸ ਭਗਤ ਨੇ ਜਿਸ ਰਾਗ ਵਿਸ਼ੇਸ਼ ਵਿਚ ਬਾਣੀ ਰਚਨਾ ਕੀਤੀ ਉਸੇ ਰਾਗ ਵਿਸ਼ੇਸ਼ ਵਿਚ ਉਪਰ ਅੰਕਿਤ ਕ੍ਰਮ ਅਨੁਸਾਰ, ਉਸ ਦੀ ਰਚਨਾ ਸ੍ਰੀ ਆਦਿ ਗ੍ਰੰਥ ਵਿਚ ਦਰਜ ਕਰ ਲਈ ਗਈ। ਦੂਸਰੇ ਮਤ ਅਨੁਸਾਰ ਭਗਤਾਂ ਨੇ ਕੇਵਲ ਕਾਵਿ-ਛੰਦਾਂ ਵਿਚ ਹੀ ਰਚਨਾ ਕੀਤੀ। ਕਿਸੇ ਰਾਗ ਵਿਚ ਨਹੀਂ। ਉਪਰੋਕਤ ਦੋਹਾਂ ਮਤਾਂ ਦੀ ਪੁਸ਼ਟੀ ਕਬੀਰ ਦੇ ਗ੍ਰੰਥਾਂ ਤੋਂ ਹੋ ਜਾਂਦੀ ਹੈ। ਕੁਝ ਗ੍ਰੰਥ ਅਜਿਹੇ ਹਨ ਜਿਨ੍ਹਾਂ ਉਤੇ ਰਾਗਾਂ ਦਾ ਵੇਰਵਾ ਦਿੱਤਾ ਗਿਆ ਹੈ[35]। ਕੁਝ ਗ੍ਰੰਥ ਅਜਿਹ ਵੀ ਮਿਲਦੇ ਹਨ ਜਿਨ੍ਹਾਂ ਉਪਰ ਰਾਗਾਂ ਦਾ ਵੇਰਵਾ ਨਹੀਂ ਦਿੱਤਾ ਗਿਆ[36]।

ਸਾਡੇ ਵਿਚਾਰ ਵਿਚ ਭਗਤਾਂ ਨੇ ਕੁਝ ਬਾਣੀ ਉਪਰ ਰਾਗ-ਸੰਕੇਤ ਜ਼ਰੂਰ ਦਿਤੇ ਹੋਣਗੇ। ਹਾਂ ਇਹ ਹੋ ਸਕਦਾ ਹੈ ਭਗਤਾਂ ਦੀ ਫੁਟਕਲ ਬਾਣੀ ਜੋ ਕੇਵਲ ਕਾਵਿ-ਛੰਦਾਂ ਵਿਚ ਹੀ ਰਚਿਤ ਮਿਲੀ ਹੋਵੇ, ਉਸ ਨੂੰ ਪੰਚਮ ਗੁਰੂ ਨੇ ਸੰਪਾਦਕੀ ਅਧਿਕਾਰ ਵਰਤ ਕੇ ਰਾਗਾਂ ਵਿਚ

ਦਰਜ ਕਰ ਲਿਆ ਹੋਵੇ। ਇਥੇ ਇਕ ਗੱਲ ਹੋਰ ਵੀ ਧਿਆਨ ਜੋਗ ਹੈ ਕਿ ਇਨ੍ਹਾਂ ਭਗਤ-ਬਾਣੀਆਂ ਉਪਰ ਕਿਸੇ ਤਾਲ ਦਾ ਵੇਰਵਾ ਨਹੀਂ ਦਿੱਤਾ ਗਿਆ। ਜਦ ਕਿ ਸ੍ਰੀ ਆਦਿ ਗ੍ਰੰਥ ਵਿਚ ਸੰਪਾਦਕੀ ਨਿਯਮ ਅਨੁਸਾਰ ਭਗਤਾਂ ਦੀ ਬਾਣੀ ਉਪਰ ਤਾਲ ਜਾਂ ਘਰ ਦਾ ਸੰਕੇਤ ਦਿੱਤਾ ਗਿਆ ਹੈ। ਸਾਡੀ ਜਾਚੇ ਇਹੀ ਮਤ ਮੰਨ ਲੈਣਾ ਵਧੇਰੇ ਉਚਿਤ ਹੈ ਕਿ ਗੁਰੂ ਅਰਜਨ ਦੇਵ ਨੇ ਭਗਤਾਂ ਦੀ ਬਾਣੀ ਨੂੰ ਸ੍ਰੀ ਆਦਿ ਗ੍ਰੰਥ ਦੇ ਰਾਗ-ਪ੍ਰਬੰਧ ਦੇ ਅਨੁਸ਼ਾਸਨ ਅਨੁਸਾਰ ਹੀ ਦਰਜ ਕੀਤਾ।

ਇਥੇ ਇਕ ਹੋਰ ਨੁਕਤੇ ਉਤੇ ਸੰਖੇਪ ਜਿਹੀ ਵਿਚਾਰ ਕਰਨੀ ਜ਼ਰੂਰੀ ਭਾਸਦੀ ਹੈ। ਸ੍ਰੀ ਆਦਿ ਗ੍ਰੰਥ ਵਿਚ ਅੰਕਿਤ ਭਗਤਾਂ ਦੀ ਰਚਨਾ ਕਾਲ-ਕ੍ਰਮ ਅਨੁਸਾਰ ਨਹੀਂ ਦਰਜ ਕੀਤੀ ਗਈ। ਇਹ ਠੀਕ ਹੈ ਵਧੇਰੇ ਕਰਕੇ ਭਗਤਾਂ ਦੇ ਕਾਲ-ਕ੍ਰਮ ਸਾਹਵੇਂ ਰੱਖਿਆ ਗਿਆ ਹੈ, ਪਰ ਕਿਧਰੇ-ਕਿਧਰੇ ਇਸ ਕ੍ਰਮ ਨੂੰ ਤੋੜਿਆ ਵੀ ਗਿਆ ਹੈ। ਉਦਾਹਰਣ ਵਜੋਂ ਜੈਦੇਵ ਦਾ ਸਮਾਂ (੧੧੭੦-?) ਕਬੀਰ (੧੩੯੮-੧੪੯੪) ਤੋਂ ਪਹਿਲਾਂ ਦਾ ਹੈ। ਪਰ ਜੈਦੇਵ ਦੀ ਬਾਣੀ ਸ੍ਰੀ ਆਦਿ ਗ੍ਰੰਥ ਵਿਚ ਕਬੀਰ ਤੋਂ ਬਾਅਦ ਦਰਜ ਕੀਤੀ ਗਈ ਹੈ। ਰਾਗ ਸੂਹੀ ਵਿਚ ਕਬੀਰ ਅਤੇ ਰਵਿਦਾਸ ਦੀ ਬਾਣੀ ਫ਼ਰੀਦ ਨਾਲੋਂ ਪਹਿਲਾਂ ਅੰਕਿਤ ਕੀਤੀ ਗਈ ਹੈ। ਜਦ ਕਿ ਫਰੀਦ ਕਾਲ-ਕ੍ਰਮ ਅਨੁਸਾਰ ਕਬੀਰ ਤੇ ਰਵਿਦਾਸ ਤੋਂ ਪਹਿਲਾਂ ਦਾ ਕਵੀ ਹੈ। ਸੰਦੇਹ ਨਹੀਂ, ਭਗਤਾਂ ਦੇ ਸਮੇਂ ਬਾਰੇ ਮਿਲੀਆਂ ਤਿੱਥਾਂ ਬਾਰੇ ਵੀ ਵਿਦਵਾਨਾਂ ਵਿਚ ਮਤਭੇਦ ਹੈ।

ਇਸ ਤੋਂ ਪਹਿਲਾਂ ਕਿ ਕੋਈ ਨਿਰਣੈ ਕੀਤਾ ਜਾਵੇ ਭਗਤਾਂ ਦਾ ਕਾਲ-ਕ੍ਰਮ ਦੋ ਵਿਦਵਾਨਾਂ ਦੇ ਮਤ ਅਨੁਸਾਰ ਪਾਠਕਾਂ ਦੀ ਦ੍ਰਿਸ਼ਟੀਗੋਚਰ ਹੈ :—

| | ਨਾਮ ਭਗਤ | ਕਾਹਨ ਸਿੰਘ | ਡਾ. ਤਾਰਨ ਸਿੰਘ |
|---|---|---|---|
| ੧. | ਜੈਦੇਵ | ... | ੧੧੭੦ ਈ.—? |
| ੨. | ਫ਼ਰੀਦ | ੧੧੭੩ ਈ. ੧੨੬੬ | ੧੧੭੩-੧੨੬੬ ਈ. |
| ੩. | ਤ੍ਰਿਲੋਚਨ | ... | ੧੨੬੭—? |
| ੪. | ਨਾਮਦੇਵ | ੧੨੭੧ ਈ.—? | ੧੨੭੦—? |
| ੫. | ਸਧਨਾ | ... | ੧੩ਵੀਂ ਸਦੀ—? |
| ੬. | ਰਾਮਾਨੰਦ | ਸੰਮਤ ੧੪੨੩—? | ੧੪—੧੫ਵੀਂ ਸਦੀ |
| ੭. | ਕਬੀਰ | ਸੰਮਤ ੧੪੫੫—? | ੧੩੯੮—੧੪੯੪ ਈ. |
| ੮. | ਰਵਿਦਾਸ | ਕਬੀਰ ਦਾ ਸਮਕਲੀ ਸੀ | ੧੫ਵੀਂ ਸਦੀ—? |
| ੯. | ਧੰਨਾ | ਸੰ:੧੪੭੩—? | ੧੪੧੫—? |
| ੧੦. | ਪੀਪਾ | ਸੰ: ੧੪੮੬—? | ੧੪੨੫—? |
| ੧੧. | ਸੈਣ | ... | ੧੫ਵੀਂ ਸਦੀ—? |
| ੧੨. | ਭੀਖਨ | ?—੧੬੩੧ ਦਿਹਾਂਤ | ੧੫੭੪—? |
| ੧੩. | ਸੂਰਦਾਸ | ਸੰ: ੧੫੪੦—? | ੧੫੮੬—? |
| ੧੪. | ਬੇਣੀ | ... | ?—? |
| ੧੫. | ਪਰਮਾਨੰਦ | ... | ... |

ਉਪਰੋਕਤ ਤਿੱਥਾਂ ਲਈ ਹੇਠ ਲਿਖੇ ਗ੍ਰੰਥਾਂ ਦੀ ਸਹਾਇਤਾ ਲਈ ਗਈ ਹੈ :

੧. ਕਾਹਨ ਸਿੰਘ ਕਰਤਾ ਮਹਾਨ ਕੋਸ਼ ਦੇ ਅਨੁਸਾਰ ਤਿੱਥਾਂ ਦਿੱਤੀਆਂ ਗਈਆਂ ਹਨ।

੨. ਡਾ. ਤਾਰਨ ਸਿੰਘ ਕਰਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਹਿਤਕ ਇਤਿਹਾਸ ਪੰਨਾ ੧੩੩ ਤੋਂ ੨੩੩ ਦੇ ਅਨੁਸਾਰ ਤਿਥਾਂ ਦਿੱਤੀਆਂ ਗਈਆਂ ਹਨ।

ਉਪਰ ਦਿਤੇ ਕਾਲ-ਕ੍ਰਮ ਤੋਂ ਇਹ ਤੱਥ ਸਪੱਸ਼ਟ ਹੋ ਜਾਂਦਾ ਹੈ ਕਿ ਭਗਤਾਂ ਦੇ ਕਾਲ-ਕ੍ਰਮ ਬਾਰੇ ਵਿਦਵਾਨਾਂ ਵਿਚ ਮਤਭੇਦ ਹੈ, ਪਰ ਇਹ ਗੱਲ ਨਿਖੜ ਕੇ ਸਾਹਵੇਂ ਆ ਜਾਂਦੀ ਹੈ ਕਿ ਗੁਰੂ ਜੀ ਨੇ ਕਈ ਥਾਈਂ ਕਾਲ ਕ੍ਰਮ ਦਾ ਧਿਆਨ ਰੱਖਿਆ ਹੈ ਕਈ ਥਾਈਂਨਹੀਂ। ਭਗਤਾਂ ਨੂੰ ਛੱਡ ਕੇ ਵਾਰਾਂ ਵਿਚ ਕਈ ਥਾਈਂ ਗੁਰੂਆਂ ਦੀ ਬਾਣੀ ਵੀ ਗੁਰੂ-ਕ੍ਰਮ ਅਨੁਸਾਰ ਦਰਜ ਨਹੀਂ ਕੀਤੀ ਗਈ।

**ਸਾਰ :**

੧. ਸ੍ਰੀ ਆਦਿ ਗ੍ਰੰਥ ਦੀ ਸੰਪਾਦਕੀ ਵਿਉਂਤ ਗੁਰੂ ਅਰਜਨ ਦੇਵ ਦੀ ਮੌਲਿਕ ਦੇਣ ਹੈ।

੨. ਸ੍ਰੀ ਆਦਿ ਗ੍ਰੰਥ ਦੇ ਚਿੰਤਕ-ਕਵੀਆਂ ਦਾ ਅੰਕਣ-ਪ੍ਰਬੰਧ ਵਧੇਰੇ ਕਰਕੇ ਕਾਲ-ਕ੍ਰਮ ਅਨੁਸਾਰ ਹੈ, ਇਸ ਦੇ ਕੁਝ ਅਪਵਾਦ ਵੀ ਹਨ। ਪਹਿਲੇ ਗੁਰੂਆਂ ਦੀ ਬਾਣੀ ਫਿਰ ਭਗਤਾਂ ਦੀ ਬਾਣੀ ਅੰਕਿਤ ਹੈ।

੩. ਭਗਤਾਂ ਦੀ ਬਾਣੀ ਨੂੰ ਆਦਿ ਗ੍ਰੰਥੀ ਰਾਗ-ਪ੍ਰਬੰਧ ਦੇ ਅਨੁਸ਼ਾਸਨ ਅਨੁਸਾਰ ਹੀ ਸ੍ਰੀ ਆਦਿ ਗ੍ਰੰਥ ਵਿਚ ਅੰਕਿਤ ਕੀਤਾ ਗਿਆ ਹੈ।

**(੩) ਰਾਗ-ਮੁਕਤ ਬਾਣੀ :**

ਇਸ ਭਾਗ ਦਾ ਆਪਣਾ ਨਿਵੇਕਲਾ ਪ੍ਰਬੰਧ ਹੈ। ਇਥੇ ਇਤਨਾ ਸੰਕੇਤ ਕਰਨਾ ਹੀ ਕਾਫ਼ੀ ਹੈ ਕਿ ਅਸੀਂ ਇਸ ਭਾਗ ਦਾ ਸਰਵੇਖਣ ਰਾਗ-ਬੱਧ ਬਾਣੀ ਦੇ ਸਮੁੱਚੇ ਪ੍ਰਬੰਧ-ਵਿਵੇਚਨ ਤੋਂ ਉਪਰੰਤ ਕਰਾਂਗੇ।

**ਰਾਗ-ਪ੍ਰਬੰਧ :**

ਸ੍ਰੀ ਆਦਿ ਗ੍ਰੰਥ ਵਿਚਲੇ ਰਾਗ-ਪ੍ਰਬੰਧ ਦਾ ਵਿਵੇਚਨ ਕਰਨ ਤੋਂ ਪਹਿਲਾਂ ਅਸੀਂ ਆਪਣੀ ਸੀਮਾਂ ਨਿਸਚਿਤ ਕਰ ਲੈਣੀ ਚਾਹੁੰਦੇ ਹਾਂ ਕਿਉਂਕਿ ਆਦਿ ਗ੍ਰੰਥ ਦਾ ਰਾਗ-ਪ੍ਰਬੰਧ ਆਪਣੇ ਆਪ ਵਿਚ ਖਾਸਾ ਵਿਸ਼ਾਲ ਹੈ। ਅਸੀਂ ਇਥੇ ਰਾਗਾਂ ਦੇ ਸਰੂਪ, ਥਾਟ ਅਤੇ ਸ੍ਵਰ ਸ਼ਾਸਤਰੀ ਲਿਪੀ ਦੀ ਚਰਚਾ ਨਹੀਂ ਕਰਾਂਗੇ ਅਤੇ ਨਾ ਹੀ ਸੰਗੀਤ ਅਤੇ ਕਰਨਾਟਕ ਸੰਗੀਤ ਦਾ ਗੁਰਮਤਿ ਸੰਗੀਤ ਨਾਲ ਕੀ ਸੰਬੰਧ ਹੈ, ਬਾਰੇ ਚਰਚਾ ਕਰਾਂਗੇ।

ਸਾਡੇ ਵਿਵੇਚਨ ਦੀ ਸੀਮਾ ਨਿਮਨ ਅੰਕਿਤ ਹੈ :—

੧. ਗੁਰੂਆਂ ਨੇ ਬਾਣੀ ਨੂੰ ਰਾਗ ਬੰਦਿਸ਼ ਵਿਚ ਕਿਉਂ ਬੰਨ੍ਹਿਆ ?

੨. ਗੁਰਮਤਿ ਸੰਗੀਤ ਤੋਂ ਕੀ ਭਾਵ ਹੈ ?

੩. ਸ੍ਰੀ ਆਦਿ ਗ੍ਰੰਥ ਵਿਚ ਆਏ ਰਾਗਾਂ ਦੇ ਨਾਮ, ਰੁਤ ਤੇ ਗਾਉਣ ਦਾ ਸਮਾਂ ਕੀ ਹੈ ?

੪. ਗੁਰੂ ਸਾਹਿਬਾਨ ਨੇ ਕਿਹੜੇ ਕਿਹੜੇ ਰਾਗਾਂ ਵਿਚ ਬਾਣੀ ਉਚਾਰੀ ?

੫. ਸ੍ਰੀ ਆਦਿ ਗ੍ਰੰਥ ਵਿਚ ਅੰਕਿਤ ਸ਼ੁਧ, ਮਿਸ਼੍ਰਤ ਅਤੇ ਸੰਕੀਰਣ ਰਾਗਾਂ ਦੀ ਬੰਸਾਵਲੀ ਅਤੇ ਜਾਣ-ਪਛਾਣ।

੬. ਗੁਰੂਆਂ ਨੇ ਰਾਗਾਂ ਨੂੰ ਗੁਰਮਤਿ ਦੇ ਪ੍ਰਚਾਰਨ ਦਾ ਸਾਧਨ ਕਿਉਂ ਬਣਾਇਆ ?

੭. ਕੀ ਸ੍ਰੀ ਗੁਰੂ ਗ੍ਰੰਥ ਵਿਚ ਅੰਕਿਤ ਵਿਭਿੰਨ ਰਾਗਾਂ ਦਾ ਕੋਈ ਆਪਣਾ ਵਿਸ਼ੇਸ਼ ਨਿਸਚਿਤ ਸੁਰ (Note) ਵੀ ਹੈ ?

ਸ੍ਰੀ ਗੁਰੂ ਗ੍ਰੰਥ ਵਿਚ ਅੰਕਿਤ ਬਾਣੀ ਸੰਗੀਤ ਬੱਧ ਹੈ। ਇਕਸੁਰਤਾ ਅਤੇ ਇਕਾਗਰਤਾ ਬਾਣੀ-ਰਚਨਾ ਦੀ ਵੀ ਮੂਲ ਸ਼ਰਤ ਹੈ, ਭਗਤੀ ਅਤੇ ਚਿੰਤਨ ਦੀ ਵੀ। ਬਾਣੀ-ਰਚਨਾ ਵਿਚ ਸੰਗੀਤ, ਇਕਸੁਰਤਾ ਅਤੇ ਇਕਾਗਰ ਬਿਰਤੀ ਉਤਪੰਨ ਕਰਨ ਦਾ ਪ੍ਰਮੁਖ ਸਾਧਨ ਹੈ। ਸੰਗੀਤ ਵਿਚ ਬੰਨ੍ਹੀ ਬਾਣੀ ਸਰੋਤਿਆਂ ਨੂੰ ਇਕਸੁਰ ਕਰਕੇ ਵਿਸਮਾਦ ਦੇ ਘਰ ਲੈ ਜਾਂਦੀ ਹੀ ਹੈ, ਤਾਂ ਵੀ ਇਹ ਗੱਲ ਵਿਚਾਰਨ ਯੋਗ ਹੈ ਕਿ ਗੁਰੂਆਂ ਨੂੰ ਆਪਣੀ ਬਾਣੀ ਰਾਗ-ਬੰਦਿਸ਼ ਵਿਚ ਬੰਨ੍ਹਣ ਦੀ ਕਿਉਂ ਲੋੜ ਪਈ ? ਜਦ ਕਿ ਕਵਿਤਾ ਦਾ ਤਾਂ ਆਪਣਾ ਹੀ ਵਿਸ਼ੇਸ਼ ਸੰਗੀਤ ਹੁੰਦਾ ਹੈ। ਫਿਰ ਸ੍ਰੀ ਆਦਿ ਗ੍ਰੰਥ ਵਿਚ ਅੰਕਿਤ ਕੀਤਾ ਸੰਗੀਤ ਵੀ ਤਾਂ ਸਨਾਤਨੀ ਭਾਰਤੀ ਸੰਗੀਤ ਨਾਲੋਂ ਭਿੰਨਤਾ ਰੱਖਦਾ ਹੈ। ਇਹ ਤੱਥ ਬੜਾ ਸਪੱਸ਼ਟ ਹੈ ਕਿ ਗੁਰਮਤਿ ਸੰਗੀਤ ਆਪਣੀ ਹੀ ਇਕ ਵਿਲੱਖਣਤਾ ਨੂੰ ਰੂਪਮਾਨ ਕਰਦਾ ਹੈ। ਪੰਚਮ ਗੁਰੂ ਨੇ ਆਪ ਹੀ ਗੁਰਮਤਿ ਸੰਗੀਤ ਤੋਂ ਕੀ ਭਾਵ ਹੈ, ਨੂੰ ਇਸ ਤਰ੍ਹਾਂ ਸਪੱਸ਼ਟ ਕੀਤਾ ਹੈ :

ਓਅੰਕਾਰ **ਏਕ ਧੁਨਿ** ਏਕੈ, ਏਕੈ ਰਾਗੁ ਅਲਾਪੈ ॥
ਏਕਾਦਸੀ ਇਕੁ ਦਿਖਾਵੈ, ਏਕੋ ਰਹਿਆ ਬਿਆਪੈ ॥
ਏਕਾ ਸੁਰਤਿ ਏਕਾ ਹੀ ਸੇਵਾ, ਏਕੋ ਗੁਰ ਤੇ ਜਾਪੈ ॥
ਭਲੋ ਭਲੋ ਰੇ ਕੀਰਤਨੀਆ ਰਾਮ ਰਮਾ ਰਾਮਾ ਗੁਨ ਗਾਉ ॥
ਛੋਡਿ ਮਾਇਆ ਕੇ ਧੰਧ ਸੁਆਉ ॥ ਰਹਾਉ ॥
ਪੰਚ ਬਜਿਤ੍ਰ ਕਰੇ ਸੰਤੋਖਾ **ਸਾਤ ਸੁਰਾਂ** ਲੈ ਚਾਲੈ ॥
**ਬਾਜਾ ਮਾਣੁ** ਤਾਣੁ ਤਜਿ ਤਾਨਾ, ਪਾਉ ਨਾ ਬੀਗਾ ਘਾਲੈ ॥
ਫੇਰੀ ਫੇਰੁ ਨਾ ਹੋਵੈ ਕਬਹੀ ਏਕੁ ਸਬਦੁ ਬੰਧਿ ਪਾਲੈ ॥
ਨਾਰਦੀ ਨਰਹਰ ਜਾਣਿ ਹਦੂਰੇ ॥
ਘੂੰਘਰ ਖੜਕੁ ਤਿਆਗਿ ਵਿਸੂਰੇ ਸਹਜ ਅਨੰਦ ਦਿਖਾਵੈ ਭਾਵੈ ॥
ਇਹ ਨਿਰਤਿਆਰੀ ਜਨਮਿ ਨਾ ਆਵੈ ॥
ਜੇ ਕੋ ਆਪਨੇ ਠਾਕੁਰ ਭਾਵੈ ਕੋਟਿ ਮਧਿ ਏਹੁ ਕੀਰਤਨ ਗਾਵੈ ॥
ਸਾਧ ਸੰਗਤ ਕੀ ਜਾਵਉ ਟੇਕ ਕਹੁ ਨਾਨਕ ਤਿਸੁ ਕੀਰਤਨੁ ਏਕ ॥

ਰਾਮਕਲੀ ਮਹਲਾ ੫ ੯/੮੮੫

'ਗੁਰਮਤਿ ਦਾ ਸੰਗੀਤ ਬਾਣੀ ਦਾ ਕੀਰਤਨ ਕਰਨਾ ਹੈ। ਦਿਮਾਗੋਂ ਰਾਗ, ਦਿਲੋਂ ਧੁਨਿ, ਹਿਰਦੇ ਤੋਂ ਸੁਰਤ, ਹਥੋਂ ਪੰਜ ਸਾਜ, ਮੂੰਹੋਂ ਸਤ ਸੁਰਾਂ, ਕੰਠੋਂ ਤਾਨ, ਪੈਰੋਂ ਨਿਰਤਕਾਰੀ ਜੇ ਇਹ ਸਾਰੀ ਸੰਗੀਤ ਸਾਮਗ੍ਰੀ ਠਾਕਰ ਨੂੰ ਭਾਅ ਜਾਵੇ, ਤਾਂ ਕ੍ਰੋੜਾਂ ਵਿਚੋਂ ਢੂੰਡੇ ਕੀਰਤਨੀਏ ਨੂੰ ਸਾਧ ਸੰਗਤ ਦਾ ਆਸਰਾ ਲੈ ਕੇ ਉਸ ਅਕਾਲ ਪੁਰਖ ਦਾ ਗੁਣ ਗਾਇਨ ਕਰਨਾ ਚਾਹੀਦਾ ਹੈ। ਇਹੀ ਹੈ ਉਸ 'ਇਕ' ਨਾਲ ਇਕਸੁਰ ਹੋਣ ਦਾ ਸਾਧਨ : ਸੰਗੀਤ ਹਿਰਦੇ ਦੀ ਕੋਮਲ ਧੁਨਿਤ ਭਾਸ਼ਾ ਹੋਣ ਕਰਕੇ ਤਰਕ ਅਤੇ ਬੁੱਧੀ ਦੇ ਘੇਰੇ ਤੋਂ ਬਾਹਰ ਦੀ ਭਾਵੁਕ ਵਸਤੂ ਹੈ। ਸੰਗੀਤ ਦਾ ਕੋਈ ਸਾਕਾਰ ਰੂਪ ਨਹੀਂ। ਇਹ ਕੇਵਲ ਅਨੁਭਵ ਰਾਹੀਂ ਹੀ ਜਾਣਿਆ ਅਤੇ ਮਾਣਿਆ ਜਾ ਸਕਦਾ ਹੈ। ਏਹੀ ਕਾਰਨ ਹੈ ਕਿ ਮਨੁੱਖ ਇਸ ਦੇ ਪ੍ਰਭਾਵ ਨਾਲ ਇਕਾਗਰ ਚਿੱਤ ਹੋ ਜਾਂਦਾ ਹੈ।

ਸ੍ਰੀ ਗੁਰੂ ਗ੍ਰੰਥ ਦੀ ਬਾਣੀ ਨੂੰ ੩੧ ਰਾਗਾਂ ਵਿਚ ਬੰਨ੍ਹਿਆ ਗਿਆ ਹੈ। ਇਹ ਤੱਥ ਖੋਜੀਆਂ ਵਲੋਂ ਸਿੱਧ ਕੀਤਾ ਜਾ ਚੁੱਕਾ ਹੈ ਕਿ ਸ੍ਰੀ ਆਦਿ ਗ੍ਰੰਥ ਵਿਚਲਾ ਰਾਗ-ਸੰਗੀਤ ਪਰਿਵਾਰਕ ਨਹੀਂ ਸਗੋਂ ਕੀਰਤਨ-ਗਾਵਣਹਾਰ ਅਨੁਸਾਰ ਹੈ। ਇੰਜ ਜਾਪਦਾ ਹੈ ਇਨ੍ਹਾਂ ਰਾਗਾਂ ਨੂੰ ਸ੍ਰੀ ਆਦਿ ਗ੍ਰੰਥ ਵਿਚ ਅੰਕਿਤ ਕਰਨ ਸਮੇਂ ਗੁਰੂ ਜੀ ਨੇ ਗਾਉਣ-ਸਮੇਂ ਅਤੇ ਰੁੱਤਾਂ ਵਲ ਵਿਸ਼ੇਸ਼ ਧਿਆਨ ਦਿਤਾ ਹੈ, ਪਰ ਇਨ੍ਹਾਂ ਰਾਗਾਂ ਨੂੰ ਕਿਸੇ ਵਿਸ਼ੇਸ਼-ਕ੍ਰਮ ਵਿਚ ਨਹੀਂ ਬੰਨ੍ਹਿਆ। ਕਹਿਣ ਤੋਂ ਭਾਵ ਹੈ ਕਿੰਨੇ ਰਾਗ ਕਿਸ ਸਮੇਂ ਤੇ ਕਿਹੜੀ ਰੁੱਤੇ ਗਾਏ ਜਾਣਗੇ ? ਆਦਿ ਇਸ ਤਰ੍ਹਾਂ ਦਾ ਰਾਗ-ਕ੍ਰਮ ਸ੍ਰੀ ਆਦਿ ਗ੍ਰੰਥ ਵਿਚ ਨਹੀਂ ਦਿਸਦਾ। ਇਕੱਤੀ ਰਾਗਾਂ ਦਾ ਰਲਗਡ ਜਿਹਾ ਹੈ। ਕੋਈ ਰਾਗ ਕਿਸੇ ਰੁੱਤ ਦੇ ਕਿਸ ਸਮੇਂ ਗਾਇਆ ਜਾਂਦਾ ਹੈ ਤੇ ਕੋਈ ਰਾਗ ਕਿਸੇ ਹੋਰ ਰੁੱਤ ਦੇ ਕਿਸੇ ਸਮੇਂ ਗਾਇਆ ਜਾਂਦਾ ਹੈ। ਪਰ ਇਸ ਗੱਲੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਇਸ ਵੰਨ-ਸੁਵੰਨਤਾ ਵਿਚੋਂ ਵੀ ਇਕ ਰਸ ਛਾਈ ਹੋਈ ਇਕਸਰਤਾ ਦੇ ਦਰਸ਼ਨ ਹੁੰਦੇ ਹਨ।

ਹਰ ਰਾਗ ਕਿਸੇ ਖ਼ਾਸ ਰੁੱਤ ਵਿਚ ਕਿਸੇ ਖ਼ਾਸ ਸਮੇਂ ਉਪਰ ਗਾਇਆ ਜਾਂਦਾ ਹੈ। ਸ੍ਰੀ ਆਦਿ ਗ੍ਰੰਥ ਵਿਚ ਆਏ ਰਾਗਾਂ ਨੂੰ ਇਸ ਨੁਕਤੇ ਤੋਂ ਵਾਚਣਾ ਵਿਸ਼ੇ ਤੋਂ ਬਾਹਰ ਜਾਣਾ ਨਹੀਂ ਹੋਵੇਗਾ। ਪ੍ਰੋ: ਟੰਡਨ ਅਨੁਸਾਰ ਇਸ ਦਾ ਵੇਰਵਾ ਇਸ ਪ੍ਰਕਾਰ ਹੈ[37] :—

| **ਨੰ :** | **ਰਾਗ ਜਾਂ ਨਾਮ** | **ਰੁੱਤ** | **ਗਾਉਣ ਦਾ ਸਮਾਂ** |
|---|---|---|---|
| ੧. | ਸਿਰੀ ਰਾਗ | ਹੇਮੰਤ | ਦਿਨ ਤੀਜਾ ਪਹਿਰ |
| ੨. | ਮਾਝ ਰਾਗ | ਵਰਸ਼ਾ | ਦਿਨ ਤੀਜਾ ਪਹਿਰ |
| ੩. | ਗਉੜੀ ਰਾਗ | ਸ਼ਿਸ਼ਿਰ (ਸ਼ਿਸ਼ਰ) | ਦਿਨ ਤੀਜਾ ਪਹਿਰ |
| ੪. | ਆਸਾ ਰਾਗ | ਹੇਮੰਤ | ਰਾਤ ਚੌਥਾ ਪਹਿਰ |
| ੫. | ਗੁਜਰੀ ਰਾਗ | ਵਰਸ਼ਾ | ਦਿਨ ਚੌਥਾ ਪਹਿਰ |
| ੬. | ਦੇਵਗੰਧਾਰੀ ਰਾਗ | ਸ਼ਿਸ਼ਿਰ | ਦਿਨ ਪਹਿਲਾ ਪਹਿਰ |
| ੭. | ਬਿਹਾਗੜਾ ਰਾਗ | ਹੇਮੰਤ | ਰਾਤੀਂ ਦੂਜਾ ਪਹਿਰ |
| ੮. | ਵਡਹੰਸ ਰਾਗ | ਸ਼ਿਸ਼ਿਰ | ਦਿਨ ਚੌਥਾ ਪਹਿਰ |
| ੯. | ਸੋਰਠ ਰਾਗ | ਸ਼ਰਦ | ਰਾਤੀਂ ਤੀਜਾ ਪਹਿਰ |
| ੧੦. | ਜੈਤਸਰੀ ਰਾਗ | ਸ਼ਿਸ਼ਿਰ | ਦਿਨ ਤੀਜਾ ਪਹਿਰ |
| ੧੧. | ਧਨਾਸਰੀ ਰਾਗ | ਸ਼ਿਸ਼ਿਰ | ਦਿਨ ਤੀਜਾ ਪਹਿਰ |
| ੧੨. | ਟੋਡੀ ਰਾਗ | ਸ਼ਿਸ਼ਿਰ | ਦਿਨ ਪਹਿਲਾ ਪਹਿਰ |
| ੧੩. | ਬੈਰਾੜੀ ਰਾਗ | ਸ਼ਰਦ | ਦਿਨ ਤੀਜਾ ਪਹਿਰ |
| ੧੪. | ਤਿਲੰਗ ਰਾਗ | ਵਰਸ਼ਾ | ਦਿਨ ਤੀਜਾ ਪਹਿਰ |
| ੧੫. | ਸੂਹੀ ਰਾਗ | ਬਸੰਤ | ਦਿਨ ਪਹਿਲਾ ਪਹਿਰ |
| ੧੬. | ਬਿਲਾਵਲ ਰਾਗ | ਬਸੰਤ | ਦਿਨ ਪਹਿਲਾ ਪਹਿਰ |
| ੧੭. | ਗੌਂਡ ਰਾਗ | ਹੇਮੰਤ | ਦਿਨ ਤੀਜਾ ਪਹਿਰ |
| ੧੮. | ਰਾਮਕਲੀ ਰਾਗ | ਬਸੰਤ | ਦਿਨ ਪਹਿਲਾ ਪਹਿਰ |
| ੧੯. | ਨਟ ਨਰਾਇਣ ਰਾਗ | ਵਰਸ਼ਾ | ਰਾਤ ਤੀਜਾ ਪਹਿਰ |

| | | | |
|---|---|---|---|
| ੨੦. | ਮਾਲੀ ਗਉੜਾ ਰਾਗ | ਸ਼ਰਦ | ਦਿਨ ਤੀਜਾ ਪਹਿਰ |
| ੨੧. | ਮਾਰੂ ਰਾਗ | ਸ਼ਿਸਰ | ਦਿਨ ਤੀਜਾ ਪਹਿਰ |
| ੨੨. | ਤੁਖਾਰੀ ਰਾਗ | ਸ਼ਰਦ | ਦਿਨ ਪਹਿਲਾ ਪਹਿਰ |
| ੨੩. | ਕੇਦਾਰਾ ਰਾਗ | ਗ੍ਰੀਖਮ | ਦਿਨ ਚੌਥਾ ਪਹਿਰ |
| ੨੪. | ਭੈਰਉ | ਸ਼ਰਦ | ਰਾਤ ਚੌਥਾ ਪਹਿਰ |
| ੨੫. | ਬਸੰਤ ਰਾਗ | ਬਸੰਤ | ਅੱਠੇ ਪਹਿਰ |
| ੨੬. | ਸਾਰੰਗ ਰਾਗ | ਵਰਸ਼ਾ | ਦਿਨ ਦੂਜਾ ਪਹਿਰ |
| ੨੭. | ਮਲਾਰ ਰਾਗ | ਵਰਖਾ ਰੁੱਤ | ਅੱਠੇ ਪਹਿਰ |
| ੨੮. | ਕਾਨੜਾ ਰਾਗ | ਗ੍ਰੀਖਮ | ਰਾਤ ਪਹਿਲਾ ਪਹਿਰ |
| ੨੯. | ਕਲਿਆਨ ਰਾਗ | ਵਰਸ਼ਾ | ਦਿਨ ਚੌਥਾ ਪਹਿਰ |
| ੩੦. | ਪ੍ਰਭਾਤੀ ਰਾਗ | ਬਸੰਤ | ਦਿਨ ਪਹਿਲਾ ਪਹਿਰ |
| ੩੧. | ਜੈਜਾਵੰਤੀ ਰਾਗ | ਗ੍ਰੀਖਮ | ਰਾਤ ਪਹਿਲਾ ਪਹਿਰ |

ਉਪਰੋਕਤ ਅੰਕਿਤ ਇਕੱਤੀ ਰਾਗਾਂ ਵਿਚੋਂ ਗੁਰੂ ਨਾਨਕ ਦੇਵ ਨੇ ਉਨੀ ਰਾਗਾਂ ਵਿਚ ਬਾਣੀ ਉਚਾਰਨ ਕੀਤੀ : ਸਿਰੀ, ਮਾਝ, ਗਉੜੀ, ਆਸਾ, ਗੂਜਰੀ, ਵਡਹੰਸ, ਸੋਰਠਿ, ਧਨਾਸਰੀ, ਤਿਲੰਗ, ਸੂਹੀ, ਬਿਲਾਵਲ, ਰਾਮਕਲੀ, ਮਾਰੂ, ਤੁਖਾਰੀ, ਭੈਰਉ, ਬਸੰਤ, ਸਾਰੰਗ, ਮਲਾਰ ਤੇ ਪ੍ਰਭਾਤੀ।

ਗੁਰੂ ਅੰਗਦ ਦੇਵ ਨੇ ਵਿਸ਼ੇਸ਼ ਕਰਕੇ ਸਲੋਕ ਛੰਦ ਨੂੰ ਹੀ ਆਪਣੀ ਬਾਣੀ ਵਿਚ ਅਪਣਾਇਆ ਹੈ। ਇਨ੍ਹਾਂ ਦੇ ਉਚਾਰੇ ਸਲੋਕਾਂ ਨੂੰ ਕਿਸੇ ਵਿਸ਼ੇਸ਼ ਸਿਰਲੇਖ ਹੇਠਾਂ ਅੰਕਿਤ ਨਹੀਂ ਕੀਤਾ ਗਿਆ। ਪੰਚਮ ਗੁਰੂ ਨੇ ਸੰਪਾਦਕੀ ਅਧਿਕਾਰ ਵਰਤ ਕੇ ਜਿਥੇ-ਜਿਥੇ ਠੀਕ ਸਮਝਿਆ ਇਨ੍ਹਾਂ ਦੀ ਬਾਣੀ ਅੰਕਿਤ ਕਰ ਦਿਤੀ। ਉਂਜ ਵਿਸ਼ੇਸ਼ ਕਰਕੇ ਇਨ੍ਹਾਂ ਦੇ ਸਲੋਕ ਸ੍ਰੀ ਆਦਿ ਗ੍ਰੰਥ ਵਿਚ ਆਈਆਂ ਵਾਰਾਂ ਵਿਚ ਅੰਕਿਤ ਕੀਤੇ ਗਏ ਹਨ।

ਤੀਸਰੇ ਗੁਰੂ ਅਮਰਦਾਸ ਨੇ ੧੭ ਰਾਗਾਂ ਵਿਚ ਬਾਣੀ ਉਚਾਰਨ ਕੀਤੀ : ਸਿਰੀ ਰਾਗ, ਮਾਝ, ਗਉੜੀ, ਗੁਜਰੀ, ਵਡਹੰਸ, ਸੋਰਠ, ਧਨਾਸਰੀ, ਸੂਹੀ, ਬਿਲਾਵਲ, ਰਾਮਕਲੀ, ਮਾਰੂ, ਭੈਰਉ, ਬਸੰਤ, ਸਾਰੰਗ, ਮਲਾਰ ਤੇ ਪ੍ਰਭਾਤੀ।

ਗੁਰੂ ਰਾਮਦਾਸ ਨੇ ਤੇ ਗੁਰੂ ਅਰਜਨ ਦੇਵ ਦੋਹਾਂ ਨੇ ੩੦ ਰਾਗਾਂ ਵਿਚ ਬਾਣੀ ਨੂੰ ਬੰਨ੍ਹਿਆ। ਦੋਹਾਂ ਨੇ ਸ੍ਰੀ ਆਦਿ ਗ੍ਰੰਥ ਵਿਚ ਅੰਕਿਤ ਕੀਤੇ ਗਏ ਰਾਗਾਂ ਵਿਚੋਂ ਕੇਵਲ ਜੈਜਾਵੰਤੀ-ਰਾਗ ਵਿਚ ਬਾਣੀ-ਰਚਨਾ ਨਹੀਂ ਕੀਤੀ।

ਗੁਰੂ ਤੇਗ ਬਹਾਦਰ ਨੇ ੧੫ ਰਾਗਾਂ ਵਿਚ ਬਾਣੀ ਉਚਾਰੀ। ਇਨ੍ਹਾਂ ਨੇ ਜੈਜਾਵੰਤੀ ਰਾਗ ਦੇ ਸਿਰਲੇਖ ਹੇਠ ਚਾਰ ਸ਼ਬਦ ਉਚਾਰੇ ਜੋ ਵੈਰਾਗ-ਰਸ ਪ੍ਰਧਾਨ ਹਨ। ਇਹ ਰਾਗ-ਰੂਪ ਕੇਵਲ ਇਨ੍ਹਾਂ ਨੇ ਹੀ ਅਪਣਾਇਆ ਹੈ। ਬਾਕੀ ਦੇ ਚੌਦਾਂ ਰਾਗ ਇਹ ਹਨ : ਗਉੜੀ, ਆਸਾ, ਦੇਵਗੰਧਾਰੀ, ਬਿਹਾਗੜਾ, ਸੋਰਠ, ਧਨਾਸਰੀ, ਜੈਤਸਰੀ, ਟੋਡੀ, ਤਿਲੰਗ, ਬਿਲਾਵਲ, ਰਾਮਕਲੀ, ਮਾਰੂ, ਬਸੰਤ ਤੇ ਸਾਰੰਗ।

ਗੁਰੂ ਹਰਗੋਬਿੰਦ ਨੇ ਸ੍ਰੀ ਆਦਿ ਗ੍ਰੰਥ ਵਿਚ ਆਈਆਂ ਬਾਈ ਵਾਰਾਂ ਵਿਚੋਂ ਨੌਂ ਵਾਰਾਂ ਉਪਰ ਧੁਨਾਂ ਅੰਕਿਤ ਕੀਤੀਆਂ[38], ਜਿਨ੍ਹਾਂ ਦਾ ਵੇਰਵਾ ਪਹਿਲੇ ਦਿੱਤਾ ਜਾ ਚੁੱਕਾ ਹੈ।

ਗੁਰੂ ਗੋਬਿੰਦ ਸਿੰਘ ਦਾ ਸ੍ਰੀ ਆਦਿ ਗ੍ਰੰਥ ਵਿਚ ਕੇਵਲ ਇਕ ਹੀ ਸਲੋਕ ਦਰਜ ਕੀਤਾ ਗਿਆ ਹੈ। ਜਿਸ ਦਾ ਵੇਰਵਾ ਅਸੀਂ ਅਗੇ ਕਰ ਚੁੱਕੇ ਹਾਂ।

ਭਗਤ ਕਵੀਆਂ ਵਿਚੋਂ ਕਬੀਰ ਤੇ ਨਾਮਦੇਵ ਨੇ ੧੮ ਰਾਗਾਂ ਵਿਚ ਰਵਿਦਾਸ ਨੇ ੧੬ ਰਾਗਾਂ ਵਿਚ, ਤ੍ਰਿਲੋਚਨ ਤੇ ਬੇਣੀ ਨੇ ੩ ਰਾਗਾਂ ਵਿਚ, ਧੰਨਾ, ਜੈਦੇਵ ਤੇ ਫਰੀਦ ਨੇ ੨ ਰਾਗਾਂ ਵਿਚ, ਭੀਖਨ, ਸੈਣ, ਪੀਪਾ, ਸਧਨਾ, ਰਾਮਾਨੰਦ, ਸੂਰਦਾਸ ਤੇ ਪਰਮਾਨੰਦ ਨੇ ਕੇਵਲ ਇਕ ਹੀ ਰਾਗ ਵਿਚ ਇਕ ਜਾਂ ਦੋ ਦੋ ਸ਼ਬਦ ਰਚੇ ਹਨ।

ਸ੍ਰੀ ਆਦਿ ਗ੍ਰੰਥ ਵਿਚ ਅੰਕਿਤ ੩੧ ਰਾਗਾਂ ਦਾ ਸੰਗੀਤ-ਢੰਗ ਭਾਰਤੀ ਸਨਾਤਨੀ ਰਾਗ-ਮਰਿਆਦਾ ਨਾਲੋਂ ਭਿੰਨ ਹੈ। ਸ੍ਰੀ ਆਦਿ ਗ੍ਰੰਥ ਵਿਚ ਅੰਕਿਤ ਰਾਗ ਮਾਲਾ, ਸ੍ਰੀ ਆਦਿ ਗ੍ਰੰਥ ਵਿਚ ਆਏ ਰਾਗਾਂ ਦੀ ਬੰਸਾਵਲੀ ਨੂੰ ਸੂਚਿਤ ਕਰਦੀ ਹੈ। ਸ੍ਰੀ ਆਦਿ ਗ੍ਰੰਥ ਵਿਚ ਆਏ ੩੧ ਰਾਗਾਂ ਨੂੰ ੭ ਸਿਰਲੇਖਾਂ ਹੇਠ ਵੰਡ ਕੇ ਸਮਝਣ ਦਾ ਜਤਨ ਕੀਤਾ ਗਿਆ ਹੈ। ਇਹ ਧਿਆਨ ਰਹੇ ਇਹ ਸਿਰਲੇਖ ਵੰਡ ਸਾਡੀ ਆਪਣੀ ਹੈ ਪਰ ਕਿਹੜਾ ਰਾਗ ਕਿਹੜੇ ਰਾਗ ਦੇ ਪਰਿਵਾਰ ਨਾਲ ਸੰਬੰਧਿਤ ਹੈ, ਇਹ ਅਸੀਂ ਸ੍ਰੀ ਆਦਿ ਗ੍ਰੰਥ ਕੋਸ਼ (ਕਰਤਾ : ਡਾ. ਚਰਨ ਸਿੰਘ) ਅਨੁਸਾਰ ਦੇ ਰਹੇ ਹਾਂ।

੧. ਗੁਰਮਤਿ ਸੰਗੀਤ ਅਨੁਸਾਰ ਰਾਗ : ਗੁਰਮਤਿ ਸੰਗੀਤ ਵਿਚ ਸ਼ੁਧ ਰਾਗ ਦੋ ਹੀ ਹਨ: ਸਿਰੀ ਰਾਗ ਅਤੇ ਭੈਰਉ ਰਾਗ।

੨. ਗੁਰਮਤਿ ਸੰਗੀਤ ਅਨੁਸਾਰ ਰਾਗਣੀਆਂ :
(ੳ) ਗਉੜੀ ਜੋ ਸਿਰੀ ਰਾਗ ਦੀ ਰਾਗਣੀ ਹੈ।
(ਅ) ਆਸਾ ਜੋ ਮੇਘ ਰਾਗ ਦੀ ਰਾਗਣੀ ਹੈ।
(ੲ) ਗੂਜਰੀ ਜੋ ਦੀਪਕ ਰਾਗ ਦੀ ਰਾਗਣੀ ਹੈ।
(ਸ) ਦੇਵਗੰਧਾਰੀ ਜੋ ਮਾਲਕੌਂਸ ਰਾਗ ਦੀ ਰਾਗਣੀ ਹੈ।
(ਹ) ਸੋਰਠ ਜੋ ਮੇਘ ਰਾਗ ਦੀ ਰਾਗਣੀ ਹੈ।
(ਕ) ਧਨਾਸਰੀ ਜੋ ਮਾਲਕੌਂਸ ਰਾਗ ਦੀ ਰਾਗਣੀ ਹੈ।
(ਖ) ਟੋਡੀ ਜੋ ਦੀਪਕ ਰਾਗ ਦੀ ਰਾਗਣੀ ਹੈ।
(ਗ) ਬੈਰਾੜੀ ਜੋ ਸਿਰੀ ਰਾਗ ਦੀ ਰਾਗਣੀ ਹੈ।
(ਘ) ਤਿਲੰਗ ਜੋ ਹਿੰਡੋਲ ਰਾਗ ਦੀ ਰਾਗਣੀ ਹੈ।
(ਙ) ਮਲਾਰ ਜੋ ਮੇਘ ਰਾਗ ਦੀ ਰਾਗਣੀ ਹੈ।
(ਚ) ਸੂਹੀ ਜੋ ਮੇਘ ਰਾਗ ਦੀ ਰਾਗਣੀ ਹੈ।

੩. ਗੁਰਮਤਿ ਸੰਗੀਤ ਅਨੁਸਾਰ ਰਾਗਾਂ ਦੇ ਪੁੱਤਰ :
(ੳ) ਬਿਲਾਵਲ ਜੋ ਭੈਰਉ ਰਾਗ ਦਾ ਪੁੱਤਰ ਹੈ।
(ਅ) ਗੌਂਡ ਜੋ ਸਿਰੀ ਰਾਗ ਦਾ ਪੁੱਤਰ ਹੈ।
(ੲ) ਨਟਨਰਾਇਨ ਜੋ ਮੇਘ ਰਾਗ ਦਾ ਪੁੱਤਰ ਹੈ।
(ਸ) ਮਾਰੂ ਜੋ ਮਾਲਕੌਂਸ ਰਾਗ ਦਾ ਪੁੱਤਰ ਹੈ।
(ਹ) ਕੇਦਾਰਾ ਜੋ ਮੇਘ ਰਾਗ ਦਾ ਪੁੱਤਰ ਹੈ।
(ਕ) ਬਸੰਤ ਜੋ ਹਿੰਡੋਲ ਰਾਗ ਦਾ ਪੁੱਤਰ ਹੈ।

(ਖ) ਸਾਰੰਗ ਜੋ ਸਿਰੀ ਰਾਗ ਦਾ ਪੁੱਤਰ ਹੈ।

(ਗ) ਕਾਨੜਾ ਜੋ ਦੀਪਕ ਰਾਗ ਦਾ ਪੁੱਤਰ ਹੈ।

(ਘ) ਕਲਿਆਨ ਜੋ ਦੀਪਕ ਰਾਗ ਦਾ ਪੁੱਤਰ ਹੈ।

੪. ਗੁਰਮਤਿ ਸੰਗੀਤ ਵਲੋਂ ਪਰਚਾਰੀ ਗਈ ਰਾਗਣੀ : ਤੁਖਾਰੀ

੫. ਗੁਰਮਤਿ ਸੰਗੀਤ ਅਨੁਸਾਰ ਭਿੰਨ ਰਾਗ[39] : ਬਿਹਾਗੜਾ, ਵਡਹੰਸ ਤੇ ਮਾਲੀ ਗਉੜਾ।

੬. ਗੁਰਮਤਿ ਸੰਗੀਤ ਅਨੁਸਾਰ ਰਾਗਣੀਆਂ[40] : ਮਾਝ, ਜੈਤਸਰੀ, ਰਾਮਕਲੀ, ਪ੍ਰਭਾਤੀ ਅਤੇ ਜੈਜਾਵੰਤੀ।

## ਸ੍ਰੀ ਆਦਿ ਗ੍ਰੰਥ ਵਿਚ ਅੰਕਿਤ ਰਾਗਾਂ ਦਾ ਭੇਦ-ਪ੍ਰਕਾਰ :

ਸ੍ਰੀ ਆਦਿ ਗ੍ਰੰਥ ਵਿਚ ਆਏ ਰਾਗਾਂ ਨੂੰ ਸੰਗੀਤ ਸ਼ਾਸਤਰ[41] ਦੇ ਅਨੁਸਾਰ ਰਾਗਾਂ ਦੇ ਤਿੰਨ ਭੇਦ : ਸ਼ੁਧ, ਛਾਇਆ ਲਿੰਗਤ ਅਤੇ ਸੰਕ੍ਰੀਣ ਵਿਚ ਵੰਡਿਆ ਜਾ ਸਕਦਾ ਹੈ।

੧. ਸ਼ੁਧ : ਮੁਢ ਤੋਂ ਥਾਪੇ ਹੋਏ ਸੁਰ ਜਿਨ੍ਹਾਂ ਰਾਗਾਂ ਨੂੰ ਲਗਦੇ ਹਨ ਤੇ ਜਿਨ੍ਹਾਂ ਦੀ ਸ਼ਕਲ ਵਿਚ ਕੁਝ ਹੇਰ ਫੇਰ ਨਹੀਂ ਹੁੰਦਾ, ਉਹ ਸ਼ੁਧ ਹਨ।

੨. ਛਾਇਆਲਿੰਗਤ : ਦੂਸਰੇ ਰਾਗਾਂ ਦੇ ਸਰੂਪ ਦੀ ਕੁਝ ਝਲਕ ਜਿਨ੍ਹਾਂ ਰਾਗਾਂ ਵਿਚ ਪਾਈ ਜਾਂਦੀ ਹੈ, ਉਹ ਛਾਯਾਲਿੰਗਤ ਹਨ। ਇਨ੍ਹਾਂ ਨੂੰ ਮਿਸ਼੍ਰਿਤ ਵੀ ਕਿਹਾ ਜਾਂਦਾ ਹੈ।

੩. ਸੰਕੀਰਣ : ਰਾਗਾਂ ਦੇ ਮੂਲ ਸੁਰ ਤੇ ਛਾਯਾਲਿੰਗਤ ਰਾਗਾਂ ਦੇ ਆਪਸ ਵਿਚ ਮਿਲਣ ਤੇ ਜੋ ਭੇਦ ਬਣ ਗਏ ਹਨ, ਉਹ ਸੰਕੀਰਣ ਰਾਗ ਹਨ।

ਸ੍ਰੀ ਆਦਿ ਗ੍ਰੰਥ ਵਿਚ ੩੧ ਰਾਗਾਂ ਦੇ ਇਲਾਵਾ ਇਨ੍ਹਾਂ ਅੰਦਰ ਮਿਸ਼੍ਰਿਤ ਹੋ ਕੇ ਆਏ ਰਾਗਾਂ ਦਾ ਵੇਰਵਾ ਵੀ ਵੇਖਣ ਯੋਗ ਹੈ। ਇਕੱਲੇ ਗਉੜੀ ਰਾਗ ਵਿਚ ਹੋਰ ੧੩ ਰਾਗਾਂ ਦਾ ਮਿਸ਼੍ਰਣ ਹੈ ਜੋ ਦ੍ਰਿਸ਼ਟੀ ਗੋਚਰ ਹੈ : ਰਾਗ ਗਉੜੀ ਗੁਆਰੇਰੀ, ਰਾਗ ਗਉੜੀ ਦਖਣੀ, ਰਾਗ ਗਉੜੀ ਚੇਤੀ, ਰਾਗ ਗਉੜੀ ਬੈਰਾਗਣ, ਰਾਗ ਗਉੜੀ ਦੀਪਕੀ, ਰਾਗ ਗਉੜੀ ਪੂਰਬੀ ਦੀਪਕੀ, ਰਾਗ ਗਉੜੀ ਪੂਰਬੀ, ਰਾਗ ਗਉੜੀ ਮਾਝ, ਰਾਗ ਗਉੜੀ ਸੁਲਖਣੀ, ਰਾਗ ਗਉੜੀ ਮਾਲਵਾ, ਰਾਗ ਗਉੜੀ ਮਾਲਾ, ਰਾਗ ਗਉੜੀ ਗੁਆਰੇਰੀ ਸ੍ਰੀ ਤੇ ਰਾਗ ਗਉੜੀ ਭੀ ਸੋਰਠ ਭੀ।

ਇਸੇ ਤਰ੍ਹਾਂ ਹੋਰ ਰਾਗ ਵੀ ਮਿਸ਼੍ਰਿਤ ਰੂਪ ਵਿਚ ਦਿਸ ਆਉਂਦੇ ਹਨ। ਰਾਗ ਵਡਹੰਸ ਦਖਣੀ, ਰਾਗ ਤਿਲੰਗ ਕਾਫ਼ੀ, ਰਾਗ ਸੂਹੀ ਕਾਫੀ, ਰਾਗ ਬਿਲਾਵਲ ਦਖਣੀ, ਰਾਗ ਬਿਲਾਵਲ ਮੰਗਲ, ਰਾਗ ਰਾਮਕਲੀ ਦਖਣੀ, ਰਾਗ ਰਾਮਕਲੀ ਅਨੰਦੁ, ਰਾਗ ਨਟ ਨਰਾਇਨ, ਰਾਗ ਨਟ ਤੇ ਰਾਗ ਨਟ ਨਰਾਇਨ, ਰਾਗ ਮਾਰੂ ਕਾਫੀ, ਮਾਰੂ ਦਖਣੀ, ਰਾਗ ਬਸੰਤ ਹਿੰਡੋਲ, ਰਾਗ ਕੁਸਮ ਬਸੰਤ, ਰਾਗ ਕਲਿਆਨ, ਭੋਪਾਲੀ, ਰਾਗ ਪ੍ਰਭਾਤੀ ਦਖਣੀ, ਪ੍ਰਭਾਤੀ ਬਿਭਾਸ, ਰਾਗ ਬਿਲਾਵਲ ਗੌਂਡ ਅਤੇ ਰਾਗ ਸੂਹੀ ਲਲਿਤ।

ਸ੍ਰੀ ਆਦਿ ਗ੍ਰੰਥ ਵਿਚ ਦੋ ਸੰਕੀਰਣ ਰਾਗ ਵੀ ਹਨ :

ਰਾਗ ਗਉੜੀ-ਪੂਰਬੀ-ਦੀਪਕੀ ਤੇ ਰਾਗ ਗਉੜੀ-ਗੁਆਰੇਰੀ ਸ੍ਰੀ।

ਹੁਣ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਗੁਰੂਆਂ ਨੇ **ਰਾਗਾਂ ਨੂੰ ਗੁਰਮਤਿ ਦੇ ਪ੍ਰਚਾਰਨ ਦਾ ਸਾਧਨ ਕਿਉਂ ਬਣਾਇਆ** ? ਅਸੀਂ ਇਸ ਪ੍ਰਸ਼ਨ ਦੇ ਉੱਤਰ ਰਾਹੀਂ ਗੁਰੂ ਅਰਜਨ ਦੇਵ ਦੇ

ਕਵੀ ਮਨ ਵਲ ਝਾਤੀ ਮਾਰਨੀ ਚਾਹੁੰਦੇ ਹਾਂ। ਗੁਰੂ ਅਰਜਨ ਦੇਵ ਕੋਮਲ ਭਾਵੀ ਹੋਣ ਦੇ ਨਾਲ-ਨਾਲ ਦੂਰ ਦਰਸ਼ੀ ਵੀ ਸਨ। ਸ੍ਰੀ ਆਦਿ ਗ੍ਰੰਥ ਵਿਚਲੀ ਏਡੀ ਵਡ-ਅਕਾਰੀ ਬਾਣੀ ਨੂੰ ਕਿਸ ਹਿੰਮਤ ਅਤੇ ਉੱਦਮ ਨਾਲ ਇਕੱਤਰ ਕੀਤਾ ਹੋਵੇਗਾ, ਕਿਤਨੇ ਤਰੱਦਦ ਨਾਲ ਇਸ ਨੂੰ ਸੰਭਾਲ ਕੇ ਰੱਖਿਆ ਹੋਵੇਗਾ ਤੇ ਕਿਤਨੇ ਜਤਨਾਂ ਨਾਲ ਇਹ ਇਕ ਸਾਰਥਕ ਰੂਪ ਵਿਚ ਸਾਡੇ ਸਾਹਮਣੇ ਆਈ। ਇਸ ਸਾਰੇ ਕੁਝ ਦਾ ਪ੍ਰੇਰਣਾ ਸ੍ਰੋਤ ਇਨ੍ਹਾਂ ਦਾ ਕਵੀ ਮਨ ਤੇ ਕਵਿਤਾ ਲਈ ਅਥਾਹ ਪਿਆਰ ਹੀ ਹੈ। ਗੁਰੂ ਅਰਜਨ ਦੇਵ ਦੀ ਦੂਰ ਦਰਸ਼ਿਤਾ ਨੇ ਦੋ ਕੋਮਲ ਹੁਨਰਾਂ ਕਵਿਤਾ ਅਤੇ ਰਾਗ ਨੂੰ ਇਕ ਇਕਾਈ ਵਿਚ ਬੰਨ੍ਹ ਕੇ ਗੁਰਮਤਿ ਵਿਚ ਕੀਰਤਨ ਦਾ ਨਾਮ ਦਿੱਤਾ। ਗੁਰੂ ਘਰ ਵਿਚ ਕੀਰਤਨ ਦੀ ਮਹਾਨਤਾ ਇਤਨੀ ਵਧਾ ਦਿੱਤੀ ਗਈ ਕਿ ਕੋਈ ਵੀ ਭਾਵੀ ਗੁਰੂ ਇਸ ਨੂੰ ਛੁਟਿਆ ਨਾ ਸਕਿਆ।

੧. ਹਰਿ ਕੀਰਤਿ ਸਾਧ ਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥

ਸੋਰਠ ਮਹਲਾ ੫ ੩/੬੪੨

੨. ਧੰਨ ਸੁ ਰਾਗ ਸੁਰੰਗੜੇ ਅਲਾਪਤ ਸਭ ਤਿਖ ਜਾਇ ॥

ਸਲੋਕ ਮਹਲਾ ੫ ੪/੯੫੮

੩. ਕੀਰਤਨੁ ਨਿਰਮੋਲਕ ਹੀਰਾ ਆਨੰਦ ਗੁਣੀ ਗਹੀਰਾ ॥

ਰਾਮਕਲੀ ਮਹਲਾ ੫ ੩੫/੮੯੩

੪. ਨਾਨਕੁ ਕਹੈ ਸੁਨਿ ਰੇ ਮਨਾ ਕਰਿ ਕੀਰਤਨੁ ਹੋਇ ਉਧਾਰੁ ॥

ਗਉੜੀ ਮਹਲਾ ੫ ੧੫੮/੨੧੩

੫. ਹਰਿ ਦਿਨੁ ਰੈਣਿ ਕੀਰਤਨੁ ਗਾਈਐ ਬਹੁੜਿ ਨ ਜੋਨੀ ਪਾਈਐ ॥

ਸੋਰਠਿ ਮਹਲਾ ੫ ੫੯/੬੨੩-੨੫

ਗੁਰੂ ਅਰਜਨ ਦੇਵ ਨੇ ਗੁਰੂ ਘਰ ਵਿਚ ਕੀਰਤਨ ਨੂੰ ਪ੍ਰਮੁੱਖ ਸਥਾਨ ਦਿਤਾ। ਸੰਸਾਰ ਦੇ ਸਾਰੇ ਧਰਮ ਗ੍ਰੰਥ ਜਾਂ ਤਾਂ ਕਵਿਤਾ ਵਿਚ ਹਨ ਜਾਂ ਕਾਵਿਮਈ ਵਾਰਤਕ ਵਿਚ। ਗੁਰਮਤਿ ਦੀ ਵਿਲੱਖਣਤਾ ਹੀਂ ਏਸ ਵਿਚ ਹੈ ਕਿ ਬਾਣੀ ਹਰ ਰੋਜ਼ ਧਰਮ-ਅਸਥਾਨਾਂ ਉੱਤੇ ਗਾਇਨ ਕੀਤੀ ਜਾਂਦੀ ਹੈ ਗੁਰਮਤਿ ਵਿਚ ਬਾਣੀ ਕੇਵਲ ਪੂਜਾ ਦੀ ਵਸਤੂ ਨਾ ਰਹਿਕੇ ਵਰਤੋਂ ਦੀ ਵਸਤੂ ਬਣ ਗਈ ਹੈ। ਇਸ ਦਾ ਵਿਸ਼ੇਸ਼ ਲਾਭ ਇਹ ਵੀ ਹੋਇਆ ਹੈ, ਰਾਗ ਦਾ ਇਕ ਅਤਿ ਸੂਖਮ ਪੱਖ ਗਾਇਕੀ, ਹਮੇਸ਼ਾਂ ਲਈ ਸੁਰਜੀਤ ਰਹਿ ਸਕਿਆ। ਹਰਿਮੰਦਰ ਵਿਚ ਰਾਗੀ ਰਬਾਬੀ ਸ਼ੁੱਧ ਰਾਗਾਂ ਵਿਚ ਕੀਰਤਨ ਕਰਨ ਲੱਗੇ ਤੇ ਗਾਇਕੀ ਵੱਲ ਵੀ ਧਿਆਨ ਦਿੱਤਾ ਜਾਣ ਲੱਗ ਪਿਆ।

ਗੁਰੂ ਘਰ ਦਾ ਪਹਿਲਾ ਗਵਈਆ ਗੁਰੂ ਨਾਨਕ ਦੇਵ ਅਤੇ ਦੂਜਾ ਮਰਦਾਨਾ ਹੈ। ਸ਼ਾਸਤਰੀ ਸੰਗੀਤ ਰੁਖਾ ਜਿਹਾ ਹੈ। ਕੇਵਲ ਇਕ ਖਿਆਲ ਵਿਚ ਤਾਨ-ਪਲਟੇ ਨਾਲ ਉਸ ਨੂੰ ਸਰਲ ਬਨਾਉਣ ਦਾ ਜਤਨ ਕੀਤਾ ਜਾਂਦਾ ਹੈ। ਕਈ ਵਾਰ ਤਾਂ ਗਵਈਏ ਦੀ ਹਰਕਤ ਹੀ ਸੁਣਾਈ ਦਿੰਦੀ ਹੈ ਉਸ ਦੇ ਬੋਲ ਸਮਝ ਨਹੀਂ ਆਉਂਦੇ। ਇਸ ਵਿਚ ਬੋਲ ਘੱਟ ਹੁੰਦੇ ਹਨ ਅਤੇ ਗਾਈਕੀ ਵਧੇਰੇ ਜਦ ਕਿ ਗੁਰਮਤਿ ਸੰਗੀਤ ਵਿਚ ਸਿੱਧੇ ਸਾਦੇ ਸ਼ਬਦਾਂ ਨੂੰ ਕੀਰਤਨ ਦੁਆਰਾ ਗਾਇਨ ਕੀਤਾ ਜਾਂਦਾ ਹੈ। ਗੁਰਮਤਿ ਕੀਰਤਨ ਵਿਚ ਬਾਣੀ ਦੇ ਬੋਲ ਵਧੇਰੇ ਤੇ ਗਾਈਕੀ ਘੱਟ ਹੁੰਦੀ ਹੈ। ਇਹ ਠੀਕ ਹੈ ਸ੍ਰੀ ਆਦਿ ਗ੍ਰੰਥ ਵਿਚ ਰਾਗਾਂ ਦੀ ਸ੍ਵਰ-ਲਿਪੀ ਵਲ ਸੰਕੇਤ ਨਹੀਂ ਕੀਤਾ ਗਿਆ ਪਰ ਰਾਗ ਦੇ ਸਿਰਲੇਖ ਤੋਂ ਹੀ ਇਹ ਤੱਥ ਸਪੱਸ਼ਟ ਹੋ ਜਾਂਦਾ ਹੈ ਕਿ ਕਿਹੜਾ

ਸ਼ਬਦ ਕਿਸ ਰਾਗ ਵਿਚ ਗਾਇਆ ਜਾਣਾ ਚਾਹੀਦਾ ਹੈ। ਗੁਰੂਆਂ ਦਾ ਮੁੱਖ ਉਦੇਸ਼ ਰਾਗਾਂ ਦਾ ਪਰਚਾਰ ਕਰਨਾ ਨਹੀਂ ਸੀ ਸਗੋਂ ਰਾਗਾਂ ਰਾਹੀਂ ਰੱਬੀ ਅਨੁਭਵ ਦਾ ਪ੍ਰਗਟਾਵਾ ਕਰਨਾ ਸੀ ਜਾਂ ਇਉਂ ਕਹਿ ਲਉ ਰੱਬੀ ਅਨੁਭਵ ਨੂੰ ਸੰਗੀਤਕ ਸ਼ਬਦਾਂ ਵਿਚ ਕਹਿਣ ਦਾ ਇਕ ਅਨੂਠਾ ਢੰਗ ਸੀ।

ਰਾਗ ਤੇ ਰਾਗਾਂ ਦੀ ਗਾਇਕੀ ਰਾਜ-ਦਰਬਾਰਾਂ ਤਕ ਹੀ ਸੀਮਿਤ ਹੋ ਗਈ ਸੀ। ਆਮ ਜਨਤਾ ਏਡੇ ਅਮੀਰ ਵਿਰਸੇ ਤੋਂ ਵਿਰਵੀ ਹੋ ਗਈ ਸੀ। ਗੁਰੂਆਂ ਨੇ ਰਾਗਾਂ ਨੂੰ ਰਾਜ-ਦਰਬਾਰਾਂ ਵਿਚੋਂ ਕਢ ਕੇ ਜਨ-ਸਾਧਾਰਣ ਦੀ ਪੱਧਰ ਉੱਤੇ ਲਿਆ ਖੜਾ ਕੀਤਾ ਤੇ ਮਨੁੱਖੀ ਮਨਾਂ ਵਿਚ ਸੁਹਾਜਤਮਕ ਅੰਸ਼ ਨੂੰ ਨਵੇਂ ਸਿਰਿਉਂ ਸਿਰਜਨ ਦਾ ਜਤਨ ਕੀਤਾ। ਇਸ ਤਰ੍ਹਾਂ ਬਾਣੀ-ਪਰਚਾਰ ਦੇ ਨਾਲ-ਨਾਲ ਰਾਗਾਂ ਦੀ ਗਾਇਕੀ ਵਿਚ ਵੀ ਵਾਧਾ ਹੋਇਆ। ਗੁਰੂ-ਮਤ ਦੇ ਅਨੁਆਈ ਬਿਨਾਂ ਕਿਸੇ ਭੇਦ-ਭਾਵ ਦੇ ਸੰਤਾਂ-ਭਗਤਾਂ ਦੀਆਂ ਰਚਨਾਵਾਂ ਦਾ ਗਾਇਨ ਕਰਨ ਲਗੇ। ਭਾਰਤੀਅਤਾ ਦੀ ਭਾਵਨਾ ਦਾ ਪਰਮਾਣ ਗੁਰੂ ਅਰਜਨ ਦੇਵ ਨੇ ਅਜ ਤੋਂ ਲਗਪਗ ਚਾਰ ਸੌ ਸਾਲ ਪਹਿਲਾਂ ਸ੍ਰੀ ਆਦਿ ਗ੍ਰੰਥ ਦਾ ਸੰਕਲਨ ਕਰਕੇ ਦਿਤਾ।

ਇਥੇ ਇਕ ਹੋਰ ਨੁਕਤਾ ਵੀ ਵਿਚਾਰਨ ਜੋਗ ਹੈ। ਕੀ ਸ੍ਰੀ ਆਦਿ ਗ੍ਰੰਥ ਵਿਚ ਅੰਕਿਤ ਵੱਖੋ-ਵੱਖ ਰਾਗਾਂ ਦਾ ਆਪਣਾ ਕੋਈ ਵਿਸ਼ੇਸ਼ ਸੁਰ ਵੀ ਹੈ। ਸਾਡੇ ਵਿਵੇਚਨ ਅਨੁਸਾਰ ਕੁਝ ਕੁ ਰਾਗਾਂ ਦਾ ਵਿਸ਼ੇਸ਼ ਸੁਰ ਸਹਿਜੇ ਹੀ ਪਛਾਣਿਆ ਜਾ ਸਕਦਾ ਹੈ। ਪਰ ਹਰ ਇਕ ਰਾਗ ਦੀ ਇਕ ਨਿਸ਼ਚਿਤ ਵਿਸ਼ੇਸ਼ ਪਛਾਣ ਕਠਿਨ ਹੈ। ਉਦਾਹਰਣ ਵਜੋਂ ਵਡਹੰਸ, ਮਾਰੂ ਅਤੇ ਜੈਜਾਵੰਤੀ ਰਾਗ ਦੀ ਬਿਰਤੀ ਵੈਰਾਗਮਈ ਹੈ। ਆਸਾ, ਸੋਰਠ, ਧਨਾਸਰੀ ਅਤੇ ਬਿਲਾਵਲ ਵਧੇਰੇ ਕਰਕੇ ਖੁਸ਼ੀ ਦਾ ਪ੍ਰਭਾਵ ਪਾਉਂਦੇ ਹਨ। ਤਿਲੰਗ ਵਿਚ ਅਰਬੀ-ਫ਼ਾਰਸੀ ਸ਼ਬਦਾਵਲੀ ਦੀ ਵਰਤੋਂ ਵਧੇਰੇ ਹੈ ਤੇ ਸਿਧਾਂਤਕ ਪੱਖ ਵਧੇਰੇ ਜ਼ੋਰਦਾਰ ਹੈ। ਬਸੰਤ ਰਾਗ ਦਾ ਪ੍ਰਮੁੱਖ ਸੁਰ ਆਨੰਦ ਅਤੇ ਖੇੜਾ ਹੈ। ਮਲਾਰ ਅਤੇ ਸਾਰੰਗ ਵਿਚ ਅਪਣਾਏ ਗਏ ਉਪਮਾਨ ਵਰਖਾ ਰਿਤੂ ਨਾਲ ਸੰਬੰਧਿਤ ਹਨ। ਤੁਖਾਰੀ ਅਤੇ ਮਾਝ ਦੇ ਬਾਰਾਂ ਮਾਹ ਭਾਵ-ਬਹੁਲਤਾ ਨੂੰ ਰੂਪਮਾਨ ਕਰਦੇ ਹਨ। ਗਉੜੀ ਅਤੇ ਰਾਮਕਲੀ ਰਾਗ ਵਿਚ ਸੰਵਾਦ ਦਾ ਸੁਰ ਉਚੇਰਾ ਹੈ ਆਦਿ।

**ਸਾਰ :**

੧. ਗੁਰਮਤਿ ਸੰਗੀਤ ਦਾ ਆਪਣਾ ਇਕ-ਵਿਸ਼ੇਸ਼ ਤੇ ਵਿਲੱਖਣ ਮਤ ਹੈ।

੨. ਸ੍ਰੀ ਆਦਿ ਗ੍ਰੰਥ ਦੀ ਬਾਣੀ ੩੧ ਰਾਗਾਂ ਵਿਚ ਬੰਨ੍ਹੀ ਗਈ ਹੈ। ਜਿਸ ਵਿਚ ਦੋ ਰਾਗ ਸ਼ੁੱਧ ਹਨ, ਯਾਰਾਂ ਰਾਗਣੀਆਂ ਹਨ, ਨੌਂ ਰਾਗਾਂ ਦੇ ਪੁੱਤਰ ਹਨ, ਤਿੰਨ ਭਿੰਨ ਰਾਗ ਹਨ, ਪੰਜ ਭਿੰਨ ਰਾਗਣੀਆਂ ਹਨ ਤੇ ਇਕ ਰਾਗਣੀ ਗੁਰਮਤਿ ਸੰਗੀਤ ਵਲੋਂ ਪ੍ਰਚਾਰੀ ਗਈ ਹੈ।

੩. ਸੰਗੀਤ-ਸ਼ਾਸਤ੍ਰ ਨੇ ਰਾਗਾਂ ਦੇ ਤਿੰਨ ਭੇਦ : ਸ਼ੁਧ, ਛਾਇਆ ਲਿੰਗਤ ਤੇ ਸੰਕ੍ਰੀਣ ਥਾਪੇ ਹਨ। ਇਨ੍ਹਾਂ ਤਿੰਨਾਂ ਦਾ ਪ੍ਰਯੋਗ ਸ੍ਰੀ ਆਦਿ ਗ੍ਰੰਥ ਵਿਚ ਵਿਦਮਾਨ ਹੈ।

੪. ਗੁਰਮਤਿ ਸੰਗੀਤ ਰਾਗਾਂ ਦੀ ਸ੍ਵਰ-ਲਿਪੀ ਵਲ ਕੋਈ ਸੰਕੇਤ ਨਹੀਂ ਕਰਦਾ ਅਥਵਾ ਰਾਗ ਬੰਦਿਸ਼ ਨੂੰ ਰਾਗ ਦੇ ਸਿਰਲੇਖਾਂ ਰਾਹੀਂ ਸੰਕੇਤ ਕਰਦਾ ਹੈ।

੫. ਸ੍ਰੀ ਆਦਿ ਗ੍ਰੰਥ ਦੇ ਕੁਝ ਰਾਗ ਆਪਣਾ ਨਿੱਖਰਵਾਂ ਸੁਰ ਵੀ ਰੱਖਦੇ ਹਨ, ਸਾਰੇ ਨਹੀਂ।

## ੩. ਸ੍ਰੀ ਆਦਿ ਗ੍ਰੰਥ ਦਾ ਅੰਕ-ਅੰਕਣ-ਪ੍ਰਬੰਧ

ਸ੍ਰੀ ਆਦਿ ਗ੍ਰੰਥ ਵਿਚ ਪਹਿਲੇ ਇਕਹਰੇ ਰਾਗ ਅੰਕਿਤ ਕੀਤੇ ਗਏ ਹਨ ਜਿਵੇਂ ਕਿ ਸਿਰੀ ਅਤੇ ਮਾਝ। ਇਕਹਰੇ ਰਾਗਾਂ ਦੇ ਨਾਲ ਹੀ ਦੂਹਰੇ ਮਿਸ਼੍ਰਿਤ ਰਾਗਾਂ ਦਾ ਕ੍ਰਮ ਵੀ ਆਰੰਭ ਹੋ ਜਾਂਦਾ ਹੈ ਜਿਹਾ ਕਿ ਗਉੜੀ ਚੇਤੀ ਅਤੇ ਗਉੜੀ ਮਾਝ। ਰਾਗ-ਸਿਰਲੇਖਾਂ ਦੇ ਨਾਲ-ਨਾਲ ੧ ਤੋਂ ੧੭ ਘਰ ਵੀ ਅੰਕਿਤ ਕੀਤੇ ਗਏ ਹਨ। ਮੁਕਤਕ ਕਾਵਿ ਵਿਚ ਦੁਪਦੇ, ਚਉਪਦੇ, ਪੰਚਪਦੇ ਅਤੇ ਛਿਪਦਿਆਂ ਦਾ ਸੰਕੇਤ ਵੀ ਦਿੱਤਾ ਗਿਆ ਹੈ। ਇਨ੍ਹਾਂ ਪਦਿਆ ਉਪਰ ਪਾਠਕ ਦੀ ਸੁਵਿਧਾ ਲਈ ਦੁਤੁਕੇ, ਤਿਤੁਕੇ, ਚਉਤੁਕੇ ਆਦਿ ਉਪ-ਸਿਰਲੇਖਾਂ ਦਾ ਸੰਕੇਤ ਦਿੱਤਾ ਗਿਆ ਹੈ।

ਸ੍ਰੀ ਆਦਿ ਗ੍ਰੰਥ ਵਿਚ ਪਦਿਆਂ, ਸ਼ਬਦਾਂ ਅਤੇ ਕਾਵਿ-ਰੂਪਾਂ ਦੀ ਗਿਣਤੀ ਦਾ ਢੰਗ ਵੀ ਅਦੁੱਤੀ ਹੈ। ਹਰ ਇਕ ਕਵੀ ਦੀ ਬਾਣੀ ਦਾ ਅੰਗ-ਨਿਖੇੜ ਬੜੇ ਸਪੱਸ਼ਟ ਰੂਪ ਵਿਚ ਕੀਤਾ ਗਿਆ ਹੈ। ਇਸ ਦੇ ਨਾਲ ਹੀ ਰਾਗ ਦੀਆਂ ਕਿਸਮਾਂ ਤੇ ਉਸ ਵਿਚ ਬਾਣੀਕਾਰਾਂ ਦੇ ਸ਼ਬਦਾਂ ਦਾ ਵੇਰਵਾ ਸੰਪਾਦਕੀ ਸੂਝ ਦਾ ਅਤੀ ਉੱਤਮ ਪ੍ਰਮਾਣ ਹੈ। ਉਦਾਹਰਣ ਵਜੋਂ ਵੇਖੋ ਰਾਗ 'ਗਉੜੀ ਗੁਆਰੇਰੀ' ਪੰਨਾ ੧੫੧ ਇਸ ਰਾਗ ਦੇ ਆਰੰਭ ਵਿਚ ਲਿਖਿਆ ਹੈ ਰਾਗ ਗਉੜੀ ਗੁਆਰੇਰੀ ਮਹਲਾ ੧ ਚਉਪਦੇ ਦੁਪਦੇ। ਸ੍ਰੀ ਆਦਿ ਗ੍ਰੰਥ ਵਿਚ ਚਉਪਦਾ ਦੋ ਅਰਥਾਂ ਵਿਚ ਵਰਤਿਆ ਗਿਆ। ਪਹਿਲਾ, ਚਉਪਦਾ ਚਾਰ ਪੰਕਤੀਆਂ ਦੇ ਭਾਵ ਵਿਚ ਵਰਤਿਆ ਗਿਆ ਹੈ। ਦੂਜਾ, ਇਕ ਸ਼ਬਦ ਵਿਚਲੇ ਚਾਰ ਬੰਦਾਂ ਦਾ ਸੂਚਕ ਹੈ। ਇਹ ਬੰਦ ਦੋ ਪੰਕਤੀਆਂ, ਤਿੰਨ ਪੰਕਤਿਆਂ ਅਤੇ ਚਾਰ ਪੰਕਤੀਆਂ ਦੇ ਵੀ ਹੋ ਸਕਦੇ ਹਨ। ਪੰਕਤੀਆਂ ਦੀ ਵਧ ਘਟ ਗਿਣਤੀ ਛੰਦ-ਚਾਲ ਦੀ ਸੂਚਕ ਹੈ।

ਭਉਮੁਚ ਭਾਰਾ ਵਡਾ ਤੋਲੁ ॥
ਮਨ ਮਤਿ ਹਉਲੀ ਬੋਲੇ ਬੋਲੁ ॥
ਸਿਰਿ ਧਰਿ ਚਲੀਐ ਸਹੀਐ ਭਾਰੁ ॥
ਨਦਰੀ ਕਰਮੀ ਗੁਰ ਬੀਚਾਰੁ ॥ ੧ ॥
ਭੈ ਬਿਨੁ ਕੋਇ ਨਾ ਲੰਘਸਿ ਪਾਰਿ ॥
ਭੈ ਭਾਉ ਰਾਖਿਆ ਭਾਇ ਸਵਾਰਿ ॥ ੧ ॥ ਰਹਾਉ ॥
ਭੈ ਤਨਿ ਅਗਨਿ ਭਖੈ ਭੈ ਨਾਲਿ ॥
ਭੈ ਭਉ ਘੜੀਐ ਸਬਦਿ ਸਵਾਰਿ ॥
ਭੈ ਬਿਨ ਘਾੜਤ ਕਚੁ ਨਿਕਚ ॥
ਅੰਧਾ ਸਚਾ ਅੰਧੀ ਸਟ ॥ ੨ ॥
ਬੁਧੀ ਬਾਜੀ ਉਪਜੈ ਚਾਉ ॥
ਸਹਸ ਸਿਆਣਪ ਪਵੈ ਨ ਤਾਉ ॥
ਨਾਨਕ ਮਨਮੁਖਿ ਬੋਲਣੁ ਵਾਉ ॥
ਅੰਧਾ ਅਖਰੁ ਵਾਉ ਦੁਆਉ ॥ ੩ ॥ ੧ ॥

ਰਾਗ ਗਉੜੀ ਗੁਆਰੇਰੀ ਮਹਲਾ ੧ ਚਉਪਦੇ ਦੁਪਦੇ ਸ੍ਰੀ ਆਦਿ ਗ੍ਰੰਥ ੧/੧੫੧

ਇਸ ਸ਼ਬਦ ਦੇ ਅੰਤ ਵਿਚ ਲਿਖਿਆ ਤਿੰਨ ਅੰਕ ਤਿੰਨ ਬੰਦਾਂ ਦਾ ਸੂਚਕ ਹੈ ਅਤੇ

ਹਰ ਬੰਦ ਵਿਚ ਚਾਰ ਪੰਕਤੀਆਂ ਹਨ। ਇਸ ਨੂੰ ਚਉਪਦਾ ਚਾਰ ਪੰਕਤੀਆਂ ਵਾਲੇ 'ਪਦ' ਕਿਹਾ ਹੈ। ਤਿੰਨ ਅੰਕ ਤੋਂ ਅਗੇ ਏਕੇ ਦਾ ਅੰਕ ਲਿਖਿਆ ਹੈ ਜੋ ਇਸ ਰਾਗ ਵਿਚ ਆਏ ਸ਼ਬਦਾਂ ਦਾ ਸੂਚਕ ਹੈ। ਅਥਵਾ ਇਸ ਰਾਗ ਵਿਚ ਅਜੇ ਤਕ ਇਕ ਸ਼ਬਦ ਹੀ ਲਿਖਿਆ ਗਿਆ ਹੈ। ਇਸ ਤੋਂ ਅਗਲੇ ਸ਼ਬਦ ਦੀ ਸਮਾਪਤੀ ਤੇ ॥ ੪ ॥ ੨ ॥ ਲਿਖਿਆ ਗਿਆ ਹੈ। ਇਥੇ ਚਾਰ, ਚਾਰ ਪਦਿਆਂ ਦਾ ਸੂਚਕ ਹੈ ਅਤੇ ਦੋ ਸ਼ਬਦਾਂ ਦੀ ਗਿਣਤੀ ਵਾਚਕ ਹੈ।

ਸੋ ਸਪੱਸ਼ਟ ਹੋਇਆ ਹਰ ਸ਼ਬਦ ਦੀ ਸਮਾਪਤੀ ਉਤੇ ਉਸ ਨਾਲ ਪਾਏ ਅੰਕ ਪਦਿਆਂ ਅਤੇ ਸ਼ਬਦਾਂ ਦੀ ਗਿਣਤੀ ਵਾਚਕ ਹਨ।

ਸ੍ਰੀ ਆਦਿ ਗ੍ਰੰਥ ਦੇ ੧੫੪ ਪੰਨੇ ਉਪਰ ਗਉੜੀ ਰਾਗ ਵਿਚ ਮਹਲਾ ੧ ਦੇ ਲਿਖੇ ਸ਼ਬਦ ॥ ੪ ॥ ੧੨ ॥ ਅੰਕ ਨਾਲ ਸਮਾਪਤ ਹੁੰਦੇ ਹਨ। ਹੁਣ ਇਥੇ ਗਉੜੀ ਚੇਤੀ ਦਾ ਅਰੰਭ ਹੁੰਦਾ ਹੈ। ਇਸ ਸ਼ਬਦ ਦੀ ਸਮਾਪਤੀ ਪੰਨਾ ੧੫੫ ਉਪਰ ਹੁੰਦੀ ਹੈ। ਉਥੇ ॥ ੬ ॥ ੧ ॥ ੧੩ ॥ ਅੰਕ ਅੰਕਿਤ ਹਨ। ਇਸ ਤੋਂ ਪਹਿਲਾਂ ਪੰਚਮ ਗੁਰੂ ਨੇ ਕੇਵਲ ਕਾਵਿ-ਪਦਿਆਂ ਤੇ ਸ਼ਬਦਾਂ ਦੀ ਗਿਣਤੀ ਦਾ ਵੇਰਵਾ ਕੀਤਾ ਸੀ। ਪਰ ਹੁਣ ਨਵੇਂ ਰਾਗ ਚੇਤੀ ਵਿਚ ਆਏ ਸ਼ਬਦਾਂ ਦੀ ਗਿਣਤੀ ਵਲ ਵੀ ਸੰਕੇਤ ਕੀਤਾ ਹੈ। ਛੇ ਅੰਕ ਪਦਿਆਂ ਅਥਵਾ ਬੰਦਾਂ ਦਾ ਸੂਚਕ ਹੈ। ਇਹ ਅੰਕ ਰਾਗ ਚੇਤੀ ਵਿਚ ਆਏ ਸ਼ਬਦ ਦਾ ਸੂਚਕ ਹੈ ਤੇ ਤੇਰਾਂ ਅੰਕ ਇਸ ਰਾਗ ਵਿਚ ਆਏ ਕੁਲ ਸ਼ਬਦਾਂ ਦਾ ਸੂਚਕ ਹੈ।

ਸ੍ਰੀ ਆਦਿ ਗ੍ਰੰਥ ਦੇ ੧੫੬ ਪੰਨਾ ਉਪਰ ॥ ੬ ॥ ੫ ॥ ੧੭ ॥ ਅੰਕ ਦਰਜ ਹੈ। ਇਥੇ ਛੇ ਬੰਦ-ਵਾਚਕ ਹੈ, ਪੰਜ ਜੋ ਇਸ ਤੋਂ ਪਹਿਲਾਂ ਗਉੜੀ ਚੇਤੀ ਦੇ ਮਹਲਾ ੧ ਦੇ ਸ਼ਬਦ ਹਨ, ਉਸ ਦਾ ਸੂਚਕ ਹੈ। ਬਾਰਾਂ ਸ਼ਬਦ ਗਉੜੀ ਚੇਤੀ ਤੋਂ ਪਹਿਲਾਂ ਗਉੜੀ ਗੁਆਰੇਰੀ ਵਿਚ ਆਏ ਹਨ। ਇਸ ਤਰ੍ਹਾਂ ੧੨ + ੫ = ੧੭ ਅੰਕ ਸ਼ਬਦਾਂ ਦੇ ਜੋੜ ਦਾ ਸੂਚਕ ਹੈ। ਇਸ ਤੋਂ ਅਗੇ ਦੋ ਸ਼ਬਦ ਗਉੜੀ ਬੈਰਾਗਣ ਦੇ ਆਏ ਹਨ। ਉਨ੍ਹਾਂ ਦੀ ਸਮਾਪਤੀ ਉਤੇ ॥ ੪ ॥ ੨ ॥ ੧੯ ॥ ਅੰਕ ਲਿਖਿਆ ਹੈ। ਇਸ ਤੋਂ ਭਾਵ ਹੈ ਦੋ ਸ਼ਬਦ ਗਉੜੀ ਬੈਰਾਗਣ ਦੇ ਹਨ, ਸਤਾਰਾਂ ਸ਼ਬਦ ਪਹਿਲੇ ਹਨ। ਇਸ ਤਰ੍ਹਾਂ ੧੯ ਅੰਕ ਸ਼ਬਦਾਂ ਦੀ ਗਿਣਤੀ ਵਾਚਕ ਹੈ। ਇਸ ਤੋਂ ਅਗੇ ਗਉੜੀ ਦੀਪਕੀ ਦੇ ਸਿਰਲੇਖ ਹੇਠਾਂ ਇਕ ਸ਼ਬਦ ਆਇਆ ਹੈ ਜਿਥੇ ॥ ੧ ॥ ੨੦ ॥ ਲਿਖਿਆ ਹੈ। ਇਕ ਸ਼ਬਦ ਦੀਪਕੀ ਦਾ ਮਿਲਾ ਕੇ ਕੁਲ ਵੀਹ ਸ਼ਬਦ ਬਣ ਗਏ।

ਉਪਰਲੇ ਵਿਵੇਚਨ ਨੇ ਇਹ ਤੱਥ ਚੰਗੀ ਤਰ੍ਹਾਂ ਸਪੱਸ਼ਟ ਕਰ ਦਿੱਤਾ ਹੈ ਕਿ ਪੰਚਮ ਗੁਰੂ ਸੰਪਾਦਨ ਕਾਰਜ ਵਿਚ ਬੜੇ ਸੁਚੇਤ ਸਨ। ਬਾਣੀ ਅੰਕਿਤ ਕਰਵਾਉਂਦੇ ਸਮੇਂ ਇਨ੍ਹਾਂ ਨੇ ਕਾਵਿ-ਛੰਦ, ਕਾਵਿ-ਰੂਪ, ਕਿਸ ਕਵੀ ਨੇ ਕਿਸ ਰਾਗ ਵਿਚ, ਕਿਸ ਰੂਪ [42] ਵਿਚ ਕਿੰਨੇ ਸ਼ਬਦ ਲਿਖੇ ਆਦਿ ਦਾ ਵੇਰਵਾ ਇਸ ਢੰਗ ਨਾਲ ਦਿੱਤਾ ਹੈ ਕਿ ਇਕ ਪਦ ਵੀ ਅਗੇ ਪਿੱਛੇ ਨਹੀਂ ਕੀਤਾ ਜਾ ਸਕਦਾ। ਇਥੇ ਹੀ ਬਸ ਨਹੀਂ ਜਦ ਦੂਸਰੇ ਕਵੀ ਦੀ ਬਾਣੀ ਚੜ੍ਹਾਈ ਗਈ ਤਾਂ ਇਸ ਤੋਂ ਪਹਿਲੇ ਕਵੀ ਦੀ ਬਾਣੀ ਦੇ ਕੁਲ ਸ਼ਬਦਾਂ ਦੀ ਗਿਣਤੀ ਵੀ ਨਾਲ ਨਾਲ ਚਲਦੀ ਰੱਖੀ। ਇਸ ਤਰ੍ਹਾਂ ਰਾਗ ਦੇ ਅੰਤ ਵਿਚ ਜਾ ਕੇ ਇਹ ਪਤਾ ਲਗ ਜਾਂਦਾ ਹੈ ਕਿ ਇਸ ਰਾਗ ਵਿਚ ਕੁਲ ਕਿਤਨੇ ਸ਼ਬਦ ਕਿਤਨੇ ਕਵੀਆਂ ਦੇ ਆਏ ਹਨ। ਸਾਡੀ ਜਾਚੇ ਸ੍ਰੀ ਆਦਿ ਗ੍ਰੰਥ ਵਿਚ ਰਲਾ ਨਾ ਪੈਣ ਦਾ ਸਭ ਤੋਂ ਵਡਾ ਕਾਰਨ ਇਸ ਦੀ ਅੰਕ ਗਿਣਤੀ ਦਾ ਢੰਗ ਹੈ ਜੋ ਪੰਚਮ ਗੁਰੂ ਨੇ ਅੰਕਾਂ ਰਾਹੀਂ ਤਾਂ ਪਰ ਥਾਂ ਨਾਲੋ-ਨਾਲ ਦਿੱਤੀ ਹੈ। ਸਾਡੇ ਵਿਦਵਾਨ ਖੋਜੀਆਂ ਨੇ ਸ੍ਰੀ ਆਦਿ ਗ੍ਰੰਥ ਦੀ ਇਸ ਅੰਕ-ਗਿਣਤੀ ਵਲੋਂ ਘੌਲ ਵਰਤੀ ਹੈ, ਨਾਲੇ ਇਨ੍ਹਾਂ ਅੰਕਾਂ ਨੂੰ ਮੂਲ ਰੂਪ ਵਿਚ

ਲਿਖੀ ਬਾਣੀ ਤੋਂ ਬਿਨਾ ਸਮਝਾ ਸਕਣਾ ਵੀ ਤਾਂ ਅਤਿ ਕਠਿਨ ਹੈ।

**ਸਾਰ :**

ਸ੍ਰੀ ਆਦਿ ਗ੍ਰੰਥ ਵਿਚ ਪਦੇ, ਪਦਿਆਂ ਦੀਆਂ ਕਿਸਮਾਂ, ਸ਼ਬਦਾਂ ਦੀ ਗਿਣਤੀ, ਕਾਵਿ-ਰੂਪਾਂ, ਕਵੀਆਂ, ਰਾਗ ਤੇ ਰਾਗਾਂ ਦੀਆਂ ਕਿਸਮਾਂ, ਇਕ ਰਾਗ ਵਿਸ਼ੇਸ਼ ਵਿਚ ਕਵੀ - ਵਿਸ਼ੇਸ਼ ਦੀ ਰਚਨਾ ਦੀ ਗਿਣਤੀ, ਰਾਗ ਵਿਸ਼ੇਸ਼ ਦੇ ਕੁਲ ਸ਼ਬਦਾਂ ਦੀ ਗਿਣਤੀ ਆਦਿ ਦੀ ਸੂਚਨਾ ਅੰਕਾਂ ਰਾਹੀ ਦਿੱਤੀ ਗਈ ਹੈ ਜੋ ਆਪਣੇ ਆਪ ਵਿਚ ਇਕ ਅਦੁੱਤੀ ਕਾਢ ਹੈ।

## ੪. ਸ੍ਰੀ ਆਦਿ ਗ੍ਰੰਥ ਦਾ ਸਿਰਲੇਖ-ਪ੍ਰਬੰਧ

ਸ੍ਰੀ ਆਦਿ ਗ੍ਰੰਥ ਵਿਚ ਰਾਗ ਨੂੰ ਲੋਕ-ਪ੍ਰਿਯ ਬਣਾਉਣ ਵਾਸਤੇ ਗੁਰੂਆਂ ਨੇ ਕਿਧਰੇ ਕਿਧਰੇ ਸਿਰਲੇਖਾਂ ਦੀ ਵਰਤੋਂ ਕੀਤੀ ਹੈ। ਇਹ ਸਿਰਲੇਖ ਬੜੇ ਸਾਰਥਕ ਹਨ ਅਤੇ ਇਨ੍ਹਾਂ ਦਾ ਆਪਣਾ ਸੁਤੰਤਰ ਮਹੱਤਵ ਵੀ ਹੈ। ਗੁਰੂਆਂ ਨੇ ਸਿਰਲੇਖਾਂ ਦੀ ਵਰਤੋਂ ਕਈ ਰੂਪਾਂ ਵਿਚ ਕੀਤੀ ਹੈ। ਅਸੀਂ ਇਨ੍ਹਾਂ ਸਿਰਲੇਖਾਂ ਨੂੰ ਵਰਗਾਂ ਵਿਚ ਵੰਡ ਕੇ ਵਿਚਾਰਿਆ ਹੈ, ਉਸ ਕ੍ਰਮ ਅਨੁਸਾਰ ਨਹੀਂ ਜਿਸ ਤਰ੍ਹਾਂ ਇਨ੍ਹਾਂ ਦਾ ਪ੍ਰਯੋਗ ਸ੍ਰੀ ਆਦਿ ਗ੍ਰੰਥ ਵਿਚ ਕੀਤਾ ਗਿਆ ਹੈ।

**੧. ਸਮੇਂ ਅਤੇ ਅਵਸਥਾ ਵਾਚਕ :**

ਪਹਿਰੇ, ਵਣਜਾਰਾ, ਬਾਰਾਂਮਾਂਹ, ਦਿਨਰੈਣ, ਥਿਤਾਂ ਅਤੇ ਵਾਰ।

**ਪਹਿਰੇ** : ਇਸ ਵਿਚ ਮਨੁੱਖੀ ਜੀਵਨ ਦੀਆਂ ਚਾਰ ਅਵਸਥਾ ਤੇ ਦਿਨ ਨੂੰ ਚਾਰ ਪਹਿਰਾਂ ਵਿਚ ਵੰਡ ਕੇ ਉਪਦੇਸ਼ ਕੀਤਾ ਹੈ।

**ਵਣਜਾਰਾ** : ਇਹ ਸਿਰਲੇਖ ਜਗਿਆਸੂ ਦੇ ਸੰਬੋਧਨ ਦਾ ਪ੍ਰਤੀਕ ਹੈ। ਤਾਲ ਨੂੰ ਸਪੱਸ਼ਟ ਕਰਨ ਲਈ ਪੰਚਮ ਗੁਰੂ ਨੇ ਇਸ ਸ਼ਬਦ ਦਾ ਸਿਰਲੇਖ 'ਵਣਜਾਰਾ' ਦਿੱਤਾ ਹੈ ਅਥਵਾ ਇਹ ਸ਼ਬਦ ਉਸ ਤਾਲ ਵਿਚ ਗਾਇਆ ਜਾਏ ਜਿਸ ਵਿਚ ਗੁਰੂ ਨਾਨਕ ਦੇਵ ਨੇ ਵਣਜਾਰਾ ਸ਼ਬਦ ਇਸ ਵਿਚ ਵਰਤਿਆ ਹੈ। (ਪਹਿਲੇ ਪਹਰੇ ਰੈਣ ਕੇ ਵਣਜਾਰਿਆ ਮਿਤਰਾ)

**ਬਾਰਾਮਾਂਹ** : ਇਹ ਦੋ ਹਨ, ਬਾਰਾਮਾਂਹ ਮਾਝ ਮਹਲਾ ੫ ਤੇ ਬਾਰਾਮਾਂਹ ਤੁਖਾਰੀ ਮਹਲਾ ੧ ।

**ਦਿਨਰੈਣ** : ਇਹ ਬਾਣੀ ਮਾਝ ਰਾਗ ਵਿਚ ਅੰਕਿਤ ਕੀਤੀ ਗਈ ਹੈ।

**੨. ਲੌਕਿਕ ਰੀਤੀਆਂ ਵਾਚਕ :**

ਘੋੜੀਆਂ, ਅਲਾਹੁਣੀਆਂ ਤੇ ਛੰਤ।

**੩. ਸਥਾਨ ਵਾਚਕ :**

ਦਖਣੀ ਓਅੰਕਾਰ ਤੇ ਡਖਣੇ ਡਖਣਾ ਲਹਿੰਦੀ ਬੋਲੀ ਦਾ ਸੂਚਕ ਹੈ। ਇਹ ਸਿਰਲੇਖ ਸ੍ਰੀ ਆਦਿ ਗ੍ਰੰਥ ਵਿਚ ਦੋ ਵਾਰੀ ਆਇਆ ਹੈ। ਪਹਿਲੀ ਵਾਰ ਸ੍ਰੀ ਰਾਗ ਮਹਲਾ ੫ ਛੰਤ ਡਖਣਾ ਤੇ ਦੂਜੀ ਵਾਰ ਮਾਰੂ ਵਾਰ ਮਹਲਾ ੫ ਡਖਣੇ ਮਹਲਾ ੫।

**੪. ਗੁਣ-ਵਾਚਕ :**

ਕੁਚੱਜੀ ਸੁਚੱਜੀ ਮਹਲਾ ੧ ਤੇ ਗੁਣਵੰਤੀ ਮਹਲਾ ੫ ਇਸ ਨੂੰ ਪੰਜਾਬੀ ਮੁਹਾਵਰਾ ਵਾਚਕ ਸਿਰਲੇਖ ਭੀ ਕਿਹਾ ਜਾ ਸਕਦਾ ਹੈ।

**੫. ਵਾਦ-ਵਿਵਾਦ ਵਾਚਕ :**

ਸਿਧ ਗੋਸ਼ਟਿ ।

**੬. ਅੱਖਰ-ਵਾਚਕ :**

ਬਾਵਨ ਅਖਰੀ, ਪਟੀ ਤੇ ਓਅੰਕਾਰ। ਸ੍ਰੀ ਆਦਿ ਗ੍ਰੰਥ ਵਿਚ ਦੋ ਬਾਵਨ ਅਖਰੀਆਂ ਹਨ। ਪਹਿਲੀ ਗੁਰੂ ਅਰਜਨ ਤੇ ਦੂਜੀ ਕਬੀਰ ਦੀ ਹੈ। ਦੋ ਪਟੀਆਂ ਹਨ। ਪਹਿਲੀ ਗੁਰੂ ਨਾਨਕ ਦੇਵ, ਦੂਜੀ ਗੁਰੂ ਅਮਰਦਾਸ।

**੭. ਰੂਪਕ ਵਾਚਕ :**

ਮਹਲਾ ੪ ਦੇ ਕਰਹਲੇ। ਕਰਹਲੇ ਦਾ ਅਰਥ ਹੈ ਊਠ। ਜਿਵੇਂ ਊਠਾਂ ਵਾਲੇ ਨਿਤ ਪ੍ਰਦੇਸੀ ਹੁੰਦੇ ਹਨ। ਇਸੇ ਤਰ੍ਹਾਂ ਮਨੁੱਖ ਵੀ ਪ੍ਰਦੇਸੀ ਹੈ।

**੮. ਭਾਵ ਵਾਚਕ :**

ਆਸਾ ਮਹਲਾ ੫ ਬਿਰਹੜੇ ਘਰੁ ੪ ਛੰਤਾਂ ਕੀ ਜਤਿ। ਛੰਤ ਅਕਸਰ ਲੜਕੀ ਦੇ ਘਰ ਪਤੀ ਮਿਲਾਪ ਲਈ ਗਾਏ ਜਾਂਦੇ ਹਨ। ਬਿਰਹੜੇ ਛੰਤ : ਬ੍ਰਿਹਨ ਦੇ ਮਨੋਭਾਵਾਂ ਦਾ ਪ੍ਰਤੀਕ ਹੈ। ਛੰਤਾਂ ਕੀ ਜਤਿ ਤੋਂ ਭਾਵ ਹੈ ਛੰਤਾਂ ਦੀ ਲੈਅ ਵਿਚ ਹੀ ਗਾਉਣਾ।

**੯. ਸੰਕੇਤਕ ਸਿਰਲੇਖ :**

ਏਕ ਸੁਆਨ ਕੈ ਘਰ ਗਾਵਣਾ, ਪਹਰਿਆ ਕੈ ਘਰ ਗਾਵਣਾ, ਯਾਨੜੀਏ ਕੈ ਘਰ ਗਾਵਣਾ ਆਦਿ। ਇਹ ਸਿਰਲੇਖ ਪਿਛੇ ਅੰਕਿਤ ਕੀਤੇ ਜਾ ਚੁੱਕੇ ਸ਼ਬਦਾਂ ਦੀ ਤਾਲ ਉਪਰ ਗਾਉਣ ਦਾ ਸੰਕੇਤ ਕਰਦੇ ਹਨ। ਉਦਾਹਰਣ ਵਜੋਂ :

(ੳ) ਏਕੁ ਸੁਆਨ ਕੈ ਘਰ ਗਾਵਣਾ : ਇਸ ਸਿਰਲੇਖ ਦਾ ਭਾਵ ਹੈ ਸ੍ਰੀ ਰਾਗ ਮਹਲਾ ੧ ਦਾ ਸ਼ਬਦ ਜੋ ਸ੍ਰੀ ਆਦਿ ਗ੍ਰੰਥ ਦੇ ੨੪ ਪੰਨੇ ਉਪਰ ਆ ਚੁੱਕਾ ਹੈ, ਜਿਸ ਦਾ ਆਰੰਭ "ਏਕੁ ਸੁਆਨ ਦੁਇ ਸੁਆਨੀ ਨਾਲ" ਸਪੱਸ਼ਟ ਹੈ ਕਬੀਰ ਦਾ ਇਹ ਸ਼ਬਦ ਜੋ ਸ੍ਰੀ ਆਦਿ ਗ੍ਰੰਥ ਦੇ ੯੧ ਪੰਨੇ ਉਪਰ ਅੰਕਿਤ ਹੈ, ਵੀ ਉਸੇ ਤਾਲ ਵਿਚ ਗਾਉਣਾ ਹੈ।

(ਅ) ਸਿਰੀ ਰਾਗ ਬਾਣੀ ਭਗਤ ਬੈਣੀ ਜੀਉ ਕੀ ਪਹਰਿਆ ਕੈ ਘਰ ਗਾਵਣਾ। ਇਹ ਸੰਕੇਤ ਕਰਦਾ ਹੈ ਕਿ ਸਿਰੀ ਰਾਗ ਮਹਲਾ ੧ ਦੀ ਬਾਣੀ ਜੋ ਪਹਰੇ ਸਿਰਲੇਖ ਜੇਠ ਅੰਕਿਤ ਹੈ, ਭਗਤ ਬੇਣੀ ਦੇ ਇਸ ਸ਼ਬਦ ਨੂੰ ਉਸੇ ਤਾਲ ਵਿਚ ਗਾਇਨ ਕਰਨਾ ਹੈ।

(ੲ) ਰਾਗ ਬਿਲਾਵਲ ਮਹਲਾ ੫ ਘਰ ੨ ਯਾਨੜੀਏ ਕੈ ਘਰਿ ਗਾਵਣਾ ਪੰਨਾ ੮੦੩ ਉਪਰ ਅੰਕਿਤ ਹੈ। ਇਸ ਸ਼ਬਦ ਨੂੰ ਤਿਲੰਗ ਰਾਗ ਵਿਚ ਆਏ ਮਹਲਾ ੧ ਦੇ ਸ਼ਬਦ 'ਇਆਨੜੀਏ ਮਾਨੜਾ' ਵਾਲੀ ਤਾਲ ਉਪਰ ਗਾਉਣ ਦਾ ਸੰਕੇਤ ਹੈ।

**੧੦. ਤਾਲ ਸੂਚਕ :**

ਪੜਤਾਲ ਇਹ ਸਿਰਲੇਖ ਕਈ ਥਾਈਂ ਵਰਤਿਆ ਹੈ ਅਤੇ ਇਸ ਦੇ ਨਾਲ ਘਰ ਦਾ ਸੰਕੇਤ ਵੀ ਕੀਤਾ ਹੈ। ਪੜਤਾਲ[43] ਵਿਚ ਅਸਥਾਈ ਦਾ ਤਾਲ ਕਾਇਮ ਰਹਿੰਦਾ ਹੈ, ਅੰਤਰੇ ਵਿਚ ਤਾਲ ਬਦਲ ਕੇ ਆਉਂਦੇ ਹਨ। ਇਸ ਵਿਚ ਕਈ ਲੈਆਂ, ਠਾ, ਦੁਗਣ, ਆਡ ਆਦਿ ਦਾ ਪ੍ਰਯੋਗ ਵੀ ਕੀਤਾ ਜਾਂਦਾ ਹੈ।

**੧੧. ਰਾਗ ਵਾਚਕ :**

ਰਾਗ ਆਸਾਵਰੀ ਘਰ ੧੬ ਕੇ ਮਹਲਾ ੪ ਸੁਧੰਗ। ਇਥੇ ਸੁਧੰਗ ਦਾ ਅਰਥ ਹੈ

ਸੁਧ + ਅੰਗ ਅਥਵਾ ਬਿਲਕੁਲ ਸੁਧ ਹੈ, ਕਿਉਂਕਿ ਅਗੇ ਜਾ ਕੇ ਆਸਾਵਰੀ ਆਸਾ ਨਾਲ ਮਿਸ਼੍ਰਿਤ ਵੀ ਲਿਖੀ ਗਈ ਹੈ।

**੧੨. ਗਿਣਤੀ ਵਾਚਕ :**

ਆਸਾ ਸ੍ਰੀ ਕਬੀਰ ਜੀਉ ਕਿ ਤਿਪਦੇ ੮ ਦੁਤੁਕੇ ੭ ਇਕ ਤੁਕਾ ੧ ਇਸ ਸਿਰਲੇਖ ਤੋਂ ਸੰਕੇਤ ਮਿਲਦਾ ਹੈ ਕਿ ਇਥੇ ਕਬੀਰ ਦੇ ਤਿੰਨ ਪਦਿਆਂ ਦੇ ਕੁਲ ਅਠ ਸ਼ਬਦ ਹਨ ਜਿਨ੍ਹਾਂ ਵਿਚੋਂ ਦੋ ਤੁਕਾਂ ਵਾਲੇ ਸਤ ਸ਼ਬਦ ਹਨ ਤੇ ਇਕ ਤੁਕ ਵਾਲਾ ਇਕ ਸ਼ਬਦ ਹੈ। ਸੋ ਸਪੱਸ਼ਟ ਹੈ ਇਥੇ 'ਪਦ' ਸ਼ਬਦ ਬੰਦ ਦੇ ਅਰਥਾਂ ਵਿਚ ਨਾ ਵਰਤ ਕੇ ਸ਼ਬਦ ਦੇ ਅਰਥਾਂ ਵਿਚ ਵਰਤਿਆ ਹੈ।

ਉਂਞ ਸ੍ਰੀ ਆਦਿ ਗ੍ਰੰਥ ਵਿਚ ਪਦ ਦੋ ਤਰ੍ਹਾਂ ਦੇ ਅਰਥਾਂ ਵਿਚ ਵਰਤਿਆ ਗਿਆ ਹੈ।

੧. ਸ਼ਬਦ-ਵਾਚਕ ੨. ਸ਼ਬਦ ਦੇ ਪਦ-ਵਾਚਕ ਅਥਵਾ ਬੰਦ-ਵਾਚਕ

**੧੩. ਸੰਗਿਆ ਵਾਚਕ :**

ਸੁਖਮਨੀ, ਜਪੁ ਤੇ ਅਨੰਦ ਸਾਹਿਬ।

ਅੰਤ ਵਿਚ ਅਸੀਂ ਇਹ ਕਹਿ ਸਕਦੇ ਹਾਂ ਕਿ ਗੁਰੂਆਂ ਨੇ ਸਿਰਲੇਖ ਨੂੰ ਬਹੁ-ਅਰਥਾਂ ਵਿਚ ਵਰਤਿਆ ਹੈ। ਇਸ ਦਾ ਪ੍ਰਯੋਗ ਗੁਰੂ ਕਾਵਿ ਵਿਚ ਵੰਨ-ਸੁਵੰਨਤਾ ਨੂੰ ਰੂਪਮਾਨ ਕਰਦਾ ਹੈ। ਹਰ ਸਿਰਲੇਖ ਦਾ ਆਪਣਾ ਵਿਸ਼ੇਸ਼ ਆਕਰਸ਼ਣ ਹੈ, ਜਿਸ ਨੂੰ ਅਖੋਂ ਉਹਲੇ ਨਹੀਂ ਕੀਤਾ ਜਾ ਸਕਦਾ।

ਸ੍ਰੀ ਆਦਿ ਗ੍ਰੰਥ ੲੇ ਰਾਗ-ਪ੍ਰਬੰਧ ਦਾ ਅਧਿਐਨ ਕਰਦਿਆਂ ਰਾਗ ਗਉੜੀ ਵਿਚ ਸਿਰਲੇਖਾਂ ਹੇਠ ਆਏ ਅੰਕ ਬਹੁਤ ਵਿਚਿਤਰ ਪ੍ਰਤੀਤ ਹੁੰਦੇ ਹਨ। ਇਸ ਗੱਲ ਦੀ ਪੂਰੀ ਸਮਝ ਉਦਾਹਰਣ ਸਾਹਵੇਂ ਰੱਖ ਕੇ ਹੀ ਆ ਸਕਦੀ ਹੈ ਜੋ ਇਸ ਪ੍ਰਕਾਰ ਹੈ :—

| | |
|---|---|
| ੧. ਰਾਗ ਗਉੜੀ ਪੂਰਬੀ ਮਹਲਾ ੫<br>੧ | ( ਸ੍ਰੀ ਆਦਿ ਗ੍ਰੰਥ, ਪੰਨਾ ੨੦੪) |
| ੨. ਗਉੜੀ ਮਹਲਾ ੫<br>੨ | ( ,, ,, ੨੦੫) |
| ੩. ਗਉੜੀ ਮਹਲਾ ੫<br>੩ | ( ,, ,, ੨੦੬) |
| ੪. ਗਉੜੀ ਮਹਲਾ ੫<br>੪ | ( ,, ,, ੨੦੬) |
| ੫. ਗਉੜੀ ਮਹਲਾ ੫<br>੬ | ( ,, ,, ੨੦੯) |
| ੬. ਰਾਗ ਗਉੜੀ ਪੂਰਬੀ ਮਹਲਾ ੫<br>੧ | ( ,, ,, ੨੧੦) |
| ੭. ਰਾਗ ਗਉੜੀ ਚੇਤੀ ਮਹਲਾ ੫<br>੧ | ( ,, ,, ੨੧੦) |

| | | | |
|---|---|---|---|
| ੮. ਗਉੜੀ ਮਹਲਾ ੫ ੨ | ( ,, | ,, | ੨੧੨) |
| ੯. ਗਉੜੀ ਮਹਲਾ ੫ ੩ | ( ,, | ,, | ੨੧੨) |
| ੧੦. ਗਉੜੀ ਪੂਰਬੀ ਮਹਲਾ ੫ ੪ | ( ,, | ,, | ੨੧੨) |
| ੧੧. ਰਾਗ ਗਉੜੀ ਮਾਲਾ ਮਹਲਾ ੫ ੧ | ( ,, | ,, | ੨੧੪) |
| ੧੨. ਰਾਗ ਗਉੜੀ ਮਾਝ ਮਹਲਾ ੫ ੧ | ( ,, | ,, | ੨੧੬) |
| ੧੩. ਰਾਗ ਗਉੜੀ ਮਾਝ ਮਹਲਾ ੫ ੨ | ( ਸ੍ਰੀ ਆਦਿ ਗ੍ਰੰਥ, ਪੰਨਾ ੨੧੭) | | |
| ੧੪. ਰਾਗ ਗਉੜੀ ਛੰਤ ਮਹਲਾ ੫ ੧ | ( ,, | ,, | ੨੪੭) |
| ੧੫. ਰਾਗ ਗਉੜੀ ਮਹਲਾ ੫ ੨ | ( ,, | ,, | ੨੪੮) |
| ੧੬. ਗਉੜੀ ਮਹਲਾ ੫ ੩ | ( ,, | ,, | ੨੪੮) |

ਉਪਰੋਕਤ ਸਿਰਲੇਖਾਂ ਦੇ ਹੇਠਾਂ ਅੰਕ ਅੰਕਿਤ ਹਨ। ਇਹ ਅੰਕ ਇਕ ਤੋਂ ਲੈ ਕੇ ਚਾਰ ਤਕ ਹਨ ਪੰਜਵਾਂ ਨਹੀਂ ਫਿਰ ਛੇ ਅੰਕ ਹੈ। ਇਸ ਤਰ੍ਹਾਂ ਦਾ ਵੇਰਵਾ ਸਾਰੇ ਸ੍ਰੀ ਆਦਿ ਗ੍ਰੰਥ ਵਿਚ ਕੇਵਲ ਗਉੜੀ ਰਾਗ ਵਿਚ ਹੀ ਆਇਆ ਹੈ। ਇਨ੍ਹਾਂ ਸਿਰਲੇਖਾਂ ਨਾਲ ਮਹਲਾ ੫ ਇਹ ਸੰਕੇਤ ਕਰਦਾ ਹੈ ਕਿ ਇਸ ਤਰ੍ਹਾਂ ਦੀ ਗਿਣਤੀ ਕਿਸੇ ਹੋਰ ਚਿੰਤਕ-ਕਵੀ ਨੇ ਆਪਣੀ ਰਚਨਾ ਥੱਲੇ ਨਹੀਂ ਦਿੱਤੀ। ਇਨ੍ਹਾਂ ਅੰਕਾਂ ਤੋਂ ਕੀ ਭਾਵ ਹੈ ? ਵਿਚਾਰ ਕਰਨੀ ਕੁਝ ਜ਼ਰੂਰੀ ਭਾਸਦੀ ਹੈ।

ਸ੍ਰੀ ਆਦਿ ਗ੍ਰੰਥ ਬਾਰੇ ਅਣਗਿਣਤ ਟੀਕੇ ਪ੍ਰਾਪਤ ਹਨ, ਪਰ ਕਿਸੇ ਵੀ ਵਿਦਵਾਨ ਨੇ ਇਸ ਪਾਸੇ ਗਹੁ ਨਹੀਂ ਕੀਤਾ। ਹੋਰ ਤਾਂ ਹੋਰ ਕਿਸੇ ਸੰਪ੍ਰਦਾਈ ਗਿਆਨੀ ਨੇ ਵੀ ਆਪਣੇ ਟੀਕੇ ਵਿਚ ਉਪਰੋਕਤ ਅੰਕਾਂ ਵਲ ਸੰਕੇਤ ਨਹੀਂ ਕੀਤਾ। ਇਸ ਸੰਬੰਧ ਵਿਚ ਕਈ ਵਿਦਵਾਨਾਂ ਅਤੇ ਸੰਗੀਤ ਅਚਾਰੀਆਂ [44] ਨੂੰ ਮਿਲਣ ਉਪਰੰਤ ਜੋ ਵੀ ਸੂਚਨਾ ਇਕੱਤਰ ਕਰ ਸਕੇ ਹਾਂ, ਦ੍ਰਿਸ਼ਟੀ ਗੋਚਰ ਹੈ :

ਗੁਰਮਤਿ ਸੰਗੀਤ ਸਨਮੁਖ ਸੰਗੀਤ ਹੈ ਅਥਵਾ ਇਸ ਦੀ ਗਾਇਨ ਸ਼ੈਲੀ ਸਨਮੁਖ ਬੈਠ ਕੇ ਹੀ ਸਿਖੀ ਜਾ ਸਕਦੀ ਹੈ। ਜਦ ਕਿ ਹੋਰ ਭਾਰਤੀ ਸੰਗੀਤ ਦੇ ਲਿਖਤੀ ਸਿਧਾਂਤ ਪ੍ਰਾਪਤ ਹਨ। ਗੁਰਮਤਿ ਸੰਗੀਤ ਦੀ ਸਿੱਖਿਆ ਗੁਰੂ-ਘਰ ਦੇ ਰਾਗੀਆਂ ਰਬਾਬੀਆਂ ਨੂੰ ਗੁਰੂਆਂ ਤੋਂ ਪ੍ਰਾਪਤ ਕੀਤੀ ਇਹ ਸਿੱਖਿਆ ਸੀਨਾ ਬਸੀਨਾ ਅਗੇ ਤੁਰਦੀ ਚਲੀ ਆਈ ਹੈ। ਇਹੀ ਕਾਰਣ ਹੈ ਕਿ ਲਿਖਤੀ ਸਿਧਾਂਤ ਦੀ ਅਣਹੋਂਦ ਕਰਕੇ ਗੁਰੂ-ਕੀਰਤਨ ਆਪਣੀ ਅਸਲੀ ਪ੍ਰਥਾ ਤੋਂ

ਪਛੜ ਗਿਆ ਹੈ। ਉਂਜ ਗੁਰਮਤਿ ਸੰਗੀਤ ਦੀ ਜਾਣਕਾਰੀ ਕੁਝ ਅਜਿਹੇ ਸੰਗੀਤ-ਵੇਤਿਆਂ ਦੀ ਸਹਾਇਤਾ ਨਾਲ ਪ੍ਰਾਪਤ ਕੀਤੀ ਜਾ ਸਕਦੀ ਹੈ ਜਿਨ੍ਹਾਂ ਪਾਸ ਮੌਖਿਕ ਪਰੰਪਰਾ ਰਾਹੀਂ ਗਿਆਨ ਦਾ ਕੁਝ ਨਾ ਕੁਝ ਅੰਸ਼ ਅਜੇ ਸੁਰੱਖਿਅਤ ਹੈ।

ਰਾਗ ਗਉੜੀ ਦਾ ਸੰਬੰਧ ਸ਼ਿਵ ਦੀ ਪਤਨੀ ਗੌਰੀ ਨਾਲ ਹੈ। ਸ਼ਿਵ ਦੇ ਉਪਾਸਕ ਜੋਗੀਆਂ ਨੇ ਸ਼ਿਵ ਨੂੰ ਰਿਝਾਉਣ ਲਈ ਇਕ ਵਿਸ਼ੇਸ਼ ਰਾਗ ਵਿਚ ਸ਼ਿਵ ਦੀ ਉਸਤਤ ਗਾਇਨ ਕੀਤੀ ਜੋ ਬਾਅਦ ਵਿਚ ਗਉੜੀ ਕਰਕੇ ਪ੍ਰਚਲਿਤ ਹੋਇਆ। ਪ੍ਰਾਚੀਨ ਗਾਇਕੀ ਮਤ ਅਨੁਸਾਰ ਗਉੜੀ ਗੀਤੀ ਗਉਰੀ ਹੈ। ਇਹ ਗਾਇਕੀ ਇਸਤ੍ਰੀ ਕੰਠ ਕ੍ਰਮ ਤੋਂ ਗਾਈ ਜਾਂਦੀ ਹੈ। ਗੀਤੀ ਇਸਤ੍ਰੀ ਲਿੰਗ ਸ਼ਬਦ ਹੈ। ਜਿਵੇਂ ਜੋਗੀਆਂ ਨੇ ਜੋਗਾਭਿਆਸ ਲਈ ਗਉੜੀ ਰਾਗ ਦੀ ਚੋਣ ਕੀਤੀ ਹੈ ਤਿਵੇਂ ਪੰਚਮ ਗੁਰੂ ਨੇ ਵੀ ਗਉੜੀ ਰਾਗ ਨੂੰ ਹੀ ਚੁਣਿਆ ਹੈ। ਗੁਰਮਤਿ ਸੰਗੀਤ ਵਿਚ ਗਉੜੀ ਵਿਸ਼ੇਸ਼ ਰਾਗ ਹੈ। ਗਉੜੀ ਦੀਆਂ ਤੇਰਾਂ ਕਿਸਮਾਂ ਸ੍ਰੀ ਆਦਿ ਗ੍ਰੰਥ ਵਿਚ ਅੰਕਿਤ ਕੀਤੀਆਂ ਗਈਆਂ ਹਨ। ਆਕਾਰ ਦੇ ਪਖੋਂ ਵੀ ਗਉੜੀ ਰਾਗ ਵਿਚ ਸਭ ਤੋਂ ਵਧੇਰੇ ਬਾਣੀ ਦਰਜ ਕੀਤੀ ਗਈ ਹੈ।

ਗੁਰਮਤਿ ਸੰਗੀਤ ਵਿਚ ਕੀਰਤਨ ਦਾ ਆਰੰਭ ਅੰਮ੍ਰਿਤ ਵੇਲੇ ਹੁੰਦਾ ਹੈ, ਪਰ ਗੁਰਮਤਿ ਸੰਗੀਤ ਦਾ ਕਲਾਤਮਕ ਪੱਖ ਸ਼ਾਮ ਤੋਂ ਸ਼ੁਰੂ ਹੁੰਦਾ ਹੈ। ਗਉੜੀ ਤੇ ਸਿਰੀ ਰਾਗ ਦੋਵੇਂ ਸ਼ਾਮ ਦੇ ਰਾਗ ਹਨ। ਸ੍ਰੀ ਆਦਿ ਗ੍ਰੰਥ ਵਿਚ ਕੇਵਲ ਦੋ ਹੀ ਸ਼ੁਧ ਰਾਗਾਂ ਦਾ ਪ੍ਰਯੋਗ ਕੀਤਾ ਗਿਆ ਹੈ। ਭੈਰਉ ਰਾਗ ਸਵੇਰ ਦਾ ਹੈ। ਗੁਰਮਤਿ ਸੰਗੀਤ ਦੇ ਕ੍ਰਮ ਅਨੁਸਾਰ ਰਾਗ ਮਾਲਾ ਵਿਚ ਭੈਰਉ ਰਾਗ ਨੂੰ ਪਹਿਲ ਦਿੱਤੀ ਗਈ ਹੈ। ਦੂਜਾ ਸਿਰੀ ਰਾਗ ਹੈ ਜੋ ਸ਼ਾਮ ਦਾ ਰਾਗ ਹੈ। ਇਹ ਸ਼ਾਂਤ ਅਤੇ ਮਿੱਠੀ ਤਾਸੀਰ ਵਾਲਾ ਰਾਗ ਹੈ।" ਗੁਰੂ ਨਾਨਕ ਦੇਵ ਨੇ ਸਿਰੀ ਰਾਗ ਵਿਚ ਹੀ ਲਿਖਿਆ ਹੈ—"ਰਾਗਾਂ ਵਿਚ ਸਿਰੀ ਰਾਗ ਹੈ।" ਸਪੱਸ਼ਟ ਹੈ ਸ੍ਰੀ ਆਦਿ ਗ੍ਰੰਥ ਵਿਚ ਅੰਕਿਤ ਰਾਗਾਂ ਦੇ ਕ੍ਰਮ ਵਿਚ ਸਿਰੀ ਰਾਗ ਨੂੰ ਪਹਿਲ ਦਿੱਤੀ ਗਈ ਹੈ। ਗਉੜੀ ਰਾਗ ਨੂੰ ਸ੍ਰੀ ਆਦਿ ਗ੍ਰੰਥ ਵਿਚ ਵਿਸ਼ੇਸ਼ ਸਥਾਨ ਪ੍ਰਾਪਤ ਹੈ। ਸਿਰੀ ਰਾਗ ਅਤੇ ਗਉੜੀ ਦੋਵੇਂ ਸੰਧੀ ਪ੍ਰਕਾਸ਼ ਰਾਗ ਹਨ ਅਰਥਾਤ ਜਦ ਸੂਰਜ ਜਾ ਰਿਹਾ ਹੋਵੇ ਤੇ ਰਾਤ ਪੈ ਰਹੀ ਹੋਵੇ। ਉਸ ਵੇਲੇ ਗਾਇਆ ਜਾਂਦਾ ਹੈ। ਭੈਰਉ ਸਵੇਰ ਸਮੇਂ ਦਾ ਸੰਧੀ ਪ੍ਰਕਾਸ਼ ਰਾਗ ਹੈ ਅਥਵਾ ਜਦ ਰਾਤ ਖ਼ਤਮ ਹੋ ਰਹੀ ਹੋਵੇ ਤੇ ਸੂਰਜ ਉਦੈ ਹੋ ਰਿਹਾ ਹੋਵੇ ਉਸ ਸਮੇਂ ਗਾਇਆ ਜਾਂਦਾ ਹੈ।

ਸੰਗੀਤ ਆਚਾਰੀਆਂ ਨੇ ਭਾਰਤੀ ਸਨਾਤਨੀ ਸੰਗੀਤ ਦੀ ਗਾਇਕੀ ਦੇ ਚਾਰ ਪ੍ਰਧਾਨ ਮੱਤ ਮੰਨੇ ਜਾਂਦੇ ਹਨ :

੧. ਭਾਰਤ ਮੱਤ ੨. ਕ੍ਰਿਸ਼ਨ ਮੱਤ ੩. ਸ਼ਿਵ ਮੱਤ
੪. ਹਨੂੰਮਾਨ ਮੱਤ ੫. ਗੁਰਮਤਿ (ਜੋ ਗੁਰੂਆਂ ਨੇ ਚਲਾਇਆ)

ਗਉੜੀ ਰਾਗ ਵਿਚ ਪੰਜ ਅੰਕ ਸਿਰਲੇਖਾਂ ਦੇ ਹੇਠਾਂ ਅੰਕਿਤ ਕੀਤੇ ਗਏ ਹਨ। ਸਿਰਲੇਖਾਂ ਦੇ ਹੇਠ ਅੰਕਿਤ ਅੰਕ ਮੱਤ ਵਲ ਸੰਕੇਤ ਕਰਦੇ ਹਨ ਕਿ ਇਸ ਰਾਗ ਨੂੰ ਇਸ ਮੱਤ ਦੀ ਗਾਇਕੀ ਅਨੁਸਾਰ ਗਾਇਆ ਜਾਵੇ। ਉਦਾਹਰਣ ਵਜੋਂ ਰਾਗ ਗਉੜੀ ਪੂਰਬੀ ਮਹਲਾ ੫ ਗਉੜੀ ਸ਼ਬਦ ਹੇਠਲਾ ੧ ਇਸ ਦੇ ਗਾਇਕੀ ਮੱਤ ਵਲ ਸੰਕੇਤ ਕਰਦਾ ਹੈ ਭਾਵ ਇਹ ਸ਼ਬਦ ਭਾਰਤ ਮੱਤ ਦੀ ਗਾਇਕੀ ਅਨੁਸਾਰ ਗਾਇਆ ਜਾਵੇ। ਏਥੇ ਇਹ ਉਲੇਖ ਯੋਗ ਪ੍ਰਤੀਤ ਹੁੰਦਾ ਹੈ ਕਿ ਇਸ ਮੱਤ ਰਾਹੀਂ ਅੰਕ ੬ ਦੀ ਵਿਆਖਿਆ ਸੰਭਵ ਪ੍ਰਤੀਤ ਨਹੀਂ ਹੁੰਦੀ। ਅੰਕ ੬ ਦੀ

ਸਪੱਸ਼ਟਤਾ ਦੂਸਰੇ ਮੱਤ ਰਾਹੀਂ ਵੀ ਹੁੰਦੀ ਹੈ ਜੋ ਇਸ ਪ੍ਰਕਾਰ ਹੈ :

ਇਹ ਅੰਕ ਸੰਗੀਤ ਵਿਚ ਜਿਸ ਨੂੰ ਫ਼ਾਰਸੀ ਵਿਚ ਮੁਰਕੀ ਅਤੇ ਹਿੰਦੀ ਸੰਸਕ੍ਰਿਤ ਵਿਚ ਤਰੰਗ ਕਿਹਾ ਜਾਂਦਾ ਹੈ, ਵਲ ਸੰਕੇਤ ਕਰਦਾ ਹੈ। ਅਸਲ ਵਿਚ ਮੁਰਕੀ ਨੂੰ ਛੋਟੀ ਹਰਕਤ ਵੀ ਨਹੀਂ ਕਿਹਾ ਜਾ ਸਕਦਾ ਕਿਉਂਕਿ ਹਰਕਤ ਜਰਾ ਲੰਮੀ ਲਈ ਜਾਂਦੀ ਹੈ। ਮੁਰਕੀ ਤੋਂ ਭਾਵ ਰਾਗ ਵਿਚ ਇਕ ਤਰ੍ਹਾਂ ਦੀ ਟੁੰਬ ਦੇਣਾ ਹੈ। ਇਹ ਟੁੰਬ ਹੀ ਗਾਇਕੀ ਦੀ ਸ਼ੈਲੀ ਦੇ ਮੱਤ ਨੂੰ ਪ੍ਰਗਟ ਕਰਦੀ ਹੈ। ਟੁੰਬ ਅਸੀਂ ਥਰਥਰਾਹਟ ਵੀ ਕਹਿ ਸਕਦੇ ਹਾਂ। ਉਦਾਹਰਣ ਵਜੋਂ ਜੇ ਹਿੰਦੂ ਤੇ ਮੁਸਲਮਾਨ ਇਕੋ ਹੀ ਰਾਗ ਇਕੋ ਮੱਤ ਦੀ ਸ਼ੈਲੀ ਅਨੁਸਾਰ ਗਾ ਰਹੇ ਹੋਣ ਤਾਂ ਦੋਵੇਂ ਨਿਯਾਸ (ਰੁਕਣ) ਉੱਤੇ ਪਛਾਣੇ ਜਾਂਦੇ ਹਨ ਅਥਵਾ ਦੋਹਾਂ ਦੇ ਹਰਕਤ ਢੰਗ ਵਿਚ ਭਿੰਨਤਾ ਹੁੰਦੀ ਹੈ, ਜਿਸ ਤੋਂ ਉਹ ਪਛਾਣੇ ਜਾਣਗੇ ਕਿ ਇਹ ਹਿੰਦੂ ਹੈ ਅਤੇ ਇਹ ਮੁਸਲਮਾਨ। ਅੰਕ ੬ ਦਾ ਸੰਬੰਧ ਟੁੰਬ ਦੀ ਹਰਕਤ ਨਾਲ ਹੈ।

ਗਉੜੀ ਦੇ ਸਿਰਲੇਖ ਹੇਠਾਂ ਆਏ ਅੰਕ ਜਿਥੇ ਬਦਲਦੇ ਗਏ ਹਨ ਉਥੇ ਉਸ ਸ਼ਬਦ ਨੂੰ ਗਉੜੀ ਰਾਗ ਵਿਚ ਵੀ ਦੱਸੇ ਅੰਕ ਦੀ ਸ਼ੈਲੀ ਅਨੁਸਾਰ ਗਾਉਣ ਦਾ ਸੰਕੇਤ ਹੈ। ਸ਼ਾਮ ਵੇਦ ਦੇ ਰਿੱਚ ਗਾਇਨ ਨੂੰ ਸਪੱਸ਼ਟ ਕਰਨ ਲਈ ਅੰਕ ਲਿਖੇ ਗਏ ਹਨ। ਅਨੁਮਾਨ ਹੈ ਕਿ ਗੁਰੂ ਜੀ ਨੇ ਵੀ ਗਾਇਕੀ ਦੀ ਸ਼ੈਲੀ ਨੂੰ ਸਪੱਸ਼ਟ ਕਰਨ ਲਈ ਸਿਰਲੇਖ ਹੇਠਾਂ ਅੰਕ ਲਿਖੇ ਹਨ।

**ਸਾਰ :**

੧. ਸ੍ਰੀ ਆਦਿ ਗ੍ਰੰਥ ਵਿਚ ਰਾਗ ਨੂੰ ਲੋਕ ਪ੍ਰਿਯ ਬਣਾਉਣ ਵਾਸਤੇ ਸਿਰਲੇਖਾਂ ਦਾ ਬਹੁਮੁਖੀ ਪ੍ਰਯੋਗ ਕੀਤਾ ਗਿਆ ਹੈ।

੨. ਇਹ ਸਿਰਲੇਖ ਆਪਣੇ ਆਪ ਵਿਚ ਸੁਤੰਤਰ ਅਤੇ ਸਾਰਥਕ ਹਨ।

੩. ਗਉੜੀ ਰਾਗ ਵਿਚ ਸਿਰਲੇਖਾਂ ਦੇ ਹੇਠਾਂ ਕਈ ਥਾਈਂ ਅੰਕਾਂ ਦਾ ਪ੍ਰਯੋਗ ਕੀਤਾ ਗਿਆ ਹੈ ਜੋ ਭਾਰਤੀ ਸਨਾਤਨੀ ਸੰਗੀਤ ਦੀ ਗਾਇਕੀ-ਮੱਤ ਦੇ ਸੰਕੇਤਕ ਹਨ।

## ੫. ਸ੍ਰੀ ਆਦਿ ਗ੍ਰੰਥ ਦਾ ਘਰ-ਪ੍ਰਬੰਧ

ਗੁਰਮਤਿ ਸੰਗੀਤ ਨੂੰ ਸਪੱਸ਼ਟ ਕਰਨ ਲਈ ਪੰਚਮ ਗੁਰੂ ਨੇ ਕੁਝ ਕੁ ਨਿੱਜੀ ਪਰਿਭਾਸ਼ਿਤ ਸ਼ਬਦਾਂ ਦੀ ਵਰਤੋਂ ਕਰਕੇ ਪਰਵਰਤੀ ਅਨੁਯਾਈਆਂ ਨੂੰ ਇਕ ਸੇਧ ਦੇ ਦਿੱਤੀ ਹੈ।ਪ੍ਰਾਚੀਨ ਸਮੇਂ ਵਿਚ ਗਾਉਣ ਵਾਲੇ ਨੂੰ ਗਾਂਧਰਬ ਤੇ ਸਾਜ਼ ਵਜਾਉਣ ਵਾਲੇ ਨੂੰ ਕਿੰਨਰ ਕਿਹਾ ਜਾਂਦਾ ਸੀ। ਗੁਰੂ ਜੀ ਨੇ ਗੁਰਮਤਿ ਸੰਗੀਤ ਵਿਚ ਗਾਂਧਰਬ ਨੂੰ ਗਾਵਣਹਾਰਾ ਅਤੇ ਕਿੰਨਰ ਨੂੰ ਵਾਵਨਹਾਰਾ ਕਿਹਾ ਹੈ। ਜਿਨ੍ਹਾਂ ਨੂੰ ਅੱਜ ਅਸੀਂ ਗਵੱਈਆ, ਰਾਗੀ, ਸਾਜ਼ੰਦਾ ਜਾਂ ਵਾਦਕ ਕਹਿੰਦੇ ਹਾਂ। ਇਸ ਤਰ੍ਹਾਂ ਗੁਰਮਤਿ ਸੰਗੀਤ ਵਿਚ ਗਾਏ ਜਾਣ ਵਾਲੇ ਰਾਗ ਦੀ ਪ੍ਰਧਾਨ-ਸੁਰ ਲਈ 'ਘਰ' ਸੰਕੇਤਕ ਸ਼ਬਦ ਹੈ[45]।

ਭਾਈ ਕਾਹਨ ਸਿੰਘ[46] ਅਤੇ ਡਾ. ਚਰਨ ਸਿੰਘ[47] ਦੋਵੇਂ ਇਸ ਕਥਨ ਨਾਲ ਸਹਿਮਤ ਹਨ।

ਗੁਰਮਤਿ ਸੰਗੀਤ ਵਿਚ ਘਰ ਨੂੰ ਸਮਝਣ ਲਈ ਸੰਗੀਤ ਯਾ ਰਾਗ ਦੇ ਮੂਲ ਸ੍ਵਰਾਂ ਦਾ ਗਿਆਨ ਹੋਣਾ ਅਤੀ ਜ਼ਰੂਰੀ ਹੈ। ਇਸ ਸ੍ਵਰ ਗਿਆਨ ਤੋਂ ਬਿਨਾ ਘਰ ਸ਼ਬਦ ਨੂੰ ਸਪੱਸ਼ਟ ਨਹੀਂ ਕੀਤਾ ਜਾ ਸਕਦਾ। ਇਥੇ ਸੰਗੀਤ ਦੇ ਮੂਲ ਸਤ ਸ੍ਵਰ ਜਿਨ੍ਹਾਂ ਤੋਂ ਅਗੇ ਚਲ ਕੇ ਘਰ ਦਾ

ਅੰਗ-ਨਿਖੇੜ ਕੀਤਾ ਜਾ ਸਕਦਾ ਹੈ, ਦੀ ਇਕ ਹਲਕੀ ਜੇਹੀ ਰੂਪ ਰੇਖਾ ਦਿੱਤੀ ਜਾ ਰਹੀ ਹੈ ਤਾਂ ਕਿ ਘਰ ਨੂੰ ਸਪੱਸ਼ਟ ਕੀਤਾ ਜਾ ਸਕੇ।

ਸਾਡੇ ਸੰਗੀਤ ਦੇ ਮੂਲ ਸੁਰ ਸੱਤ ਹਨ :

ਸਾ ਰੇ ਗਾ ਮਾ ਪਾ ਧਾ ਨੀ

ਇਹ ਸਾਰੇ ਸੁਰ ਸ਼ੁਧ ਹਨ।

ਇਨ੍ਹਾਂ ਸੱਤ ਸੁਰਾਂ ਵਿਚੋਂ ਦੋ ਸੁਰ ਅਚਲ ਸੁਰ ਹਨ। ਇਹ ਸੁਰ ਸਥਿਰ ਰਹਿੰਦੇ ਹਨ। ਨਾ ਘਟਦੇ ਹਨ ਤੇ ਨਾ ਵਧਦੇ ਹਨ। ਨਾ ਕੋਮਲ ਹੁੰਦੇ ਹਨ ਤੇ ਨਾ ਤੀਬਰ। ਇਨ੍ਹਾਂ ਦੀ ਸੁਰ ਹਮੇਸ਼ਾ ਇਕੋ ਜੇਹੀ ਰਹਿੰਦੀ ਹੈ। ਕਈ ਵਾਰ ਇਨ੍ਹਾਂ ਦੋਹਾਂ ਵਿਚ 'ਪ' ਸੁਰ ਛੱਡਿਆ ਜਾ ਸਕਦਾ ਹੈ ਪਰ 'ਸ' ਸੁਰ ਹਮੇਸ਼ਾ ਹਰ ਰਾਗ ਵਿਚ ਸਥਿਰ ਅਤੇ ਜ਼ਰੂਰੀ ਹੁੰਦਾ ਹੈ। ਇਹ ਦੋ ਸੁਰ ਹਨ ਜਿਨ੍ਹਾਂ ਨੂੰ —

| | |
|---|---|
| **ਅਚਲ** ਸੁਰ ਕਹਿੰਦੇ ਹਨ : | ਸਾ ਤੇ ਪਾ |
| ਬਾਕੀ ਪੰਜ ਸੁਰ **ਚਲ ਸੁਰ** ਹਨ ਭਾਵ ਇਹ ਵਧਦੇ ਘਟਦੇ ਰਹਿੰਦੇ ਹਨ। ਇਹ ਸੁਰ ਹਨ : | ਰੇ ਗਾ ਮਾ ਧਾ ਨੀ |
| ਇਨ੍ਹਾਂ ਵਿਚੋਂ ਚਾਰ ਸੁਰ **ਕੋਮਲ** ਹਨ : | ਰੇ ਗਾ ਧਾ ਨੀ |
| ਇਕ ਸੁਰ ਸ਼ੁੱਧ **ਤੀਬਰ** ਹੈ : | ਮਾ |

ਸਪੱਸ਼ਟ ਹੈ ਪੰਜ ਸੁਰ ਘਟਣ ਵਧਣ ਵਾਲੇ ਹਨ ਤੇ ਇਨ੍ਹਾਂ ਸਾਰਿਆਂ ਦੇ ਤਿੰਨ ਤਿੰਨ ਰੂਪ ਹਨ :

| | | ੧ | ੨ | ੩ | | |
|---|---|---|---|---|---|---|
| ਰੇ | — | ਅਤਿ-ਕੋਮਲ | ਕੋਮਲ | ਸ਼ੁਧ | = | ੩ |
| ਗਾ | — | ,, | ,, | ,, | = | ੩ |
| ਧਾ | — | ,, | ,, | ,, | = | ੩ |
| ਨੀ | — | ,, | ,, | ,, | = | ੩ |
| ਮਾ | — | ਸ਼ੁਧ | ਤੀਬਰ | ਤਰਤੀਬਰ | = | ੩ |

| | |
|---|---|
| ਸੰਖੇਪ ਵਿਚ ਸ਼ੁਧ ਸੁਰ | = ੭ |
| ਇਨ੍ਹਾਂ ਵਿਚੋਂ ਨਾ ਬਦਲਣ ਵਾਲੇ ਸੁਰ | = ੨ |
| ਬਾਕੀ ਕੋਮਲ ੪ + ੧ ਤੀਬਰ ਇਨ੍ਹਾਂ ਪੰਜਾਂ ਦੇ ਤਿੰਨ ਤਿੰਨ ਸੁਰ = | ੧੫ |
| ਕੁਲ ਸੁਰ ਜਾਂ ਘਰ | =੨+੧੫ =੧੭ |

ਉਪਰੋਕਤ 'ਘਰ' ਵਲ ਹੀ ਆਦਿ ਗ੍ਰੰਥ ਵਿਚ ਥਾਂ ਪਰ ਥਾਂ ਸੰਕੇਤ ਕੀਤਾ ਗਿਆ ਹੈ। ਭਾਈ ਕਾਹਨ ਸਿੰਘ ਨੇ ਲਿਖਿਆ ਹੈ ਕਿ ਸੁਰ ਵਿਚ ਮੂਰਛਨਾ ਦੇ ਭੇਦ ਵਲ ਸੰਕੇਤ ਕਰਨਾ ਹੀ ਘਰ ਹੈ। ਸੰਗੀਤ ਵਿਚ ਗਾਣ ਦੇ ਗ੍ਰਾਮ ਨੂੰ ਅਗੇ ਪਿਛੇ ਕਰਨਾ ਹੀ ਮੂਰਛਨਾ ਕਹਿਲਾਉਂਦਾ ਹੈ। ਮੂਰਛਨਾ ਤੋਂ ਭਾਵ ਹੈ ਬੇ-ਸੁਧ। ਸੰਗੀਤ ਵਿਚ ਸੁਰਾਂ ਨੂੰ ਉਚਾ ਨੀਵਾਂ ਕਰਕੇ ਹੀ ਰਾਗ ਵਿਚ ਇਕ ਮਸਤੀ ਤੇ ਬੇਸੁਧੀ ਜੇਹੀ ਪੈਦਾ ਕੀਤਾ ਜਾਂਦੀ ਹੈ।

ਸ੍ਰੀ ਆਦਿ ਗ੍ਰੰਥ ਵਿਚ ਗੁਰੂ ਜੀ ਨੇ ਘਰ ਦਾ ਸੰਕੇਤ ਸਭ ਥਾਈਂ ਨਹੀਂ ਕੀਤਾ।

ਜਿਥੇ ਨਹੀਂ ਕੀਤਾ ਉਸ ਤੋਂ ਭਾਵ ਹੈ, ਉਹ ਸ਼ਬਦ ਕੇਵਲ ਮੂਲ-ਮੇਲ-ਸ੍ਵਰਾਂ ਤੋਂ ਹੀ ਗਾਉਣਾ ਹੈ। ਮੂਲ-ਮੇਲ-ਸ੍ਵਰ ਤੋਂ ਭਾਵ ਹੈ ਰਾਗ ਵਿਚ ਆਏ ਸ੍ਵਰ ਅਚਲ ਰੂਪ ਵਿਚ ਵਰਤੇ ਜਾਣ ਅਥਵਾ ਇਕ ਰਾਗ ਜਿਸ ਕਿਸੇ ਸ੍ਵਰ ਦੇ ਮੇਲ ਤੋਂ ਬਣਦਾ ਹੈ ਉਸੇ ਅਸਲੀ ਜਾਂ ਸ਼ੁਧ ਰੂਪ ਵਿਚ ਹੀ ਗਾਇਆ ਜਾਏ ਅਤੇ ਸਾਜ਼ ਵੀ ਉਸੇ ਥਾਟ (ਮੇਲ) ਨਾਲ ਵਜਾਇਆ ਜਾ ਰਿਹਾ ਹੋਵੇ। ਸੌਖੇ ਸ਼ਬਦਾਂ ਵਿਚ ਗਾਉਣ ਵਾਲਾ ਆਪਣੀ ਆਵਾਜ਼ ਸਾਜ਼ ਨਾਲ ਮਿਲਾ ਕੇ ਸ਼ਬਦ ਨੂੰ ਰਾਗ ਦੇ ਸ਼ੁਧ ਰੂਪ ਵਿਚ ਗਾਏ। ਸ੍ਰੀ ਆਦਿ ਗ੍ਰੰਥ ਵਿਚ ਕਈ ਥਾਂਈਂ ਸ਼ਬਦ ਉਪਰ ਘਰ-ਅੰਕ ਦਾ ਸੰਕੇਤ ਲਿਖ ਦਿੱਤਾ ਗਿਆ ਹੈ। ਇਸ ਦਾ ਨਿਰਣੈਜਨਕ ਉੱਤਰ ਵਿਦਵਾਨਾਂ ਦੇ ਮੱਤ ਅਨੁਸਾਰ ਇਹੀ ਹੈ ਕਿ ਜਿਥੇ ਉਨ੍ਹਾਂ ਨੇ ਘਰ ਦਾ ਸੰਕੇਤ ਕੀਤਾ ਹੈ, ਇਸ ਤੋਂ ਭਾਵ ਹੈ ਕਿ ਇਸ ਸ਼ਬਦ ਨੂੰ ਉਚੇ ਨੀਵੇਂ ਸ੍ਵਰ ਕਰਕੇ ਗਾਇਆ ਜਾ ਸਕਦਾ ਹੈ। ਘਰ ਸ਼ਬਦ ਦੇ ਰਾਗ ਵਿਚਲੇ ਪ੍ਰਧਾਨ-ਸ੍ਵਰ ਵਲ ਸੰਕੇਤ ਕਰਦਾ ਹੈ ਅਤੇ ਗੁਰੂਆਂ ਨੇ ਆਪ ਵੀ ਮੰਨਿਆ ਹੈ। ਘਰ ਸ਼ਬਦ ਤੋਂ ਨਿਰਦੇਸ਼ ਪ੍ਰਾਪਤ ਕਰਨ ਨਾਲ ਗਾਇਕੀ ਵਿਚ ਵਧੇਰੇ ਸਰਸਤਾ ਆ ਜਾਂਦੀ ਹੈ। ਜਿਥੇ ਘਰ-ਅੰਕ ਵਲ ਸੰਕੇਤ ਨਹੀਂ ਕੀਤਾ ਗਿਆ ਉਸ ਤੋਂ ਭਾਵ ਹੈ ਰਾਗ ਨੂੰ ਆਪਣੇ ਸ਼ੁਧ ਰੂਪ ਵਿਚ ਹੀ ਗਾਇਆ ਜਾਵੇ।

ਭਾਈ ਕਾਹਨ ਸਿੰਘ ਨੇ ਘਰ ਦਾ ਅਰਥ ਤਾਲ ਵੀ ਕੀਤਾ ਹੈ। ਜੇ ਅਸੀਂ ਘਰ ਦਾ ਅਰਥ ਤਾਲ ਲੈ ਲਈਏ ਤਾਂ ਸ੍ਰੀ ਆਦਿ ਗ੍ਰੰਥ ਦੇ ਵਿਵੇਚਨ ਕਰਨ ਉਪਰੰਤ ਇਹ ਗੱਲ ਪੂਰੀ ਤਰ੍ਹਾਂ ਸਿੱਧ ਨਹੀਂ ਹੁੰਦੀ। ਕਿਉਂਕਿ ਸ੍ਰੀ ਆਦਿ ਗ੍ਰੰਥ ਵਿਚ ਤਾਲ ਦੀ ਸਪੱਸ਼ਟਤਾ ਲਈ ਇਕ ਸ਼ਬਦ ਆਇਆ ਹੈ 'ਛੰਤਾਂ ਦੀ ਜਤਿ' ਜੋ ਤਾਲ ਦਰਸਾਉ ਹੈ। ਜਤਿ ਦਾ ਅਰਥ ਹੈ ਜਾਤੀ ਯਾ ਤਾਲ ਵਰਣ। ਤਾਲ ਵਰਣ ਹੱਥ ਦੀ ਤਾਲੀ ਨੂੰ ਸੰਕੇਤ ਕਰਦਾ ਹੈ। ਅਕਸਰ ਵੇਖਿਆ ਜਾਂਦਾ ਹੈ ਸੰਗੀਤ ਦੇ ਵਿਦਿਆਰਥੀ ਰਾਗ ਨੂੰ ਲੈਅ-ਬੱਧ ਕਰਕੇ ਗਾਉਣਾ, ਸਿਖਣ ਲਈ ਹੱਥ ਦੀ ਤਾਲੀ ਨਾਲ ਲੈਅ ਵਲ ਸੰਕੇਤ ਕਰਦੇ ਹਨ ਅਥਵਾ ਲੈਅ ਅਨੁਸਾਰ ਹੱਥ ਦੀ ਤਾਲੀ ਮਾਰਦੇ ਹਨ। ਗੁਰੂ ਦਰਬਾਰ ਵਿਚ ਹੱਥ ਦੀ ਤਾਲੀ ਦੀ ਪ੍ਰਥਾ ਨਹੀਂ। ਕੀਰਤਨ ਵਰਗੇ ਸ਼ਾਂਤ ਮਾਹੌਲ ਵਿਚ ਹੱਥ ਦੀ ਤਾਲੀ ਮਾਰਨਾ ਕੁਝ ਉਚਿਤ ਪ੍ਰਤੀਤ ਨਹੀਂ ਹੁੰਦਾ। ਗੁਰੂ ਦਰਬਾਰ ਵਿਚ ਤਾਲੀ ਦੇਣ ਦੀ ਥਾਂ ਛੋਟੀਆਂ ਕੈਂਸੀਆਂ (ਛੋਟੇ ਛੈਣੇ) ਜਿਸ ਨੂੰ ਆਮ ਮੁਹਾਵਰੇ ਵਿਚ ਤਾਲੀਆਂ ਕਿਹਾ ਜਾਂਦਾ ਹੈ, ਦਾ ਪ੍ਰਯੋਗ ਕੀਤਾ ਗਿਆ ਹੈ। ਆਰੰਭ ਵਿਚ ਤਾਲੀਆਂ ਤਾਲ ਦੇਣ ਲਈ ਹੀ ਵਜਾਈਆਂ ਜਾਂਦੀਆਂ ਸਨ।

ਸੰਗੀਤ ਅਚਾਰੀਆਂ ਨੇ ਸਾਜ਼ਾਂ ਨੂੰ ਚਾਰ ਭਾਗਾਂ ਵਿਚ ਵੰਡਿਆ ਹੈ :

੧. ਤੰਤੀ ਸਾਜ਼ : ਜੋ ਤਾਰਾਂ ਦੇ ਸਾਜ਼ ਹਨ। ਗੁਰੂ ਨਾਨਕ ਦਾ ਰਬਾਬ, ਗੁਰੂ ਅਰਜਨ ਦੇਵ ਦਾ ਸਿਰੰਦਾ, ਗੁਰੂ ਗੋਬਿੰਦ ਸਿੰਘ ਦਾ ਤਾਊਸ ਇਸੇ ਸ਼੍ਰੇਣੀ ਵਿਚ ਆਉਂਦੇ ਹਨ।

੨. ਸੁਖਰ ਸਾਜ਼ : ਜੋ ਸਾਜ਼ ਹਵਾ ਨਾਲ ਚਲਦੇ ਹਨ। ਬੰਸਰੀ, ਨਫ਼ੀਰੀ, ਸ਼ਹਿਨਾਈ ਤੇ ਹਾਰਮੋਨੀਅਮ। ਗੁਰੂ ਘਰ ਵਿਚ ਹਾਰਮੋਨੀਅਮ ਪ੍ਰਧਾਨ ਹੈ।

੩. ਖਲ ਸਾਜ਼ : ਜੋ ਚਮੜੇ ਨੂੰ ਮੜ੍ਹ ਕੇ ਬਣਾਏ ਜਾਂਦੇ ਹਨ। ਜੋੜੀ (ਤਬਲਾ) ਢੋਲਕ ਤੇ ਮ੍ਰਿਦੰਗ। ਅਜ ਕਲ੍ਹ ਗੁਰੂ ਘਰ ਵਿਚ ਜੋੜੀ ਤੇ ਢੋਲਕ ਪ੍ਰਧਾਨ ਹੈ।

੪. ਘਨ ਸਾਜ਼ : ਕਿਸੇ ਧਾਤੂ ਤੇ ਚੋਟ ਮਾਰ ਕੇ ਅਵਾਜ਼ ਪੈਦਾ ਕਰਨੀ। ਘੰਟੀ,

ਟੱਲੀ, ਕੈਂਸੀਆਂ ਤੇ ਛੈਣੇ। ਗੁਰੂ ਘਰ ਵਿਚ ਕੈਂਸੀਆਂ ਅਤੇ ਛੈਣੇ ਪ੍ਰਧਾਨ ਹਨ।

ਸਾਰ :

੧. ਗੁਰਮਤਿ ਸੰਗੀਤ ਵਿਚ ਗਾਏ ਜਾਣ ਵਾਲੇ ਰਾਗ ਦੀ ਪ੍ਰਧਾਨ-ਸੁਰ ਦਾ ਸੰਕੇਤਕ ਅਥਵਾ ਪਰਿਭਾਸ਼ਕ ਸ਼ਬਦ 'ਘਰ' ਹੈ। ਸ੍ਰੀ ਆਦਿ ਗ੍ਰੰਥ ਵਿਚ ੧੭ ਘਰਾਂ ਦਾ ਪ੍ਰਯੋਗ ਕੀਤਾ ਗਿਆ ਹੈ।

੨. ਘਰ-ਸੰਕੇਤ ਦੀ ਅਣਹੋਂਦ ਤੋਂ ਭਾਵ ਹੈ ਕਿ ਸ਼ਬਦ ਆਪਣੇ ਸ਼ੁਧ ਰੂਪ ਵਿਚ ਹੀ ਗਾਇਆ ਜਾਵੇ।

੩. ਸ੍ਰੀ ਆਦਿ ਗ੍ਰੰਥ ਵਿਚ ਘਰ ਦਾ ਪ੍ਰਯੋਗ ਤਾਲ ਦੇ ਅਰਥਾਂ ਵਿਚ ਨਹੀਂ ਕੀਤਾ ਗਿਆ। ਸ੍ਰੀ ਆਦਿ ਗ੍ਰੰਥ ਵਿਚ ਤਾਲ ਦਰਸਾਊ 'ਛੰਤਾਂ ਕੀ ਜਤਿ' ਹੈ

੪ ਗੁਰਮਤਿ ਸੰਗੀਤ ਵਿਚ ਤੰਤੀ ਸਾਜ਼, ਸੁਖਰ ਸਾਜ਼, ਖਲ ਸਾਜ਼ ਤੇ ਘਨ ਸਾਜ਼ ਚਾਰੇ ਹੀ ਪ੍ਰਵਾਣਿਤ ਹਨ।

## ੬. ਸ੍ਰੀ ਆਦਿ ਗ੍ਰੰਥ ਦਾ ਰਹਾਉ-ਪ੍ਰਬੰਧ

ਗੁਰਮਤਿ ਸੰਗੀਤ ਵਿਚ ਰਹਾਉ-ਪ੍ਰਬੰਧ ਦਾ ਵਿਸ਼ੇਸ਼ ਸਥਾਨ ਹੈ। ਡਾ. ਚਰਨ ਸਿੰਘ ਅਨੁਸਾਰ ਰਹਾਉ ਤੋਂ ਭਾਵ ਰਾਗ-ਵਿਦਿਆ ਵਿਚ ਸਥਾਈ ਟੇਕ[48] ਹੈ। ਗਵੱਈਏ ਗੌਣ ਦੇ ਜਿਸ ਹਿੱਸੇ ਉਤੇ ਬਾਰ ਬਾਰ ਆ ਕੇ ਟਿਕਣ ਉਹ ਸਥਾਈ, ਟੇਕ ਜਾਂ ਰਹਾਉ ਹੈ। ਭਾਈ ਕਾਹਨ ਸਿੰਘ ਅਨੁਸਾਰ ਰਹਾਉ ਤੋਂ ਭਾਵ ਹੈ ਇਸਥਿਤ ਜਾਂ ਵਿਸ਼ਰਾਮ, ਸ੍ਵਰ, ਪਾਠ ਦੀ ਧਾਰਨਾ, ਟੇਕ ਸਥਾਈ ਤੇ ਉਹ ਪਦ ਜੋ ਗਾਉਣ ਸਮੇਂ ਵਾਰ ਵਾਰ ਅੰਤਰੇ ਪਿਛੋਂ ਵਰਤਿਆ ਜਾਵੇ[49]। ਸੰਪ੍ਰਦਾਈ ਗਿਆਨੀ ਆਖਦੇ ਹਨ ਕਿ ਸਾਰੇ ਸ਼ਬਦ ਦਾ ਸਿਧਾਂਤ ਅਤੇ ਕੇਂਦਰੀ ਵਿਚਾਰ ਰਹਾਉ ਦੀ ਤੁਕ ਵਿਚ ਹੁੰਦਾ[50] ਹੈ। ਉਦਾਹਰਣ ਵਜੋਂ ਸੁਖਮਨੀ ਵਿਚ ਕੇਵਲ ਇਕ ਹੀ ਰਹਾਉ ਆਇਆ ਹੈ :

ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮ ॥ ਭਗਤ ਜਨਾ ਕੈ ਮਨਿ ਬਿਸ੍ਰਾਮ ॥ ਰਹਾਉ ॥

ਸੁਖਮਨੀ ਦਾ ਕੇਂਦਰੀ ਵਿਚਾਰ ਇਨ੍ਹਾਂ ਰਹਾਉ ਪੰਕਤੀਆਂ ਵਿਚ ਹੈ। ਇਸੇ ਤਰ੍ਹਾਂ ਸਿਧ ਗੋਸ਼ਟ ਦੇ ਆਰੰਭ ਵਿਚ ਇਕ ਰਹਾਉ ਆਇਆ ਹੈ। ਇਥੇ ਇਹ ਰਹਾਉ ਗੁਰੂ ਨਾਨਕ ਦੇ ਸਿਧਾਂਤ ਦਾ ਸੂਚਕ ਹੈ ਅਤੇ ਇਸੇ ਸਿਧਾਂਤ ਦੀ ਹੀ ਅਗੇ ਗੋਸ਼ਟ ਵਿਚ ਪ੍ਰਸ਼ਨਾਂ ਉਤਰਾਂ ਰਾਹੀਂ ਸਮਾਧਾਨ ਕੀਤਾ ਗਿਆ ਹੈ। ਦਖਣੀ ਓਅੰਕਾਰ ਦੇ ਆਰੰਭ ਵਿਚ ਵੀ ਇਕ ਰਹਾਉ ਆਇਆ ਹੈ। ਇਸ ਰਹਾਉ ਰਾਹੀਂ ਗੁਰੂ ਨਾਨਕ ਨੇ ਆਪਣਾ ਸਿਧਾਂਤ ਪ੍ਰਗਟ ਕੀਤਾ ਹੈ ਤੇ ਪਾਂਡੇ ਦੇ ਵਿਚਾਰਾਂ ਨੂੰ ਜੰਜਾਲ ਰੂਪ ਦਸਿਆ ਹੈ।

ਡਾ. ਚਰਨ ਸਿੰਘ ਅਨੁਸਾਰ ਸ਼ਬਦ ਦੇ ਅਰਥ ਕਰਨ ਲਗਿਆਂ ਜੇ ਅਰਥ ਰਹਾਉ ਤੋਂ ਆਰੰਭ ਕੀਤਾ ਜਾਏ ਤਾਂ ਸਾਰਾ ਸ਼ਬਦ ਤੇ ਉਸ ਵਿਚਲਾ ਵਿਸ਼ਾ ਠੀਕ ਤਰ੍ਹਾਂ ਸਮਝ ਆ ਜਾਂਦਾ[51] ਹੈ । ਇਸ ਕਥਨ ਸੀ ਪੁਸ਼ਟੀ ਸ੍ਰੀ ਆਦਿ ਗ੍ਰੰਥ ਵਿਚ ਆਈਆਂ ਬਹੁਤ ਸਾਰੇ ਰਹਾਉ ਕਰਦੇ ਹਨ। ਉਦਾਹਰਣ ਵਜੋਂ :—

ਕਾਹੇ ਰੇ ਬਨ ਖੋਜਨ ਜਾਈ ॥
ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥੧॥ ਰਹਾਉ ॥

ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥
ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥੧॥
ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨ ਬਤਾਈ ॥
ਜਨ ਨਾਨਕ ਬਿਨੁ ਆਪਾ ਚੀਨੇ ਮਿਟੈ ਨਾ ਭ੍ਰਮ ਕੀ ਕਾਈ ॥੨॥

(ਧਨਾਸਰੀ ਮਹਲਾ ੯/੧/੬੮੪)

ਉਪਰ ਅੰਕਿਤ ਸ਼ਬਦ ਦੇ ਅਰਥ ਜੇ ਰਹਾਉ ਦੀ ਤੁਕ ਤੋਂ ਆਰੰਭ ਕੀਤੇ ਜਾਣ ਤਾਂ ਅਰਥਾਂ ਦੇ ਨਾਲ ਨਾਲ ਸ਼ਬਦ ਦਾ ਵਿਸ਼ਾ ਵੀ ਸਪੱਸ਼ਟ ਜਾਂਦਾ ਹੈ। ਇਸੇ ਉਦਾਹਰਣ ਤੋਂ ਇਕ ਹੋਰ ਤੱਥ ਵੀ ਸਪੱਸ਼ਟ ਕੀਤਾ ਜਾ ਸਕਦਾ ਹੈ। ਉਪਰੋਕਤ ਸ਼ਬਦ ਵਿਚ ਰਹਾਉ ਤੋਂ ਪੂਰਵ ਏਕਾ ਲਿਖਿਆ ਗਿਆ ਹੈ। ਇਹ ਏਕਾ ਕੇਵਲ ਰਹਾਉ ਦੀ ਗਿਣਤੀ ਦਾ ਸੂਚਕ ਹੈ। ਪਦ ਦਾ ਗਿਣਤੀ ਵਾਚਕ ਨਹੀਂ। ਸਪੱਸ਼ਟ ਹੈ ਪਹਿਲਾ ਏਕਾ ਰਹਾਉ ਦੀ ਗਿਣਤੀ ਤੇ ਦੂਜਾ ਏਕਾ ਪਦ ਦੀ ਗਿਣਤੀ-ਸੰਕੇਤਕ ਹੈ। ਡਾ. ਚਰਨ ਸਿੰਘ[52] ਲਿਖਦਾ ਹੈ ਕਿ ਸ੍ਰੀ ਆਦਿ ਗ੍ਰੰਥ ਵਿਚ ਇਕ ਸ਼ਬਦ ਅੰਦਰ ਕਈ ਰਹਾਉ ਆਏ ਹਨ ਅਤੇ ਉਨ੍ਹਾਂ ਦੇ ਸੰਕੇਤਕ ਅੰਕ ੧, ੨, ੩ ਦੇ ਕ੍ਰਮ ਅਨੁਸਾਰ ਬਦਲਦੇ ਗਏ ਹਨ। ਪਰ ਸ੍ਰੀ ਆਦਿ ਗ੍ਰੰਥ ਦੇ ਵਿਵੇਚਨ ਉਪਰੰਤ ਇਹ ਤੱਥ ਠੀਕ ਸਿੱਧ ਨਹੀਂ ਹੁੰਦਾ। ਇਹ ਤਾਂ ਠੀਕ ਹੈ ਕਿ ਇਕ ਸ਼ਬਦ ਵਿਚ ਕਈ ਰਹਾਉ ਆਏ ਹਨ, ਪਰ ਰਹਾਉ ਦਾ ਸੰਕੇਤਕ ਅੰਕ ਇਕ ਹੀ ਰਿਹਾ ਹੈ। ਜਿਸ ਸ਼ਬਦ ਵਿਚ ਦੋ ਰਹਾਉ ਆਏ ਹਨ ਉਥੇ ਰਹਾਉ ਦੇ ਨਾਲ ਅੰਕ ਦੋ ਨਹੀਂ ਲਿਖਿਆ ਗਿਆ ਬਲਕਿ ਸ਼ਬਦਾਂ ਵਿਚ ਰਹਾਉ ਦੂਜਾ ਕਰਕੇ ਲਿਖਿਆ ਹੈ। ਜਿਨ੍ਹਾਂ ਸ਼ਬਦਾਂ ਵਿਚ ੩, ੪, ੫ ਤੇ ੬ ਰਹਾਉ ਆਏ ਹਨ ਉਨ੍ਹਾਂ ਵਿਚ ਵੀ ਅੰਕ-ਕ੍ਰਮ ਦੀ ਸੰਖਿਆ ਨਹੀਂ ਬਦਲੀ ਅਤੇ ਕ੍ਰਮ-ਸੰਖਿਆ ਦਾ ਸੰਕੇਤ ॥੧॥ ਅੰਕ ਨਾਲ ਹੀ ਦਿੱਤਾ ਗਿਆ ਹੈ, ਜੋ ਟੇਕ ਜਾਂ ਕੇਂਦਰੀ ਵਿਚਾਰ ਦਾ ਪ੍ਰਤੀਕ ਹੈ।

ਸੰਪ੍ਰਦਾਈ-ਗਿਆਨੀ ਮੱਤ ਅਨੁਸਾਰ ਜਿਸ ਸ਼ਬਦ ਵਿਚ ਦੋ ਰਹਾਉ ਆਉਂਦੇ ਹਨ ਉਸ ਵਿਚ ਪਹਿਲੀ ਰਹਾਉ ਪ੍ਰਸ਼ਨ ਵਾਚਕ ਅਤੇ ਦੂਸਰੀ ਰਹਾਉ ਉੱਤਰ ਵਜੋਂ ਹੁੰਦੀ ਹੈ। ਇਸ ਸ਼ਬਦ ਦੀ ਪੁਸ਼ਟੀ ਨਿਮਨ ਅੰਕਿਤ ਸ਼ਬਦ ਰਾਹੀਂ ਕੀਤੀ ਜਾ ਸਕਦੀ ਹੈ :

ਕਿਨ ਬਿਧਿ ਕੁਸਲੁ ਹੋਤ ਮੇਰੇ ਭਾਈ ॥ ਕਿਉ ਪਾਈਐ ਹਰਿ ਰਾਮ ਸਹਾਈ ॥ਰਹਾਉ॥
ਕੁਸਲੁ ਨ ਗ੍ਰਿਹਿ ਮੇਰੀ ਸਭ ਮਾਇਆ ॥ ਊਚੇ ਮੰਦਰ ਸੁੰਦਰ ਛਾਇਆ ॥
ਝੂਠੇ ਲਾਲਚਿ ਜਨਮੁ ਗਵਾਇਆ ॥੧॥ ਹਸਤੀ ਘੋੜੇ ਦੇਖਿ ਵਿਗਾਸਾ ॥
ਲਸਕਰ ਜੋੜੇ ਨੇਬ ਖਵਾਸਾ ॥ ਗਲਿ ਜੇਵੜੀ ਹਉਮੈ ਕੇ ਫਾਸ਼ਾ ॥੨॥
ਰਾਜੁ ਕਮਾਵੈ ਦਹਦਿਸ ਸਾਰੀ ॥ ਮਾਣੈ ਰੰਗ ਭੋਗ ਬਹੁ ਨਾਰੀ ॥
ਜਿਉ ਨਰਪਤਿ ਸੁਪਨੈ ਭੇਖਾਰੀ ॥੩॥ ਏਕੁ ਕੁਸਲੁ ਮੋਕਉ ਸਤਿਗੁਰੂ ਬਤਾਇਆ ॥
ਹਰਿ ਜੋ ਕਿਛੁ ਕਰੇ ਸੁ ਹਰਿ ਕਿਆ ਭਗਤਾ ਭਾਇਆ ॥
ਜਨ ਨਾਨਕ ਹਉਮੈ ਮਾਰ ਸਮਾਇਆ ॥੪॥
ਇਨਿ ਬਿਧਿ ਕੁਸਲ ਹੋਤ ਮੇਰੇ ਭਾਈ ॥ ਇਉ ਪਾਈਐ ਹਰਿ ਰਾਮ ਸਹਾਈ ॥
ਰਹਾਉ ਦੂਜਾ ॥

ਰਾਗ ਗਉੜੀ ਗੁਆਰੇਰੀ ਮਹਲਾ ੫ ਚਉਪਦੇ ਸ੍ਰੀ ਆਦਿ ਗ੍ਰੰਥ—੧/੧੭੫

ਉਪਰ ਲਿਖਿਤ ਸ਼ਬਦ ਦਾ ਪਹਿਲੀ ਰਹਾਉ ਪ੍ਰਸ਼ਨ ਵਾਚਕ ਹੈ। ਇਸੇ ਸ਼ਬਦ ਵਿਚ

ਅਗਲਾ ਤਿੰਨ ਪਦਿਆਂ ਵਿਚ ਪ੍ਰਸ਼ਨ ਦਾ ਵਿਸਥਾਰ ਹੀ ਹੈ। ਦੂਜੇ ਸ਼ਬਦਾਂ ਵਿਚ ਪ੍ਰਸ਼ਨ ਦਾ ਖੁਲ੍ਹਾ ਅਨੁਵਾਦ ਹੈ। ਇਸੇ ਸ਼ਬਦ ਦੇ ਚਉਥੇ ਪਦ ਵਿਚ ਪਹਿਲੇ ਰਹਾਉ ਵਿਚ ਕੀਤੇ ਗਏ ਪ੍ਰਸ਼ਨ ਦਾ ਉੱਤਰ ਵਿਦਮਾਨ ਹੈ। ਸ਼ਬਦ ਦੀ ਸਮਾਪਤੀ ਉੱਤੇ ਦੋ ਪੰਕਤੀਆਂ ਰਹਾਉ ਦੂਜੇ ਦੀਆਂ ਲਿਖ ਕੇ ਉੱਤਰ ਨੂੰ ਦ੍ਰਿੜ ਕਰਾਇਆ ਗਿਆ ਹੈ। ਸਾਡੇ ਮਤ ਅਨੁਸਾਰ ਦੋ ਰਹਾਉ ਦੋ ਵਖੋ ਵੱਖ ਗਾਇਨ-ਟੇਕ ਦੇ ਸੰਕੇਤਕ ਵੀ ਹੋ ਸਕਦੇ ਹਨ। ਅਕਸਰ ਵੇਖਿਆ ਜਾਂਦਾ ਹੈ, ਸਿਆਣੇ ਸੰਗੀਤਕਾਰ ਗਾਉਂਦੇ ਗਾਉਂਦੇ ਪਹਿਲਾਂ ਛੋਹੀ ਹੋਈ ਸੁਰ-ਸੰਗੀਤ (Tune) ਨੂੰ ਵਿਚੇ ਛੱਡ ਕੇ ਦੂਸਰੀ ਸੁਰ-ਸੰਗੀਤ ਨੂੰ ਗਾਉਣਾ ਆਰੰਭ ਕਰ ਦਿੰਦੇ ਹਨ। ਸਾਡੀ ਜਾਚੇ ਪ੍ਰਸ਼ਨ-ਉੱਤਰ ਦਾ ਨਿਖਰਵਾਂ ਨਿਖੇੜਾ ਕਰਨ ਲਈ ਹੀ ਦੋ ਰਹਾਉ ਦਾ ਪ੍ਰਯੋਗ ਕੀਤਾ ਗਿਆ ਹੈ।

ਸ੍ਰੀ ਆਦਿ ਗ੍ਰੰਥ ਵਿਚ ਕਈ ਥਾਈਂ ਇਕ ਸ਼ਬਦ ਵਿਚ ਤਿੰਨ ਰਹਾਉ ਆਏ ਹਨ। ਸੰਪ੍ਰਦਾਈ ਗਿਆਨੀਆਂ ਦੇ ਮੱਤ ਅਨੁਸਾਰ ਪਹਿਲੇ ਰਹਾਉ ਵਿਚ ਵਾਰਤਾਲਾਪੀ ਢੰਗ ਨਾਲ ਜਗਿਆਸੂ ਨੂੰ ਉਪਦੇਸ਼ ਸੁਣਨ ਲਈ ਪ੍ਰੇਰਨਾ ਕੀਤੀ ਹੈ। ਦੂਜੇ ਰਹਾਉ ਵਿਚ ਪ੍ਰਸ਼ਨ ਪੁਛਣ ਵਾਲੇ ਵਲੋਂ, ਮਜਬੂਰੀ ਪ੍ਰਗਟ ਕੀਤੀ ਗਈ ਹੈ ਕਿ ਮੇਰੀ ਅਵਸਥਾ ਦੇ ਅਨੁਸਾਰ ਇਹ ਮਜਬੂਰੀਆਂ ਹਨ ਜਿਸ ਕਰਕੇ ਮੈਂ ਹਰੀ ਨਾਮ ਵਿਚ ਨਹੀਂ ਜੁੜ ਸਕਦਾ। ਤੀਜੇ ਰਹਾਉ ਵਿਚ ਸੁਝਾਉ ਦਿੱਤਾ ਗਿਆ ਹੈ ਕਿ ਜਗਿਆਸੂ ਮਨ, ਸ਼ੰਕੇ ਨਾ ਕਰ ਸਭ ਕੁਝ ਉਸ ਦੀ ਰਜ਼ਾ ਵਿਚ ਹੀ ਹੋ ਰਿਹਾ ਹੈ। ਇਸ ਕਥਨ ਦਾ ਸਪੱਸ਼ਟੀਕਰਣ ਆਦਿ ਗ੍ਰੰਥ ਵਿਚ ਅੰਕਿਤ "ਅੰਮ੍ਰਿਤ ਕਾਇਆ ਰਹੈ ਸੁਖਾਲੀ ਬਾਜੀ ਇਹ ਸੰਸਾਰੋ' ਪੰਨਾ ੧੫੪-੧੫੫ ਦੇ ਸ਼ਬਦ ਨਾਲ ਹੋ ਸਕਦਾ ਹੈ।

ਸ੍ਰੀ ਆਦਿ ਗ੍ਰੰਥ ਵਿਚ ਵਣਜਾਰਾ ਸਿਰਲੇਖ ਹੇਠ ਅੰਕਿਤ ਸ਼ਬਦ (੮੧ ਸਫ਼ਾ) ਦੇ ਛੇ ਪਦ ਹਨ ਅਤੇ ਹਰ ਪਦ ਦੇ ਨਾਲ ਰਹਾਉ ਆਇਆ ਹੈ। ਜਿਸ ਤੋਂ ਭਾਵ ਹੈ ਹਰ ਪਦ ਦੀ ਆਪਣੀ ਹੀ ਟੇਕ ਜਾਂ ਸਥਾਈ ਹੈ। ਰਾਗੀ ਜਨ ਗਾਉਣ ਸਮੇਂ ਹਰ ਪਦ ਦੀ ਟੇਕ ਨੂੰ ਹੀ ਸਥਾਈ ਰੂਪ ਵਿਚ ਗਾਉਣ ਤਾਂ ਹੀ ਇਹ ਸ਼ਬਦ ਆਪਣੀ ਛੰਦ ਚਾਲ ਵਿਚ ਪੂਰਾ ਉਤਰ ਸਕਦਾ ਹੈ। ਇਸੇ ਸ਼ਬਦ ਦੇ ਅਰਥ ਕਰਨ ਸਮੇਂ ਜੇ ਅਰਥ ਹਰ ਪਦ ਦੇ ਅਰਥ ਵਿਚ ਇਸ ਦਿੱਤੀ ਰਹਾਉ ਤੋਂ ਆਰੰਭ ਕੀਤੇ ਜਾਣ ਤਾਂ ਅਰਥ ਵਧੇਰੇ ਸ਼ਾਰਥਕ ਅਰਥਾਂ ਵਿਚ ਸਪੱਸ਼ਟ ਹੋ ਸਕਦੇ ਹਨ। ਇਸ ਤਰ੍ਹਾਂ ਦਾ ਰਹਾਉ-ਪ੍ਰਯੋਗ ਆਦਿ ਗ੍ਰੰਥ ਵਿਚ ਕੇਵਲ ਇਕ ਵਾਰ ਇਸੇ ਸ਼ਬਦ ਵਿਚ ਹੀ ਕੀਤਾ ਗਿਆ ਹੈ। ਜਦ ਕਿ ਆਦਿ ਗ੍ਰੰਥ ਵਿਚ ਆਏ ਬਾਕੀ ਛੰਤਾਂ ਵਿਚ ਰਹਾਉ ਦਾ ਪ੍ਰਯੋਗ ਨਹੀਂ ਕੀਤਾ ਗਿਆ। ਇਥੇ ਇਕ ਟਪਲਾ ਲਗ ਸਕਦਾ ਹੈ ਕਿ 'ਵਣਜਾਰਾ' ਬਾਣੀ ਵੀ ਤਾਂ ਛੰਤਾਂ ਦੀ ਬਾਣੀ ਨਹੀਂ ਅਖਵਾਉਂਦੀ ਇਸ ਦਾ ਸਮਾਧਾਨ ਇਸ ਤਰ੍ਹਾਂ ਕੀਤਾ ਜਾ ਸਕਦਾ ਹੈ। ਵਣਜਾਰਾ ਤਾਂ ਕੇਵਲ ਸਿਰਲੇਖ ਹੈ। ਇਸ ਸਿਰਲੇਖ ਹੇਠ ਅੰਕਿਤ ਬਾਣੀ ਛੰਤਾਂ ਵਿਚ ਹੀ ਲਿਖੀ ਗਈ ਹੈ। ਇਸ ਬਾਣੀ ਵਿਚ ਛੰਤ ਦਾ ਨਿਯਮ ਨਿਭਾਇਆ ਗਿਆ ਹੈ, ਪਰ ਨਾਮ ਛੰਤ ਨਹੀਂ ਬਲਕਿ ਵਣਜਾਰਾ ਰਖਿਆ ਗਿਆ ਹੈ। ਇਸੇ ਕਰਕੇ ਇਸ ਵਿਚ ਰਹਾਉ ਦਾ ਪ੍ਰਯੋਗ ਕੀਤਾ ਗਿਆ ਹੈ।

ਰਾਮਕਲੀ ਦੀ ਵਾਰ ਮਹਲਾ ੩ ਵਿਚ ਰਹਾਉ ਦਾ ਬੜਾ ਵਿਲੱਖਣ ਪ੍ਰਯੋਗ ਹੈ। ਇਸ ਤਰ੍ਹਾਂ ਦਾ ਪ੍ਰਯੋਗ ਸ੍ਰੀ ਆਦਿ ਗ੍ਰੰਥ ਦੀ ਕਿਸੇ ਹੋਰ ਬਾਂਣੀ ਜਾਂ ਸ਼ਬਦ ਵਿਚ ਨਹੀਂ ਕੀਤਾ ਗਿਆ ਤੇ ਨਾ ਹੀ ਸ੍ਰੀ ਆਦਿ ਗ੍ਰੰਥ ਵਿਚ ਅੰਕਿਤ ਬਾਕੀ ਇੱਕੀ ਵਾਰਾਂ ਵਿਚ। ਇੱਕੀ ਵਾਰਾਂ ਦੇ

ਸਰਵੇਖਣ ਤੋਂ ਇਕ ਹੋਰ ਤੱਥ ਸਪੱਸ਼ਟ ਹੁੰਦਾ ਹੈ ਕਿ ਵਾਰਾਂ ਵਿਚ ਰਹਾਉ ਦਾ ਪ੍ਰਯੋਗ ਕੀਤਾ ਹੀ ਨਹੀਂ ਗਿਆ। ਇਸ ਵਾਰ ਵਿਚ ਅੰਕਿਤ ਪਹਿਲੀ ਪਉੜੀ ਦੀਆਂ ਪੰਜ ਤੁਕਾਂ ਹਨ ਅਤੇ ਛੇਵੀਂ ਤੁਕ ਰਹਾਉ ਦੀ ਹੈ :

ਵਾਹੁ ਵਾਹੁ ਸਚੇ ਪਾਤਸ਼ਾਹ ਤੂ ਸਚੀ ਨਾਈ ॥੧॥ ਰਹਾਉ ॥

ਬਾਕੀ ਦੀ ਵਾਰ ਦੀਆਂ ਪਉੜੀਆਂ ਸਾਰੀਆਂ ਹੀ ਪੰਜ ਤੁਕੀਆਂ ਹਨ। ਪਉੜੀ ਦੀ ਅਖ਼ੀਰਲੀ ਪੰਕਤੀ ਦਾ ਤੁਕਾਂਤ ਠੀਕ ਨਹੀਂ ਬਣਦਾ ਜਦ ਤਕ ਉਪਰਲੀ ਪੰਕਤੀ ਨਾਲ ਜੋੜ ਕੇ ਨਾ ਪੜ੍ਹੀ ਜਾਵੇ। ਇਥੇ ਰਹਾਓ ਰਹਿ-ਰਹਿ ਕੇ ਗਾਉਣ ਦੇ ਅਰਥਾਂ ਵਿਚ ਪ੍ਰਯੋਗ ਕੀਤਾ ਗਿਆ ਹੈ। ਇਥੇ ਰਹਾਉ ਵਾਲੀ ਪੰਕਤੀ ਨੂੰ ਹਰ ਪਉੜੀ ਦੀ ਅਖ਼ੀਰਲੀ ਪੰਕਤੀ ਤੋਂ ਪਿਛੋਂ ਪੜ੍ਹਨ ਦਾ ਸੰਕੇਤ ਕੀਤਾ ਗਿਆ ਹੈ। ਭਾਈ ਕਾਹਨ ਸਿੰਘ ਵੀ ਉਪਰੋਕਤ ਕਥਨ ਨਾਲ ਸਹਿਮਤੀ ਪ੍ਰਗਟ ਕਰਦੇ ਹਨ[53]।

ਉਪਰੋਕਤ ਕਥਨ ਦੀ ਪੁਸ਼ਟੀ ਇਸ ਵਾਰ ਦੇ ਸਿਰਲੇਖ ਨਾਲ ਲਿਖੀ ਧੁਨੀ ਦੀ ਪਉੜੀ ਤੋਂ ਵੀ ਕੀਤੀ ਜਾ ਸਕਦੀ ਹੈ। ਜੋਧੈ ਵੀਰੈ ਪੂਰਬਾਣੀ ਦੀ ਪ੍ਰਾਪਤ ਵਾਰ ਵਿਚ ਪਉੜੀ ਦੀਆਂ ਛੇ ਪੰਕਤੀਆਂ ਹਨ। ਇਹ ਧੁਨੀ ਸੰਕੇਤ ਕਰਦੀ ਹੈ ਕਿ ਰਾਮਕਲੀ ਦੀ ਵਾਰ ਨੂੰ ਇਸੇ ਹੀ ਧੁਨ ਤੇ ਗਾਇਨ ਕੀਤਾ ਜਾਵੇ। ਰਹਾਉ ਦੀ ਤੁਕ ਤੋਂ ਬਿਨਾਂ ਰਾਮਕਲੀ ਦੀਂ ਵਾਰ ਦੀਆਂ ਬਾਕੀ ਪਉੜੀਆਂ ਲੈਅ ਉਤੇ ਪੂਰੀਆਂ ਨਹੀਂ ਉਤਰਦੀਆਂ। ਸੋ ਰਹਾਉ ਦੀ ਤੁਕ ਹਰ ਪਉੜੀ ਦੇ ਅੰਤ ਵਿਚ ਪੜ੍ਹਨੀ ਚਾਹੀਦੀ ਹੈ।

ਹੁਣ ਪ੍ਰਸ਼ਨ ਪੈਦਾ ਹੁੰਦਾ ਹੈ 'ਜਪੁ' ਜੋ ਕਿ ਸ੍ਰੀ ਆਦਿ ਗ੍ਰੰਥ ਦੀ ਪਹਿਲੀ ਬਾਣੀ ਹੈ, ਵਿਚ ਰਹਾਉ ਦਾ ਪ੍ਰਯੋਗ ਕਿਉਂ ਨਹੀਂ ਕੀਤਾ ਗਿਆ। ਖੋਜੀ ਵਿਦਵਾਨਾਂ ਦੇ ਮੱਤ ਅਨੁਸਾਰ ਜਪੁ ਸ੍ਰੀ ਆਦਿ ਗ੍ਰੰਥ ਦਾ ਕੇਂਦਰੀ ਵਿਚਾਰ ਹੈ। ਇਹ ਸਾਰੀ ਬਾਣੀ ਹੀ ਵਿਚਾਰ ਕੇ, ਠਹਿਰ ਕੇ, ਮਨਨ ਕਰਕੇ ਪੜ੍ਹੀ ਜਾਣੀ ਚਾਹੀਦੀ ਹੈ। ਨਾਲੇ ਜਪੁ ਬਾਣੀ ਨੂੰ ਕਿਧਰੇ ਵੀ ਅਜ ਤਕ ਗਾਇਨ ਕੀਤਾ ਜਾਂਦਾ ਨਹੀਂ ਵੇਖਿਆ ਅਤੇ ਇਹ ਵੀ ਸਪੱਸ਼ਟ ਹੈ ਕਿ ਜਪੁ ਬਾਣੀ ਕਿਸੇ ਰਾਗ ਦੇ ਸਿਰਲੇਖ ਹੇਠਾਂ ਨਹੀਂ। ਰਹਾਉ ਦਾ ਪ੍ਰਬੰਧ ਰਾਗ ਨਾਲ ਹੈ। ਇਸੇ ਕਰਕੇ ਜਪੁ ਬਾਣੀ ਵਿਚ ਇਸ ਦੀ ਅਣਹੋਂਦ ਹੈ। ਇਸ ਤੋਂ ਇਲਾਵਾ ਆਦਿ ਗ੍ਰੰਥ ਵਿਚ ਅੰਕਿਤ ਰਾਗ-ਬਾਹਰੀ ਬਾਣੀ ਜੋ ਆਦਿ ਗ੍ਰੰਥ ਦੇ ੧੩੫੩ ਤੋਂ ੧੪੩੦ ਪੰਨਿਆਂ ਵਿਚ ਦਰਜ ਹੈ, ਵਿਚ ਵੀ ਰਹਾਉ ਦਾ ਪ੍ਰਯੋਗ ਨਹੀਂ ਕੀਤਾ ਗਿਆ।

**ਸਾਰ :**

ਰਹਾਉ ਦਾ ਪ੍ਰਯੋਗ ਬਹੁਮੁਖੀ ਹੈ :

(ੳ) ਰਹਾਉ ਦਾ ਸੰਬੰਧ ਰਾਗ ਨਾਲ ਹੈ। ਰਾਗ ਵਿਚ ਇਹ ਸਥਾਈ ਜਾਂ ਟੇਕ ਦੇ ਅਰਥਾਂ ਵਿਚ ਵਰਤਿਆ ਗਿਆ ਹੈ।

(ਅ) ਰਹਾਉ ਦਾ ਪ੍ਰਯੋਗ ਬਾਣੀ ਦੇ ਕੇਂਦਰੀ ਸਿਧਾਂਤ ਦੇ ਤੇ ਸ਼ਬਦ ਦੇ ਕੇਂਦਰੀ ਵਿਚਾਰ ਨੂੰ ਪ੍ਰਗਟ ਕਰਨ ਲਈ ਵੀ ਕੀਤਾ ਗਿਆ ਹੈ।

(ੲ) ਰਹਾਉ ਤੋਂ ਆਰੰਭ ਕੀਤੇ ਅਰਥ ਵਿਸ਼ੇ ਨੂੰ ਵਧੇਰੇ ਸਪੱਸ਼ਟ ਕਰਦੇ ਹਨ।

(ਸ) ਜਿਥੇ ਰਹਾਉ ਆਏ ਹਨ ਉਥੇ ਪਹਿਲਾ ਪ੍ਰਸ਼ਨ ਵਾਚਕ ਹੈ ਅਤੇ ਦੂਸਰਾ ਉੱਤਰ ਵਜੋਂ ਵਰਤਿਆ ਗਿਆ ਹੈ। ਅਥਵਾ ਇਹ ਦੋ ਵੱਖੋ ਵੱਖ ਗਾਇਨ ਟੇਕ ਦੇ

ਸੰਕੇਤਕ ਹਨ।

(ਹ) ਜਿਥੇ ਤਿੰਨ ਰਹਾਉ ਆਏ ਹਨ ਉਥੇ ਪਹਿਲੀ ਰਹਾਉ ਵਿਚ ਪ੍ਰੇਰਨਾ ਕੀਤੀ ਗਈ ਹੈ, ਦੂਜੀ ਵਿਚ ਜਗਿਆਸੂ ਵਲੋਂ ਮਜਬੂਰੀ ਦਾ ਪ੍ਰਗਟਾਵਾ ਹੈ ਅਤੇ ਤੀਸਰੀ ਵਿਚ ਰਹਾਉ ਅੰਦਰ ਸੁਝਾਉ ਦਿੱਤਾ ਗਿਆ ਹੈ।

(ਕ) ਰਹਾਉ ਦਾ ਪ੍ਰਯੋਗ ਤੁਕਾਂਤ ਨੂੰ ਪੂਰਾ ਰੱਖਣ ਲਈ ਵੀ ਕੀਤਾ ਗਿਆ ਹੈ।

(ਖ) ਰਾਗ-ਬਾਹਰੀ ਬਾਣੀਆਂ ਵਿਚ ਰਹਾਉ ਦਾ ਪ੍ਰਯੋਗ ਨਹੀਂ ਕੀਤਾ ਗਿਆ।

## ੭. ਸ੍ਰੀ ਆਦਿ ਗ੍ਰੰਥ ਦੀ ਰਾਗ-ਮੁਕਤ ਰਚਨਾ ਦਾ ਪ੍ਰਬੰਧ

ਸ੍ਰੀ ਆਦਿ ਗ੍ਰੰਥ ਦਾ ਅੰਤਮ ਭਾਗ ੧੩੫੩ ਪੰਨੇ ਤੋਂ ਆਰੰਭ ਹੋ ਕੇ ੧੪੩੦ ਪੰਨੇ ਤਕ ਸਮਾਪਤ ਹੁੰਦਾ ਹੈ। ਇਸ ਭਾਗ ਵਿਚ ਅੰਕਿਤ ਬਾਣੀ ਦਾ ਵੇਰਵਾ ਇਸ ਪ੍ਰਕਾਰ ਹੈ :

੧. ਸਲੋਕ ਸਹਸਕ੍ਰਿਤੀ ਮਹਲਾ ੧ ਤੇ ਮਹਲਾ ੫
੨. ਗਾਥਾ ਮਹਲਾ ੫
੩. ਫੁਨਹੇ ਮਹਲਾ ੫
੪. ਸਲੋਕ ਸ੍ਰੀ ਕਬੀਰ ਤੇ ਸੇਖ ਫਰੀਦ
੫.- ਸਵਈਏ ਸ੍ਰੀ ਮੁਖਵਾਕ ਮਹਲਾ ੫ ਤੇ ਸਵਈਏ ਮਹਲਾ ੧, ੨, ੩, ੪, ੫ ਕੇ
੬. ਸਲੋਕ ਵਾਰਾਂ ਤੇ ਵਧੀਕ ਮਹਲਾ ੧, ੩, ੪, ੫
੭. ਚਉਬੋਲੇ ਮਹਲਾ ੫
੮. ਸਲੋਕ ਮਹਲਾ ੯
੯. ਮੁੰਦਾਵਣੀ ਮਹਲਾ ੫
੧੦. ਰਾਗ ਮਾਲਾ

ਉਪਰੋਕਤ ਸਾਰੇ ਸਿਰਲੇਖ ਕਾਵਿ ਛੰਦਾਂ ਉਪਰ ਆਧਾਰਿਤ ਹਨ। ਜਦ ਕਿ ਦੂਸਰੇ ਭਾਗ ਦੀ ਸਾਰੀ ਬਾਣੀ ਦੇ ਸਿਰਲੇਖ ਰਾਗਾਂ ਨਾਲ ਸੰਬੰਧਿਤ ਹਨ। ਇਨ੍ਹਾਂ ਸਿਰਲੇਖਾਂ ਸੰਬੰਧੀ ਵਿਚਾਰ ਕਰਨ ਤੋਂ ਪਹਿਲਾਂ ਅਸੀਂ ਆਪਣਾ ਅਧਿਐਨ ਖੇਤਰ ਸੀਮਿਤ ਕਰ ਲੈਣਾ ਚਾਹੁੰਦੇ ਹਾਂ। ਅਸੀਂ ਕੇਵਲ ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਲੱਭਣ ਦਾ ਜਤਨ ਕਰਾਂਗੇ :

(I) ਇਸ ਬਾਣੀ ਨੂੰ ਰਾਗਾਂ ਵਿਚ ਕਿਉਂ ਥਾਂ ਨਹੀਂ ਦਿੱਤੀ ਗਈ ? (II) ਇਸ ਸਾਰੀ ਬਾਣੀ ਨੂੰ ਸ੍ਰੀ ਆਦਿ ਗ੍ਰੰਥ ਦੇ ਆਦਿ ਤੇ ਅੰਤ ਵਿਚ ਕਿਉਂ ਰਖਿਆ ਗਿਆ ਹੈ ? (III) ਇਸ ਦਾ ਸ੍ਰੀ ਆਦਿ ਗ੍ਰੰਥ ਦੀ ਸੰਪਾਦਕੀ ਵਿਉਂਤ ਨਾਲ ਕੀ ਸੰਬੰਧ ਹੈ ?

ਸ੍ਰੀ ਆਦਿ ਗ੍ਰੰਥ ਵਿਚ ਬਾਣੀ ਨੂੰ ਦੋ ਮੁਖ ਭਾਗਾਂ ਵਿਚ ਵੰਡਿਆ ਗਿਆ ਹੈ। ਰਾਗ-ਰਹਿਤ ਅਤੇ ਰਾਗ-ਸਹਿਤ ਬਾਣੀ। ਰਾਗ-ਬੱਧ ਬਾਣੀ ਸ੍ਰੀ ਆਦਿ ਗ੍ਰੰਥ ਦਾ ਵਡੇਰਾ ਭਾਗ ਹੈ। ਰਾਗ-ਮੁਕਤ ਬਾਣੀ ਨੂੰ ਇਸ ਦੇ ਸੰਪਾਦਕ ਗੁਰੂ ਅਰਜਨ ਦੇਵ ਨੇ ਇਸ ਨੂੰ ਦੋ ਭਾਗਾਂ ਵਿਚ ਵੰਡ ਦਿੱਤਾ ਹੈ। ਇਸ ਵੰਡ ਦਾ ਆਧਾਰ ਭਾਰਤੀ ਧਾਰਮਕ-ਗ੍ਰੰਥ-ਲੇਖਕਾਂ ਦਾ ਇਕ ਨਿਯਮ ਉਪਕਰਮ ਅਤੇ ਉਪਸੰਹਾਰ ਜਾਪਦਾ ਹੈ। ਇਸ ਨਿਯਮ ਅਨੁਸਾਰ ਜਿਸ ਢੰਗ ਨਾਲ, ਜਿਸ ਸਿਧਾਂਤ ਨਾਲ ਅਤੇ ਜਿਸ ਅੱਖਰ ਨਾਲ ਗ੍ਰੰਥ ਦਾ ਅਰੰਭ ਹੋਵੇ ਉਸੇ ਨਾਲ ਹੀ ਗ੍ਰੰਥ ਦੀ ਸਮਾਪਤੀ ਹੋਵੇ।

ਸ੍ਰੀ ਆਦਿ ਗ੍ਰੰਥ ਵਿਚ ਅੰਕਿਤ ਪਹਿਲੀ ਬਾਣੀ ਜਪੁ ਹੈ ਜੋ ਕਿਸੇ ਰਾਗ ਵਿਚ ਨਹੀਂ

ਬੰਨ੍ਹੀ ਗਈ। ਸ੍ਰੀ ਆਦਿ ਗ੍ਰੰਥ ਦੀ ਅੰਤਮ ਬਾਣੀ ਰਾਗ-ਮਾਲਾ ਹੈ। ਇਸ ਵਿਚ ਰਾਗਾਂ ਦਾ ਵੇਰਵਾ ਤਾਂ ਹੈ, ਪਰ ਇਹ ਕਿਸੇ ਰਾਗ ਵਿਚ ਨਹੀਂ ਲਿਖੀ ਗਈ। ਜਪੁ ਤੇ ਰਾਗਮਾਲਾ ਦੋਹਾਂ ਨੂੰ ਕਾਵਿ-ਛੰਦਾਂ ਵਿਚ ਲਿਖਿਆ ਗਿਆ ਹੈ। ਜਪੁ ਦਾ ਅਰੰਭ 'ਸ' ਅੱਖਰ (ਸਤਿਨਾਮ) ਨਾਲ ਹੁੰਦਾ ਹੈ ਤੇ ਰਾਗਮਾਲਾ ਦਾ ਅੰਤ 'ਸ' ਅੱਖਰ (ਸਭੈ ਪੁਤਰ ਰਾਗਨ ਕੈ ਅਠਾਰਾਂ ਦਸ ਬੀਸ) ਨਾਲ ਹੁੰਦਾ ਹੈ।

ਸ੍ਰੀ ਆਦਿ ਗ੍ਰੰਥ ਵਿਚਲੇ ਵਿਸ਼ੇ-ਵਸਤੂ ਦੇ ਸਿਧਾਂਤਕ ਪੱਖ ਤੋਂ ਵਾਚਿਆਂ ਵੀ ਇਹ ਤੱਥ ਸਪੱਸ਼ਟ ਹੋ ਜਾਂਦਾ ਹੈ ਕਿ ਗੁਰੂ ਜੀ ਨੇ ਉਪਕ੍ਰਮ ਤੇ ਉਪਸੰਹਾਰ ਦੀ ਰੀਤੀ ਨੂੰ ਹੀ ਅਪਨਾਇਆ ਹੈ। ਜਪੁ ਦੀ ਪਹਿਲੀ ਪਉੜੀ ਵਿਚ "ਆਦਿ ਸਚੁ ਜੁਗਾਦਿ ਸਚੁ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ" ਤੋਂ ਆਰੰਭ ਕਰਕੇ ਮਧ ਵਿਚ "ਆਦਿ ਪੂਰਨ ਮਧ ਪੂਰਨ ਅੰਤ ਪੂਰਨ ਪਰਮੇਸੁਰਹ" ਲਿਖ ਕੇ ਅੰਤ ਨੂੰ 'ਸਭ ਨਾਨਕ ਬ੍ਰਹਮ ਪਸਾਰੋ' ਉਪਰ ਸਮਾਪਤੀ ਕੀਤੀ ਹੈ। ਭਾਵ ਬ੍ਰਹਮ ਦੀ ਪਰਿਪੂਰਣਤਾ ਤੋਂ ਪ੍ਰਸੰਗ ਆਰੰਭ ਕਰਕੇ ਉਸੇ ਦੀ ਪਰਿਪੂਰਣਤਾ ਉਪਰ ਹੀ ਪ੍ਰਸੰਗ ਦੀ ਸਮਾਪਤੀ ਕੀਤੀ ਹੈ।

ਪ੍ਰਤਿਸ਼ਠਿਤ ਗ੍ਰੰਥਾਂ ਵਿਖੇ ਤਿੰਨ ਵੇਰ ਮੰਗਲ ਲਿਖੇ ਹੋਏ ਹੁੰਦੇ ਹਨ[54]। ਗ੍ਰੰਥ ਦੇ ਆਰੰਭ ਵਿਖੇ ਜੋ ਮੰਗਲ ਲਿਖਿਆ ਹੁੰਦਾ ਹੈ ਉਹ ਨਾਸਤਿਕ ਭ੍ਰਾਂਤੀ ਦੀ ਨਵਿਰਤੀ ਲਈ ਹੁੰਦਾ ਹੈ। ਜੇ ਕਰ ਆਦਿ ਗ੍ਰੰਥ ਦੇ ਆਰੰਭ ਵਿਚ ਮੰਗਲ ਨਾ ਹੋਵੇ ਤਾਂ ਸਿਆਣਿਆਂ ਦੇ ਮੱਤ-ਅਨੁਸਾਰ ਉਸ ਗ੍ਰੰਥ ਦਾ ਕਰਤਾ ਨਾਸਤਿਕ ਸਮਝਿਆ ਜਾਂਦਾ ਹੈ। ਦੂਜਾ ਮੰਗਲ ਗ੍ਰੰਥ ਦੇ ਮਧ ਵਿਚ ਆਉਂਦਾ ਹੈ ਜੋ ਗ੍ਰੰਥ ਦੀ ਨਿਰਵਿਘਨ ਸਮਾਪਤੀ ਲਈ ਕੀਤਾ ਜਾਂਦਾ ਹੈ। ਤੀਜਾ ਮੰਗਲ ਗ੍ਰੰਥ ਦੀ ਸਮਾਪਤੀ ਉਤੇ ਕੀਤਾ ਜਾਂਦਾ ਹੈ ਜੋ ਕ੍ਰਿਤਘਨ ਦੋਸ਼ ਦੀ ਨਵਿਰਤੀ ਲਈ ਲਿਖਿਆ ਜਾਂਦਾ ਹੈ। ਕ੍ਰਿਤਘਨ ਦੋਸ਼ ਉਸ ਨੂੰ ਕਹਿੰਦੇ ਹਨ ਜੋ ਕਿਸੇ ਦੇ ਕੀਤੇ ਹੋਏ ਉਪਕਾਰ ਨੂੰ ਨਾ ਜਾਣੇ। ਉਪਰੋਕਤ ਮਰਿਆਦਾ ਅਨੁਸਾਰ ਗੁਰੂ ਅਰਜਨ ਦੇਵ ਨੇ ਸ੍ਰੀ ਆਦਿ ਗ੍ਰੰਥ ਦੀ ਸਮਾਪਤੀ ਸਮੇਂ ਕ੍ਰਿਤਘਨ ਦੋਸ਼ ਦੀ ਨਵਿਰਤੀ ਲਈ ਪਰਮਾਤਮਾ ਅਗੇ ਬੇਨਤੀ ਰੂਪ ਮੰਗਲ ਉਚਾਰਨ ਕੀਤਾ ਹੈ। ਇਹ ਮੰਗਲ ਮੁੰਦਾਵਣੀ ਤੋਂ ਬਾਅਦ ਸਲੋਕ ਮਹਲਾ ੫ ਦੇ ਸਿਰਲੇਖ ਹੇਠ ਅੰਕਿਤ ਹੈ :

ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ ॥
ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ ॥
ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ ॥
ਨਾਨਕ ਨਾਮੁ ਮਿਲੈ ਤਾ ਜੀਵਾਂ ਤਨੁ ਮਨੁ ਥੀਵੈ ਹਰਿਆ ॥ ੧/੧੪੨੯

ਇਹ ਬੇਨਤੀ ਰੂਪ ਮੰਗਲ ਸ੍ਰੀ ਆਦਿ ਗ੍ਰੰਥ ਦੇ ਅੰਤ ਵਿਚ ਲਿਖ ਕੇ ਗੁਰੂ ਅਰਜਨ ਦੇਵ ਨੇ ਪਰਮਾਤਮਾ ਨਾਲ ਆਪਣੀ ਕ੍ਰਿਤਘਣਤਾ ਦੀ ਸਾਖ ਭਰੀ ਹੈ।

ਹੁਣ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਸਾਰੀ ਰਾਗ-ਰਹਿਤ ਬਾਣੀ ਨੂੰ ਇਕ ਜਗਾ ਤੇ ਹੀ ਕਿਉਂ ਨਹੀਂ ਰਖਿਆ ਗਿਆ ? ਇਸ ਨੂੰ ਦੋ ਹਿਸਿਆਂ ਵਿਚ ਵੰਡਣ ਦੀ ਕਿਉਂ ਲੋੜ ਪਈ ? ਬਹੁਤ ਸਾਰੇ ਵਿਦਵਾਨਾਂ ਦੇ ਮੱਤ ਅਨੁਸਾਰ ਜਪੁ ਦੀ ਬਾਣੀ ਸਿਧਾਂਤ ਰੂਪ ਹੈ। ਆਮ ਤੌਰ ਤੇ ਦਾਰਸ਼ਨਿਕ ਅਤੇ ਬੌਧਿਕ ਵਿਚਾਰਾਂ ਦਾ ਨਿਭਾ ਲੋਕ-ਪੱਧਰ ਤੋਂ ਜਰਾ ਉੱਚਾ ਹੀ ਰਹਿੰਦਾ ਹੈ। ਜਪੁ ਸ੍ਰੀ ਆਦਿ ਗ੍ਰੰਥ ਦੇ ਮੂਲ ਸਿਧਾਂਤ ਦਾ ਸੰਕੇਤਾਤਮਕ ਪ੍ਰਗਟਾਵਾ ਹੈ ਅਤੇ ਸ੍ਰੀ ਆਦਿ ਗ੍ਰੰਥ

ਦੀ ਸਾਰੀ ਬਾਣੀ ਇਸ ਮੂਲ ਸਿਧਾਂਤ ਦਾ ਵਿਆਖਿਆਤਮਕ ਪ੍ਰਗਟਾਵਾ। ਮੂਲ ਸਿਧਾਂਤ ਦੇ ਆਰੰਭ ਵਿਚ ਦੇਣਾ ਹੀ ਬਣਦਾ ਸੀ।

ਸ੍ਰੀ ਆਦਿ ਗ੍ਰੰਥ ਦੇ ਅੰਤਿਮ ਭਾਗ ਲਗਪਗ ੭੮ ਪੰਨਿਆਂ ਵਿਚ ਕਾਵਿ-ਛੰਦਾਂ ਵਿਚ ਰਾਗ-ਰਚਨਾ ਵਿਚ ਹੀ ਰਚਨਾ ਅੰਕਿਤ ਕੀਤੀ ਗਈ ਹੈ। ਇਸ ਭਾਗ ਦੇ ਸਿਰਲੇਖ ਕਾਵਿ-ਛੰਦਾਂ ਉਪਰ ਆਧਾਰਿਤ ਹਨ। ਇਥੇ ਥੋੜੀ ਜੇਹੀ ਵਿਚਾਰ ਮੂਲ ਸਿਰਲੇਖਾਂ ਦੀ ਕਰਨੀ ਉਚਿਤ ਰਹੇਗੀ।

ਸਲੋਕ ਸਹਸਕ੍ਰਿਤੀ ਮਹਲਾ ੧ ਤੇ ਮਹਲਾ ੫ ਇਸ ਭਾਗ ਦੀ ਪਹਿਲੀ ਬਾਣੀ ਹੈ।

ਸਲੋਕ[55] ਇਕ ਕਾਵਿ-ਛੰਦ ਹੈ। ਇਸ ਨੂੰ ਯਸ਼ ਦਾ ਗੀਤ ਵੀ ਕਿਹਾ ਜਾਂਦਾ ਹੈ।

ਸਹਸਕ੍ਰਿਤੀ[56] ਸੰਸਕ੍ਰਿਤ, ਪਾਲੀ ਤੇ ਪ੍ਰਾਕ੍ਰਿਤ ਭਾਸ਼ਾ ਤੋਂ ਬਣੀ ਇਕ ਭਾਸ਼ਾ ਹੈ, ਜਿਸ ਵਿਚ ਸਲੋਕ ਸਹਸਕ੍ਰਿਤੀ ਲਿਖੇ ਗਏ ਹਨ।

**ਗਾਥਾ** : ਗਾਥਾ ਨੂੰ ਸਹਸਕ੍ਰਿਤੀ ਭਾਸ਼ਾ ਵੀ ਕਿਹਾ ਜਾਂਦਾ[57] ਹੈ। ਗਾਥਾ ਇਕ ਛੰਦ ਵੀ ਹੈ ਜਿਸ ਦਾ ਨਾਉਂ ਆਰਯਾ ਅਤੇ ਗਾਹਾ[58] ਵੀ ਹੈ। ਇਸ ਵਿਚ ਪੰਚਮ ਗੁਰੂ ਨੇ ਬਾਣੀ ਰਚੀ ਹੈ।

**ਫੁਨਹੇ**[59] : ਇਹ ਪੁਨਹ ਛੰਦ ਹੈ, ਜਿਸ ਦਾ ਦੂਜਾ ਨਾਉਂ ਫੁਨਹ ਹੈ। ਇਸ ਵਿਚ ਪੰਚਮ ਗੁਰੂ ਨੇ ਬਾਣੀ ਰਚੀ ਹੈ।

**ਸਵੈਯਾ**[60] : ਇਹ ਇਕ ਕਾਵਿ-ਛੰਦ ਹੈ। ਇਸ ਛੰਦ ਵਿਚ ਪੰਜਵੇਂ ਗੁਰੂ ਤੇ ਭਟਾਂ ਨੇ ਰਚਨਾ ਕੀਤੀ ਹੈ।

**ਸਲੋਕ ਵਾਰਾਂ ਤੇ ਵਧੀਕ**[61] : ਇਹ ਸਿਰਲੇਖ ਸੰਕੇਤ ਕਰਦਾ ਹੈ ਕਿ ਇਸ ਜਗਾ ਉਹ ਸਲੋਕ ਅੰਕਿਤ ਕੀਤੇ ਗਏ ਹਨ ਜੋ ਵਾਰਾਂ ਵਿਚ ਪਉੜੀਆਂ ਦਾ ਸਿਲਸਿਲਾ ਲਾਉਣ ਸਮੇਂ ਵਾਧੂ ਰਹਿ ਗਏ। ਇਨ੍ਹਾਂ ਸਲੋਕਾਂ ਦੀ ਗਿਣਤੀ ੧੫੨ ਹੈ। ਇਨ੍ਹਾਂ ਸਲੋਕਾਂ ਵਿਚ ਲਗਪਗ ਸਾਰੇ ਗੁਰੂਆਂ ਦੇ ਸਲੋਕ ਹਨ।

ਸਿਰਲੇਖ-ਵਿਵੇਚਨ ਤੋਂ ਇਹ ਕਥਨ ਸਪੱਸ਼ਟ ਹੋ ਜਾਂਦਾ ਹੈ ਕਿ ਗੁਰੂ ਅਰਜਨ ਦੇਵ ਨੇ ਭਾਰਤੀ ਕਾਵਿ-ਪਰੰਪਰਾ ਦੇ ਦੋਹਾਂ ਰੂਪਾਂ, ਸੰਗੀਤਾਤਮਕ ਕਵਿਤਾ ਅਤੇ ਛੰਦਾਤਮਕ ਕਵਿਤਾ ਨੂੰ ਸ੍ਰੀ ਆਦਿ ਗ੍ਰੰਥ ਵਿਚ ਸਥਾਨ ਦਿੱਤਾ ਹੈ। ਇਸ ਤਰ੍ਹਾਂ ਕਰਨ ਨਾਲ ਭਾਰਤੀ-ਕਾਵਿ-ਪਰੰਪਰਾ ਦਾ ਸੰਪੂਰਨ ਮਹੱਤਵ ਉਜਾਗਰ ਹੋ ਗਿਆ ਹੈ। ਕਾਵਿ ਦਾ ਸੰਬੰਧ ਛੰਦ ਨਾਲ ਮੰਨਿਆ ਗਿਆ ਹੈ ਅਤੇ ਛੰਦ ਦਾ ਸੰਬੰਧ ਰਾਗ ਨਾਲ। ਰਾਗ ਦਾ ਸੰਬੰਧ ਤਾਲ ਅਤੇ ਗਾਇਕੀ ਮੱਤ ਨਾਲ ਹੁੰਦਾ ਹੀ ਹੈ।

ਇਸ ਬਾਣੀ ਨੂੰ ਰਾਗ-ਬੱਧ ਕਵਿਤਾ ਵਿਚ ਸਥਾਨ ਨਾ ਦੇਣ ਦਾ ਪਹਿਲਾ ਕਾਰਨ ਤਾਂ ਕਾਵਿ-ਛੰਦਾਂ ਦੀ ਵੰਨਗੀ ਸੁਤੰਤਰ ਰੂਪ ਵਿਚ ਪੇਸ਼ ਕਰਨਾ ਹੀ ਹੋ ਸਕਦਾ ਹੈ।

ਦੂਜਾ ਕਾਰਨ ਇਹ ਕਵਿਤਾ ਉਨ੍ਹਾਂ ਦੀ ਸੰਪਾਦਕੀ ਯੋਜਨਾ ਦੇ ਅਨੁਸਾਰ ਰਾਗਾਂ ਵਿਚ ਅੰਕਿਤ ਨਹੀਂ ਸੀ ਹੋ ਸਕਦੀ। ਆਮ ਤੌਰ ਉਤੇ ਵਾਰਾਂ ਵਿਚ ਪਉੜੀਆਂ ਨਾਲ ਸਲੋਕ ਜੜੇ ਗਏ ਹਨ। ਇਹ ਇਕ ਸੌ ਬਵੰਜਾ ਸਲੋਕ ਸ਼ਾਇਦ ਉਨ੍ਹਾਂ ਬਾਈ ਵਾਰਾਂ ਵਿਚ ਨਹੀਂ ਸਮਾ ਸਕੇ। ਕਬੀਰ ਅਤੇ ਫਰੀਦ ਦੇ ਸਲੋਕਾਂ ਨੂੰ ਵੀ ਸਮੂਹਿਕ ਰੂਪ ਵਿਚ ਅੰਕਿਤ ਕੀਤਾ ਗਿਆ ਹੈ। ਇਹ ਸਲੋਕ ਗਿਣਤੀ ਵਿਚ ਵਧੇਰੇ ਸਨ, ਸ਼ਾਇਦ ਤਾਹੀਉਂ ਸੰਪਾਦਕ ਨੇ ਇਕੱਠੇ ਰਖਣੇ ਹੀ

ਉਚਿਤ ਸਮਝੇ ਹਨ ਨਾਲੇ ਇਹ ਕਿਸੇ ਰਾਗ ਵਿਚ ਵੀ ਤਾਂ ਨਹੀਂ ਸਨ।

ਸਲੋਕ ਮਹਲਾ ੯ ਦੀ ਰਚਨਾ ਨੂੰ ਅੰਤ ਵਿਚ ਅੰਕਿਤ ਕਰਨ ਦਾ ਕਾਰਨ ਮਨੁੱਖ ਨੂੰ ਸੰਸਾਰਕ ਜੀਵਨ ਦੇ ਪਦਾਰਥਾਂ ਤੇ ਮਾਇਆ ਆਦਿ ਦੀ ਥੋੜ੍ਹਚਿਰਤਾ, ਅਸਥਿਰਤਾ ਤੇ ਨਾਸ਼—ਮਾਨਤਾ ਨੂੰ ਦ੍ਰਿੜ੍ਹ ਕਰਾਉਣਾ ਹੈ। ਅੰਤਿਮ ਸਚ ਨੂੰ ਦ੍ਰਿੜ੍ਹ ਕਰਵਾਉਣ ਲਈ ਹੀ ਇਹ ਰਚਨਾ ਸ੍ਰੀ ਆਦਿ ਗ੍ਰੰਥ ਦੇ ਅੰਤ ਵਿਚ ਰਖੀ ਗਈ ਹੈ।

ਸਲੋਕ ਮਹਲਾ ੯ ਤੋਂ ਬਾਅਦ ਮੁੰਦਾਵਣੀ ਮਹਲਾ ੫ ਅੰਕਿਤ ਕੀਤਾ ਗਿਆ ਹੈ। ਮਹਾਨ ਕੋਸ਼[62] ਅਨੁਸਾਰ ਇਹ ਮੁਹਰ ਛਾਪ ਲਾਉਣ ਦੀ ਕ੍ਰਿਆ ਹੈ। ਮੁੰਦਾਵਣੀ ਦਾ ਅਰਥ ਬੁਝਾਰਤ ਵੀ ਕੀਤਾ ਜਾਂਦਾ ਹੈ। ਬੁਝਾਰਤ ਦੇ ਅਰਥਾਂ ਵਿਚ ਵੀ ਮੁੰਦਾਵਣੀ ਸ਼ਬਦ ਦਾ ਪ੍ਰਯੋਗ ਸ੍ਰੀ ਆਦਿ ਗ੍ਰੰਥ ਵਿਚ ਕੀਤਾ ਗਿਆ ਹੈ। "ਏਹ ਮੁਦਾਵਣੀ ਸਤਿਗੁਰੂ ਪਾਈ ਗੁਰਸਿਖਾਂ ਲਧੀ ਭਾਲਿ" ਵਾਰ ਸੋਰਠ ਮਹਲਾ ੩। ਇਥੇ ਇਹ ਸ਼ਬਦ ਤੁਕ ਵਿਚ ਆਇਆ ਹੈ, ਸਿਰਲੇਖ ਵਜੋਂ ਨਹੀਂ। ਅਖ਼ੀਰ ਵਿਚ ਮੁੰਦਾਵਣੀ ਮਹਲਾ ੫ ਸਿਰਲੇਖ ਦੇ ਰੂਪ ਵਿਚ ਆਈ ਹੈ, ਜਿਸ ਦਾ ਭਾਵ ਹੈ ਅੰਤਮ ਛਾਪ ਜਾਂ ਮੁਹਰ। ਸਮਾਪਤੀ ਉਪਰ ਮੁਦ੍ਰਾਂਕਣ ਕਰਕੇ ਇਹ ਉਪਦੇਸ਼ ਹੈ ਕਿ ਇਥੇ ਧਰਮ-ਗ੍ਰੰਥ ਦੇ ਪਾਠ ਦਾ ਭੋਗ ਹੈ। ਜੇ ਮਹਾਨ ਕੋਸ਼ ਅਨੁਸਾਰ ਇਹ ਮੰਨ ਲਿਆ ਜਾਵੇ ਕਿ ਮੁੰਦਾਵਣੀ ਅੰਤਮ ਮੁਹਰ ਹੈ ਤਾਂ ਪ੍ਰਸ਼ਨ ਪੈਦਾ ਹੁੰਦਾ ਹੈ, ਮੁਹਰ ਲਗਣ ਤੋਂ ਬਾਦ ਤਾਂ ਖ਼ਾਲੀ ਦਸਖ਼ਤ ਕਰਨੇ ਹੀ ਰਹਿ ਜਾਂਦੇ ਹਨ, ਪਰ ਸ੍ਰੀ ਆਦਿ ਗ੍ਰੰਥ ਵਿਚ ਮੁੰਦਾਵਣੀ ਤੋਂ ਬਾਅਦ ਰਾਗਮਾਲਾ ਵੀ ਅੰਕਿਤ ਕੀਤੀ ਗਈ ਹੈ। ਮੁਹਰ ਲਗਣ ਤੋਂ ਬਾਅਦ ਕੁਝ ਵੀ ਲਿਖਣਾ ਸੰਦੇਹ ਉਤਪੰਨ ਕਰਦਾ ਹੈ। ਗਹੁ ਨਾਲ ਵਿਚਾਰਿਆਂ ਇਹ ਤੱਥ ਸਪੱਸ਼ਟ ਹੋ ਜਾਂਦਾ ਹੈ ਕਿ ਸ੍ਰੀ ਆਦਿ ਗ੍ਰੰਥ ਦੇ ਵਿਸ਼ੇ ਅਨੁਸਾਰ ਮੁੰਦਾਵਣੀ ਹੀ ਇਸ ਦੀ ਅੰਤਮ ਮੋਹਰ ਹੈ। ਇਸ ਦੇ ਸੰਪਾਦਕ ਨੇ ਇਹ ਸਪੱਸ਼ਟ ਕਰ ਦਿੱਤਾ ਹੈ ਕਿ ਇਹ ਮਹਾਨ ਗ੍ਰੰਥ (ਥਾਲ) ਵਿਚ ਸਤਿ, ਸੰਤੋਖ ਅਤੇ ਨਾਮ ਜੋ ਕੁਲ ਕਾਇਨਾਤ ਦਾ ਆਸਰਾ ਹਨ, ਰਖੇ ਗਏ ਹਨ। ਜੋ ਕੋਈ ਇਸ ਗ੍ਰੰਥ ਦੀ ਵਿਚਾਰ ਕਰੇਗਾ, ਪਚਾ ਕੇ ਵਰਤੇਗਾ, ਉਸ ਦੀ ਕਲਿਆਨ ਹੋਵੇਗੀ।

ਮੁੰਦਾਵਣੀ ਤੋਂ ਬਾਅਦ ਰਾਗ ਮਾਲਾ ਅੰਕਿਤ ਹੈ। ਰਾਗਮਾਲਾ ਦਾ ਸ੍ਰੀ ਆਦਿ ਗ੍ਰੰਥ ਦੇ ਵਸਤੂ-ਵਿਚਾਰ ਨਾਲ ਕੋਈ ਸੰਬੰਧ ਨਹੀਂ ਤੇ ਨਾ ਹੀ ਇਹ ਕਿਸੇ ਰਾਗ ਵਿਚ ਲਿਖੀ ਗਈ ਹੈ। ਮਹਾਨ ਕੋਸ਼ ਅਨੁਸਾਰ ਰਾਗਮਾਲਾ ਦਾ ਅਰਥ ਹੈ ਰੰਗੀਨ ਮਾਲਾ, ਰੰਗ ਬਰੰਗੀ ਮਾਲਾ, ਐਸੀ ਰਚਨਾ ਜਿਸ ਵਿਚ ਰਾਗਾਂ ਦੀ ਨਾਮਾਵਲੀ ਹੋਵੇ[63]।

ਗੁਰੂ ਅਰਜਨ ਦੇਵ ਨੇ ਬਾਣੀ ਲਿਖਣ ਲਈ ਇਕ ਵੱਖਰੀ ਸ਼ਬਦ-ਜੋੜ ਸ਼ੈਲੀ ਦੀ ਸਥਾਪਨਾ ਕੀਤੀ, ਸੰਸਕ੍ਰਿਤ ਛਡ ਕੇ ਲੋਕ ਭਾਸ਼ਾ ਅਪਣਾਈ, ਗੁਰੂ-ਮੱਤ ਦਾ ਨਵਾਂ ਤੀਰਥਰਾਜ ਹਰਿਮੰਦਰ ਰਚਿਆ, ਗੁਰੂ-ਮੱਤ ਦੇ ਅਨੁਯਾਈਆਂ ਲਈ ਧਰਮ-ਗ੍ਰੰਥ ਦਾ ਸੰਕਲਨ ਵੀ ਅੱਡਰੇ ਢੰਗ ਨਾਲ ਕੀਤਾ ਇਸੇ ਤਰ੍ਹਾਂ ਗੁਰਮਤਿ ਸੰਗੀਤ ਵੀ ਆਪਣੀਆਂ ਵੱਖਰੀਆਂ ਲੀਹਾਂ ਉਤੇ ਚਲਾਇਆ। ਡਾ. ਚਰਨ ਸਿੰਘ ਨੇ ਸ੍ਰੀ ਗੁਰੂ ਗ੍ਰੰਥ ਕੋਸ਼ ਵਿਚ ਇਕ ਲੰਮੀ ਚੌੜੀ ਬਹਿਸ ਕੀਤੀ ਹੈ ਅਤੇ ਨਿਸਚੇ ਪੂਰਬਕ ਇਸ ਤੱਥ ਉਤੇ ਜ਼ੋਰ ਦਿੱਤਾ ਹੈ ਕਿ ਗੁਰਮਤਿ ਸੰਗੀਤ ਇਕ ਅੱਡਰਾ ਮੱਤ ਹੈ। ਇਨ੍ਹਾਂ ਦੇ ਨਿਰਣੈ ਅਨੁਸਾਰ ਰਾਗਮਾਲਾ ਦਾ ਸੰਬੰਧ ਕੇਵਲ ਗੁਰਮਤਿ ਸੰਗੀਤ ਨਾਲ ਹੈ। ਜਿਵੇਂ ਆਦਿ ਤਤਕਰਾ ਜਪੁ ਨੀਸਾਣੁ ਤੇ ਹੈ, ਤਿਵੇਂ ਹੀ ਰਾਗਾਂ ਦਾ ਤਤਕਰਾ ਰਾਗ ਮਾਲਾ, ਅੰਤ ਵਿਚ ਵਿਦਮਾਨ ਹੈ[64]। ਰਾਗਮਾਲਾ ਗੁਰਮਤਿ ਸੰਗੀਤ ਦੇ ਰਾਗਾਂ ਦੀ ਸੂਚੀ ਪੱਤਰ

ਅਥਵਾ ਬੰਸਾਵਲੀ ਨਾਮਾ ਹੈ। ਉਦਾਹਰਣ ਵਜੋਂ :

ਰਾਗ ਏਕ ਸੰਗਿ ਪੰਚ ਬਰੰਗਨ ਸੰਗਿ ਅਲਾਪਹਿ ਆਠਉ ਨੰਦਨ ॥
ਪ੍ਰਥਮ ਰਾਗ ਭੈਰਉ ਵੈ ਕਰਹੀ ਪੰਚ ਰਾਗਨੀ ਸੰਗਿ ਉਚਰਹੀ ॥
ਪਰਥਮ ਭੈਰਵੀ ਬਿਲਾਵਲੀ ਪੁੰਨਿਆ ਕੀ ਗਾਵਹਿ ਬੰਗਲੀ ॥
ਪੁਨਿ ਅਸਲੇਖੀ ਕੀ ਭਈ ਬਾਰੀ ਏ ਭੈਰਉ ਕੀ ਪਾਂਚਉ ਨਾਰੀ ॥

ਆਦਿ ਗ੍ਰੰਥ । /੧੪੨੯

ਅਰਥਾਤ ਇਕ-ਇਕ ਰਾਗ ਦੇ ਨਾਲ ਪੰਜ—, ਬਰ + ਅੰਗਨ ਸ਼ਰੇਸ਼ਟ ਅੰਗਾਂ ਵਾਲੀਆਂ ਇਸਤ੍ਰੀਆਂ ਹਨ। ਇਕ-ਇਕ ਰਾਗ ਦੇ ਅਗੋਂ ਅੱਠ-ਅੱਠ ਪੁੱਤਰ ਹਨ। ਸਭ ਤੋਂ ਪਹਿਲਾ ਰਾਗ ਭੈਰਉ ਹੈ., ਜਿਸ ਦੀਆਂ ਪੰਜ ਰਾਗਣੀਆਂ ਹਨ। ਪਹਿਲੀ ਭੈਰਵੀ, ਦੂਜੀ ਬਿਲਾਵਲੀ ਤੀਜੀ ਪੁੰਨਿਆਂਕੀ, ਚੌਥੀ ਬੰਗਲੀ ਤੇ ਪੰਜਵੀਂ ਅਸਲੇਖੀ ਹੈ।

ਰਾਗ-ਮਾਲਾ ਕਿਸ ਦੀ ਰਚਨਾ ਹੈ, ਇਸ ਬਾਰੇ ਸੰਦੇਹ ਕੀਤਾ ਜਾਂਦਾ ਹੈ। ਕੁਝ ਲੋਕਾਂ ਦਾ ਵਿਚਾਰ ਹੈ ਕਿ ਗੁਰੂ ਅਰਜਨ ਦੇਵ ਨੇ ਸ੍ਰੀ ਆਦਿ ਗ੍ਰੰਥ ਬਾਣੀ ਦੇ ਹਰ ਸ਼ਬਦ ਦੇ ਅੰਤ ਵਿਚ ਉਸ ਦੇ ਰਚਨਹਾਰ ਦਾ ਸੰਕੇਤ ਕੀਤਾ ਹੈ। ਗੁਰੂਆਂ ਦੀ ਬਾਣੀ ਨੂੰ ਮਹਲੇ ਦੇ ਅੰਕਾਂ ਨਾਲ ਸਪੱਸ਼ਟ ਕੀਤਾ ਹੈ। ਪਰ ਰਾਗਮਾਲਾ ਵਿਚ ਨਾ ਤਾਂ ਨਾਨਕ ਪਦ ਹੀ ਆਇਆ ਹੈ ਤੇ ਨਾ ਹੀ ਕਿਸੇ ਹੋਰਸ ਦਾ ਨਾਮ। ਜੇ ਇਹ ਰਚਨਾ ਗੁਰੂ ਅਰਜਨ ਦੇਵ ਦੀ ਹੈ ਤਾਂ ਉਪਰ ਮਹਲਾ ੫ ਜ਼ਰੂਰ ਆਉਣਾ ਚਾਹੀਦਾ ਸੀ।

ਪਰ ਡਾ. ਚਰਨ ਸਿੰਘ ਦੇ ਮੱਤ ਅਨੁਸਾਰ[65] ਸ੍ਰੀ ਆਦਿ ਗ੍ਰੰਥ ਵਿਚ ਅੰਕਿਤ ਸਿਰਲੇਖਾਂ, ਧੁਨਾਂ ਤੇ ਤਤਕਰੇ ਦੀਆਂ ਟੂਕ ਮਾਤ੍ਰ ਤੁਕਾਂ ਵਿਚ ਨਾਨਕ-ਪਦ ਨਹੀਂ ਵਰਤਿਆ ਗਿਆ। ਜੇ ਇਹ ਜਾਏ ਕਿ ਉਹ ਸਿਰਲੇਖ ਤਾਂ ਤਤਕਰੇ ਮਾਤ੍ਰ ਹਨ ਤਾਂ ਰਾਗ ਮਾਲਾ ਵੀ ਤਾਂ ਰਾਗਾਂ ਦਾ ਤਤਕਰਾ ਹੀ ਹੈ। ਰਾਗਾਂ ਦੇ ਨਾਮ ਸ਼ਬਦਾਂ ਦੇ ਸਿਰਲੇਖ ਵਜੋਂ ਸ੍ਰੀ ਆਦਿ ਗ੍ਰੰਥ ਵਿਚ ਵਿਦਮਾਨ ਹਨ ਜਿਵੇਂ ਕਿ ਸ੍ਰੀ ਰਾਗ ਮਹਲਾ ੫, ਸੋਰਠ ਮਹਲਾ ੧ ਆਦਿ। ਇਹ ਪਾਠ ਵੇਲੇ ਨਾਲੋ ਨਾਲ ਰੋਜ਼ ਪੜ੍ਹਦੇ ਹਾਂ, ਇਨ੍ਹਾਂ ਦਾ ਤਤਕਰਾ ਹੀ ਰਾਗਮਾਲਾ ਹੈ। ਇਕ ਥਾਂ ਪਾਠ ਕਰਨਾ ਤੇ ਦੂਜੀ ਥਾਂ ਸੰਦੇਹ ਕਰਨਾ ਕੋਈ ਅਰਥ ਨਹੀਂ ਰੱਖਦਾ।

ਭਾਈ ਸੰਤੋਖ ਸਿੰਘ ਲਿਖਦਾ ਹੈ :—

ਰਾਗਮਾਲਾ ਸ੍ਰੀ ਗੁਰ ਕੀ ਕ੍ਰਿਤ ਨਹਿ, ਹੈ ਮੁੰਦਾਵਣੀ ਲਗਿ ਗੁਰ[66] ਬੈਨ

ਫਿਰ ਇਹ ਵੀ ਲਿਖਦਾ ਹੈ :

ਇਹ ਸ਼ੁਧ ਨਹੀਂ ਲਿਖੀ ਇਹ ਗੁਰ ਨੇ, ਕਿਸੋ ਸਿਖ ਕਾਹੂ ਲਿਖ[67] ਦੀਨ

ਭਾਈ ਸੰਤੋਖ ਸਿੰਘ ਨੂੰ ਪਤਾ ਨਹੀਂ ਕਿ ਰਾਗਮਾਲਾ ਗੁਰੂ ਜੀ ਨੇ ਲਿਖੀ ਜਾਂ ਕਿਸੇ ਸਿੱਖ ਨੇ। ਜੇ ਕਿਸੇ ਸਿੱਖ ਨੇ ਲਿਖੀ, ਤਾਂ ਉਹ ਕੌਣ ਸੀ ? ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਛੇਵੀਂ ਪਾਤਸ਼ਾਹੀ ਨੇ ਧੁਨਾਂ ਚੜ੍ਹਾਈਆਂ, ਭਾਈ ਬੰਨੋ ਨੇ ਰਤਨਮਾਲਾ ਚੜ੍ਹਾਈ, ਦਸਵੇਂ ਪਾਤਸ਼ਾਹ ਨੇ ਨਾਵੇਂ ਗੁਰੂ ਦੀ ਬਾਣੀ ਚੜ੍ਹਾਈ, ਸਭ ਹਾਲ ਤੇ ਨਾਮ ਅਜ ਤਕ ਮਾਲੂਮ ਹਨ। ਰਾਗ ਮਾਲਾ ਕਿਸੇ ਹੋਰ ਨੇ ਚੜ੍ਹਾਈ ? ਇਸ ਦਾ ਕੋਈ ਥਹੁ ਪਤਾ ਨਹੀਂ ? ਇਹ ਵੀ ਪਤਾ ਨਹੀਂ ਮਿਲਦਾ ਕਿ ਰਾਗਮਾਲਾ ਕਿਹੜੇ ਸਮੇਂ ਤੇ ਕਿਸ ਜੁਗਤ ਨਾਲ ਆਦਿ ਗ੍ਰੰਥ ਵਿਚ ਚੜ੍ਹਾਈ ਗਈ ? ਚੋਰੀ ਚੜ੍ਹ ਨਹੀਂ ਸਕਦੀ। ਕਰਤਾਰਪੁਰ, ਦਮਦਮੇ ਤੇ ਮਾਂਗਟ ਵਾਲੀਆਂ ਬੀੜਾਂ ਉਪਰ ਰਾਗ ਮਾਲਾ

ਮੌਜੂਦ ਹੈ[68]। ਇਹ ਕਿਵੇਂ ਹੋ ਸਕਦਾ ਹੈ ਕਿ ਪੰਜਵੇਂ ਤੋਂ ਦਸਵੇਂ ਗੁਰੂ ਦੇ ਸਮੇਂ ਵਿਚ ਕੋਈ ਰਾਗਮਾਲਾ ਬੀੜ ਵਿਚ ਚਾੜ੍ਹੇ ਤੇ ਪਤਾ ਨਾ ਲਗੇ। ਡਾ. ਚਰਨ ਸਿੰਘ[69] ਲਿਖਦੇ ਹਨ "ਅਸਾਂ ਦਸਤਖਤੀ ਬੀੜਾਂ ਉਪਰ ਭੀ ਰਾਗਮਾਲਾ ਦੇਖੀ ਹੈ ਅਰ ਦਸਤਖਤ ਰਾਗਮਾਲਾ ਦੇ ਮਗਰੋਂ ਹੋਏ ਹੋਏ ਹਨ। ਭਾਈ ਮਨੀ ਸਿੰਘ ਨੇ ਬੀੜ ਵਿਚ ਵਾਧਾ ਘਾਟਾ ਕਰਨਾ ਚਾਹਿਆ ਤਾਂ ਪੰਥ ਨੇ ਪ੍ਰਵਾਨ ਨਾ ਕੀਤਾ, ਰਾਗਮਾਲਾ ਕਿਵੇਂ ਨਜ਼ਰੋਂ ਉਹਲੇ ਚੜ੍ਹ ਗਈ ? ਡਾ. ਸਾਹਿਬ ਦੇ ਕਥਨ ਅਨੁਸਾਰ ਕਰਤਾਰਪੁਰ ਵਾਲੀ ਬੀੜ ਵਿਚ ਅਜ ਤਕ ਨਾਵੇਂ ਗੁਰੂ ਦੀ ਬਾਣੀ ਕਿਸੇ ਨੇ ਨਹੀਂ ਚੜ੍ਹਾਈ, ਪਤਰੇ ਖਾਲੀ ਪਏ ਹਨ। ਇਹ ਕਿਵੇਂ ਹੋ ਸਕਦਾ ਹੈ ਕਿ ਕਿਸੇ ਨੇ ਰਾਗਮਾਲਾ ਬੀੜ ਵਿਚ ਚੜ੍ਹਾਈ ਹੋਵੇ ਤਾਂ ਉਸ ਦਾ ਨਾਮ ਨਾ ਪ੍ਰਗਟ ਹੋਵੇ।

ਫਿਰ ਦੂਜੀ ਭਾਈ ਬੰਨੋ ਵਾਲੀ ਹੈ, ਜਿਸ ਦਾ ਪ੍ਰਸੰਗ ਬੜਾ ਉੱਘਾ ਹੈ, ਇਸ ਵਿਚ ਵੀ ਰਾਗਮਾਲਾ ਵਿਦਮਾਨ ਹੈ। ਚਲੋ ਜੇ ਇਹ ਵੀ ਮੰਨ ਲਿਆ ਜਾਏ ਕਿ ਭਾਈ ਬੰਨੋ ਬਹੁਤ ਸਾਰੀ ਬਾਣੀ ਹੋਰ ਵੀ ਚੜ੍ਹਾ ਲਈ ਸੀ ਇਸ ਕਰਕੇ ਇਸ ਬੀੜ ਨੂੰ ਪੰਚਮ ਗੁਰੂ ਨੇ ਖਾਰੀ ਬੀੜ ਕਿਹਾ। ਪਰ ਤੀਜੀ ਬੀੜ ਜੋ ਦਮਦਮੇ ਵਾਲੀ ਹੈ ਉਸ ਵਿਚ ਵੀ ਰਾਗਮਾਲਾ ਮੌਜੂਦ ਹੈ। ਇਹ ਬੀੜ ਗੁਰੂ ਗੋਬਿੰਦ ਸਿੰਘ ਦੀ ਉਚਾਰੀ ਕਹੀ ਜਾਂਦੀ ਹੈ।

ਅੰਤ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਰਾਗਮਾਲਾ ਸ੍ਰੀ ਆਦਿ ਗ੍ਰੰਥ ਦੇ ਸੰਕਲਨ ਸਮੇਂ ਹੀ ਪੰਜਵੇਂ ਗੁਰੂ ਦੇ ਸਮੇਂ ਸ੍ਰੀ ਆਦਿ ਗ੍ਰੰਥ ਵਿਚ ਸੰਕਲਿਤ ਕੀਤੀ ਗਈ। ਇਸ ਤੱਥ ਦੀ ਪ੍ਰੋੜ੍ਹਤਾ ਡਾ. ਚਰਨ ਸਿੰਘ ਦੇ ਇਸ ਕਥਨ ਤੋਂ ਵੀ ਹੋ ਜਾਂਦੀ ਹੈ। "ਫਰੀਦਕੋਟ ਵਿਚ ਹੋਏ ਪੰਥ ਦੇ ਉਸ ਸਮੇਂ ਦੇ ਗਿਆਨੀਆਂ ਨੇ ਰਾਗਮਾਲਾ ਨੂੰ ਰਾਗਾਂ ਦੀ ਸੂਚੀ ਪੱਤਰ ਲਿਖਿਆ ਹੈ ਜੋ ਗੁਰੂ ਅਰਜਨ ਦੇਵ ਜੀ ਦੀ ਆਗਿਆ ਨਾਲ ਭਾਈ ਗੁਰਦਾਸ ਜੀ ਨੇ ਲਿਖਿਆ[70]।"

ਰਾਗਮਾਲਾ ਉਪਰ ਇਕ ਹੋਰ ਕਿੰਤੂ ਵੀ ਕੀਤਾ ਜਾਂਦਾ ਹੈ ਕਿ ਗੁਰੂ ਅਰਜਨ ਦੇਵ ਦੀ ਰਚਨਾ ਨਹੀਂ ਬਲਕਿ ਆਲਮ ਕਵੀ ਦੀ ਹੈ। ਇਹ ਤੱਥ ਵੀ ਵਿਚਾਰਨ ਜੋਗ ਹੈ। ਇਸ ਸਾਰੀ ਵਾਰਤਾ ਦਾ ਪਿਛੋਕੜ ਇਉਂ ਹੈ : ਅਕਬਰ ਦੇ ਸਮੇਂ ਜੋਧ ਕਵੀ ਨੇ ਸੰਸਕ੍ਰਿਤ ਵਿਚ ਸਾਧਵਨਲ ਕਾਮ ਕੰਦਲਾ ਪੁਸਤਕ ੯੯੧ ਹਿਜਰੀ ਵਿਚ ਲਿਖੀ। ਇਸ ਪੁਸਤਕ ਦਾ ਆਲਮ ਕਵੀ ਨੇ ਹਿੰਦੀ ਵਿਚ ਅਨੁਵਾਦ ਕੀਤਾ :—

ਦਿਵ[71] ਨਵ ਚੰਦ੍ਰ ਸਿਤੇ ਅਵਧੇ ਪਾਵਨੇ ਭਾਖਤੇ ਕਥ (ਜੋਧ ਕਵੀ) ਅਰਥਾਤ ਦੋ ਨਾਏਂ ਤੇ ਇਕ ਏਕਾ ਭਾਵ ੯੯੧ ਹਿਜਰੀ ਵਿਚ ਏਹ ਕਥਾ ਵਰਣਨ ਕੀਤੀ ਗਈ।

ਜੋਧ ਕਵੀ ਦੀ ਰਚਨਾ ਦਾ ਸੰਨ ਕਵੀ ਆਲਮ ਦੇ ਉਲਥੇ ਦਾ ਸਮਾਂ ਸਮਝ ਲਿਆ ਗਿਆ ਜੋ ੯੯੧ ਹਿਜਰੀ ਦਾ ਬਿਕ੍ਰਮੀ ਸੰਮਤ ੧੬੪੦ ਬਣਦਾ ਹੈ। ਸ੍ਰੀ ਆਦਿ ਗ੍ਰੰਥ ਦੀ ਬਾਣੀ ਦਾ ਸੰਪਾਦਨ ੧੬੬੧ ਸੰਮਤ ਹੋਇਆ। ਇਸ ਹਿਸਾਬ ਨਾਲ ਆਲਮ ਦੀ ਰਚਨਾ ਸ੍ਰੀ ਆਦਿ ਗ੍ਰੰਥ ਤੋਂ ੨੧ ਵਰ੍ਹੇ ਪਹਿਲਾਂ ਬਣਦੀ ਸੀ। ਨਵੀਨ ਖੋਜ ਅਨੁਸਾਰ ਆਲਮ ਕਵੀ ਦੀ ਕਵਿਤਾ ਦਾ ਸਮਾਂ ਹਿੰਦੀ ਸ਼ਬਦ ਸਾਗਰ ਜੋ ਨਾਗਰੀ ਪ੍ਰਚਾਰਨੀ ਸਭਾ ਬਨਾਰਸ ਨੇ ਛਪਵਾਇਆ ਸੀ ਵਿਚ ੧੭੪੦ ਬਿ: ਤੋਂ ੧੭੬੦ ਬਿ: ਤਕ ਦਾ ਦਿੱਤੇ ਹੋਇਆ ਹੈ। ਹੁਣ ਆਲਮ ਦੀ ਮਾਧਵਨਲ ਕਾਮ ਕੰਦਲਾ ਦੀ ਦੇਵ ਨਾਗਰੀ ਅੱਖਰਾਂ ਵਿਚ ਲਿਖਿਤ, ਇਕ ਪੋਥੀ ਮਿਲੀ ਹੈ, ਜਿਸ ਵਿਚ ਆਲਮ ਨੇ ਆਪ ਲਿਖਿਆ ਹੈ[72] :—

ਬੇਦ ਦੀਪ ਮੁਨਿ ਇੰਦ ਧਰਾ ਸਵਿਤਾ ਜੁਵਤਿ ਗਯਾਨ

ਹੰਸ ਵਾਰ ਥਿਤ ਅਸ਼ਟਮੀ ਸਾਕਾ ਬਿਕ੍ਰਮ ਜਾਨ ।

ਅਰਥਾਤ ਸੰਮਤ ੧੭੭੪ ਬਿ: ਮਹੀਨਾ ਭਾਦੋਂ, ਦਿਨ ਐਤ, ਸੁਦੀ ਪੱਖ ਦੀ ਅਸ਼ਟਮੀ ਸੀ ਜਦ ਮਾਧਵਨਲ ਕਾਮ ਕੰਧਲਾ ਗ੍ਰੰਥ ਤਿਆਰ ਹੋਇਆ। ਸਪੱਸ਼ਟ ਹੈ ਆਲਮ ੧੭੭੪ ਬਿ: ਤਕ ਜਿਉਂਦਾ ਸੀ। ਸ੍ਰੀ ਆਦਿ ਗ੍ਰੰਥ ਦੇ ਸੰਪਾਦਨ ਤੇ ਆਲਮ ਦੇ ਉਲਥੇ ਵਿਚ ੧੧੩ ਸਾਲਾਂ ਦਾ ਫਰਕ ਹੈ। ਅਸਲ ਵਿਚ ੯੯੧ ਹਿਜਰੀ ੧੬੪੦ ਬਿਕ੍ਰਮੀ ਤੋਂ ਹੀ ਲਿਖਾਰੀਆਂ ਨੇ ਟਪਲਾ ਖਾਧਾ ਹੈ। ੧੧੩ ਸਾਲਾਂ ਦੇ ਬਾਅਦ ਦੀ ਲਿਖਤ ਆਦਿ ਗ੍ਰੰਥ ਦੀ ਬੀੜ ਵਿਚ ਕਿਵੇਂ ਚੜ੍ਹ ਸਕਦੀ ਹੈ ? (ਉਪਰੋਕਤ ਕਥਨ ਭਾਈ ਵੀਰ ਸਿੰਘ ਦੀ ਟਿੱਪਣੀ ਦੇ ਆਧਾਰ ਉਤੇ ਲਿਖਿਆ ਗਿਆ ਹੈ)

ਪਹਿਲੇ ਸੰਕੇਤ ਕੀਤਾ ਜਾ ਚੁੱਕਾ ਹੈ ਕਿ ਰਾਗਮਾਲਾ ਦੇ ਰਚਨਹਾਰ ਬਾਰੇ ਸੰਦੇਹ ਹੈ। ਇਸ ਦਾ ਕਾਰਣ, ਮਹਲਾ ਸੰਕੇਤ ਦੀ ਅਣਹੋਂਦ ਹੈ। ਮਹਲਾ-ਸੰਕੇਤ ਦੀ ਅਣਹੋਂਦ ਨੇ ਦੋ ਵਿਰੋਧੀ ਮਤਾਂ ਨੂੰ ਜਨਮ ਦਿੱਤਾ ਹੈ। ਪਹਿਲੇ ਮੱਤ ਅਨੁਸਾਰ ਰਾਗਮਾਲਾ ਪੰਚਮ ਗੁਰੂ ਦੀ ਕ੍ਰਿਤ ਹੈ। ਪੰਜਵੇਂ ਗੁਰੂ ਦੇ ਆਦੇਸ਼ ਅਨੁਸਾਰ ਹੀ ਭਾਈ ਗੁਰਦਾਸ ਨੇ ਰਾਗਮਾਲਾ ਸ੍ਰੀ ਆਦਿ ਗ੍ਰੰਥ ਵਿਚ ਦਰਜ ਕੀਤੀ। ਇਸ ਮੱਤ ਦੀ ਪ੍ਰੋੜ੍ਹਤਾ ਡਾ. ਚਰਨ ਸਿੰਘ ਅਤੇ ਭਾਈ ਵੀਰ ਸਿੰਘ[75] ਨੇ ਕੀਤੀ[76] ਹੈ।

ਦੂਸਰੇ ਮੱਤ ਅਨੁਸਾਰ ਰਾਗਮਾਲਾ ਆਲਮ ਕਵੀ ਦੀ ਕ੍ਰਿਤ ਹੈ। ਕਿਸੇ ਅਨਜਾਣ ਭਾਈ ਦੀ ਅਣਗਹਿਲੀ ਕਾਰਨ ਇਹ ਸ੍ਰੀ ਆਦਿ ਗ੍ਰੰਥ ਦੇ ਅੰਤਲੇ ਪੱਤਰਿਆਂ ਉਪਰ ਦਰਜ ਕਰ ਦਿੱਤੀ ਗਈ। ਇਸ ਤੱਥ ਦੀ ਪ੍ਰੋੜ੍ਹਤਾ ਭਾਈ ਸੰਤੋਖ ਸਿੰਘ[75] ਅਤੇ ਸ਼ਮਸ਼ੇਰ ਸਿੰਘ ਅਸ਼ੋਕ ਨੇ ਕੀਤੀ[76] ਹੈ।

ਦਲੀਲਾਂ ਦੋਹਾਂ ਪੱਖਾਂ ਦੀਆਂ ਵਜ਼ਨੀ ਹਨ। ਸਾਡੇ ਆਪਣੇ ਪਾਸ ਕੋਈ ਵੀ ਅਜਿਹਾ ਪ੍ਰਮਾਣਿਕ ਤੱਥ ਨਹੀਂ ਜਿਸ ਦੇ ਆਧਾਰ ਉਤੇ ਇਹ ਨਿਰਣੈ ਕੀਤਾ ਜਾ ਸਕੇ ਕਿ ਰਾਗਮਾਲਾ ਕਿਸ ਕਵੀ ਦੀ ਰਚਨਾ ਹੈ। ਪਰ ਇਤਨਾ ਤਾਂ ਨਿਸਚਿਤ ਹੀ ਹੈ, ਅਜ ਤਕ ਪ੍ਰਾਪਤ ਹੋਣ ਵਾਲੀਆਂ ਬੀੜਾਂ ਵਿਚੋਂ ਰਾਗਮਾਲਾ ਨੂੰ ਕਢਿਆ ਨਹੀਂ ਗਿਆ। ਅਸੀਂ ਰਾਗਮਾਲਾ ਨੂੰ ਸ੍ਰੀ ਆਦਿ ਗ੍ਰੰਥ ਦਾ ਅੰਗ ਹੀ ਮੰਨਿਆ ਹੈ। ਇਸੇ ਕਰਕੇ ਰਾਗਮਾਲਾ ਨੂੰ ਸ੍ਰੀ ਆਦਿ ਗ੍ਰੰਥ ਦਾ ਸੰਪਾਦਨ-ਵਿਧੀ ਦੇ ਅੰਤਰਗਤ ਵਿਚਾਰਨਾ ਉਚਿਤ ਸਮਝਿਆ ਹੈ।

ਇਕ ਸ਼ੰਕਾ ਪੈਦਾ ਹੁੰਦਾ ਹੈ ਕਿ ਕਈ ਰਾਗ ਰਾਗਮਾਲਾ ਵਿਚ ਅਜੇਹੇ ਹਨ ਜਿਨ੍ਹਾਂ ਵਿਚ ਬਾਣੀ ਨਹੀਂ ਰਚੀ ਗਈ। ਰਾਗ ਮਾਲਾ ਵਿਚ ੮੪ ਰਾਗਾਂ ਦਾ ਉਲੇਖ ਮਿਲਦਾ ਹੈ, ਜਦ ਕਿ ੩੧ ਰਾਗਾਂ ਵਿਚ ਅੰਕਿਤ ਬਾਣੀ ਸ੍ਰੀ ਆਦਿ ਗ੍ਰੰਥ ਵਿਚ ਵਿਦਮਾਨ ਹੈ। ਇਸ ਦਾ ਕਾਰਣ ਇਹ ਹੈ ਕਿ ਸ੍ਰੀ ਆਦਿ ਗ੍ਰੰਥ ਸੰਗੀਤਕ ਕਾਇਦੇ ਬੰਦੀ (ਵਿਆਕਰਣ) ਦਾ ਗ੍ਰੰਥ ਨਹੀਂ। ਜੇ ਇਹ ਰਾਗ ਸਿਧਾਂਤ ਨੂੰ ਮੁਖ ਰੱਖ ਕੇ ਲਿਖਿਆ ਜਾਂਦਾ ਤਾਂ ਪਹਿਲਾਂ ਰਾਗਾਂ ਦੀਆਂ ਕਿਸਮਾਂ, ਰਾਗਾਂ ਦੇ ਸਰੂਪ ਤੇ ਰਾਗਾਂ ਦੀਆਂ ਬੰਦਿਸ਼ਾਂ ਉਦਾਹਰਣ ਵਜੋਂ ਦਿੱਤੀਆਂ ਜਾਣੀਆਂ ਚਾਹੀਦੀਆਂ ਸਨ। ਪਰ ਸ੍ਰੀ ਆਦਿ ਗ੍ਰੰਥ ਦੀ ਸ਼ੈਲੀ ਇਹ ਨਹੀਂ ਹੈ। ਸਪੱਸ਼ਟ ਹੈ ਸ੍ਰੀ ਆਦਿ ਗ੍ਰੰਥ ਦੀ ਬਾਣੀ ਰਾਗ-ਬੱਧ ਹੈ। ਬਾਣੀ ਮੁਖ ਤੇ ਰਾਗ ਗੌਣ ਰੂਪ ਵਿਚ ਰਖਿਆ ਗਿਆ ਹੈ।

ਇਕ ਹੋਰ ਵਿਚਿੱਤਰ ਗੱਲ ਜੋ ਸਾਹਵੇਂ ਆਉਂਦੀ ਹੈ, ਉਹ ਹੈ ਰਾਗ ਮਾਲਾ ਦਾ ਆਰੰਭ ਭੈਰਉ ਰਾਗ ਨਾਲ ਹੋਇਆ ਹੈ, ਪਰ ਸ੍ਰੀ ਆਦਿ ਗ੍ਰੰਥ ਦਾ ਆਰੰਭ ਸ੍ਰੀ ਰਾਗ ਨਾਲ

ਹੁੰਦਾ ਹੈ। ਸੰਕੇਤ ਕੀਤਾ ਜਾ ਚੁੱਕਾ ਹੈ, ਭੈਰਉ ਰਾਗ ਰਾਗਮਾਲਾ ਵਿਚ ਇਸ ਲਈ ਪਹਿਲਾ ਹੈ ਕਿ ਕ੍ਰਮ ਬੰਦੀ ਵੇਲੇ ਅੰਮ੍ਰਿਤ ਵੇਲੇ ਦਾ ਪਹਿਲਾ ਰਾਗ ਹੈ। ਸਿਰੀ ਰਾਗ ਆਪਣੀ ਤਾਸੀਰ ਕਰਕੇ ਸ਼ਾਂਤ ਰਸੀ ਰਚਨਾ ਦੇ ਆਰੰਭ ਵਿਚ ਰਖਿਆ ਗਿਆ ਹੈ। ਸਿਰੀ ਰਾਗ ਦਾ ਗਾਇਨ ਸਮਾਂ ਸ਼ਾਮ ਦਾ ਹੈ ਤਾਂਹੀਓਂ ਕਿਹਾ ਜਾਂਦਾ ਹੈ ਕਿ ਗੁਰਮਤਿ ਸੰਗੀਤ ਦਾ ਗਾਇਨ ਕ੍ਰਮ ਸ਼ਾਮ ਸਮੇਂ ਤੋਂ ਆਰੰਭ ਹੁੰਦਾ ਹੈ। ਇਹ ਭੀ ਰਿਵਾਇਤ ਹੈ, ਕਿ ਜਦ ਭਾਈ ਗੁਰਦਾਸ ਨੇ ਜਪੁ, ਰਹਿਰਾਸ ਅਤੇ ਕੀਰਤਨ ਸੋਹਿਲਾ ਲਿਖ ਲਿਆ ਤੇ ਰਾਗਾਂ ਦੀ ਵੰਡ ਵਿਚ ਬਾਣੀ ਲਿਖਣ ਲਗੇ ਤਾਂ ਸਮਾਂ ਸਿਰੀ ਰਾਗ ਦਾ ਸੀ। ਗੁਰੂ ਨਾਨਕ ਦੇਵ ਨੇ ਲਿਖਿਆ ਹੈ :

"ਰਾਗਾਂ ਵਿਚ ਸਿਰੀ ਰਾਗ ਹੈ ਜੇ ਸਚ ਧਰੇ ਪਿਆਰ ॥"

ਗੁਰੂ ਨਾਨਕ ਦੇਵ ਨੇ ਵੀ ਸਿਰੀ ਰਾਗ ਨੂੰ ਪਹਿਲ ਦਿੱਤੀ ਹੈ। ਸੰਗੀਤਕ ਕ੍ਰਮਬੰਦੀ ਨੂੰ ਧਿਆਨ ਵਿਚ ਰਖਦੇ ਹੋਏ ਭੈਰਉ ਰਾਗ ਨੂੰ ਰਾਗਮਾਲਾਂ ਵਿਚ ਪਹਿਲ ਦਿੱਤੀ ਗਈ ਹੈ। ਸ੍ਰੀ ਆਦਿ ਗ੍ਰੰਥ ਰਾਗ-ਬੱਧ ਬਾਣੀ ਉਪਰ ਰਾਗ ਪਰਿਵਾਰ ਦਾ ਸਪੱਸ਼ਟ ਸੰਕੇਤ ਨਹੀਂ ਦਿੱਤਾ ਗਿਆ ਕਿ ਇਹ ਰਾਗ ਕਿਸ ਖ਼ਾਨਦਾਨ ਨਾਲ ਸੰਬੰਧਿਤ ਹੈ। ਰਾਗ-ਬੱਧ ਬਾਣੀ ਦੇ ਸਿਰਲੇਖ ਤੋਂ ਹੀ ਰਾਗਮਾਲਾ ਦੀ ਸਹਾਇਤਾ ਨਾਲ ਅਨੁਮਾਨ ਲਗਾਇਆ ਜਾਂਦਾ ਹੈ ਕਿ ਇਹ ਰਾਗ ਕਿਹੜੇ ਰਾਗ ਦੀ ਖ਼ਾਨਦਾਨੀ ਨਾਲ ਸੰਬੰਧਿਤ ਹੈ।

ਹੁਣ ਇਕ ਨੁਕਤੇ ਉਤੇ ਵਿਚਾਰ ਕਰਨੀ ਬਾਕੀ ਹੈ ਕਿ ਰਾਗਮਾਲਾ ਨੂੰ ਮੁੰਦਾਵਣੀ ਤੋਂ ਬਾਅਦ ਕਿਉਂ ਰਖਿਆ ਗਿਆ ?

ਸ੍ਰੀ ਆਦਿ ਗ੍ਰੰਥ ਦੇ ਵਿਸ਼ੇ ਵਸਤੂ ਨਾਲ ਰਾਗਮਾਲਾ ਦਾ ਕੋਈ ਸੰਬੰਧ ਨਹੀਂ ਰੱਖਦੀ। ਇਹ ਠੀਕ ਹੈ ਰਾਗਮਾਲਾ ਵਿਚ ਰਾਗਾਂ ਦਾ ਵਿਸ਼ੈ ਵਸਤੂ ਵਿਦਮਾਨ ਹੈ, ਪਰ ਇਸ ਦਾ ਸੰਬੰਧ ਆਦਿ ਗ੍ਰੰਥੀ ਰਾਗ-ਬੱਧ ਬਾਣੀ ਦੇ ਕੇਵਲ ਸਿਰਲੇਖ ਨਾਲ ਹੀ ਹੈ। ਹਰ ਮਹਾਨ ਰਚਨਾ ਵਿਚ ਇਕਸੁਰਤਾ ਅਤੇ ਇਕਾਗਰਤਾ ਦੋ ਗੁਣ ਹੋਣੇ ਜ਼ਰੂਰੀ ਹੁੰਦੇ ਹਨ। ਰਾਗਮਾਲਾ ਨੂੰ ਜੇ ਅਖ਼ੀਰ ਨਾਲੋਂ ਕਿਧਰੇ ਵਿਚ, ਰੱਖਿਆ ਜਾਂਦਾ ਤਾਂ ਵਿਸ਼ੈ ਵਸਤੂ ਦੇ ਪਖੋਂ ਇਕਸੁਰਤਾ ਅਤੇ ਇਕਾਗਰਤਾ ਦਾ ਭੰਗ ਹੋਣਾ ਕੁਦਰਤੀ ਸੀ। ਵਿਸ਼ੈ-ਵਸਤੂ ਨੂੰ ਮੁਖ ਰੱਖ ਕੇ ਹੀ ਰਾਗ ਮਾਲਾ ਅੰਤ ਵਿਚ ਰੱਖੀ ਗਈ ਹੈ।

ਉਂਜ ਵੀ ਰਾਗਮਾਲਾ ਰਾਗ ਪਰਿਵਾਰ ਦਾ ਤਤਕਰਾ ਹੀ ਤਾਂ ਹੈ। ਤਤਕਰਾ ਰਚਨਾ ਦੇ ਅੰਤ ਵਿਚ ਦੇਣਾ ਹੀ ਬਣਦਾ ਹੈ। ਸਾਡੀ ਜਾਚੇ ਇਸ ਤਤਕਰੇ ਨੂੰ ਪੰਚਮ ਗੁਰੂ ਨੇ ਅੰਤ ਵਿਚ ਦੇਣਾ ਇਸ ਲਈ ਜ਼ਰੂਰੀ ਸਮਝਿਆ ਕਿ ਸ੍ਰੀ ਆਦਿ ਗ੍ਰੰਥ ਵਿਚ ਆਏ ਰਾਗਾਂ ਉਪਰ ਕਿਸੇ ਪ੍ਰਕਾਰ ਦਾ ਸੰਦੇਹ ਜਾਂ ਕਿੰਤੂ ਨਾ ਕੀਤਾ ਜਾ ਸਕੇ।

ਸਾਰ :

੧. ਇਸ ਭਾਗ ਦੇ ਸਿਰਲੇਖ ਕਾਵਿ-ਛੰਦਾਂ ਉਪਰ ਆਧਾਰਿਤ ਹਨ ਅਥਵਾ ਇਸ ਭਾਗ ਦੀ ਬਾਣੀ ਕੇਵਲ ਕਾਵਿ-ਛੰਦਾਂ ਵਿਚ ਹੀ ਰਚੀ ਗਈ ਹੈ।

੨. ਪ੍ਰਤਿਸ਼ਠਿਤ ਗ੍ਰੰਥਾਂ ਵਾਂਗੂੰ ਸ੍ਰੀ ਆਦਿ ਗ੍ਰੰਥ ਵਿਚ ਵੀ ਤਿੰਨ ਮੰਗਲ ਅੰਕਿਤ ਕੀਤੇ ਗਏ ਹਨ।

੩. ਸ੍ਰੀ ਆਦਿ ਗ੍ਰੰਥ ਦੇ ਵਿਸ਼ੇ ਅਨੁਸਾਰ ਮੁੰਦਾਵਣੀ ਮੋਹਰ ਦੇ ਅਰਥਾਂ ਵਿਚ ਵਰਤੀ ਗਈ ਹੈ।

੪. ਰਾਗ ਮਾਲਾ ਰਾਗਾਂ ਦੀ ਬੰਸਾਵਲੀ ਦਾ ਤਤਕਰਾ ਹੈ।

੫. ਇਹ ਰਚਨਾ ਕਵੀ ਆਲਮ ਦੀ ਨਹੀਂ ਸਗੋਂ ਗੁਰੂ ਅਰਜਨ ਦੇਵ ਦੇ ਕਹਿਣ ਉਤੇ ਹੀ ਭਾਈ ਗੁਰਦਾਸ ਨੇ ਸ੍ਰੀ ਆਦਿ ਗ੍ਰੰਥ ਵਿਚ ਅੰਕਿਤ ਕੀਤੀ।

੬. ਰਾਗ ਮਾਲਾ ਗੁਰੂ ਅਰਜਨ ਦੇਵ ਦੇ ਸਾਹਮਣੇ ਹੀ ਬੀੜ ਵਿਚ ਅੰਕਿਤ ਕਰ ਲਈ ਗਈ।

੭. ਰਾਗਮਾਲਾ ਦਾ ਆਰੰਭ ਸੰਗੀਤਕ ਕ੍ਰਮ ਅਨੁਸਾਰ ਭੈਰਉ ਰਾਗ ਨਾਲ ਹੁੰਦਾ ਹੈ, ਪਰ ਸ੍ਰੀ ਆਦਿ ਗ੍ਰੰਥ ਦੀ ਬਾਣੀ ਸਿਰੀ ਰਾਗ ਨਾਲ ਆਰੰਭ ਹੁੰਦੀ ਹੈ ਜੋ ਸ਼ਾਮ ਦਾ ਰਾਗ ਹੈ।

੮. ਰਾਗਮਾਲਾ ਨੂੰ ਮੁੰਦਾਵਣੀ ਤੋਂ ਬਾਅਦ ਰੱਖਣ ਦਾ ਕਾਰਨ ਆਦਿ ਵਿਸ਼ੇ ਵਸਤੂ ਦੀ ਇਕਸੁਰਤਾ ਅਤੇ ਇਕਸਾਰਤਾ ਨੂੰ ਭੰਗ ਨਾ ਕਰਨਾ ਹੈ।

ਗੁਰੂ ਅਰਜਨ ਦੇਵ ਦੁਆਰਾ ਸੰਕਲਿਤ ਸ੍ਰੀ ਆਦਿ ਗ੍ਰੰਥ ਦੀ ਸੰਪਾਦਨ-ਵਿਧੀ ਨੂੰ ਅੰਕਿਤ ਕਰਨ ਉਪਰੰਤ ਹੇਠ ਲਿਖੇ ਨਤੀਜੇ ਕੱਢੇ ਜਾ ਸਕਦੇ ਹਨ :

**੧. ਗੁਰੂ ਅਰਜਨ ਦੇਵ ਪਾਸ ਰਾਸ਼ਟਰ-ਏਕੀਕਰਣ ਦੀ ਭਾਵਨਾ ਸੀ।**

ਪੰਚਮ ਗੁਰੂ ਨੇ ਗੁਰੂ-ਬਾਣੀ ਤੋਂ ਇਲਾਵਾ ਭਾਰਤ ਦੇ ਵਿਭਿੰਨ ੧੫ ਸੰਤਾਂ-ਭਗਤਾਂ ਦੀ ਚੋਣਵੀਂ ਬਾਣੀ ਬਿਨਾਂ ਕਿਸੇ ਭੇਦ-ਭਾਵ ਦੇ, ਸ੍ਰੀ ਆਦਿ ਗ੍ਰੰਥ ਵਿਚ ਸੰਕਲਿਤ ਕੀਤੀ। ਇਸ ਦਾ ਇਕੋ ਇਕ ਕਾਰਨ **ਰਾਸ਼ਟਰੀ-ਏਕੀਕਰਣ** ਦੀ ਭਾਵਨਾ ਹੈ ਜੋ ਤਤਕਾਲੀਨ ਧਾਰਮਿਕ ਸੰਘਰਸ਼ ਵਿਚੋਂ ਉਤਪੰਨ ਹੋਈ। ਨਿਰਸੰਦੇਹ ਰਾਸ਼ਟਰ-ਏਕੀਕਰਣ ਦੀ ਭਾਵਨਾ ਪਿੱਛੇ ਕੰਮ ਕਰ ਮੂਲ-ਤੱਤ ਨਿਰਗੁਣ ਬ੍ਰਹਮ ਦੀ ਪੂਜਾ ਹੀ ਹੈ। ਪੰਚਮ ਗੁਰੂ ਇਸ ਗੱਲੋਂ ਸੁਚੇਤ ਸਨ ਕਿ ਰਾਸ਼ਟਰ ਦੀ ਏਕਤਾ ਤਾਂ ਹੀ ਹੋ ਸਓਕਦੀ ਹੈ ਜੇ ਵੱਖੋ ਵੱਖ ਸੰਪਰਦਾਵਾਂ ਅਤੇ ਮਜ਼ਬਾਂ ਤੋਂ ਉਪਰ ਉਠ ਕੇ ਆਪਣੇ ਆਪ ਨੂੰ ਅੰਤਿਮ-ਤੱਤ ਨਾਲ ਕੇਂਦ੍ਰਿਤ ਕੀਤਾ ਜਾਵੇ। ਵਿਅਕਤੀ ਸਮੇਂ ਸਥਾਨ ਤੋਂ ਮੁਕਤ ਨਹੀਂ ਹੁੰਦਾ। ਧਾਰਮਿਕ ਰਹਿਬਰ, ਅਵਤਾਰ, ਪੀਰ ਪੈਗੰਬਰ ਆਦਿ ਵੀ ਸੰਸਕ੍ਰਿਤੀ ਵਿਸ਼ੇਸ਼ ਨਾਲ ਜੁੜੇ ਹੁੰਦੇ ਸਨ। ਉਹ ਸਰਬ-ਸਾਂਝੇ ਭਾਵ ਰੱਖਣ ਦੇ ਬਾਵਜੂਦ ਵੀ, ਸਰਬ-ਸਾਂਝੇ ਭਾਵ ਤੋਂ ਟੁੱਟ ਕੇ ਕਿਸੇ ਇਕ ਵਿਸ਼ੇਸ਼ ਵਰਗ ਨਾਲ ਜਾ ਜੁੜਦੇ ਹਨ। ਇਹੀ ਮਜ਼ਬ ਦੀ ਹੋਣੀ ਹੈ।

ਗੁਰੂਬਾਣੀ ਅਤੇ ਗੁਰੂ ਅਰਜਨ-ਬਾਣੀ ਵਿਚ ਸੰਸਕ੍ਰਿਤੀ ਵਿਸ਼ੇਸ਼ ਨਾਲ ਸੰਬੰਧਿਤ ਸਗੁਣ ਅਤੇ ਨਿਰਗੁਣ ਬ੍ਰਹਮ ਦੇ ਨਾਮ ਵਿਦਮਾਨ ਹਨ : ਗੋਪਾਲ, ਕ੍ਰਿਸ਼ਨ, ਮਾਧਵ, ਗੋਸਾਂਈ, ਰਾਮ, ਖ਼ੁਦਾ, ਅਲਹ ਆਦਿ ਜੋ ਹਿੰਦੂ-ਮੁਸਲਮਾਨੀ ਸੰਸਕ੍ਰਿਤੀ ਦੀ ਪ੍ਰਤੀਨਿਧਤਾ ਕਰਦੇ ਹਨ, ਪਰ ਇਹ ਹਿੰਦੂ-ਮੁਸਲਮਾਨੀ ਦੇ ਸਰਬ-ਸਾਂਝੇ ਪਰਵਾਨਿਤ ਨਾਮ ਨਹੀਂ ਹਨ। ਸ੍ਰੀ ਗੁਰੂ ਗ੍ਰੰਥ ਅਥਵਾ ਗੁਰੂ ਅਰਜਨ-ਬਾਣੀ ਵਿਚ ਏਕਤਾ ਦੀ ਭਾਵਨਾ ਨੂੰ ਮੁਖ ਰੱਖਦਿਆਂ ਹੋਇਆਂ ਨਿਰਗੁਣ ਬ੍ਰਹਮ ਨੂੰ ਪੜਨਾਂਵ ਅਤੇ ਵਿਸ਼ੇਸ਼ਣ ਰਾਹੀਂ ਵਿਸ਼ੇਸ਼ ਕਰਕੇ ਚਿਤਵਿਆ ਗਿਆ ਹੈ : ਅਗਮ, ਬੇਅੰਤ, ਪਰਵਦਗਾਰ, ਦਾਤਾ, ਮੇਹਰਵਾਨ, ਸਾਹਿਬ, ਸੁਆਮੀ, ਤੂੰ, ਸਜਣ, ਯਾਰ, ਪ੍ਰੀਤਮ, ਮਨਮੋਹਨ, ਆਦਿ ਪੜਨਾਂਵ ਅਤੇ ਵਿਸ਼ੇਸ਼ਣ ਸਰਬ ਸਾਂਝੀਵਾਲਤਾ ਨੂੰ ਦ੍ਰਿੜ੍ਹ ਕਰਾਉਂਦੇ ਹਨ।

ਸ੍ਰੀ ਆਦਿ ਗ੍ਰੰਥ ਵਿਚ ਸੰਕਲਿਤ ਭਗਤ-ਬਾਣੀ ਦਾ ਸੰਕਲਨ ਕਰਦੇ ਸਮੇਂ, ਇਸ ਨੂੰ

ਗੁਰੂ-ਬਾਣੀ ਦਾ ਹੀ ਅੰਗ ਬਣਾਇਆ ਗਿਆ ਹੈ। ਸ੍ਰੀ ਆਦਿ ਗ੍ਰੰਥ ਵਿਚ ਭਗਤ-ਬਾਣੀ ਦਾ ਨਿਸਚਿਤ ਕ੍ਰਮ ਤਾਂ ਹੈ, ਨਿਵੇਕਲਾ ਸਥਾਨ ਨਹੀਂ। ਭਗਤ ਬਾਣੀ ਦਾ ਸਥਾਨ ਸਮੂੰਹ ਵਿਚ ਹੈ। ਸ੍ਰੀ ਆਦਿ ਗ੍ਰੰਥ ਦਾ ਪਾਠ ਕਰਦੇ ਸਮੇਂ ਪਾਠੀ ਗੁਰੂ-ਬਾਣੀ ਤੋਂ ਭਗਤ-ਬਾਣੀ ਵਿਚ ਪਰਵੇਸ਼ ਕਰਦਾ ਹੈ ਤੇ ਭਗਤ-ਬਾਣੀ ਤੋਂ ਗੁਰੂ-ਬਾਣੀ ਵਿਚ । ਕਈ ਵਾਰ ਤਾਂ ਇਹ ਵੀ ਪਤਾ ਨਹੀਂ ਲਗਦਾ ਕਿ ਇਹ ਕੇਹੜੇ ਗੁਰੂ ਅਥਵਾ ਭਗਤ ਦੀ ਬਾਣੀ ਹੈ, ਗੁਰੂ-ਬਾਣੀ ਹੈ ਜਾਂ ਭਗਤ-ਬਾਣੀ। ਬਾਣੀ ਇਕੱਤਰ ਕਰਦੇ ਸਮੇਂ ਜਿਥੇ ਰਾਸ਼ਟਰ-ਏਕੀਕਰਣ ਦੀ ਭਾਵਨਾ ਕਰ ਰਹੀ ਸੀ, ਉਥੇ ਭਗਤ-ਬਾਣੀ ਨੂੰ ਆਂਕਦੇ ਸਮੇਂ ਸਰਬ-ਸਮਰੂਪਤਾ ਦੀ ਭਾਵਨਾ ਕੰਮ ਕਰ ਰਹੀ ਸੀ। ਇਹੀ ਕਾਰਨ ਹੈ, ਸ੍ਰੀ ਆਦਿ ਗ੍ਰੰਥ ਵਿਚ ਗੁਰੂ-ਬਾਣੀ ਵਿਚ ਭਗਤ-ਬਾਣੀ ਇਕ ਰੂਪ ਹਨ। ਨਾਲੇ ਇਕਰੂਪਤਾ ਸਦਕਾ ਹੀ ਗੁਰੂ ਅਨੁਯਾਈ ਭਗਤ-ਬਾਣੀ ਦਾ ਪਠਨ-ਪਾਠਨ ਅਤੇ ਪੂਜਾ ਨਿਰਸੰਦੇਹ ਉਸੇ ਸ਼ਰਧਾ ਅਤੇ ਆਸਤਾ ਨਾਲ ਕਰਦੇ ਹਨ ਜਿਸ ਤਰ੍ਹਾਂ ਗੁਰੂ-ਬਾਣੀ ਦੀ। ਇਸ ਤੋਂ ਛੁੱਟ ਸੰਗੀਤ ਨੇ ਵੀ ਰਾਸ਼ਟਰ-ਏਕੀਕਰਣ ਵਿਚ ਸਹਾਇਤਾ ਦਿੱਤੀ। ਸੰਗੀਤ-ਬੱਧ ਹੋਣ ਕਰਕੇ ਬਾਣੀ ਗਾਇਨ ਦੀ ਵਸਤੂ ਬਣ ਗਈ। ਕੀਰਤਨ ਨੇ ਸੰਤ-ਬਾਣੀ ਅਤੇ ਗੁਰੂ-ਬਾਣੀ ਨੂੰ ਅਭੇਦਤਾ ਦਿੱਤੀ। ਫਲ ਸਰੂਪ, ਸੰਤ-ਗੁਰੂ ਬਾਣੀ ਦੀ ਇਕਸੁਰਤਾ ਵੀ ਆਤਮਿਕ ਆਨੰਦ ਦਾ ਕਾਰਨ ਬਣ ਨਿਬੜੀ।

**੨.ਗੁਰੂ ਅਰਜਨ ਦੇਵ ਸਾਧਨ-ਸੰਪਨ ਵਿਅਕਤੀ ਸਨ।**

ਸ੍ਰੀ ਆਦਿ ਗ੍ਰੰਥ ਦੇ ਸੰਪਾਦਨ ਤੋਂ ਪਹਿਲਾਂ ਬਾਣੀ-ਇਕੱਤਰ ਕਰਨ ਵਿਚ ਬੜੇ ਤਰੱਦਦ ਦੀ ਲੋੜ ਸੀ। ਅਧਿਕਤਰ ਸੰਤ-ਭਗਤ ਵੱਖੋ ਵੱਖ ਪ੍ਰਦੇਸ਼ਾਂ ਦੇ ਰਹਿਣ ਵਾਲੇ ਸਨ। ਇਨ੍ਹਾਂ ਦੀ ਬਾਣੀ ਸੰਬੰਧਿਤ ਪ੍ਰਦੇਸ਼ਾਂ ਵਿਚੋਂ ਹੀ ਇਕੱਤਰ ਕੀਤੀ ਜਾ ਸਕਦੀ ਸੀ। ਬਾਣੀ-ਇਕੱਤਰ ਕਰਨ ਲਈ ਉਨ੍ਹਾਂ ਵਿਅਕਤੀਆਂ ਨੂੰ ਭੇਜਣਾ ਜੋ ਆਪਣੀ ਗੱਲ ਬਾਤ ਵਿਚ ਸੁਲਝੇ ਹੋਏ ਹੋਣ ਤੇ ਬਾਣੀ ਇਕੱਤਰ ਕਰਨ ਦਾ ਉਦੇਸ਼ ਸਮਝਾ ਸਕਦੇ ਹੋਣ। ਜੇ ਬਾਣੀ ਲਿਖਤੀ ਰੂਪ ਵਿਚ ਹੋਵੇ ਤਾਂ ਖਰੜਾ ਪ੍ਰਾਪਤ ਕਰਨ ਲਈ ਪ੍ਰੇਰ ਸਕਦੇ ਹੋਣ ਜਾਂ ਫਿਰ ਪ੍ਰਤੀਲਿਪੀ ਉਤਾਰ ਸਕਦੇ ਹੋਣ। ਸੰਬੰਧਿਤ ਭਗਤ ਦੇ ਨਿਵਾਸ-ਸਥਾਨ ਵਾਲੇ ਉਨ੍ਹਾਂ ਲੋਕਾਂ ਪਾਸੋਂ ਜਿਨ੍ਹਾਂ ਨੂੰ ਬਾਣੀ ਕੰਠ ਹੋਵੇ ਆਪਣਾ ਉਦੇਸ਼ ਸਮਝਾ ਕੇ ਬਾਣੀ ਲਿਖ ਸਕਦੇ ਹੋਣ। ਪ੍ਰਾਪਤ ਕੀਤੀ ਹੋਈ ਬਾਣੀ ਬਿਨਾਂ ਕਿਸੇ ਰਲੇ ਦੇ ਆਪਣੇ ਅਸਲੀ ਸਰੂਪ ਵਿਚ ਗੁਰੂ ਅਰਜਨ ਦੇਵ ਪਾਸ ਪੁਚਾਣੀ, ਇਸ ਬਾਣੀ ਦੀ ਛਾਂਟੀ ਕਰਨੀ ਆਦਿ ਕਾਰਜਾਂ ਲਈ ਸੂਝ-ਬੂਝ ਵਾਲੇ ਵਿਅਕਤੀ ਚਾਹੀਦੇ ਸਨ। ਇਹ ਵੀ ਸੰਭਵ ਹੈ ਕਿ ਪ੍ਰਾਪਤ ਕੀਤੀ ਹੋਈ ਗੁਰੂ-ਬਾਣੀ ਅਥਵਾ ਸੰਤ-ਬਾਣੀ ਦਾ ਕੁਝ ਹਿੱਸਾ ਫ਼ਾਰਸੀ ਜਾਂ ਨਾਗਰੀ ਜਾਂ ਕਿਸੇ ਹੋਰ ਲਿਪੀ ਵਿਚ ਹੋਵੇ। ਕਿਉਂਕਿ "ਕੁਝ ਸਬਦਾਂ ਦੀ ਲਿਖਣ ਸ਼ੈਲੀ ਤੋਂ ਅਨੁਮਾਨ ਲਗਦਾ ਹੈ ਕਿ ਪੁਰਾਤਨ ਬਾਣੀ ਦਾ ਕੁਝ ਭਾਗ ਫ਼ਾਰਸੀ ਲਿਪੀ ਵਿਚ ਸੀ। ਲਿਪੀਆਂਤਰ ਦੇ ਅਸਥਿਰ ਰੂਪ ਇਸ ਅਨੁਮਾਨ ਨੂੰ ਪੁਸ਼ਟ ਕਰਦੇ ਹਨ[77]।" ਸ੍ਰੀ ਆਦਿ ਗ੍ਰੰਥ ਵਿਚ ਕੁਝ ਸ਼ਬਦਾਂ ਦਾ ਲਿਖਣ ਢੰਗ ਅਜੇਹਾ ਹੈ ਜਿਸ ਨੂੰ ਫ਼ਾਰਸੀ ਵਿੱਚ ਇਕੋ ਤਰ੍ਹਾਂ ਤੇ ਪੰਜਾਬੀ ਵਿਚ ਦੋ ਤਰ੍ਹਾਂ ਲਿਖਿਆ ਜਾ ਸਕਦਾ ਹੈ। ਜੇਹਾ ਕਿ 'ਭਇਆ' ਅਤੇ ਭਯਾ ਆਦਿ। ਸਪੱਸ਼ਟ ਹੈ, ਹੋਰਸ ਲਿਪੀਆਂ ਵਿਚ ਲਿਖੀ ਹੋਈ ਬਾਣੀ ਨੂੰ ਗੁਰਮੁਖੀ ਲਿਪੀ ਵਿਚ ਲਿਖਣ—ਲਿਖਾਉਣ ਲਈ ਦੁਭਾਸ਼ੀਏ ਚਾਹੀਦੇ ਸਨ। ਗੁਰੂ ਅਰਜਨ ਦੇਵ ਦੀ ਪੜਚੋਲਵੀਂ ਨਿਗਾਹ ਹੀ ਅਜੇਹੇ ਵਿਅਕਤੀਆਂ ਨੂੰ ਲੱਭ ਸਕਦੀ ਸੀ ਤੇ

ਇਹ ਵੀ ਸੱਚ ਹੈ ਅਜੇਹੇ ਕਾਰਿੰਦਿਆਂ ਦੇ ਸਹਿਯੋਗ ਨਾਲ ਹੀ ਏਡਾ ਮਹਾਨ ਕਾਰਜ ਸਿਰੇ ਚੜ੍ਹਾਇਆ ਜਾ ਸਕਦਾ ਸੀ।

ਪੂਰਬਕਾਲੀ ਭਗਤਾਂ ਤੋਂ ਛੁੱਟ ਆਪਣੇ ਸਮਕਾਲੀ ਭਗਤਾਂ ਦੀ ਜਾਣਕਾਰੀ ਪ੍ਰਾਪਤ ਕਰਨ ਲਈ ਵੀ ਕਿਸੇ ਜੁਗਤੀ ਦੀ ਲੋੜ ਸੀ। ਗੁਰੂ ਅਰਜਨ ਦੇਵ ਨੇ ਆਪਣੇ ਸਮਕਾਲੀ ਦੋ ਭਗਤਾਂ : ਸੂਰਦਾਸ ਅਤੇ ਭੀਖਨ ਦੀ ਰਚਨਾ ਸ੍ਰੀ ਆਦਿ ਗ੍ਰੰਥ ਵਿਚ ਸੰਕਲਿਤ ਕੀਤੀ ਹੈ। ਸੂਰਦਾਸ ਅਤੇ ਭੀਖਨ ਬਾਣੀ ਦਾ ਵੇਰਵਾ ਪਹਿਲੇ ਦਿੱਤਾ ਜਾ ਚੁੱਕਾ ਹੈ। ਇਥੇ ਇਤਨਾ ਸੰਕੇਤ ਹੀ ਕਾਫ਼ੀ ਹੈ।, ਜਿਨ੍ਹਾਂ ਭਗਤਾਂ ਦੀ ਵਿਚਾਰ-ਧਾਰਾ (ਜੇਹਾ ਕਿ ਸੂਰਦਾਸ ਸਗੁਣ-ਬ੍ਰਹਮ ਦਾ ਉਪਾਸ਼ਕ ਸੀ) ਗੁਰਮਤਿ ਨਾਲ ਮੇਲ ਨਹੀਂ ਸੀ ਖਾਂਦੀ, ਪਰ ਅਜੇਹੇ ਭਗਤ-ਵਿਅਕਤੀ ਦੇ ਤੌਰ ਉਤੇ ਪੰਜਵੇਂ ਗੁਰੂ ਨੂੰ ਚੰਗੇ ਲਗੇ, ਉਨ੍ਹਾਂ ਦਾ ਨਾਮ ਸੁਰਜੀਤ ਰੱਖਣ ਲਈ ਪੰਚਮ ਗੁਰੂ ਨੇ ਉਨ੍ਹਾਂ ਦਾ ਨਾਮ ਸੰਕੇਤ-ਮਾਤਰ ਸ੍ਰੀ ਆਦਿ ਗ੍ਰੰਥ ਵਿਚ ਅੰਕਿਤ ਕਰ ਲਿਆ ਜਿਹਾ ਕਿ ਸੂਰਦਾਸ ਮਹਲਾ ੫। ਇਸੇਤਰ੍ਹਾਂ 'ਚਉਬੋਲੇ ਸਿਰਲੇਖ ਹੇਠਾਂ ਸੰਮਨ, ਮੂਸਨ, ਪਤੰਗ ਅਤੇ ਜਮਾਲ ਚਾਰ ਭਗਤਾਂ ਦੇ ਵਿਚਾਰ ਦਾ ਅਨੁਵਾਦ ਆਪਣੇ ਸ਼ਬਦਾਂ ਵਿਚ ਲਿਖਿਆ :

ਸੰਮਨ ਜਉ ਇਸ ਪ੍ਰੇਮ ਕੀ ਦਮ ਕਿਹੁ ਹੋਤੀ ਸਾਟ ॥
ਰਾਵਣ ਹੁਤੇ ਸੁ ਰੰਕ ਨਹਿ ਜਿਨਿ ਸਿਰਿ ਦੀਨੇ ਕਾਟਿ ॥ ਚਉਬੋਲੇ ੧/੧੩੬੩

ਗੁਰੂ ਅਰਜਨ ਦੇਵ ਨੇ ਆਪਣੀ ਬਾਣੀ ਰਾਗ ਗਉੜੀ ਵਿਚ ੧੩ ਪ੍ਰਕਾਰ ਦੀ ਗਉੜੀ ਦਾ ਸੰਕੇਤ ਕੀਤਾ ਹੈ। ਰਾਗ-ਪ੍ਰਬੀਣਤਾ ਦਾ ਕਾਰਨ, ਨਿਪੁੰਨ ਰਾਗੀਆਂ-ਰਬਾਬੀਆਂ ਦੀ ਸੰਗਤ ਨੂੰ ਹੀ ਮਿਥਿਆ ਜਾ ਸਕਦਾ ਹੈ। ਨਿਪੁੰਨ ਕਲਾਕਾਰਾਂ ਨਾਲ ਸੰਪਰਕ ਪੈਦਾ ਕਰਨਾ, ਉਨ੍ਹਾਂ ਨੂੰ ਉਚਿਤ ਮਾਣ ਸਤਿਕਾਰ ਦੇਣਾ, ਉਨ੍ਹਾਂ ਦੀ ਗੱਲ ਗ੍ਰਹਿਣ ਕਰਨੀ ਚੰਗੇ-ਚੋਖੇ ਉੱਦਮ ਦੀ ਮੰਗ ਕਰਦਾ ਹੈ। ਗੁਰੂ ਅਰਜਨ ਦੇਵ-ਜੀਵਨ-ਇਤਿਹਾਸ ਗਵਾਹ ਹੈ ਕਿ ਇਕ ਵਾਰ ਰਬਾਬੀ ਰੁਸ ਗਏ ਸਨ। ਕਾਰਨ ਕੁਝ ਵੀ ਹੋਵੇ। ਪੰਚਮ ਗੁਰੂ ਨੇ ਉਨ੍ਹਾਂ ਦੀ ਕਲਾ ਦੀ ਕਦਰ ਪਾਉਂਦਿਆਂ ਹੋਇਆਂ ਉਨ੍ਹਾਂ ਨੂੰ ਮਾਫ਼ ਕਰ ਦਿੱਤਾ ਤੇ ਗੁਰੂ-ਘਰ ਵਿਚ ਇਨ੍ਹਾਂ ਨੂੰ ਪਹਿਲਾਂ ਜੇਹਾ ਹੀ ਮਾਣ ਦਿੱਤਾ।

ਗੁਰੂ ਅਰਜਨ ਦੇਵ-ਬਾਣੀ ਕਾਵਿ ਸ਼ਾਸਤਰੀ ਪੱਖ ਤੋਂ ਭਰਪੂਰ ਹੈ। ਸਾਡੇ ਵਿਚਾਰ ਇਨ੍ਹਾਂ ਦੀ ਸੰਗਤ, ਜ਼ਰੂਰ ਕਿਸੇ ਸਿਆਣੇ ਪਿੰਗਲ-ਸ਼ਾਸਤ੍ਰੀ ਨਾਲ ਹੋਈ ਹੋਵੇਗੀ। ਇਹ ਵੀ ਹੋ ਸਕਦਾ ਹੈ ਇਨ੍ਹਾ ਦੇ ਵਿਦਿਆ-ਗੁਰੂ ਪੰਡਿਤ ਬੇਨੀ ਅਤੇ ਪੰਡਿਤ ਗੋਪਾਲ ਕੇਸੋ ਪਿੰਗਲ ਦੇ ਗਿਆਤਾ ਹੋਣ। ਭਾਵੇਂ ਇਨ੍ਹਾਂ ਦੇ ਜੀਵਨ-ਇਤਹਾਸ ਤੋਂ ਕੋਈ ਅਜੇਹਾ ਸੰਕੇਤ ਨਹੀਂ ਮਿਲਦਾ ਤਦ ਵੀ ਇਤਨੇ ਸੁਸਿੱਖਿਅਤ ਹੋਣ ਲਈ ਕਿਸੇ ਪ੍ਰਬੀਣ ਗੁਰੂ ਦੀ ਅਵਸ਼ਕਤਾ ਮਹਿਸੂਸ ਹੁੰਦੀ ਹੈ। ਵਿਦਿਆ-ਪ੍ਰਾਪਤ ਕਰਨ ਅਤੇ ਕਮਾਲ ਹਾਸਲ ਕਰਨ ਵਿਚ ਅੰਤਰ ਸਪੱਸ਼ਟ ਹੈ। ਪੰਜਵੇਂ ਗੁਰੂ ਦੀ ਬਾਣੀ ਕਾਵਿ-ਸ਼ਾਸਤਰੀ ਪਖੋਂ ਉਚੇਰੇ ਦਰਜੇ ਦੀ ਹੈ।

ਗੁਰੂ ਅਰਜਨ ਦੇਵ ਜੀਵਨ-ਇਤਿਹਾਸ ਅਤੇ ਸ੍ਰੀ ਆਦਿ ਗ੍ਰੰਥ ਦਾ ਸੰਪਾਦਨ ਇਹ ਦ੍ਰਿੜ੍ਹ ਕਰਾਉਂਦਾ ਹੈ ਕਿ ਗੁਰੂ ਅਰਜਨ ਸਾਧਨ-ਸੰਪੰਨ ਵਿਅਕਤੀ ਸਨ। ਬਾਣੀ-ਸੰਕਲਨ ਕਰਨਾ, ਰਾਗੀਆਂ ਰਬਾਬੀਆਂ ਨਾਲ ਮੇਲ ਰੱਖਣਾ, ਵਾਸਤੂ ਕਲਾ ਦੀ ਵਿਵਿਧਤਾ ਨੂੰ ਰੂਪਮਾਨ ਕਰਨਾ, ਕਾਵਿ-ਸ਼ਾਸਤ੍ਰੀ ਪੱਖ-ਰੀਤੀ, ਅਲੰਕਾਰ, ਛੰਦ ਅਤੇ ਰਸ ਦੇ ਪੱਖੋਂ ਪੂਰਾ ਉਤਰਨਾ ਆਦਿ ਤੱਥ ਇਹ ਨਿਸ਼ਚਿਤ ਕਰਦੇ ਹਨ ਕਿ ਪੰਜਵੇਂ ਗੁਰੂ ਸਾਧਨ-ਮੁਖ ਸਨ ਜਾਂ ਇਉਂ ਕਹੋ

ਆਪਣੇ ਮਿਲਣਸਾਰ ਸੁਭਾਉ ਕਰਕੇ ਚੰਗੇ ਵਸੀਲੇ ਪ੍ਰਾਪਤ ਕਰ ਸਕਦੇ ਸਨ।

## ੩. ਗੁਰੂ ਅਰਜਨ ਦੇਵ ਵਿਉਂਤ-ਮੁਖ ਸਨ।

ਪ੍ਰਤਿੱਭਾਵਾਨ ਵਿਉਂਤ-ਮੁਕਤ ਹੋਣ ਕਰਕੇ ਮੌਲਿਕ ਹੁੰਦਾ ਹੈ। ਕਈ ਵਾਰ ਵਿਉਂਤਕਾਰ ਪਾਸ ਪ੍ਰਤਿੱਭਾ ਨਹੀਂ ਹੁੰਦੀ, ਪਰ ਉਹ ਆਪਣੀ ਵਿਉਂਤਕਾਰੀ ਕਰਕੇ ਵਿਲੱਖਣ ਹੁੰਦਾ ਹੈ। ਪੰਜਵੇਂ ਗੁਰੂ ਕੋਲ ਉਚ ਪ੍ਰਤਿੱਭਾ ਅਤੇ ਸੁਚੱਜੀ ਵਿਉਂਤਕਾਰੀ ਦੋਵੇਂ ਸਨ। ਗੁਰੂ ਅਰਜਨ ਬਾਣੀ ਅਤੇ ਸ੍ਰੀ ਆਦਿ ਗ੍ਰੰਥ ਦੀ ਸੰਪਾਦਨਾ ਵਿਚ ਪ੍ਰਤਿੱਭਾ ਅਤੇ ਵਿਉਂਤ ਦਾ ਸੁਮੇਲ ਵੇਖਿਆ ਜਾ ਸਕਦਾ ਹੈ। ਸ਼ਾਇਦ ਇਸੇ ਕਰਕੇ ਹੀ ਭਾਰਤੀ ਧਰਮ-ਗ੍ਰੰਥਾਂ ਵਿਚ ਸ੍ਰੀ ਆਦਿ ਗ੍ਰੰਥ ਦਾ ਇਕ ਆਪਣਾ ਹੀ ਵਖਰਾ-ਨਿਵੇਕਲਾ ਸਥਾਨ ਹੈ। ਪੰਜਵੇਂ ਗੁਰੂ ਨੇ ਬਹੁਤ ਸਾਰੇ ਪੂਰਬਕਾਲੀ ਸੰਤਾਂ ਦੀ ਬਾਣੀ ਇਕੱਤਰ ਕੀਤੀ ਤੇ ਕਈ ਸਮਕਾਲੀ ਭਗਤਾਂ ਦੀ ਵੀ। ਜੋ ਇਨ੍ਹਾਂ ਦੀ ਵਿਚਾਰਧਾਰਾ ਨਾਲ ਮੇਲ ਨਹੀਂ ਸੀ ਖਾਂਦੇ ਉਨ੍ਹਾਂ ਨੂੰ ਛੱਡ ਦਿੱਤਾ ਜੇਹਾ ਕਿ ਸੰਤ ਦਾਦੂ, ਦਿਆਲ, ਸ਼ਾਹ ਹੁਸੈਨ, ਛੱਜੂ, ਪੀਲੂ ਅਤੇ ਕਾਨ੍ਹਾ ਆਦਿ। ਕੁਝ ਕੁ ਸੰਤ-ਬਾਣੀ ਦਾ ਸੰਕਲਨ ਕਰ ਲੈਣਾ ਤੇ ਕੁਝ ਕੁ ਸੰਤ-ਬਾਣੀ ਛੱਡ ਦੇਣਾ ਇਸ ਤੱਥ ਦਾ ਸੂਚਕ ਹੈ ਕਿ ਪੰਜਵੇਂ ਗੁਰੂ ਨੇ ਕੇਵਲ ਉਨ੍ਹਾਂ ਭਗਤਾਂ ਦੀ ਬਾਣੀ ਹੀ ਸੰਕਲਿਤ ਕੀਤੀ ਜੋ ਇਨ੍ਹਾਂ ਦੀ ਵਿਉਂਤਬੰਦੀ ਵਿਚ ਆਉਂਦੇ ਸਨ। ਅਥਵਾ ਨਿਰਗੁਣ ਬ੍ਰਹਮ ਦੇ ਪੁਜਾਰੀ ਸਨ।

ਇਕੱਤ੍ਰਤ ਬਾਣੀ ਨੂੰ ਇਕ ਖ਼ਾਸ ਜੁਗਤ ਵਿਚ ਰਖਿਆ ਗਿਆ, ਇਸ ਦਾ ਪਰਿਮਾਣ ਸ੍ਰੀ ਆਦਿ ਗ੍ਰੰਥ ਦੇ ਬਾਣੀਕਾਰਾਂ ਦਾ ਕ੍ਰਮ-ਪ੍ਰਬੰਧ, ਰਾਗ-ਪ੍ਰਬੰਧ, ਅੰਕ-ਪ੍ਰਬੰਧ, ਰਹਾਉ-ਪ੍ਰਬੰਧ, ਸਿਰਲੇਖ-ਪ੍ਰਬੰਧ ਆਦਿ ਹੈ। ਅੰਕਣ-ਪ੍ਰਬੰਧ ਨੂੰ ਮੁਖ ਰੱਖਦਿਆਂ ਹੋਇਆਂ ਪਹਿਲਾਂ ਦਾਰਸ਼ਨਿਕ, ਫਿਰ ਵਿਚਾਰਾਤਮਕ ਅਤੇ ਭਾਵਾਤਮਕ (ਲੋਕ ਕਾਵਿ-ਰੂਪ) ਬਾਣੀਆਂ ਨੂੰ ਦਰਜ ਕਰਕੇ ਪੰਜਵੇਂ ਗੁਰੂ ਇਕ **ਸੁਚੇਤ ਪ੍ਰਬੰਧਕ ਜਾਂ ਸੁਚੱਜੇ ਜੁਗਤਕਾਰ ਦੇ ਰੂਪ ਵਿਚ ਪੇਸ਼ ਹੁੰਦੇ ਹਨ।**

ਗੁਰੂ ਅਰਜਨ ਦੇਵ-ਬਾਣੀ ਜੁਗਤ-ਬੱਧ ਹੈ। ਇਨ੍ਹਾਂ ਦੀ ਬਾਣੀ ਉਪਰ ਦੁਪਦੇ, ਚਉਪਦੇ, ਪੰਚਪਦੇ ਆਦਿ ਦਾ ਸੰਕੇਤ ਤਾਂ ਹੈ ਹੀ, ਪਰ ਦੁਤੁਕੇ, ਤਿਤੁਕੇ, ਅਤੇ ਚਉਤੁਕੇ ਆਦਿ ਦਾ ਸੰਕੇਤ ਇਕ ਨਿਯਮਿਤ ਵਿਉਂਤਬੰਦੀ ਦਾ ਸੂਚਕ ਹੈ। ਗੁਰੂਆਂ ਨੇ ਰਾਗ ਨੂੰ ਮੁਖ ਅਤੇ ਛੰਦ ਨੂੰ ਗੌਣ ਰੂਪ ਵਿਚ ਰਖਿਆ ਹੈ। ਇਸੇ ਕਰਕੇ ਕਈ ਥਾਈਂ ਛੰਦ-ਮਾਤਰਾ ਪਿੰਗਲ ਅਨੁਸਾਰ ਪੂਰੀਆਂ ਨਹੀਂ ਉਤਰਦੀਆਂ, ਪਰ ਇਹ ਜੁਗਤ ਵੀ ਤਾਂ ਗੁਰੂ ਬਾਣੀਕਾਰਾਂ ਦੀ ਹੀ ਕਾਢ ਹੈ।

## ੪. ਗੁਰੂ ਅਰਜਨ ਦੇਵ ਸੁਰੁਚੀਪੂਰਣ ਕਲਾਕਾਰ ਹੈ।

ਸ੍ਰੀ ਆਦਿ ਗ੍ਰੰਥ ਦੀ ਸੰਪਾਦਨ-ਵਿਧੀ ਦਾ ਵਿਵੇਚਨ ਕਰਦਿਆਂ ਅਸੀਂ ਇਸ ਸਿੱਟੇ ਉਤੇ ਪੁਜੇ ਹਾਂ, ਗੁਰੂ ਅਰਜਨ ਦੇਵ ਸੁਸਿੱਖਿਅਤ ਕਲਾਕਾਰ ਸਨ। ਇਸ ਤੱਥ ਦਾ ਪਰਿਮਾਣ ਸੰਪੂਰਨ ਸੰਪਾਦਨ-ਵਿਧੀ ਤਾਂ ਹੈ ਹੀ, ਪਰ ਗਉੜੀ ਵਿਚ ਪ੍ਰਯੁਕਤ ੧,੨,੩,੪,੬ ਅੰਕ ਹਨ ਜੋ ਸਿਰਲੇਖ ਵਜੋਂ ਨਹੀਂ ਬਲਕਿ ਸਿਰਲੇਖ ਦੇ ਪੈਰਾਂ ਵਿਚ ਰੱਖੇ ਗਏ ਹਨ। ਇਨ੍ਹਾਂ ਅੰਕਾਂ ਦਾ ਖ਼ੁਲਾਸਾ ਵਿਚਾਰ ਸਿਰਲੇਖ-ਪ੍ਰਬੰਧ ਦੇ ਅਧੀਨ ਕੀਤਾ ਗਿਆ ਹੈ। ਇਥੇ ਇਤਨਾ ਸੰਕੇਤ ਹੀ ਕਾਫ਼ੀ ਹੈ ਕਿ ਪੰਚਮ ਗੁਰੂ ਦੀ ਸੂਖਮ-ਦ੍ਰਿਸ਼ਤਾ ਆਪਣੀ ਚਰਮ ਸੀਮਾਂ ਉਤੇ ਪੁਜਦੀ ਹੈ ਜਦੋਂ ਉਹ ਨਾ ਕੇਵਲ ਰਾਗ, ਰਾਗਾਂ ਦੀਆਂ ਕਿਸਮਾਂ ਦਾ ਸੰਕੇਤ ਹੀ ਦੇਂਦੇ

ਹਨ ਸਗੋਂ ਰਾਗ ਦੀ ਪਰਧਾਨ ਸੁਰ ਅਥਵਾ ਰਾਗ-ਮੁਰਕੀ ਦਾ ਸੰਕੇਤ ਵੀ ਰਾਗ-ਮਤ ਅਨੁਸਾਰ ਦੇਂਦੇ ਹਨ।

ਇਸੇ ਤਰ੍ਹਾਂ ਨਾ ਕੇਵਲ ਤਾਲ-ਭੇਦ ਦਾ ਸੰਕੇਤ ਹੀ ਕੀਤਾ ਹੈ ਸਗੋਂ ਪੜਤਾਲ ਆਦਿ ਦਾ ਸੰਕੇਤ ਇਸ ਤੱਥ ਦੀ ਪ੍ਰੋੜਤਾ ਕਰਦਾ ਹੈ ਕਿ ਗਾਇਕੀ ਵਿਚ ਸਰਸਤਾ ਕਿਵੇਂ ਭਰੀ ਜਾਂਦੀ ਹੈ। ਇਥੇ ਹੀ ਬਸ ਨਹੀਂ ਕਾਵਿ-ਅਨੁਸ਼ਾਸਨ ਦੇ ਅਧੀਨ ਛੰਦ-ਚਾਲ ਦੀ ਸੂਚਨਾ 'ਛੰਤਾਂ ਕੀ ਜਤਿ' ਆਦਿ ਸ਼ਬਦ ਲਿਖ ਕੇ ਦਿੱਤੀ ਗਈ ਹੈ। ਸੰਪਾਦਨ-ਕਲਾ ਦੇ ਅੰਤਰਗਤ ਰਾਗ-ਪ੍ਰਬੰਧ, ਘਰ-ਪ੍ਰਬੰਧ, ਸਿਰਲੇਖ-ਪ੍ਰਬੰਧ ਅਤੇ ਪੜਤਾਲ ਆਦਿ ਦਾ ਅਧਿਐਨ ਕਰਦਿਆਂ ਅਸੀਂ ਇਹ ਦੇਖਿਆ ਹੈ, ਇਨ੍ਹਾਂ ਚਾਰਾਂ ਦੀ ਬੁਨਿਆਦ ਸ਼ਾਸਤ੍ਰੀ ਸੰਗੀਤ ਹੀ ਹੈ। ਉਪਰੋਕਤ ਚਾਰੇ ਅੰਗ ਇਸ ਤੱਥ ਦੀ ਪ੍ਰੋੜ੍ਹਤਾ ਕਰਦੇ ਹਨ, ਪੰਜਵੇਂ ਗੁਰੂ ਸੰਗੀਤਕਾਰ ਹੀ ਨਹੀਂ ਸੰਗੀਤ-ਸ਼ਾਸਤ੍ਰੀ ਵੀ ਸਨ। ਵਿਭਿੰਨ ਕਾਵਿ-ਰੂਪਾਂ ਅਤੇ ਕਾਵਿ-ਛੰਦਾਂ ਦਾ ਵਿਵਿਧ ਪ੍ਰਯੋਗ ਇਹ ਨਿਸਚਿਤ ਕਰਦਾ ਹੈ, ਪੰਚਮ ਗੁਰੂ ਕਵੀ ਹੀ ਨਹੀਂ ਕਾਵਿ-ਸ਼ਾਸਤ੍ਰੀ ਵੀ ਸਨ। ਵੱਖੋ ਵਖ ਮਤ-ਮਤਾਂਤਰਾਂ ਦਾ ਨਿਰੂਪਣ ਇਨ੍ਹਾਂ ਨੂੰ ਧਾਰਮਿਕ ਗੁਰੂ ਹੀ ਨਹੀਂ, ਪਰ ਧਰਮ ਸ਼ਾਸਤ੍ਰੀ ਦੇ ਰੂਪ ਵਿਚ ਪੇਸ਼ ਕਰਦਾ ਹੈ।

ਪੰਚਮ ਗੁਰੂ ਦੀ ਸਮਾਜਿਕ ਸਾਂਝ ਵੀ ਕਮਾਲ ਦੀ ਹੈ। ਗੁਰੂ ਅਰਜਨ ਦੇਵ ਦੁਆਰਾ ਪ੍ਰਯੁਕਤ ਉਪਮਾਨ ਘਰੋਗੀ ਵਾਤਾਵਰਣ ਨਾਲ ਨਿਕਟਤਮ ਸਾਂਝ ਦੇ ਸੂਚਕ ਹਨ। ਗੁਣਵੰਤੀ, ਡੋਹਾਗਣੀ, ਕਿਰਸਾਨ, ਵਿਆਪਾਰੀ, ਜਗਿਆਸੂ, ਗ੍ਰਿਹਸਤੀ, ਸੰਤ, ਗੁਰਮੁਖ, ਮਨਮੁਖ, ਨਿੰਦਕ ਆਦਿ ਸ਼ਬਦਾਂ ਦਾ ਪ੍ਰਯੋਗ ਪੜਚੋਲਵੀਂ ਸੂਝ ਦਾ ਸੂਚਕ ਹੈ।

ਪੰਚਮ ਗੁਰੂ ਕਾਵਿ ਦੇ ਹਰ ਮਸਲੇ ਪ੍ਰਤੀ ਸੁਚੇਤ ਸਨ। ਕਾਵਿ-ਛੰਦ, ਕਾਵਿ-ਕੌਸ਼ਲ ਵਿਭਿੰਨ ਕਾਵਿ-ਪੱਧਤੀਆਂ ਦਾ ਸਫਲਤਾ ਪੂਰਬਕ ਪ੍ਰਯੋਗ ਇਨ੍ਹਾਂ ਦੀ ਰੂਹਜਾਨੀ ਦਾ ਥਹੁ ਦੇਂਦਾ ਹੈ।

## ਹਵਾਲੇ :


1. ਛਿੱਬਰ, ਕੇਸਰ ਸਿੰਘ, *ਬੰਸਾਵਲੀ ਨਾਮਾ*, ਪੰਨਾ ੪੮ ।
2. ਭੱਲਾ : ਸਰੂਪ ਦਾਸ, *ਮਹਿਮਾ ਪ੍ਰਕਾਸ਼*, ਸਾਖੀ ੧੩੨ ।
3. ਭਾਈ ਸੰਤੋਖ ਸਿੰਘ, *ਗੁਰ ਪ੍ਰਤਾਪ ਸੂਰਜ*, ਪੰਨਾ ੧੦੨੩ ।
4. ਗਿਆਨੀ ਗਿਆਨ ਸਿੰਘ, *ਤਵਾਰੀਖ ਗੁਰੂ ਖਾਲਸਾ*, ਪੰਨਾ ੨੦੪।
5. ਸੰਤਰੇਣ ਪ੍ਰੇਮ ਸਿੰਘ, *ਗੁਰਪੁਰ ਪ੍ਰਕਾਸ਼*, ਪੰਨਾ ੩੯੨ ।
6. Cunnigham, Joseph Davey, *History of the Sikhs*; Page 46.
7. Macauliffe, Max Arthur, *The Sikh Religion*, Vol. III Page 55.
8. Loehlin, C. H., *The Sikhs and their Sciriptures*, Page 31.
9. Loehlin, C. H., *The Sikhs and their Sciriptures*, Page 32.
10. ਭਾਈ ਸੰਤੋਖ ਸਿੰਘ, *ਗੁਰ ਪ੍ਰਤਾਪ ਸੂਰਜ*, ਪੰਨਾ ੧੦੨੫ ।
11. ਭਾਈ ਸੰਤੋਖ ਸਿੰਘ, *ਗੁਰ ਪ੍ਰਤਾਪ ਸੂਰਜ*, ਪੰਨਾ ੧੦੪੨ ।
12. Loehlin, C. H., *The Sikhs and their Sciriptures*, Page 32.
13. Loehlin, C. H., *The Sikhs and their Sciriptures*, Page 31.
14. ਭੱਲਾ : ਸਰੂਪ ਦਾਸ, *ਮਹਿਮਾ ਪ੍ਰਕਾਸ਼*, ਸਾਖੀ ੧੩੨ ।
15. ਭਾਈ ਸੰਤੋਖ ਸਿੰਘ, *ਗੁਰ ਪ੍ਰਤਾਪ ਸੂਰਜ*, ਪੰਨਾ ੧੦੨੩ ।
16. Macauliffe, Max Arthur, *The Sikh Religion*, Vol. III Page 55.
17. ਭਾਈ ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੧੫੯ ।
18. ਡਾ. ਚਰਨ ਸਿੰਘ, *ਸ੍ਰੀ ਗੁਰੂ ਗ੍ਰੰਥ ਕੋਸ਼*, ਪੰਨਾ ੯੩੮ ।
19. ਭਾਈ ਸੰਤੋਖ ਸਿੰਘ, *ਗੁਰ ਪ੍ਰਤਾਪ ਸੂਰਜ*, ਪੰਨਾ ੧੦੬੨ ।
20. ਗਿਆਨੀ ਗਿਆਨ ਸਿੰਘ, *ਤਵਾਰੀਖ ਗੁਰੂ ਖਾਲਸਾ*, ਪੰਨਾ ੨੦੫ ।
21. ਡਾ. ਤਾਰਨ ਸਿੰਘ, *ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਹਿਤਿਕ ਇਤਿਹਾਸ*, ਪੰਨਾ ੪੬੮-੪੮੫ ।
22. ਪ੍ਰੋ: ਸਾਹਿਬ ਸਿੰਘ, *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ*, ਪੋਥੀ ਦਸਵੀਂ, ਪੰਨਾ ੩੯੯ ।
23. ਭਾਈ ਕਾਹਨ ਸਿੰਘ, *ਮਹਾਨ ਕੋਸ਼, ਪੰਨਾ ੨੧੪* ।
24. ਡਾ. ਚਰਨ ਸਿੰਘ, *ਸ੍ਰੀ ਗੁਰੂ ਗ੍ਰੰਥ ਕੋਸ਼*, ਪੰਨਾ ੨੧੩ ।
25. ਸੂਰਦਾਸ, ਮਹਲਾ ੫, *ਸ੍ਰੀ ਆਦਿ ਗ੍ਰੰਥ*, ਪੰਨਾ ੧੨੫੩ ।
26. ਭੀਖਨ, ਰਾਗ ਧਨਾਸਰੀ, *ਸ੍ਰੀ ਆਦਿ ਗ੍ਰੰਥ*, ਪੰਨਾ ੬੫੯ ।
27. ਪ੍ਰਿੰਸੀਪਲ ਤੇਜਾ ਸਿੰਘ, ਲੇਖ—ਗੁਰੂ ਗ੍ਰੰਥ ਦਾ ਸੰਪਾਦਨ, ਗੁਰੂ ਅਰਜਨ ਅੰਕ, *ਪੰਜਾਬੀ ਦੁਨੀਆਂ*, ਪੰਨਾ ੯੪,੯੫,੯੬ ।

28. ਭਾਈ ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੫੧੮ ।
29. ਗਿਆਨੀ ਬਦਨ ਸਿੰਘ, *ਟੀਕਾ ਫਰੀਦ ਕੋਟ*, ਭਾਗ ਪਹਿਲਾ, ਪੰਨਾ ੭੨
30. ਗੋਬਿੰਦ ਦਾਸ, *ਪ੍ਰਯਾ ਗੁਰੂ ਗ੍ਰੰਥ*, ਭਾਗ ਪਹਿਲਾ, ਪੰਨਾ ੧੩੬ ।
31. ਪੰਡਿਤ ਹਰਦੇਵ ਸਿੰਘ, *ਸ੍ਰੀ ਨਾਰਾਇਣ ਹਰੀ ਉਪਦੇਸ਼*, ਪੰਨਾ ੫੦੯ ।
32. ਡਾ. ਚਰਨ ਸਿੰਘ, *ਸ੍ਰੀ ਗੁਰੂ ਗ੍ਰੰਥ ਕੋਸ਼*, ਪੰਨਾ ੬੫੫ ।
33. ਭਾਈ ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੫੦੧ ।
34. ਗਿਆਨੀ ਬਦਨ ਸਿੰਘ, *ਟੀਕਾ ਫਰੀਦਕੋਟ*, ਜਿਲਦ ੪, ਪੰਨਾ ੨੯੨੦ ।
35. ਵਰਮਾ, ਰਾਮ ਕੁਮਾਰ, *ਸੰਤ ਕਬੀਰ* (ਇਸ ਪੁਸਤਕ ਵਿਚ ਰਾਗਾਂ ਦਾ ਸੰਕੇਤ ਹੈ ਜੋ ਇਸ ਪੁਸਤਕ ਦੇ ਤਤਕਰੇ ਦੇ ਸਿਰਲੇਖ "ਰਾਗ ਔਰ ਸਲੋਕ ਕਾ ਨਿਰਦੇਸ਼' ਤੋਂ ਹੀ ਸਪੱਸ਼ਟ ਹੋ ਜਾਂਦਾ ਹੈ। ਇਸ ਪੁਸਤਕ ਵਿਚ ੧੭ ਰਾਗਾਂ ਦਾ ਸੰਕੇਤ ਕੀਤਾ ਗਿਆ ਹੈ।
36. ਉਪਾਧਿਆਏ ਅਯੋਧਿਆ ਸਿੰਘ, *ਕਬੀਰ ਵਚਨਾਵਲੀ* ।
37. ਟੰਡਨ, ਜੀ. ਐਸ., ਲੇਖ, ਸ੍ਰੀ ਆਦਿ ਗ੍ਰੰਥ ਵਿਚ ਸੰਗੀਤ, ਗੁਰਮਤਿ ਸਾਹਿਤ ਅੰਕ, (੧੯੬੫) *ਪੰਜਾਬੀ ਦੁਨੀਆਂ*, ਪੰਨਾ ੯੧ ਤੋਂ ੧੦੨ ।
38. ਡਾ. ਚਰਨ ਸਿੰਘ, *ਸ੍ਰੀ ਗੁਰੂ ਗ੍ਰੰਥ ਕੋਸ਼*, ਪੰਨਾ ੬੫੫ ।
39. ਭਿੰਨ ਰਾਗ ਰਾਗਣੀ ਉਸ ਨੂੰ ਕਹਿੰਦੇ ਹਨ ਜੋ ਰਾਗ ਦੀ ਬੰਸ ਵਿਚੋਂ ਨਾ ਹੋਵੇ ।
ਡਾ. ਚਰਨ ਸਿੰਘ, *ਸ੍ਰੀ ਗੁਰੂ ਗ੍ਰੰਥ ਕੋਸ਼*, ਪੰਨਾ ੧੧੭੫ ।
40. ਸ਼ੁਤੀਆਂ ਤੀਬ੍ਰ ਕੋਮਲ ਆਦਿਕਾਂ ਦੇ ਭੇਦ ਕਰਕੇ ਰਾਗਣੀ ਹੋ ਜਾਂਦਾ ਹੈ ਅਤੇ ਰਾਗਣੀ ਰਾਗ ।
ਡਾ. ਚਰਨ ਸਿੰਘ, *ਸ੍ਰੀ ਗੁਰੂ ਗ੍ਰੰਥ ਕੋਸ਼*, ਪੰਨਾ ੧੧੭੫ ।
41. ਭਾਈ ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੭੬੯।
42. ਇਥੇ ਰੂਪ ਤੋਂ ਭਾਵ ਹੈ ਪਦੇ ਦੀ ਕਿਸਮ ਅਥਵਾ ਦੁਪਦਾ, ਚਉਪਦਾ ਆਦਿ ।
43. ਗਿਆਨੀ ਪ੍ਰਤਾਪ ਸਿੰਘ, *ਗੁਰਮਤਿ ਫਿਲਾਸਫੀ*, ਪੰਨਾ ੧੬੫।
44. ਪ੍ਰੋ; ਗੁਰਦਿਆਲ ਸਿੰਘ ਟੰਡਨ, ਸੰਪਾਦਕ, *ਸਿਖ ਸੰਗੀਤ* (ਰਸਾਲਾ) ਇਹ ਰਸਾਲਾ ਪਹਿਲੇ ਨਿਕਲਦਾ ਸੀ ਹੁਣ ਬੰਦ ਹੋ ਗਿਆ ਹੈ। ਅਸੀਂ ਇਸ ਦੇ ਸੰਪਾਦਕ ਨੂੰ ਆਪ ਮਿਲ ਕੇ ਵਿਚਾਰ ਵਿਮਰਸ਼ ਰਾਹੀਂ ਪਤਾ ਕੀਤਾ ਹੈ।
45. ਪ੍ਰੋ; ਟੰਡਨ, ਜੀ. ਐਸ. ਸੰਪਾਦਕ, *ਸਿਖ ਸੰਗੀਤ* (ਰਸਾਲਾ) ।
46. ਗੁਰਮਤਿ ਸੰਗੀਤ ਅਨੁਸਾਰ ਘਰ ਦੇ ਦੋ ਅਰਥ ਹਨ। ਇਕ ਤਾਲ ਦੂਜਾ ਸੁਰ ਅਤੇ ਮੂਰਛਨਾ ਦਾ ਭੇਦ ਕਰਕੇ ਇਕ ਹੀ ਰਾਗ ਦੇ ਸਰਗਮ ਪ੍ਰਸਤਾਰ ਅਨੁਸਾਰ ਗਾਉਣ ਦੇ ਪ੍ਰਕਾਰ। *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ੧ ਤੋਂ ੧੭ ਤੀਕ ਘਰ ਲਿਖੇ ਗਏ ਹਨ। ਇਸ ਤੋਂ ਗਵੱਈਏ ਨੂੰ ਸੂਚਨਾ ਹੈ ਕਿ ਇਸ ਸ਼ਬਦ ਨੂੰ ਇਤਨਵੇਂ ਨੰਬਰ ਦੇ ਸ੍ਵਰ ਪ੍ਰਸਤਾਰ ਅਨੁਸਾਰ ਗਾਉ। ਕਾਹਨ ਸਿੰਘ, ਮਹਾਨ ਕੋਸ਼, ਪੰਨਾ ੩੩੦ ।
47. ਇਸ ਤੋਂ ਮੁਰਾਦ ਗਾਇ ਜਾਣ ਵਾਲੇ ਰਾਗ ਦੀ ਪ੍ਰਧਾਨ ਸੁਰ ਦੀ ਸੰਖਿਆ ਦਸਣ ਤੋਂ ਹੈ। ਡਾ. ਚਰਨ ਸਿੰਘ, *ਸ੍ਰੀ ਗੁਰੂ ਗ੍ਰੰਥ ਕੋਸ਼*, ਪੰਨਾ ੪੩੮ ।
48. ਡਾ. ਚਰਨ ਸਿੰਘ, *ਸ੍ਰੀ ਗੁਰੂ ਗ੍ਰੰਥ ਕੋਸ਼*, ਪੰਨਾ ੧੦੫੩ ।
49. ਭਾਈ ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੭੬੦ ।
50. ਭਾਈ ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੭੬੦ ।

51. ਡਾ. ਚਰਨ ਸਿੰਘ, *ਸ੍ਰੀ ਗੁਰੂ ਗ੍ਰੰਥ ਕੋਸ਼*, ਪੰਨਾ ੧੦੫੩ ।
52. ਡਾ. ਚਰਨ ਸਿੰਘ, *ਸ੍ਰੀ ਗੁਰੂ ਗ੍ਰੰਥ ਕੋਸ਼*, ਪੰਨਾ ੧੦੫੩ ।
53. ਭਾਈ ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੭੬੦ ਤੇ ਮਹਾਨ ਕੋਸ਼ ਦਾ ਅਪੈਡਿਕਸ ਪੰਨਾ ੯੧. (ਟਿੱਪਣੀ ੭੬੦) ।
54. ਗਿਆਨੀ ਕ੍ਰਿਪਾਲ ਸਿੰਘ, *ਸ੍ਰੀ ਅਮੀਰ ਰਤਨ*, ਪੰਨਾ ੧੧੫੨ ਤੋਂ ੧੧੫੩ ।
55. ਭਾਈ ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੧੨੯ ।
56. ਭਾਈ ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੧੦੨ ।
57. ਭਾਈ ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੧੦੨ ।
58. ਭਾਈ ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੩੦੩ ।
59. ਭਾਈ ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੬੧੨ ।
60. ਭਾਈ ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੧੩੭ ।
61. ਭਾਈ ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੧੨੯ ।
62. ਭਾਈ ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੭੩੮-੭੩੯ ।
63. ਭਾਈ ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੭੮੦ ।
64. ਡਾ. ਚਰਨ ਸਿੰਘ, *ਸ੍ਰੀ ਗੁਰੂ ਗ੍ਰੰਥ ਕੋਸ਼*, ਪੰਨਾ ੧੧੯੪-੧੧੯੫ ।
65. ਡਾ. ਚਰਨ ਸਿੰਘ, *ਸ੍ਰੀ ਗੁਰੂ ਗ੍ਰੰਥ ਕੋਸ਼*, ਪੰਨਾ ੧੧੯੫ ।
66. ਭਾਈ ਸੰਤੋਖ ਸਿੰਘ, *ਗੁਰ ਪ੍ਰਤਾਪ ਸੂਰਜ*, ਪੰਨਾ ੧੦੬੪ ।
67. ਭਾਈ ਸੰਤੋਖ ਸਿੰਘ, *ਗੁਰ ਪ੍ਰਤਾਪ ਸੂਰਜ*, ਪੰਨਾ ੧੦੬੪ ।
68. ਡਾ. ਚਰਨ ਸਿੰਘ, *ਸ੍ਰੀ ਗੁਰੂ ਗ੍ਰੰਥ ਕੋਸ਼*, ਪੰਨਾ ੧੧੯੪, ੧੧੯੪ ।
69. ਡਾ. ਚਰਨ ਸਿੰਘ, *ਸ੍ਰੀ ਗੁਰੂ ਗ੍ਰੰਥ ਕੋਸ਼*, ਪੰਨਾ ੧੧੮੪, ੧੧੮੪ ।
70. ਡਾ. ਚਰਨ ਸਿੰਘ, *ਸ੍ਰੀ ਗੁਰੂ ਗ੍ਰੰਥ ਕੋਸ਼*, ਪੰਨਾ ੧੧੮੪ ।
71. ਡਾ. ਚਰਨ ਸਿੰਘ, *ਸ੍ਰੀ ਗੁਰੂ ਗ੍ਰੰਥ ਕੋਸ਼*, ਪੰਨਾ ੧੧੮੪ ।
72. ਟਿੱਪਣੀ ਭਾਈ ਵੀਰ ਸਿੰਘ, ਸੰਪਾਦਕ, *ਗੁਰ ਪ੍ਰਤਾਪ ਸੂਰਜ ਗ੍ਰੰਥ*, ਪੰਨਾ ੨੧੩੨।
73. ਡਾ. ਚਰਨ ਸਿੰਘ, *ਸ੍ਰੀ ਗੁਰੂ ਗ੍ਰੰਥ ਕੋਸ਼*, ਪੰਨਾ ੧੧੮੩ ਤੋਂ ੧੧੯੭ ।
74. ਟਿੱਪਣੀ ਭਾਈ ਵੀਰ ਸਿੰਘ, ਸੰਪਾਦਕ, *ਗੁਰ ਪ੍ਰਤਾਪ ਸੂਰਜ ਗ੍ਰੰਥ*, ਪੰਨਾ ੧੦੬੪ ਤੋਂ ੧੦੬੭ ।
75. ਭਾਈ ਸੰਤੋਖ ਸਿੰਘ, *ਗੁਰ ਪ੍ਰਤਾਪ ਸੂਰਜ*, ਪੰਨਾ ੧੦੬੪ ।
76. ਅਸ਼ੋਕ, ਸ਼ਮਸ਼ੇਰ ਸਿੰਘ, *ਮਾਧਵਨਲ ਕਾਮ ਕੰਦਲਾ ਤੇ ਰਾਗਮਾਲਾ ਨਿਰਣਯ*, ਪੰਨਾ ੧ ਤੋਂ ੪੨ ।
77. ਡਾ. ਬਾਹਰੀ, ਸੀਤਾ ਰਾਮ; *ਗੁਰੂ ਨਾਨਕ ਭਾਸ਼ਾ ਸੰਬੰਧੀ-ਧੁਨੀ-ਵਿਚਾਰ*, ਭਾਖਾ ਸੰਜਮ, ਪੰਨਾ ੫੦।

ਅਧਿਆਇ ਤੀਜਾ

# ਗੁਰੂ ਅਰਜਨ ਦੇਵ-ਬਾਣੀ-ਸਰਵੇਖਣ

## ਭਾਗ ਪਹਿਲਾ

## ਵਸਤੂ-ਸਰਵੇਖਣ

### ਰਚਨਾ ਦਾ ਵੇਰਵਾ

ਮਧ-ਕਾਲੀਨ ਭਾਰਤੀ ਸਾਹਿਤ ਵਿਚ ਸ੍ਰੀ ਆਦਿ ਗ੍ਰੰਥ ਇਕ ਵਡ-ਆਕਾਰੀ ਰਚਨਾ ਹੈ। ਸ੍ਰੀ ਆਦਿ ਗ੍ਰੰਥ ਦੇ ੧੪੩੦ ਪੰਨਿਆਂ ਵਿਚੋਂ ਗੁਰੂ ਅਰਜਨ ਦੇਵ-ਬਾਣੀ ਲਗਪਗ ੬੫੦ ਪੰਨਿਆਂ ਉਪਰ ਅੰਕਿਤ ਹੈ। ਪੰਚਮ ਗੁਰੂ ਨੇ ਸ੍ਰੀ ਆਦਿ ਗ੍ਰੰਥ ਵਿਚ ਦਰਜ ੩੧ ਰਾਗਾਂ ਵਿਚੋਂ ਜੈਜਾਵੰਤੀ ਤੋਂ ਛੁੱਟ ੩੦ ਰਾਗਾਂ ਵਿਚ ਬਾਣੀ-ਰਚਨਾ ਕੀਤੀ ਹੈ। ਏਡੀ **ਵਿਸ਼ਾਲ ਕਾਂਇ** ਬਾਣੀ ਦਾ ਪ੍ਰੀਚਯ ਦੇਣ ਹਿਤ, ਇਸ ਨੂੰ ਤਿੰਨ ਭਾਗਾਂ ਵਿਚ ਵੰਡ ਕੇ ਪੇਸ਼ ਕੀਤਾ ਹੈ:

(ੳ) ਰਾਗ-ਬੱਧ ਬਾਣੀ
(ਅ) ਰਾਗ-ਮੁਕਤ ਬਾਣੀ
(ੲ) ਬੇਮਿਸਲ ਬਾਣੀ

### (ੳ) ਰਾਗ-ਬੱਧ ਬਾਣੀ :

ਇਸ ਭਾਗ ਦਾ ਪਾਸਾਰ ਖ਼ਾਸਾ ਫੈਲਾਉ ਵਾਲਾ ਹੈ। ਅਸੀਂ ਇਸ ਨੂੰ ਨਿਮਨ-ਅੰਕਿਤ ਕ੍ਰਮ ਅਨੁਸਾਰ ਵਿਚਾਰਿਆ ਹੈ :

੧. ਪਦੇ (ਸ੍ਰੀ ਗੁਰੂ ਗ੍ਰੰਥ ਵਿਚ ਅੰਕਿਤ ਰਾਗਾਂ ਹੇਠ ਦੁਪਦੇ,ਤਿਪਦੇ, ਚਉਪਦੇ ਆਦਿ ਉਪਸਿਰਲੇਖਾਂ ਵਿਚ ਨਾ ਉਲਝ ਕੇ ਇਨ੍ਹਾਂ ਸਾਰਿਆਂ ਨੂੰ ਪਦੇ ਸਿਰਲੇਖ ਹੇਠ ਦਰਜ ਕੀਤਾ ਗਿਆ ਹੈ)
੨. ਅਸ਼ਟਪਦੀਆਂ
੩. ਛੰਤ
੪. ਸਲੋਕ
੫. ਅਸਫੋਟਕ ਰਚਨਾਵਾਂ
੬. ਲੰਮੇਰੀਆਂ ਰਚਨਾਵਾਂ
੭. ਵਾਰਾਂ (ਪਉੜੀਆਂ)

**ਨੋਟ** : ਇਥੇ ਇਹ ਧਿਆਨ ਰਹੇ ਬੇਮਿਸਲ ਬਾਣੀ ਦੀ ਗਿਣਤੀ ਵੀ, ਰਾਗ-ਬੱਧ ਬਾਣੀ ਅਥਵਾ ਬਾਣੀ-ਬਿਉਰੇ ਵਿਚ ਸ਼ਾਮਲ ਕੀਤੀ ਗਈ ਹੈ।

## ਗੁਰੂ ਅਰਜਨ ਬਾਣੀ-ਬਿਉਰਾ (ਰਾਗ-ਬੱਧ ਬਾਣੀ)

| ਕ੍ਰਮ:ਸੰ: | ਰਾਗ | ਪਦੇ | ਅਸ਼ਟਪਦੀਆਂ | ਛੰਤ | ਸਲੋਕ | ਅਸਫੋਟਕ ਰਚਨਾਵਾਂ | ਲੰਮੇਰੀਆਂ ਰਚਨਾਵਾਂ | ਪਉੜੀਆਂ (ਵਾਰਾਂ) | ਫੁਟਕਲ ਨੋਟ |
|---|---|---|---|---|---|---|---|---|---|
| ੧ | ੨ | ੩ | ੪ | ੫ | ੬ | ੭ | ੮ | ੯ | ੧੦ |
| ੧. | ਸਿਰੀ | ੩੦ | ੩ | ੨ | ੬ | ਪਹਰੇ | — | — | — — |
| ੨. | ਮਾਝ | ੪੩ | ੫ | — | — | ਦਿਨਰੈਣਿ | ਬਾਰਾਂਮਾਹ | — | — — |
| ੩. | ਗਉੜੀ | ੧੭੨ | ੧੫ | ੪ | ੫੧ | — | ਬਾਵਨ-ਅਖਰੀ ਸੁਖਮਨੀ, ਥਿਤੀ | ੨੬ | ੪੨ ਸਲੋਕ ਗਉੜੀ ਦੀ ਵਾਰ ਮਹਲਾ ੫,੮ ਸਲੋਕ ਗਉੜੀ ਦੀ ਵਾਰ ਮਹਲਾ ੪,੧,ਸਲੋਕ ਗਉੜੀ ਛੰਤ ਮਹਲਾ ੫ ਨਾਲ ਹੈ। |
| ੪. | ਆਸਾ | ੧੬੩ | ੨ | ੧੪ | ੫ | ਬਿਰਹੜੇ | — | — | — — |
| ੫. | ਗੂਜਰੀ | ੩੨ | ੨ | — | ੪੨ | — | — | ੨੧ | — — |
| ੬. | ਦੇਵਗੰਧਾਰੀ | ੩੮ | — | — | — | — | — | — | — — |
| ੭. | ਬਿਹਾਗੜਾ | ੧ | — | ੯ | ੨ | — | — | — | — — |
| ੮. | ਵਡਹੰਸ | ੯ | — | ੩ | ੪ | — | — | — | — — |
| ੯. | ਸੋਰਠ | ੯੪ | ੩ | — | — | — | — | — | — — |
| ੧੦. | ਧਨਾਸਰੀ | ੫੮ | ੧ | ੧ | — | — | — | — | — — |
| ੧੧. | ਜੈਤਸਰੀ | ੧੩ | — | ੩ | ੪੫ | — | — | ੨੦ | ਜੈਤਸਰੀ ਛੰਤ ਮਹਲਾ ੫ ਨਾਲ ੫ ਸਲੋਕ ਗੁਰੂ ਅਰਜਨ ਦੇਵ ਦੇ ਹਨ। |

| ਕ੍ਰਮ:ਸੰ: | ਰਾਗ | ਪਦੇ | ਅਸ਼ਟਪਦੀਆਂ | ਛੰਤ | ਸਲੋਕ | ਅਸਫੋਟਕ ਰਚਨਾਵਾਂ | ਲੰਮੇਰੀਆਂ ਰਚਨਾਵਾਂ | ਪਉੜੀਆਂ (ਵਾਰਾਂ) | ਫੁਟਕਲ ਨੋਟ |
|---|---|---|---|---|---|---|---|---|---|
| ੧ | ੨ | ੩ | ੪ | ੫ | ੬ | ੭ | ੮ | ੯ | ੧੦ |
| ੧੨. | ਟੋਡੀ | ੩੦ | — | — | — | — | — | — | — — |
| ੧੩. | ਬੈਰਾੜੀ | ੧ | — | — | — | — | — | — | — — |
| ੧੪. | ਤਿਲੰਗ | ੫ | — | — | — | — | — | — | — — |
| ੧੫. | ਸੂਹੀ | ੫੮ | ੫ | ੧੧ | — | ਗੁਣਵੰਤੀ | — | — | — — |
| ੧੬. | ਬਿਲਾਵਲ | ੧੨੯ | ੨ | ੫ | ੧ | — | — | — | — — |
| ੧੭. | ਗੌਂਡ | ੨੨ | ੧ | — | — | — | — | — | — — |
| ੧੮. | ਰਾਮਕਲੀ | ੬੦ | ੮ | ੫ | ੪੯ | ਰੁਤੀ | — | ੨੨ | ੪੪ ਸਲੋਕ ਰਾਮਕਲੀ ਦੀ ਵਾਰ ਮਹਲਾ ੫,੪ ਸਲੋਕ ਛੰਤ ਰਾਮਕਲੀ ਮਹਲਾ ੫,੧ ਸਲੋਕ ਰਾਮਕਲੀ ਅਸ਼ਟਪਦੀ ਅੰਕ ੭ ਦੇ ਆਰੰਭ ਵਿਚ ਅੰਕਿਤ ਹੈ। |
| ੧੯. | ਨਟਨਰਾਇਣ | ੧੦ | — | — | — | — | — | — | — — |
| ੨੦. | ਮਾਲੀਗਉੜਾ | ੮ | — | — | — | — | — | — | — — |
| ੨੧. | ਮਾਰੂ | ੩੦ | ੬ | — | ੭੧ | ਅਜੁੰਲੀਆ | — | ੨੩ | ੬੯ ਸਲੋਕ ਵਾਰ ਮਹਲਾ ੫,੨ ਸੋਲਹੇ ਸਲੋਕ ਮਾਰੂ ਵਾਰ ਮਹਲਾ ੩ ਨਾਲ ਅੰਕਿਤ ਹਨ। |
| ੨੨. | ਤੁਖਾਰੀ | — | — | ੧ | — | — | — | — | — — |
| ੨੩. | ਕੇਦਾਰਾ | ੧੫ | — | ੧ | — | — | — | — | — — |

| ਕ੍ਰਮ: ਸੰ: | ਰਾਗ | ਪਦੇ | ਅਸ਼ਟਪਦੀਆਂ | ਛੰਤ | ਸਲੋਕ | ਅਸਫੋਟਕ ਰਚਨਾਵਾਂ | ਲੰਮੇਰੀਆਂ ਰਚਨਾਵਾਂ | ਪਉੜੀਆਂ (ਵਾਰਾਂ) | ਫੁਟਕਲ ਨੋਟ |
|---|---|---|---|---|---|---|---|---|---|
| ੧ | ੨ | ੩ | ੪ | ੫ | ੬ | ੭ | ੮ | ੯ | ੧੦ |
| ੨੪. | ਭੈਰਉ | ੫੮ | ੩ | — | — | — | — | — | ੫੭ ਪਦੇ ਭੈਰਉ ਮਹਲਾ ੫,੧ ਪਦਾ ਕਬੀਰ ਦੀ ਬਾਣੀ ਵਿਚ |
| ੨੫. | ਬਸੰਤ | ੨੧ | ੨ | — | — | — | — | ੩ | — — |
| ੨੬. | ਸਾਰੰਗ | ੧੩੯ | ੨ | ੧ | ੩ | — | — | ੧ | ਸਾਰੰਗ ਦੀ ਵਾਰ ਮਹਲਾ ੪ ਨਾਲ ਪਉੜੀ ਅੰਕ: ੩੫ ਪੰਜਵੇਂ ਗੁਰੂ ਦੀ ਹੈ। |
| ੨੭. | ਮਲਾਰ | ੩੦ | — | ੧ | ੩ | — | — | ੧ | ਮਲਾਰ ਦੀ ਵਾਰ ਮਹਲਾ ੧ ਨਾਲ ਪਉੜੀ ਅੰਕ ੨੭ ਪੰਜਵੇਂ ਗੁਰੂ ਦੀ ਹੈ। |
| ੨੮. | ਕਾਨੜਾ | ੫੦ | — | ੧ | — | — | — | — | — — |
| ੨੯. | ਕਲਿਆਣ | ੧੦ | — | — | — | — | — | — | — — |
| ੩੦. | ਪ੍ਰਭਾਤੀ | ੧੫ | ੩ | — | — | — | — | — | — — |
| | ਜੋੜ— | ੧੩੪੪ | ੬੩ | ੬੨ | ੨੮੧ | ੭ | ੪ | ੧੭੭ | |

ਨੋਟ:— ਗੁਰੂ ਅਰਜਨ ਦੇਵ ਦੀਆਂ ਅਸਫੋਟਕ ਰਚਨਾਵਾਂ ਅਤੇ ਲੰਮੇਰੀਆਂ ਰਚਨਾਵਾਂ ਵਿਚ ਵੀ ਅਸ਼ਟਪਦੀਆਂ, ਸਲੋਕ ਅਤੇ ਪਉੜੀਆਂ ਦਰਜ ਕੀਤੀਆਂ ਗਈਆਂ ਹਨ ਜੇਹਾ ਕਿ ਬਾਵਨ ਅਖਰੀ ਵਿਚ ੫੬ ਸਲੋਕ ਅਤੇ ੫੬ ਪਉੜੀਆਂ ਹਨ। ਸੁਖਮਨੀ ਵਿਚ ੨੪ ਸਲੋਕ ਅਤੇ ੨੪ ਅਸ਼ਟਪਦੀਆਂ ਹਨ। ਥਿਤੀ ਵਿਚ ੧੭ ਸਲੋਕ ਅਤੇ ੧੭ ਪਉੜੀਆਂ ਹਨ। ਰੁਤੀ ਰਚਨਾ ਵਿਚ ੧੬ ਸਲੋਕ ਵੀ ਹਨ। ਇਨ੍ਹਾਂ ਸਾਰਿਆਂ ਦੀ ਗਿਣਤੀ ਅਸੀਂ ਸੰਬੰਧਿਤ ਰਚਨਾਵਾਂ ਦੇ ਅੰਤਰਗਤ ਹੀ ਕੀਤੀ ਹੈ ਤੇ ਰਾਗ-ਬੱਧ ਬਾਣੀ ਦੇ ਬਿਉਰੇ ਵਿਚ ਕੇਵਲ ਰਚਨਾ ਵਿਸ਼ੇਸ਼ ਦਾ ਨਾਮ ਹੀ ਦਰਜ ਕੀਤਾ ਗਿਆ ਹੈ।

## (ਅ) ਰਾਗ-ਮੁਕਤ ਬਾਣੀ :

| | | |
|---|---|---|
| ੧. | ਸਹਸਕ੍ਰਿਤੀ | ੬੭ ਸਲੋਕ |
| ੨. | ਗਾਥਾ | ੨੪ ਸਲੋਕ |
| ੩. | ਫੁਨਹੇ | ੨੩ ਸਲੋਕ |
| ੪. | ਚਉਬੋਲੇ | ੧੧ ਸਲੋਕ |
| ੫. | ਸਵੱਈਏ | ੨੦ ਸਲੋਕ |
| ੬. | ਸਲੋਕ ਵਾਰਾਂ ਤੇ ਵਧੀਕ | ੨੨ ਸਲੋਕ |
| ੭. | ਮੁੰਦਾਵਣੀ | ੨ ਸਲੋਕ |
| ੮. | ਰਾਗ ਮਾਲਾ | ........... |
| | ਜੋੜ = | ੧੬੯ਸਲੋਕ |

## (ੲ) **ਬੇਮਿਸਲ ਬਾਣੀ** : (ਕੁਲ ੧੩ ਸਲੋਕ)

ਸਾਡੇ ਵਿਵੇਚਨ ਅਨੁਸਾਰ ਬੇਮਿਸਲ ਬਾਣੀ ਦੇ ਅੰਤਰਗਤ ਤਿੰਨ ਤਰ੍ਹਾਂ ਦੀ ਬਾਣੀ ਆਉਂਦੀ ਹੈ :

੧. ਉਹ ਸਲੋਕ ਜੋ ਇਕ ਗੁਰੂ ਤੋਂ ਵੱਧ ਕੇ ਦੋ ਗੁਰੂਆਂ ਦੇ ਨਾਮ ਹੇਠ ਦਰਜ ਕੀਤੇ ਗਏ ਹਨ। (ਖੋਜ ਉਪਰੰਤ ਕੁਝ ਹੋਰ ਸਲੋਕ ਵੀ ਅਜਿਹੇ ਮਿਲਦੇ ਹਨ ਜੋ ਇਕ ਤੋਂ ਵਧ ਕੇ ਦੋ ਗੁਰੂਆਂ ਦੇ ਨਾਮ ਹੇਠ ਦਰਜ ਕੀਤੇ ਗਏ ਹਨ। ਪਰ ਅਸੀਂ ਆਪਣੇ ਆਪ ਨੂੰ ਪੰਜਵੇਂ ਗੁਰੂ ਤੱਕ ਹੀ ਸੀਮਿਤ ਰੱਖਿਆ ਹੈ।)

**ਸਲੋਕ** : ਆਦਿ ਸਚੁ ਜੁਗਾਦਿ ਸਚੁ
ਹੈ ਭਿ ਸਚੁ ਨਾਨਕ ਹੋਸੀ ਭਿ ਸਚੁ

ਜਪੁਜੀ ਦੇ ਆਰੰਭ ਵਿਚ ਵੀ ਦਰਜ ਹੈ ਤੇ ਸੁਖਮਨੀ ਦੀ ੧੭ਵੀਂ ਅਸਟਪਦੀ ਦੇ ਆਰੰਭ ਵਿਚ ਵੀ। ਇਥੇ ਧਿਆਨ ਰਹੇ ਕਿ ਦੋਹੀਂ ਥਾਈਂ ਪਾਠ-ਭੇਦ ਨਹੀਂ।

੨. ਉਹ ਸਲੋਕ ਜੋ ਦੋ ਵਾਰ ਅੰਕਿਤ ਕੀਤੇ ਗਏ ਹਨ।

(ੳ) ਸਲੋਕ ਕਬੀਰ ਜੀ ਵਿਚ ਸਲੋਕ ਅੰਕ : ੨੦੯, ੨੧੦, ੨੧੧, ੨੧੪,੨੨੧ ਪੰਜ ਸਲੋਕ ਪੰਜਵੇਂ ਗੁਰੂ ਦੇ ਹਨ। ਇਨ੍ਹਾਂ ਵਿਚੋਂ ਸਲੋਕ ਅੰਕ : ੨੧੦, ੨੧੧, ੨੧੪

ਤਿੰਨ ਸਲੋਕ ਰਾਮਕਲੀ ਦੀ ਵਾਰ ਮਹਲਾ ੫ ਸ੍ਰੀ ਆਦਿ ਗ੍ਰੰਥ, ਪੰਨਾ ੯੬੪ ਉਪਰ ਪਹਿਲਾਂ ਆ ਚੁੱਕੇ ਹਨ।

(ਅ) ਸਲੋਕ ਫਰੀਦ ਜੀ ਵਿਚ ਸਲੋਕ ਅੰਕ ੭੫,੮੨,੮੩,੧੦੫,੧੦੮,੧੦੯.੧੧੦, ੧੧੧ ਅੱਠ ਸਲੋਕ ਪੰਚਮ ਗੁਰੂ ਦੇ ਹਨ। ਜਿਨ੍ਹਾਂ ਵਿਚੋਂ ਦੋ ਸਲੋਕ ਅੰਕ : ੮੨, ੮੩ ਰਾਮਕਲੀ ਦੀ ਵਾਰ ਮਹਲਾ ੫ ਸ੍ਰੀ ਆਦਿ ਗ੍ਰੰਥ ਪੰਨਾ ੯੬੬ ਉਪਰ ਪਹਿਲਾਂ ਆ ਚੁੱਕੇ ਹਨ।ਅਸੀਂ ਇਨ੍ਹਾਂ ਦੀ ਗਿਣਤੀ ਸ੍ਰੀ ਆਦਿ ਗ੍ਰੰਥ ਦੀ ਅੰਕ-ਮਾਤਰਾ ਦਾ ਅਨੁਸਰਣ ਕਰਦੇ ਹੋਏ ਦੋ ਵਾਰ ਕੀਤੀ ਹੈ। ਪਹਿਲੀ ਵਾਰ ਰਾਮਕਲੀ ਦੀ ਵਾਰ ਮਹਲਾ ੫ ਦੇ ਅੰਤਰਗਤ ਤੇ ਦੂਜੀ ਵਾਰ ਬੇਮਿਸਲ ਬਾਣੀ ਦੇ ਅਧੀਨ।

(੩) ਉਹ ਬਾਣੀ ਜਿਸ ਦੇ ਆਰੰਭ ਵਿਚ ਮਹਲਾ ੫ ਹੈ, ਪਰ ਅੰਤ ਵਿਚ ਕਬੀਰ ਦਾ ਨਾਮ ਹੈ।

(ੳ) ਭੈਰਉ ਮਹਲਾ ੫, ਸ੍ਰੀ ਆਦਿ ਗ੍ਰੰਥ ਪੰਨਾ ੧੧੩੬ ਉਪਰ ਇਸ ਪਦੇ ਦੇ ਅੰਤ ਵਿਚ ਕਬੀਰ ਦਾ ਨਾਮ ਹੈ।

(ਅ) ਭੈਰਉ ਕਬੀਰ ਦੇ ਪਦਿਆਂ ਵਿਚ, ਸ੍ਰੀ ਆਦਿ ਗ੍ਰੰਥ ਪੰਨਾ ੧੧੬੦ ਉਪਰ ਪਦਾ ਅੰਕ ੧੨ ਪੰਚਮ ਗੁਰੂ ਦਾ ਹੈ। ਇਸ ਦਾ ਸਿਰਲੇਖ ਮਹਲਾ ੫ ਹੈ, ਪਰ ਸਮਾਪਤੀ ਕਬੀਰ ਦੇ ਨਾਮ ਉਪਰ ਕੀਤੀ ਗਈ ਹੈ।

ਬੇਮਿਸਲ ਬਾਣੀ ਨੂੰ ਆਂਕਣ ਉਪਰੰਤ ਇਕ ਦੋ ਪ੍ਰਸ਼ਨ ਬੜੇ ਹੀ ਉਭਰਵੇਂ ਹਨ ਕਿ ਸ੍ਰੀ ਆਦਿ ਗ੍ਰੰਥ ਦੇ ਸੰਪਾਦਕ ਨੂੰ ਇਕੋ ਸਲੋਕ ਦੋ ਥਾਈਂ ਆਂਕਣ ਦੀ ਕੀ ਲੋੜ ਪਈ? ਤੇ ਇਕੋ ਹੀ ਸਲੋਕ ਦੋ ਗੁਰੂਆਂ ਦੇ ਨਾਮ ਹੇਠ ਕਿਵੇਂ ਦਰਜ ਹੋਇਆ ? ਗੁਰੂ ਸਾਹਿਬਾਨ ਨੂੰ ਭਗਤਾਂ ਦੇ ਨਾਮ ਨਾਲ ਆਪਣੀ ਬਾਣੀ ਜੋੜ ਕੇ ਕਿਉਂ ਰਚਣੀ ਪਈ ?

ਪਹਿਲੇ ਸੰਕੇਤ ਕੀਤਾ ਜਾ ਚੁੱਕਾ ਹੈ ਕਿ ਹਰ ਗੁਰੂ ਨੂੰ ਗੁਰੂ ਗੱਦੀ ਦੇ ਨਾਲ ਹੀ ਪੂਰਬ-ਵਰਤੀ ਗੁਰੂਆਂ ਦੀ ਬਾਣੀ ਵੀ ਮਿਲਦੀ ਰਹੀ। ਅਨੁਮਾਨ ਹੈ, ਬਾਣੀ-ਪਾਠ ਕਰਦੇ ਸਮੇਂ ਜਦੋਂ ਵੀ ਕਿਧਰੇ ਕਿਸੇ ਭੁਲੇਖਾ ਉਪਜਣ ਦਾ ਸੰਦੇਹ ਹੋਇਆ ਜਾਂ ਕੋਈ ਕਥਨ ਵਿਚਾਰ ਪੱਖੋਂ ਹੌਲਾ ਪ੍ਰਤੀਤ ਹੋਇਆ ਗੁਰੂਆਂ ਨੇ ਕਦੀ ਤਾਂ ਕੁਝ ਸ਼ਬਦਾਂ ਦੀ ਅਦਲਾ ਬਦਲਾ ਕਰਕੇ ਉਸ ਪਦ ਨੂੰ ਪੂਰਾ ਕਰ ਦਿੱਤਾ ਤੇ ਕਈ ਵਾਰੀ ਜੁਆਬੀ ਬੰਦ ਰਚ ਦਿੱਤਾ। ਉਦਾਹਰਣ ਵਜੋਂ ਮਹਲਾ ੧ ਨੇ ਮਰਦਾਨੇ ਦੇ ਨਾਮ ਉਪਰ ਇਕ ਸਲੋਕ ਉਚਾਰਣ ਕੀਤਾ।[1] ਮਹਲਾ ੩ ਨੇ ਸਲੋਕ ਫਰੀਦ ਵਿਚ ਸ਼ੰਕਾ ਸਮਾਧਾਨ ਕਰਦਿਆਂ ਹੋਇਆਂ ਜਵਾਬੀ ਸਲੋਕ ਲਿਖੇ।[2] ਮਹਲਾ ੫ ਨੇ ਭੈਰਉ ਪਦੇ ਕਬੀਰ ਜੀ ਵਿਚ ਆਪਣੇ ਸਿਧਾਂਤਕ ਪੱਖ ਦੀ ਪੁਸ਼ਟੀ ਕੀਤੀ ਹੈ।[3]

"ਵਰਤ ਨ ਰਹਉ ਨ ਮਹ ਰਮਦਾਨਾ ਤਿਸ ਸੇਵੀ ਜੋ ਰਖੈ ਨਿਦਾਨਾ॥"

---

1. ਸ਼ਬਦਾਰਥ, ਪੰਨਾ ੧੧੬੦
2. ਸਲੋਕ ਅੰਕ ੧੩, ਆਦਿ ਗ੍ਰੰਥ ਪੰਨਾ ੧੩੭੮
   ਸਲੋਕ ਅੰਕ ੫੨, ਆਦਿ ਗ੍ਰੰਥ ਪੰਨਾ ੧੩੮੦
   ਸਲੋਕ ਅੰਕ ੧੦੪, ਆਦਿ ਗ੍ਰੰਥ ਪੰਨਾ ੧੩੮੨
3. ਸ਼ਬਦਾਰਥ, ਪੰਨਾ ੧੧੬੦

ਹੁਣ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਇਕੋ ਹੀ ਬੰਦ ਨੂੰ ਦੋ ਵਾਰ ਕਿਉਂ ਅੰਕਿਤ ਕੀਤਾ ਗਿਆ ਹੈ ? ਇਸ ਬਾਰੇ ਕੇਵਲ ਅਨੁਮਾਨ ਹੀ ਲਗਾਇਆ ਜਾ ਸਕਦਾ ਹੈ ਕਿ ਮਾਤਰਾ ਜਾਂ ਸ਼ਬਦ ਭੇਦ ਨਾਲ ਦੋ ਗੁਰੂ ਵੀ ਉਚਾਰ ਸਕਦੇ ਹਨ ਤੇ ਉਤਾਰਾ ਕਰਨ ਸਮੇਂ ਉਕਾਈ ਵੀ ਰਹਿ ਸਕਦੀ ਹੈ। ਇਤਨਾ ਤਾਂ ਨਿਸ਼ਚਿਤ ਹੀ ਹੈ, ਜੋ ਬੰਦ ਦੋ ਵਾਰ ਆਏ ਹਨ ਉਨ੍ਹਾਂ ਦਾ ਪਾਠ ਹੂ-ਬ-ਹੂ ਮਿਲਦਾ ਵੀ ਹੈ ਤੇ ਨਹੀਂ ਵੀ। ਉਦਾਹਰਣ ਵਜੋਂ : ਨਿਮਨਾਂਕਿਤ ਸਲੋਕ ਰਾਮਕਲੀ ਦੀ ਵਾਰ ਮਹਲਾ ੫ ਸ੍ਰੀ ਆਦਿ ਗ੍ਰੰਥ ੯੬੬ ਉਪਰ ਅੰਕਿਤ ਹੈ ਜੋ ਕਿ ਅਗੇ ਚਲ ਕੇ ਸਲੋਕ ਫਰੀਦ ਜੀ ਵਿਚ ਵੀ ਅੰਕਿਤ ਹੈ। ਇਸ ਦਾ ਪਾਠ-ਭੇਦ ਇਸ ਪ੍ਰਕਾਰ ਹੈ :

ਰਾਮਕਲੀ ਦੀ ਵਾਰ ਮਹਲਾ ੫

ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ ॥
ਜੋ ਨਰ ਪੀਰਿ ਨਿਵਾਜਿਆ ਤਿੰਨਾ ਅੰਚ ਨ ਲਾਗ ॥

ਸਲੋਕ ਫਰੀਦ ਜੀ ਵਿਚ

ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ ॥
ਜੋ ਜਨ ਪੀਰ ਨਿਵਾਜਿਆ ਤਿੰਨਾ ਅੰਚ ਨ ਲਾਗ ॥

ਇਸ ਤਰ੍ਹਾਂ ਜਪੁਜੀ ਵਿਚ 'ਪਉਣ ਗੁਰੂ ਪਾਣੀ ਪਿਤਾ' ਦਾ ਪਾਠ ਹੈ, ਪਰ ਮਹਲਾ ੨ ਦੇ ਸਲੋਕਾਂ ਦੇ ਅੰਤਰਗਤ ਇਹ ਪਾਠ "ਪਵਣ ਗੁਰੂ ਪਾਣੀ ਪਿਤਾ" ਹੈ।

**ਕੁਲ ਰਚਨਾ :**

| | | |
|---|---|---|
| ੧੩੪੪ | ਪਦੇ | |
| ੬੩ | ਅਸਟਪਦੀਆਂ | |
| ੬੨ | ਛੰਤ | |
| ੪੬੩ | ਸਲੋਕ | (੨੮੧ ਰਾਗ-ਬੱਧ ਬਾਣੀ ) |
| | | (੧੬੯ ਰਾਗ-ਮੁਕਤ ਬਾਣੀ ) |
| | | (੧੩ ਬੇਮਿਸਲ ਬਾਣੀ ) |
| ੧੧੭ | ਪਉੜੀਆਂ | |
| ੭ | ਅਸਫੋਟਕ ਬਾਣੀਆਂ | |
| ੪ | ਲੰਮੇਰੀਆਂ ਬਾਣੀਆਂ | |

ਰਾਗ-ਮੁਕਤ ਬਾਣੀ ਅਤੇ ਬੇਮਿਸਲ ਬਾਣੀ ਦੇ ਸਲੋਕ ਦਾ ਜੋੜ ਸਲੋਕ-ਅੰਕ-ਮਾਤਰਾ ਦੇ ਅੰਤਰਗਤ ਇਕੱਠਾ ਹੀ ਦਿੱਤਾ ਗਿਆ ਹੈ।

ਗੁਰੂ ਅਰਜਨ ਦੇਵ-ਬਾਣੀ ਦਾ ਉਪਰ ਅੰਕਿਤ ਬਿਉਰਾ ਸਾਡੇ ਆਪਣੇ ਵਿਵੇਚਨ ਅਨੁਸਾਰ ਹੈ। ਡਾ. ਤਾਰਨ ਸਿੰਘ ਅਤੇ ਡਾ. ਕਰਤਾਰ ਸਿੰਘ ਨਾਲ ਸਾਡਾ ਅੰਕ-ਮਾਤਰਾ ਵਿਚ ਥੋੜਾ ਭੇਦ ਹੈ ਜੋ ਦ੍ਰਿਸ਼ਟੀ ਗੋਚਰ ਹੈ :

੧. ਸਿਰੀ ਰਾਗ: ਡਾ. ਤਾਰਨ ਸਿੰਘ ਅਤੇ ਡਾ. ਕਰਤਾਰ ਸਿੰਘ ਸੂਰੀ ਦੋਵੇਂ ਪੰਚਮ ਗੁਰੂ ਦਾ ਇਕ ਸਲੋਕ ਲਿਖਦੇ ਹਨ ਜਦ ਕਿ ਡਖਣੇ—( ਡਖਣਾ ਸ੍ਰੀ ਆਦਿ ਗ੍ਰੰਥ ਵਿਚ ਸਲੋਕ ਦਾ ਪ੍ਰਯਾਯਵਾਚੀ ਹੈ) ਛੰਤ ਦੇ ਸਿਰਲੇਖ ਹੇਠ ਪੰਜ ਸਲੋਕ ਦਰਜ ਹਨ। ਦੋਵੇਂ ਵਿਦਵਾਨ ਇਨ੍ਹਾਂ ਨੂੰ ਨਹੀਂ ਗਿਣਦੇ।

੨. ਆਸਾ : ਦੋਵੇਂ ਵਿਦਵਾਨ ਰਾਗ ਆਸਾ ਦੇ ਪਦਿਆਂ ਦਾ ਜੋੜ ੧੬੮ ਲਿਖਦੇ ਹਨ ਜਦ ਕਿ ਸ੍ਰੀ ਗੁਰੂ ਗ੍ਰੰਥ ਦੇ ਪੰਨਾ ਅੰਕ ੪੧੧ ਉਤੇ ਇਨ੍ਹਾਂ ਦਾ ਜੋੜ ੧੬੩ ਅੰਕਿਤ ਹੈ। ਦੋਵੇਂ ਵਿਦਵਾਨ ਆਸਾ ਛੰਤ ਮਹਲਾ ੫ ਨਾਲ ਅੰਕਿਤ ੫ ਸਲੋਕਾਂ ਦਾ ਜ਼ਿਕਰ ਨਹੀਂ ਕਰਦੇ।

੩. ਵਡਹੰਸ : ਵਡਹੰਸ ਛੰਤ ਮਹਲਾ ੫ ਨਾਲ ੪ ਸਲੋਕ ਪੰਚਮ ਗੁਰੂ ਦੇ ਹਨ। ਦੋਵੇਂ ਵਿਦਵਾਨ ਇਨ੍ਹਾਂ ਦਾ ਜ਼ਿਕਰ ਨਹੀਂ ਕਰਦੇ।

੪. ਜੈਤਸਰੀ : ਜੈਤਸਰੀ ਛੰਤ ਮਹਲਾ ੫ ਵਿਚ ਪੰਚਮ ਗੁਰੂ ਦੇ ੫ ਸਲੋਕ ਹਨ। ਦੋਵੇਂ ਵਿਦਵਾਨ ਇਨ੍ਹਾਂ ਦੀ ਗਿਣਤੀ ਨਹੀਂ ਕਰਦੇ।

੫. ਟੋਡੀ : ਇਸ ਰਾਗ ਦੇ ੩੦ ਪਦੇ ਹਨ ਜਿਸ ਦਾ ਜੋੜ ਸਪਸ਼ਟ ਰੂਪ ਵਿਚ ਸ੍ਰੀ ਆਦਿ ਗ੍ਰੰਥ ੭੧੮ ਪੰਨੇ ਉਤੇ ਅੰਕਿਤ ਹੈ, ਪਰ ਇਹ ਦੋਵੇਂ ੨੯ ਪਦੇ ਲਿਖਦੇ ਹਨ।

੬. ਰਾਮਕਲੀ : ਡਾ. ਤਾਰਨ ਸਿੰਘ ਅਤੇ ਡਾ. ਸੂਰੀ ਦੋਵੇਂ ਰਾਮਕਲੀ ਛੰਤਾਂ ਦੀ ਅੰਕ ਮਾਤਰਾ ੬ ਲਿਖਦੇ ਹਨ ਤੇ ਰੁਤੀ ਅਲਗ, ਪਰ ਰਾਮਕਲੀ ਛੰਤ ੫ ਹਨ ਤੇ ਰਾਮਕਲੀ ਰੁਤੀ ਅਲਗ। ਰੁਤੀ ਰਚਨਾ ਦੇ ਅੰਤਰਗਤ ੮ ਛੰਤ ਹੋਰ ਹਨ ਜਿਨ੍ਹਾਂ ਦਾ ਵੇਰਵਾ ਸ੍ਰੀ ਆਦਿ ਗ੍ਰੰਥ ਪੰਨਾ ੯੨੯ ਉਤੇ ੮/੧/੬/੮ ਲਿਖ ਕੇ ਸਪੱਸ਼ਟ ਕੀਤਾ ਗਿਆ ਹੈ। ਅੰਕ ੮, ਰੁਤੀ ਦੇ ਬੰਦਾਂ ਦਾ ਸੂਚਕ ਹੈ। ਇਕ ਬੰਦ ਵਿਚ ਦੋ ਸਲੋਕ ਅਤੇ ਇਕ ਛੰਤ ਹੈ। ਅੰਕ ੧, ਰੁਤੀ ਦੀ ਸੰਪੂਰਣ ਰਚਨਾ ਦਾ ਲਖਾਇਕ ਹੈ। ਅੰਕ ੬, ਰੁਤੀ ਸਮੇਤ ਪਿਛਲੇ ਛੰਤ ਦੀ ਅੰਕ-ਸੰਖਿਆ ਦਾ ਸੂਚਕ ਹਨ। ਅੰਕ ੮, ਰੁਤੀ-ਰਚਨਾ ਵਿਚ ੮ ਛੰਤਾਂ ਦਾ ਸੂਚਕ ਹੈ।

ਇਥੇ ਇਹ ਧਿਆਨ ਰਹੇ ਛੰਤਾਂ ਨਾਲ ਅੰਕਿਤ ਸਲੋਕਾਂ ਦੀ ਗਿਣਤੀ ਸ੍ਰੀ ਆਦਿ ਗ੍ਰੰਥ ਵਿਚ ਦਰਜ ਨਹੀਂ ਕੀਤੀ ਜਾਂਦੀ। ਇਤਨਾ ਸੰਕੇਤ ਤਾਂ ਮਿਲਦਾ ਹੀ ਹੈ ਕਿ ਇਕ ਛੰਤ ਨਾਲ ਕਿੰਨੇ ਸਲੋਕ ਦਰਜ ਕੀਤੇ ਗਏ ਹਨ। ਪਰ ਅੰਤ ਵਿਚ ਛੰਤਾਂ ਦੀ ਅੰਕ-ਮਾਤਰਾ ਵਾਂਗੂੰ ਸਲੋਕਾਂ ਦੀ ਅੰਕ-ਮਾਤਰਾ ਨਹੀਂ ਵਧਾਈ ਜਾਂਦੀ। ਜੇਹਾ ਕਿ ਰੁਤੀ ਵਿਚ ਆਏ ਛੰਤਾਂ ਦੀ ਅੰਕ-ਮਾਤਰਾ ਅੱਠ ਸਪੱਸ਼ਟ ਹੈ, ਪਰ ਇਸੇ ਰਚਨਾ ਵਿਚ ਅੰਕਿਤ ੧੬ ਸਲੋਕਾਂ ਦਾ ਵੇਰਵਾ ਸਪੱਸ਼ਟ ਨਹੀਂ।

੭. ਮਾਰੂ : ਇਸ ਰਾਗ ਦੇ ਪਦਿਆਂ ਦਾ ਜੋੜ ੩੦ ਹੈ ਜੋ ਸ੍ਰੀ ਆਦਿ ਗ੍ਰੰਥ ਦੇ ੧੦੦੭ ਪੰਨੇ ਉਪਰ ਅੰਕਿਤ ਹੈ, ਪਰ ਇਹ ਦੋਵੇਂ ਵਿਦਵਾਨ ਇਨ੍ਹਾਂ ਦਾ ਜੋੜ ੩੧ ਲਿਖਦੇ ਹਨ। ਮਾਰੂ ਵਾਰ ਮਹਲਾ ੩ ਵਿਚ ਪੰਚਮ ਗੁਰੂ ਦੇ ਦੋ ਸਲੋਕ ਹਨ, ਜਿਨ੍ਹਾਂ ਦਾ ਵੇਰਵਾ ਦੋਵੇਂ ਵਿਦਵਾਨ ਨਹੀਂ ਕਰਦੇ।

੮. ਭੈਰਉ : ਇਸ ਰਾਗ ਵਿਚ ਪੰਚਮ ਗੁਰੂ ਦਾ ਇਕ ਪਦਾ ਭੈਰਉ-ਕਬੀਰ ਦੇ ਪਦਾ ਅੰਕ ੧੨ ਨਾਲ ਹੈ। ਦੋਵੇਂ ਵਿਦਵਾਨ ਇਸ ਰਾਗ ਦੀ ਪਦ-ਅੰਕ-ਮਾਤਰਾ ੫੭ ਲਿਖਦੇ ਹਨ ਜਦ ਕਿ ੫੮ ਬਣਦੀ ਹੈ।

੯. ਬਸੰਤ : ਵਾਰ ਬਸੰਤ ਮਹਲਾ ੫ ਸ੍ਰੀ ਆਦਿ ਗ੍ਰੰਥ ਦੇ ੧੧੯੩ ਪੰਨੇ ਉਪਰ ਹੈ। ਇਸ ਵਾਰ ਦੀਆਂ ੩ ਪਉੜੀਆਂ ਹਨ। ਦੋਵੇਂ ਵਿਦਵਾਨ ਇਸ ਦਾ ਜ਼ਿਕਰ ਨਹੀਂ ਕਰਦੇ।

੧੦. ਸਾਰੰਗ : ਡਾ. ਤਾਰਨ ਸਿੰਘ ੨ ਅਸਟਪਦੀਆਂ ਦਾ ਵੇਰਵਾ ਨਹੀਂ ਕਰਦਾ ਤੇ ਡਾ. ਸੂਰੀ ੩ ਸਲੋਕ ਅਤੇ ੧ ਪਉੜੀ ਜੋ ਸਾਰੰਗ ਵਾਰ ਮਹਲਾ ੪ ਵਿਚ ਪੰਚਮ ਗੁਰੂ ਦੇ ਅੰਕਿਤ ਹਨ, ਦਾ ਜ਼ਿਕਰ ਨਹੀਂ ਕਰਦਾ।

੧੧. ਮਲਾਰ : ਮਲਾਰ ਦੀ ਵਾਰ ਮਹਲਾ ੧ ਵਿਚ ੧੪ ਪਉੜੀ ਤੇ ਨਾਲ ਲੱਗੇ ੨ ਸਲੋਕ ਪੰਚਮ ਗੁਰੂ ਦੇ ਹਨ, ਪਰ ਡਾ. ਤਾਰਨ ਸਿੰਘ ੨ ਸਲੋਕਾਂ ਦੀ ਬਜਾਏ ਤਿੰਨ ਸਲੋਕ ਲਿਖਦੇ ਹਨ। ਅਥਵਾ ਇਕ ਵਾਧੂ। ਡਾ. ਸੂਰੀ ਨੇ ੨ ਸਲੋਕਾਂ ਅਤੇ ਇਕ ਪਉੜੀ ਦਾ ਵੇਰਵਾ ਹੀ ਨਹੀਂ ਦਿੱਤਾ।

੧੨. ਰਾਗ-ਮੁਕਤ ਰਚਨਾ : ਡਾ. ਸੂਰੀ ਸਹਸਕ੍ਰਿਤੀ ਗਾਥਾ ਫੁਨਹੇ, ਸਲੋਕ (ਜੋ ਕਬੀਰ ਅਤੇ ਫਰੀਦ ਨਾਲ ਅੰਕਿਤ ਹਨ ) ਸਵੱਈਏ ਅਤੇ ਸਲੋਕ ਵਾਰਾਂ ਤੇ ਵਧੀਕ ਦੀ ਅੰਕ-ਮਾਤਰਾ ਦਾ ਵੇਰਵਾ ਨਹੀਂ ਕਰਦਾ।

ਡਾ. ਤਾਰਨ ਸਿੰਘ ਰਾਗ-ਮੁਕਤ ਰਚਨਾ ਦੀ ਅੰਕ-ਮਾਤਰਾ ਦਾ ਵੇਰਵਾ ਕਰਦਾ ਹੈ, ਪਰ ਕਬੀਰ ਦੇ ਸਲੋਕਾਂ ਨਾਲ ੪ ਅਤੇ ਫਰੀਦ ਦੇ ਸਲੋਕਾਂ ਨਾਲ ੫ ਸਲੋਕ ਗੁਰੂ ਅਰਜਨ ਦੇਵ ਦੇ ਲਿਖਦਾ ਹੈ। ਜਦ ਕਿ ਕਬੀਰ ਦੇ ਸਲੋਕਾਂ ਨਾਲ ਪੰਚਮ ਗੁਰੂ ਦੇ ੮ ਸਲੋਕ ਹਨ। ਇਨ੍ਹਾਂ ਸਲੋਕਾਂ ਦੀ ਅੰਕ-ਮਾਤਰਾ ਅਸੀਂ ਰਾਗ-ਮੁਕਤ-ਰਚਨਾਵਾਂ ਦੇ ਸਿਰਲੇਖ ਹੇਠ ਵੀ ਦੇ ਚੁੱਕੇ ਹਾਂ ਤੇ ਬੇਮਿਸਲ ਬਾਣੀ ਦੇ ਅੰਤਰਗਤ ਵੀ।

ਰਾਗਮਾਲਾ ਬਾਰੇ ਦੋਵੇਂ ਵਿਦਵਾਨ ਚੁੱਪ ਹਨ। ਰਾਗਮਾਲਾ ਨੂੰ ਉਹ ਦੋਵੇਂ ਸ੍ਰੀ ਆਦਿ ਗ੍ਰੰਥ ਦਾ ਅੰਗ ਨਹੀਂ ਮੰਨਦੇ ਜਾਂ ਇਸ ਨੂੰ ਪੰਚਮ ਗੁਰੂ ਦੀ ਰਚਨਾ ਨਹੀਂ ਮੰਨਦੇ ? ਸੰਦੇਹ-ਯੁਕਤ ਹੈ, ਪਰ ਅਸੀਂ ਰਾਗਮਾਲਾ ਦੀ ਸਵਿਸਤਾਰ ਚਰਚਾ ਸ੍ਰੀ ਆਦਿ ਗ੍ਰੰਥ ਦੀ 'ਸੰਪਾਦਨ ਵਿਧੀ' ਵਾਲੇ ਅਧਿਆਇ ਵਿਚ ਕਰ ਚੁੱਕੇ ਹਾਂ।

ਨੋਟ : ਗੁਰੂ ਅਰਜਨ ਦੇਵ ਦੀ ਬਾਣੀ ਦਾ ਬਿਉਰਾ ਜਿਸ ਦਾ ਅਸੀਂ ਜ਼ਿਕਰ ਕੀਤਾ ਹੈ, ਡਾ. ਤਾਰਨ ਸਿੰਘ ਦੀ ਪੁਸਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਹਿਤਕ ਇਤਿਹਾਸ ਪੰਨਾ ੩੮੪ ਤੋਂ ੩੮੫ ਅਤੇ ਡਾ. ਕਰਤਾਰ ਸਿੰਘ ਸੂਰੀ ਦੀ ਪੁਸਤਕ ਗੁਰੂ ਅਰਜਨ ਦੇਵ ਤੇ ਸੰਤ ਦਾਦੂ ਦਿਆਲ ਪੰਨਾ ੧੦੪ ਤੋਂ ੧੨੨ ਉਪਰ ਅੰਕਿਤ ਹੈ।

# ਰਚਨਾ ਦਾ ਵਰਗੀਕਰਣ

(ੳ) ਮੁਕਤਕ ਕਾਵਿ :

ਪਦੇ, ਅਸ਼ਟਪਦੀਆਂ, ਛੰਤ, ਸਲੋਕ

(ਅ) ਅਸਫੋਟਕ੍ਰ ਰਚਨਾਵਾਂ :

ਪਹਰੇ, ਦਿਨ ਰੈਣਿ, ਬਿਰਹੜੇ, ਗੁਣਵੰਤੀ, ਰੁਤੀ, ਅੰਜਲੀਆ, ਸੋਲਹੇ

(ੲ) ਲੰਮੇਰੀਆਂ ਰਚਨਾਵਾਂ :

ਬਾਰਾਂਮਾਹ,
ਬਾਵਨ ਅਖਰੀ,
ਸੁਖਮਨੀ,
ਥਿਤੀ

(ਸ) ਵਾਰਾਂ :

੧. ਗਉੜੀ ਦੀ ਵਾਰ ਮਹਲਾ ੫
੨. ਗੂਜਰੀ ਦੀ ਵਾਰ ਮਹਲਾ ੫
੩. ਜੈਤਸਰੀ ਦੀ ਵਾਰ ਮਹਲਾ ੫
੪. ਰਾਮਕਲੀ ਦੀ ਵਾਰ ਮਹਲਾ ੫
੫. ਮਾਰੂ ਡਖਣੇ ਦੀ ਵਾਰ ਮਹਲਾ ੫
੬. ਬਸੰਤ ਦੀ ਵਾਰ ਮਹਲਾ ੫

ਨੋਟ : ਵਾਰਾਂ ਦਾ ਕਾਵਿਕ ਰੂਪ ਮੁਕਤਕ ਹੈ। ਵਾਰਾਂ ਦੀਆਂ ਪਉੜੀਆਂ ਅਤੇ ਸਲੋਕ ਕਿਸ ਨਿਯਮਿਤ ਸੰਬੰਧ ਵਿਚ ਬੱਝ ਕੇ ਨਹੀਂ ਚਲਦੇ। ਅਸਲ ਵਿਚ ਇਹ ਲੰਮੇ ਮੁਕਤਕ-ਸੰਗ੍ਰਹਿ ਹਨ। ਪਰ ਫਿਰ ਵੀ ਅਸੀਂ ਇਨ੍ਹਾਂ ਨੂੰ ਵਖਰੇ ਵਰਗ ਵਿਚ ਰੱਖ ਕੇ ਵਿਚਾਰਨਾ ਉਚਿਤ ਸਮਝਿਆ ਹੈ।

(ਹ) ਰਾਗ-ਮੁਕਤ ਰਚਨਾਵਾਂ :

ਸਹਸਕ੍ਰਿਤੀ
ਗਾਥਾ
ਫੁਨਹੇ
ਚਉਬੋਲੇ
ਸਵੱਈਏ
ਸਲੋਕ ਵਾਰਾਂ ਤੇ ਵਧੀਕ
ਮੁੰਦਾਵਣੀ
ਰਾਗਮਾਲਾ

## ਰਚਨਾ ਦਾ ਸਰਵੇਖਣ

(ੳ) ਮੁਕਤਕ ਕਾਵਿ : ੧੩੪੪ ਪਦੇ

ਗੁਰੂ ਅਰਜਨ ਦੇਵ ਨੇ ੩੦ ਰਾਗਾਂ ਵਿਚ ੧੩੪੪ ਪਦਿਆਂ ਦੀ ਰਚਨਾ ਕੀਤੀ ਹੈ। ਇਹ ਪਦੇ ਵਿਭਿੰਨ ਭਾਵ-ਯੁਕਤ ਹਨ। ਮਧ-ਯੁਗੀਨ ਨਿਰਗੁਣ ਸੰਤ ਕਵੀ, ਸਗੁਣ ਭਗਤ, ਸੂਫੀ ਅਤੇ ਗੁਰੂ ਕਵੀ ਭਗਤੀ-ਭਾਵਨਾਵਾਂ ਅਤੇ ਅਧਿਆਤਮਕ ਅਨੁਭੂਤੀ ਨੂੰ ਪ੍ਰਕਾਸ਼ਣ ਲਈ, ਮੁਕਤਕ ਕਾਵਿ ਨੂੰ ਅਧਿਕਤਰ ਆਪਣਾ ਮਾਧਿਅਮ ਬਣਾਉਂਦੇ ਹਨ। ਪੰਚਮ ਗੁਰੂ ਦੀ ਬਹੁਮੁਖੀ ਪ੍ਰਤਿੱਭਾ ਇਨ੍ਹਾਂ ਪਦਿਆਂ ਵਿਚ ਵੱਖ ਵੱਖ ਵਿਸ਼ਿਆਂ ਨੂੰ ਰੂਪਮਾਨ ਕਰਦੀ ਹੋਈ ਆਪਣੇ ਮੂਲ ਸ੍ਵਰ ਅਧਿਆਤਮਕਤਾ ਨਾਲੋਂ ਨਿਖੜਦੀ ਨਹੀਂ। ਧਿਆਨ ਯੋਗ ਨੁਕਤਾ ਤਾਂ ਇਹ ਹੈ : ਕੀ ਮੁਕਤਕ ਕਾਵਿ ਅਤੇ ਰਾਗ ਦਾ ਆਪਸ ਵਿਚ ਕੋਈ ਵਿਸ਼ੇਸ਼ ਸੰਬੰਧ ਹੈ ? ਜਾਂ ਕਿਸੇ ਖ਼ਾਸ ਭਾਵ ਦੀ ਰਚਨਾ ਕਿਸੇ ਵਿਸ਼ੇਸ਼ ਰਾਗ ਵਿਚ ਸਿਰਜੀ ਗਈ ਹੈ ?

ਸ੍ਰੀ ਆਦਿ ਗ੍ਰੰਥ ਦਾ ਵ੍ਵਿਵੇਚਨ ਇਸ ਤੱਥ ਨੂੰ ਸਪੱਸ਼ਟ ਕਰਦਾ ਹੈ ਕਿ ਰਾਗਾਂ ਦੇ ਸਿਰਲੇਖ ਸ੍ਰੀ ਆਦਿ ਗ੍ਰੰਥ ਦੇ ਕਵੀਆਂ ਦੀ ਇਕ ਵਿਲੱਖਣ ਅਨੁਭੂਤੀ ਨੂੰ ਇਕ ਵਿਸ਼ੇਸ਼ ਲੈਅ ਜਾਂ ਸੁਰ ਵਿਚ ਪ੍ਰਗਟਾਉਣ ਦੇ ਸੂਚਕ ਮਾਤਰ ਹਨ। ਦੂਜੇ ਸ਼ਬਦਾਂ ਵਿਚ ਰਾਗ-ਸਿਰਲੇਖ, ਵਿਅਕਤੀ ਵਿਸ਼ੇਸ਼ ਦੀ ਵਿਭਿੰਨ ਭਾਵ-ਅਨੁਭੂਤੀ ਨੂੰ ਇਕ ਖ਼ਾਸ ਸ੍ਵਰ ਵਿਚ ਬੰਨ੍ਹਣ ਦੇ ਲਖਾਇਕ ਹਨ। ਉਂਜ ਰਾਗਾਂ ਦੇ ਸਿਰਲੇਖ ਰਾਗਾਂ ਹੇਠ ਦਰਜ ਬਾਣੀ ਤੋਂ ਅਭਿੱਜ ਹਨ। ਹੋਰ ਤਾਂ ਹੋਰ ਇਕ ਰਾਗ ਹੇਠ ਦਰਜ ਸਾਰੇ ਪਦਿਆਂ ਦਾ ਵੀ ਆਪਸੀ ਭਾਵ ਤਦਰੂਪਤਾ ਨਹੀਂ ਕੋਈ ਖ਼ਾਸ ਰਾਗ ਕਿਸੇ ਖ਼ਾਸ ਭਾਵ ਦਾ ਧਾਰਣੀ ਹੋਵੇ, ਗੋਚਰ ਨਹੀਂ ਹੁੰਦਾ। ਇਹ ਵੀ ਸਪੱਸ਼ਟ ਹੈ ਕਿ ਵਿਭਿੰਨ ਰਾਗਾਂ ਵਿਚ ਅੰਕਿਤ ਬਾਣੀ ਕਿਸੇ ਖ਼ਾਸ ਭਾਵ ਜਾਂ ਬਿਰਤੀ ਨੂੰ ਸਾਹਵੇਂ ਰੱਖ ਕੇ ਸਿਰਜੀ ਗਈ। ਗੁਰੂ ਕਵੀਆਂ ਦਾ ਧੰਦਾ ਕਵਿਤਾ ਕਰਨਾ ਨਹੀਂ ਸੀ ਤੇ ਨਾ ਹੀ ਉਹ ਰੂੜ੍ਹ ਅਰਥਾਂ ਵਿਚ ਰਾਗੀ ਸਨ। ਉਹ ਤਾਂ ਅਧਿਆਤਮਕ ਅਨੁਭੂਤੀ ਨੂੰ ਪ੍ਰਕਾਸ਼ਣ ਲਈ ਬੰਧਨ-ਮੁਕਤ ਹੋ ਕੇ ਗਾਉਂਦੇ ਸਨ। ਲਗਪਗ ਸਭ ਪ੍ਰਕਾਰ ਦੇ ਭਾਵ ਸਭਨਾਂ ਰਾਗਾਂ ਵਿਚ ਦ੍ਰਿਸ਼ਟੀ ਗੋਚਰ ਹੁੰਦੇ ਹਨ। ਇਹ ਕਿਧਰੇ ਵੀ ਵੇਖਣ ਵਿਚ ਨਹੀਂ ਆਉਂਦਾ ਕਿ ਇਕ ਖ਼ਾਸ ਤਰ੍ਹਾਂ ਦੇ ਭਾਵ ਨੂੰ ਪ੍ਰਗਟਾਉਣ ਲਈ ਕੋਈ ਵਿਸ਼ੇਸ਼ ਮੁਕਤਕ ਕਾਵਿ-ਰੂਪ ਅਥਵਾ ਰਾਗ ਅਪਨਾਇਆ ਗਿਆ ਹੋਵੇ। ਸਾਰਿਆਂ ਰਾਗਾਂ ਵਿਚ ਲਗਪਗ ਦੁਤੁਕੇ-ਦੁਪਦੇ, ਚਉਤੁਕੇ-ਚਉਪਦੇ ਆਦਿ ਸਿਰਲੇਖ ਵੇਖਣ ਵਿਚ ਆਉਂਦੇ ਹਨ। ਇਨ੍ਹਾਂ ਸਿਰਲੇਖਾਂ ਦਾ ਸੰਬੰਧ ਪਦਿਆਂ ਦੇ ਬਾਹਰੀ ਰੂਪ ਨਾਲ ਹੈ। ਅਸੀਂ ਇਨ੍ਹਾਂ ਨੂੰ ਅੱਖੋਂ ਉਹਲੇ ਨਾ ਕਰਦਿਆਂ ਹੋਇਆਂ ਇਨ੍ਹਾਂ ਸਾਰਿਆਂ ਦਾ ਵੇਰਵਾ ਰਾਗ-ਕ੍ਰਮ ਅਨੁਸਾਰ ਇਕੋ ਥਾਵੇਂ ਛੰਦ-ਵਿਵੇਚਨ ਦੇ ਅੰਤਰਗਤ ਪ੍ਰਸਤੁਤ ਕੀਤਾ ਹੈ।

ਗੁਰੂ ਅਰਜਨ ਦੇਵ ਦੇ ਪਦਿਆਂ ਉਪਰ ਵਿਚਾਰ , ਇਨ੍ਹਾਂ ਉਪਰ ਅੰਕਿਤ ਸਿਰਲੇਖਾਂ ਅਨੁਸਾਰ ਵੀ ਕੀਤੀ ਜਾ ਸਕਦੀ ਸੀ,ਜੇਹਾ ਕਿ ਸਾਰੇ ਰਾਗਾਂ ਵਿਚ ਆਏ ਦੁਪਦੇ-ਚਉਤੁਕੇ ਜਾਂ ਚਉਪਦੇ-ਚਉਤੁਕੇ ਇਕੋ ਥਾਵੇਂ ਰੱਖਕੇ ਵਿਚਾਰੇ ਜਾ ਸਕਦੇ ਸੀ ਤੇ ਇਸੇ ਤਰ੍ਹਾਂ ਬਾਕੀ ਦੇ ਹੋਰ। ਪਰ ਬਹੁ ਸੰਖਿਅਕ ਹੋਣ ਕਰਕੇ ਅਸੀਂ ਇਨ੍ਹਾਂ ਨੂੰ ਭਾਵ ਦੀ ਦ੍ਰਿਸ਼ਟੀ ਤੋਂ ਵਿਚਾਰਿਆ ਹੈ। ਨਾਲੇ, **ਸ੍ਰੀ ਆਦਿ ਗ੍ਰੰਥ ਵਿਚ ਪ੍ਰਧਾਨਤਾ ਵੀ ਤਾਂ ਭਾਵ ਪੱਖ ਦੀ ਹੈ।** ਇਥੇ ਇਹ ਧਿਆਨ

ਰਹੇ, ਸ੍ਰੀ ਆਦਿ ਗ੍ਰੰਥ ਅਤੇ ਪੰਜਵੇਂ ਗੁਰੂ ਦੀ ਬਾਣੀ ਵਿਚ ਕਈ ਥਾਈਂ ਦੁਪਦੇ ਜਾਂ ਚਉਪਦੇ ਆਦਿ ਸਿਰਲੇਖ ਵੱਲ ਸੰਕੇਤ ਨਹੀਂ ਕੀਤਾ ਗਿਆ। ਇਸੇ ਤਰ੍ਹਾਂ ਕਈ ਥਾਈਂ ਦੁਤੁਕੇ, ਤਿਤੁਕੇ ਜਾਂ ਚਉਤੁਕੇ ਆਦਿ ਸਿਰਲੇਖ ਵੀ ਨਹੀਂ ਦਿੱਤਾ ਗਿਆ। ਇਨ੍ਹਾਂ ਪਦਿਆਂ ਦਾ ਰੂਪ ਵਿਵੇਚਨ ਕਰਦੇ ਸਮੇਂ ਜਿਥੇ ਕਿਧਰੇ ਇਸ ਤਰ੍ਹਾਂ ਦੇ ਸਿਰਲੇਖ ਨਹੀਂ ਦਿੱਤੇ ਗਏ ਅਸੀਂ ਆਪਣੀ ਸਮਝ ਅਨੁਸਾਰ ਉਨ੍ਹਾਂ ਪਦਿਆਂ ਨੂੰ ਸੰਬੰਧਤ ਰੂਪ ਨਾਲ ਜੋੜ ਦਿੱਤਾ ਹੈ।

ਸੰਕੇਤ ਕੀਤਾ ਜਾ ਚੁੱਕਾ ਹੈ ਕਿ ਪਦਿਆਂ ਦਾ ਵਿਵੇਚਨ ਮੁਕਤਕ ਕਾਵਿ ਦੇ ਅੰਤਰਗਤ ਕੀਤਾ ਜਾਵੇਗਾ। ਇਸ ਲਈ ਇਥੇ ਇਕ ਦੋ ਗੱਲਾਂ ਮੁਕਤਕ ਕਾਵਿ ਬਾਰੇ ਕਰਨੀਆਂ ਵੀ ਉਚਿਤ ਹਨ।

ਵੈਣਿਕ ਬੁਨਿਆਦੀ ਤੌਰ ਉਤੇ ਕਿਸੇ ਸਾਜ਼ ਨਾਲ ਗਾਇਆ ਜਾਣ ਵਾਲਾ ਗੀਤ ਹੈ, ਪਰ ਅਰਥ ਵਿਸਤਾਰ ਕਾਰਨ ਇਸ ਦੇ ਅੰਤਰਗਤ ਕੋਈ ਵੀ ਛੋਟੀ ਕਵਿਤਾ ਜੋ ਕਵੀ ਦੇ ਨਿੱਜੀ ਭਾਵਾਂ ਅਤੇ ਵਿਚਾਰਾਂ ਨੂੰ ਪ੍ਰਗਟਾਉਂਦੀ ਹੋਵੇ, ਆ ਸਕਦੀ ਹੈ [1]। ਕੈਸਲਜ਼ ਐਨਸਾਈਕਲੋਪੀਡਿਆ ਵੀ ਇਸ ਤੱਥ ਦੀ ਪ੍ਰੋੜਤਾ ਕਰਦਾ ਹੈ [2]। ਇਸ ਤਰ੍ਹਾਂ ਮੁਕਤਕ ਕਾਵਿ, ਕਵਿਤਾ ਦੀ ਇਕ ਉਹ ਕਿਸਮ ਹੈ ਜਿਸ ਦੇ ਅਧੀਨ ਭਾਵ-ਵਿਚਿਤ੍ਰਤਾ, ਭਾਵ-ਭਿੰਨਤਾ ਅਤੇ ਭਾਵ-ਵਿਰੋਧੀ ਕਵਿਤਾਵਾਂ ਰੱਖੀਆਂ ਜਾ ਸਕਦੀਆਂ ਹਨ। ਗਾਈ ਜਾਣ ਵਾਲੀ ਕਵਿਤਾ ਸ੍ਰੋਤਿਆਂ ਨੂੰ ਹੀ ਸੁਣਾਈ ਜਾਂਦੀ ਹੈ। ਇਸ ਲਈ ਇਸ ਵਿਚ ਲੌਕਿਕ ਅੰਸ਼ ਦਾ ਹੋਣਾ ਜਰੂਰੀ ਹੈ। ਇਸ ਕਾਵਿ ਵਿਚ ਭਾਵਾਂ ਦਾ ਸਿੱਧਾ ਸਾਦਾ ਸਹਿਜ ਉਦੈ ਹੁੰਦਾ ਹੈ। ਇਸ ਦੀ ਸਿਰਜਨਾ ਨਿੱਜੀ ਭਾਵ ਤੋਂ ਨਿੱਜ-ਮੁਕਤ ਹੋ ਕੇ ਹੁੰਦੀ ਹੈ। ਇਕ ਸਰੋਦੀ ਹੂਕ ਸਾਡੇ ਅੰਤਰ ਆਤਮਾ ਵਿਚ ਹੁੰਦੀ ਹੈ, ਪਰ ਉਸ ਨੂੰ ਸੁਣਨ ਲਈ ਨਿੱਜ-ਮੁਕਤ ਹੋਣਾ ਲਾਜ਼ਮੀ ਹੈ। ਇਸ ਕਾਵਿ ਵਿਚ ਨਿੱਜ-ਪੀੜਾ ਦਾ ਹੋਕਾ ਦਿੱਤਾ ਜਾਂਦਾ ਹੈ। ਇਸ ਦੇ ਸ਼ਬਦ ਸਰਲ ਮਿੱਠੇ ਅਤੇ ਤਿੱਖੇਰੇ ਹੁੰਦੇ ਹਨ ਜੋ ਆਤਮਾ ਨੂੰ ਦ੍ਰਵੀਭੂਤ ਕਰਦੇ ਹਨ। ਇਸ ਤੋਂ ਛੁੱਟ ਆਕਾਰ ਦੇ ਛੋਟੇ ਹੁੰਦੇ ਹੋਇਆਂ ਵੀ ਇਹ ਕਾਵਿ ਆਪਣੇ ਆਪ ਵਿਚ ਪੂਰਣ, ਸੁਤੰਤਰ ਅਤੇ ਨਿੱਜੀ ਹੋਂਦ ਦਾ ਧਾਰਣੀ ਹੁੰਦਾ ਹੈ।

ਗੁਰੂ ਅਰਜਨ ਦੇਵ ਦਾ ਮੁਕਤਕ ਕਾਵਿ ਨਾ ਤਾਂ ਛੰਦ-ਸ਼ਾਸਤ੍ਰੀਅਤਾ ਦੀ ਗੁਲਾਮੀ ਕਰਦਾ ਹੈ ਤੇ ਨਾ ਹੀ ਇਸ ਦੀ ਭਾਸ਼ਾ ਨੂੰ ਅਲੰਕਾਰ-ਸ਼ੈਲੀ ਦੇ ਅਧੀਨ ਸਵੀਕਾਰਦਾ ਹੈ। ਰਾਗਾਂ ਵਿਚ ਆਏ ਭਾਵਾਂ ਦੇ ਦੁਹਰਾਉ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਇਸ ਦਾ ਕਾਰਨ ਸ਼ਾਇਦ ਅਦਵੈਤਵਾਦੀ ਕਵੀ ਦਾ ਸੁਝਾਉ ਹੈ ਕਿ ਉਹ 'ਇਕ' ਨਾਲ ਜੁੜ ਕੇ 'ਇਕ' ਦੇ ਹੀ ਕੀਤੇ ਬਹੁਰੰਗੀ ਪਸਾਰੇ ਦੀ ਅਨੇਕਤਾ ਨੂੰ ਵਿਵਿਧ ਸ਼ਬਦਾਂ, ਸੁਰਾਂ ਅਤੇ ਵਿਧੀਆਂ ਰਾਹੀਂ ਰੂਪਮਾਨ ਕਰਦਾ ਹੈ। ਇਹ ਕਾਵਿ ਸਰੋਦੀ ਹੂਕ ਨਾਲ ਓਤਪੋਤ ਹੈ। ਕਵੀ ਦੀ ਨਿੱਜਮੁਖ਼ਤਾ, ਲੌਕਿਕ ਅਤੇ ਅਲੌਕਿਕ ਦੋਹਾਂ ਪਸਾਰਾਂ ਨਾਲ ਜੁੜੀ ਹੋਈ ਹੈ। ਬਹੁਤੀ ਵੇਰਾਂ ਤਾਂ ਇਸ ਵਿਚਲਾ ਦਿਗ-ਮੰਡਲ ਵੀ ਅਲੋਪ ਹੋ ਜਾਂਦਾ ਹੈ। ਅਸੀਮ ਸੀਮ ਅਤੇ ਸੀਮ ਅਸੀਮ ਬਣ ਨਿਬੜਦਾ ਹੈ। ਨਾਨਤ੍ਵ ਅਤੇ ਇੱਕਤ੍ਵ, ਇਕਾਗਰਤਾ, ਅਤੇ ਵੰਨਸੁਵੰਨਤਾ, ਵੱਖਰਤਾ ਅਤੇ ਸਮੁੱਚਤਾ, ਇਹ ਲੋਕ ਅਤੇ ਪ੍ਰਲੋਕ ਇਕਸੂਤ ਪਰੋਏ ਧਾਗੇ ਵਾਂਗੂੰ ਵਾਰੋ ਵਾਰੀ ਆਪਣਾ ਪ੍ਰਦਰਸ਼ਨ ਕਰਦੇ ਹਨ ਤੇ ਲੰਘ ਜਾਂਦੇ ਹਨ। ਇਹ ਸਾਰੇ ਇਕ ਦੂਜੇ ਤੋਂ ਅੱਡ ਅਤੇ ਇਕ ਦੂਜੇ ਵਿਚ ਸਮਾਏ ਨਜ਼ਰੀਂ ਆਉਂਦੇ ਹਨ। ਜਾਂ ਇਉਂ ਕਹੋ ਇਨ੍ਹਾਂ ਪਦਿਆਂ ਰਾਹੀਂ ਸ੍ਰਿਸ਼ਟੀ ਅਤੇ ਸ੍ਰਿਸ਼ਟੇ ਦਾ ਆਪਸੀ ਸੰਬੰਧ, ਕਰਮ ਅਤੇ ਪ੍ਰਤੀਪਾਦਨ ਉਲੀਕਿਆ ਗਿਆ ਹੈ।

ਪੰਚਮ ਗੁਰੂ ਦੀ ਵੱਡ ਆਕਾਰੀ ਰਚਨਾ ਨੂੰ ਕਿਸੇ ਨਿਯਮਤ ਵਿਧੀ ਦੇ ਅਪਨਾਣ ਬਿਨਾ ਆਪਣੀ ਪਕੜ ਵਿਚ ਲੈਣਾ ਜ਼ਰਾ ਔਖਰਾ ਕੰਮ ਹੈ। ਅਸੀਂ ਮੁਕਤਕ ਕਾਵਿ ਹੇਠ ਅੰਕਿਤ ਪਦਿਆਂ ਨੂੰ ਭਾਵ ਅਨੁਸਾਰ ਵਾਚਿਆ ਹੈ। ਇਨ੍ਹਾਂ ਪਦਿਆਂ ਨੂੰ ਵਾਚਦਿਆਂ ਇਕ ਖ਼ਾਸ ਔਕੜ ਸਾਡੇ ਰਾਹ ਵਿਚ ਆਈ ਕਿ ਇਕ ਕਾਵਿ ਟੋਟੇ ਵਿਚ ਅੰਕਿਤ ਮੁੱਖ ਭਾਵ ਦਾ ਨਿਰਣੈ ਕਿਵੇਂ ਕੀਤਾ ਜਾਏ ? ਕਿਉਂਕਿ ਅਧਿਕਤਰ ਪਦੇ ਅਜਿਹੇ ਹਨ ਜੋ ਨਿਰੋਲ ਇਕ ਹੀ ਭਾਵ ਦੇ ਧਾਰਣੀ ਨਹੀਂ। ਇਸ ਸੰਕਟ ਤੋਂ ਮੁਕਤ ਹੋਣ ਲਈ ਅਸੀਂ ਨਿਮਨ ਅੰਕਿਤ ਰਾਹ ਅਪਨਾਇਆ ਹੈ :

੧. ਜਿਨ੍ਹਾਂ ਪਦਿਆਂ ਵਿਚ ਰਹਾਉ ਨਹੀਂ ਆਈ ਉਨ੍ਹਾਂ ਦਾ ਭਾਵ-ਨਿਰਣੈ, ਪਦੇ ਦੀਆਂ ਬਹੁ ਪੰਕਤੀਆਂ ਉਤੇ ਆਧਾਰਿਤ ਹੈ, ਜੇਹਾ ਕਿ ਮਾਝ ਰਾਗ ਦੇ ਪਦੇ। ਇਸ ਰਾਗ ਦੇ ਕੇਵਲ ਪਹਿਲੇ ਪਦੇ ਵਿਚ ਚਾਰ ਰਹਾਉ ਆਈਆਂ ਹਨ ਜਿਸ ਦਾ ਵਿਚਾਰ ਰਹਾਉ-ਪ੍ਰਬੰਧ ਵਿਚ ਕੀਤਾ ਗਿਆ ਹੈ।

੨. ਕਈ ਪਦਿਆਂ ਵਿਚ ਬਹੁਤੇ ਭਾਵਾਂ ਦਾ ਮਿਲਗੋਭਾ ਹੋਣ ਕਰਕੇ ਉਸ ਦਾ ਮੂਲ ਭਾਵ ਰਹਾਉ ਤੋਂ ਲਿਆ ਗਿਆ ਹੈ, ਕਿਉਂਕਿ ਸ੍ਰੀ ਆਦਿ ਗ੍ਰੰਥ ਵਿਚ ਰਹਾਉ ਸ਼ਬਦ-ਟੇਕ ਦੀ ਸਮਾਨਾਰਥੀ ਹੈ।

੩. ਜਿਨ੍ਹਾਂ ਪਦਿਆਂ ਵਿਚ ਸੰਬਾਦ ਅਥਵਾ ਪ੍ਰਸ਼ਨ ਉੱਤਰ ਦੱਸੇ ਗਏ ਹਨ ਉਨ੍ਹਾਂ ਦੀ ਬਿਰਤੀ ਦਾ ਆਧਾਰ ਬਣਾਇਆ ਗਿਆ ਹੈ।

੪. ਬਹੁਤੀ ਵੇਰਾਂ 'ਰਹਾਉ' ਦੇ ਭਾਵ ਨੂੰ ਛੱਡ ਕੇ ਸਮੁੱਚੇ ਭਾਵ ਨੂੰ ਬਿਰਤੀ ਦਾ ਆਧਾਰ ਬਣਾਇਆ ਗਿਆ ਹੈ।

੫. ਸਾਰੇ ਪਦਿਆਂ ਨੂੰ ਬਿਰਤੀ-ਅਨੁਸਾਰ ਵੰਡ ਲਿਆ ਗਿਆ ਹੈ। ਇਥੇ ਇਹ ਦਸ ਦੇਣਾ ਉਚਿਤ ਭਾਸਦਾ ਹੈ ਕਿ ਪਦਿਆਂ ਨੂੰ ਭਾਵ ਅਨੁਸਾਰ ਵੰਡਣ ਉਪਰੰਤ ਸਿਰਲੇਖ ਅਤੇ ਉਪਸਿਰਲੇਖ ਹੇਠ ਵੰਡ ਕੇ ਵਿਚਾਰੇ ਗਏ ਹਨ । ਜਿਸ ਭਾਵ ਉੱਪਰ ਬਲ ਵਧੇਰੇ ਹੈ, ਉਸ ਨੂੰ ਪਹਿਲ ਦਿੱਤੀ ਗਈ ਹੈ। ਜਿਵੇਂ ਜਿਵੇਂ ਬਲ ਘਟਦਾ ਗਿਆ ਹੈ ਤਿਵੇਂ ਤਿਵੇਂ ਕ੍ਰਮ-ਅੰਕ ਘਟਦਾ ਚਲਾ ਗਿਆ ਹੈ। ਭਾਵ-ਬਲ ਦਾ ਨਿਰਣੈ ਉਸ ਉਪਰ ਸਿਰਜੇ ਗਏ ਕਾਵਿ-ਟੋਟਿਆਂ ਦੀ ਅੰਕ-ਮਾਤਰਾ ਹੈ। ਕਿਉਂਕਿ ਉਂਜ ਤਾਂ ਸਾਡੇ ਪਾਸ ਕੋਈ ਮਾਪਦੰਡ ਅਥਵਾ ਕਸਵੱਟੀ ਨਹੀਂ ਜਿਸ ਦੇ ਆਧਾਰ ਉਤੇ ਇਹ ਨਿਪਟਾਰਾ ਕੀਤਾ ਜਾ ਸਕੇ। ਨਿਰਪੱਖ ਹੋ ਕੇ ਸੋਚੀਏ ਤਾਂ ਇਹ ਨਿਰਣੈ ਕਸਵੱਟੀ ਵੀ ਕੋਈ ਬਹੁਤੀ ਸਫਲ ਨਹੀਂ। ਇਕ ਹੀ ਕਾਵਿ ਟੋਟੇ ਵਿਚ ਬਹੁਤ ਸਾਰੇ ਭਾਵਾਂ ਦਾ ਸੰਮਿਸ਼੍ਰਣ ਹੁੰਦਾ ਹੈ ਤੇ ਇਹ ਨਿਬੇੜਾ ਕਰਨਾ ਕਠਿਨ ਹੋ ਜਾਂਦਾ ਹੈ ਕਿ ਇਸ ਦਾ ਮੁਖ ਭਾਵ ਕੀ ਹੈ ? ਪਰ ਫਿਰ ਵੀ ਨਿਰਣਾਇਕ ਮਤ ਕਾਵਿ ਟੋਟਿਆਂ ਦੀ ਬਹੁਲਤਾ ਨੂੰ ਮਿਥਣਾ ਉਚਿਤ ਭਾਸਦਾ ਹੈ।

੬. ਮੁਖ ਭਾਵ ਨੂੰ ਅਗੇ ਅਨੁਭਾਗਾਂ ਵਿਚ ਵੰਡਿਆ ਗਿਆ ਹੈ। ਹਰ ਅਨੁਭਾਗ ਦੀ ਆਪੋ ਆਪਣੀ ਸੀਮਾਂ ਹੈ, ਪਰ ਮੂਲ ਭਾਵ ਇਕ ਹੋਣ ਕਰਕੇ ਇਹ ਸਾਰੇ ਇਕ ਦੂਜੇ ਵਿਚ ਓਤਪੋਤ ਵੀ ਹਨ। ਖੋਜ ਦੀ ਇਕ ਮਜਬੂਰੀ ਹੈ ਵਸਤੂ ਨੂੰ ਨਿਖੇੜ ਕੇ

ਵੇਖਣਾ, ਤੇ ਉਸ ਦਾ ਸਗਲ ਦੀਦਾਰ ਕਰਨਾ। ਕਾਵਿ ਨੂੰ ਵਾਚਦੇ ਸਮੇਂ ਅਸੀਂ ਆਪਣੀ ਮਜ਼ਬੂਰੀ ਨੂੰ ਪਹਿਲ ਦਿੱਤੀ ਹੈ, ਪਰ ਲਿਖਣ ਲਗਿਆਂ ਪਦਿਆਂ ਵਿਚ ਆਏ ਭਾਵਾਂ ਦੇ ਸਮੂਲੜੇ ਰੂਪ ਨੂੰ ਸਾਹਵੇਂ ਰੱਖਿਆ ਹੈ ਤਾਂਕਿ ਅਸੀਂ ਆਪ ਵੀ ਇਕ ਹੀ ਭਾਵ-ਧਾਰਣੀ ਪਦਿਆਂ ਦੀ ਸਮੱਗਰਤਾ ਦਾ, ਸਮੁੱਚੇ ਰੂਪ ਵਿਚ, ਇਕੋ ਥਾਵੇਂ ਦਰਸ਼ਨ ਕਰ ਸਕੀਏ।

੭. ਅਸੀਂ ਭਾਵੇਂ ਸਾਰੇ ਰਾਗਾਂ ਦੀ ਬਾਣੀ ਨੂੰ ਵਾਚਿਆ-ਪੜਤਾਲਿਆ ਹੈ, ਪਰ ਪਦਿਆਂ ਦਾ ਵਿਸ਼ਾ-ਵਸਤੂ ਵਿਚਾਰਣ ਵੇਲੇ ਕੇਵਲ ਪੰਜ ਰਾਗਾਂ ਵਿਚੋਂ ਹੀ ਟੂਕਾਂ ਦੇਣੀਆਂ ਉਚਿਤ ਸਮਝੀਆਂ ਹਨ। ਪਰ ਇਹ ਰਾਗ ਸਾਡੀ ਅੰਤਿਮ ਸੀਮਾਂ ਨਹੀਂ ਹਨ। ਜਿਥੇ ਕਿਧਰੇ ਟਾਵੇਂ ਟਾਵੇਂ ਸਾਨੂੰ ਆਪਣੇ ਮਤ ਦੀ ਪੁਸ਼ਟੀ ਵਿਚ ਇਨ੍ਹਾਂ ਰਾਗਾਂ ਵਿਚੋਂ ਟੂਕਾਂ ਨਹੀਂ ਮਿਲੀਆਂ ਉਥੇ ਅਸੀਂ ਹੋਰ ਰਾਗਾਂ ਦੀ ਵੀ ਵਰਤੋਂ ਕੀਤੀ ਹੈ। ਉਂਜ ਵਧੇਰੇ ਕਰਕੇ ਇਨ੍ਹਾਂ ਪੰਜ ਰਾਗਾਂ ਦਾ ਹੀ ਪ੍ਰਯੋਗ ਕੀਤਾ ਗਿਆ ਹੈ :

(I) ਗਉੜੀ (II) ਆਸਾ (III) ਸੋਰਠ (IV) ਬਿਲਾਵਲ (V) ਸਾਰੰਗ

੮. ਸਾਡੇ ਵਿਵੇਚਨ ਅਨੁਸਾਰ ਗੁਰੂ ਅਰਜਨ ਦੇਵ ਦੇ ਪਦਿਆਂ ਵਿਚ ਨਿਮਨ ਅੰਕਿਤ ਵਿਸ਼ਿਆਂ ਨੂੰ ਅਪਨਾਇਆ ਗਿਆ ਹੈ :

੧. ਪ੍ਰਮਾਤਮਾ ੨. ਗੁਰੂ ੩. ਨਾਮ ੪. ਦੈਵੀਗੁਣ-ਵਾਲੇ ਵਿਅਕਤੀ ੫. ਉਪਦੇਸ਼ ੬. ਬੇਨਤੀ ੭. ਸਵੈ-ਜੀਵਨੀ-ਸੰਬੰਧਿਤ ੮. ਹੁਕਮ ਵਿਧਾਨ ੯. ਮਾਇਆ ੧੦. ਆਸੁਰੀਗੁਣ-ਵਾਲੇ ਵਿਅਕਤੀ ੧੧. ਨਿਸ਼ੇਧ ੧੨. ਤੁਲਨਾ ੧੩. ਸ੍ਰਿਸ਼ਟੀ-ਰਚਨਾ ੧੪. ਕਰਮ ਫ਼ਿਲਾਸਫ਼ੀ।

| ਪਰਮਾਤਮਾ | | | | | | | | |
|---|---|---|---|---|---|---|---|---|
| ਕ੍ਰ:ਅੰਕ: | ਰਾਗ | ਪ੍ਰਭੂ-ਮਹਿਮਾ | ਪ੍ਰਭੂ-ਪ੍ਰੀਤ | ਪ੍ਰਭੂ-ਕ੍ਰਿਪਾ | ਪ੍ਰਭੂ-ਮਾਣ | ਪ੍ਰਭੂ-ਪ੍ਰਤੀ ਕ੍ਰਿਤੱਗਤਾ | ਪ੍ਰਭੂ-ਉਪਕਾਰ ਜੀਵ ਪ੍ਰਤੀ | ਪ੍ਰਭੂ-ਮਿਲਾਪ ਵਰਨਣ |
| ੧ | ੨ | ੩ | ੪ | ੫ | ੬ | ੭ | ੮ | ੯ |
| ੧. | ਸਿਰੀ | ੧੨ | ੧੩ | — | ੨੭ | ੧੪ | — | — |
| ੨. | ਮਾਝ | ੨,੩,੬,੯,੨੧,੨੪,੨੬, ੨੯,੩੭,੩੮,੩੯,੪੧,੪੩ | ੧੪,੩੧,੪੦ | ੪,੧੭,੨੩, ੩੬ | — — | — — | — — | — — |
| ੩. | ਗਉੜੀ | ੧੮,੨੧,੩੩,੪੧,੬੪, ੬੬,੮੫,੧੦੫,੧੧੩, ੧੧੪,੧੧੬,੧੧੭, ੧੨੯,੧੩੮,੧੪੯ | ੧੬,੩੯,੯੩, ੧੧੮,੧੧੯, ੧੨੧,੧੨੨, ੧੬੮ | ੮੩ | ੧੬੯ | ੬,੧੦੮ | — | — |
| ੪. | ਆਸਾ | ੭,੩੫,੩੭,੪੬,੧੦੫, ੧੦੬,੧੦੯,੧੧੬,੧੧੭, ੧੨੧,੧੨੯,੧੩੧,੧੩੯, ੧੪੮,੧੫੯,੧੬੨ | ੧੫,੭੪,੭੬,੮੫, ੧੩੪,੧੩੮,੧੪੩ ੧੫੦,੧੫੧,੧੫੩ | ੪੯,੭੨, ੭੮,੧੨੪ | ੨੧,੭੭, ੭੯ | ੫੨,੯੯, ੧੩੭, ੧੪੧ | — | ੫੩ |
| ੫. | ਗੂਜਰੀ | ੧,੧੧,੧੨,੧੬,੧੮, ੧੯,੩੨ | — | — | — | — | — | — |
| ੬. | ਦੇਵ ਗੰਧਾਰੀ | ੧,੬,੯,੧੨,੧੩,੧੯,੨੦ ੨੩,੨੫,੩੦,੩੨,੩੩,੩੫ | ੨੮,੨੯,੩੮ | — | — | — | — | — |
| ੭. | ਵਡਹੰਸ | ੧,੩,੪,੫,੭,੮ | ੯ | — | — | — | — | — |
| ੮. | ਸੋਰਠ | ੧,੮,੧੩,੧੮,੨੪,੩੦, ੫੪,੫੫,੬੬,੬੭,੬੮,੬੯, ੭੧,੭੨,੭੩,੯੦,੯੧ | ੬੧ | ੨੫,੩੯,੪੨ | — | ੧੪,੯੨, ੯੪ | — | — |

| ੧ | ੨ | ੩ | ੪ | ੫ | ੬ | ੭ | ੮ | ੯ |
|---|---|---|---|---|---|---|---|---|
| ੯. | ਧਨਾਸਰੀ | ੧,੭,੧੮,੨੬,੨੭,੩੮, ੩੯,੪੪ | ੨,੫੮ | ੩,੨੫,੩੪ | — | ੪੮ | — | — |
| ੧੦ | ਜੈਤਸਰੀ | ੩,੮ | ੧੧ | — | — | — | — | — |
| ੧੧. | ਟੋਡੀ | ੧੦,੨੫ | ੧੭,੧੮,੨੧, ੨੨,੨੩,੨੪ | — | — | — | ੨੦ | — |
| ੧੨ | ਤਿਲੰਗ | ੩,੪ | ੫ | — | ੨ | — | — | — |
| ੧੩ | ਸੂਹੀ | ੪,੫,੬,੧੧,੧੫,੨੫, ੨੮,੪੬,੪੮,੫੫,੫੬.੫੭ | ੧੦,੧੭ | — | — | ੫੨ | — | — |
| ੧੪. | ਬਿਲਾਵਲ | ੩,੧੫,੫੦,੫੩ ੫੭,੬੧, ੬੨,੭੨,੮੨,੮੩,੮੫, ੮੭,੧੦੧,੧੧੬,੧੨੫ | ੩੨,੧੧੪ | ੧੬,੧੧੧, ੧੧੨,੧੧੩ | ੩੪,੪੮ | ੭੩,੧੧੭ ੧੧੮ | ੪੬,੪੭, ੫੨,੯੭, ੯੮ | ੧੦੯ |
| ੧੫. | ਗੌਂਡ | ੧,੫,੧੯,੨੦,੨੧ | — | — | — | — | ੩ | — |
| ੧੬. | ਰਾਮਕਲੀ | ੬,੧੪,੧੮,੩੬,੩੮,੫੪, ੫੫,੫੯ | — | — | ੪੪ | — | — | — |
| ੧੭ | ਨਟਨਰਾਇਣ | ੧,੩,੪,੯ | — | — | — | — | — | — |
| ੧੮ | ਮਾਲੀਗਉੜਾ | ੬,੭ | ੮ | — | — | — | — | — |

| ੧ | ੨ | ੩ | ੪ | ੫ | ੬ | ੭ | ੮ | ੯ |
|---|---|---|---|---|---|---|---|---|
| ੧੯. | ਮਾਰੂ | ੨,੨੧,੨੨,੨੩ | ੬ | — | — | — | ੨੯,੩੧,੩੨ | — |
| ੨੦. | ਕੇਦਾਰਾ | — | ੧,੫,੯,੧੫ | — | — | — | — | — |
| ੨੧. | ਭੈਰਉ | ੧੪,੧੫,੧੭,੩੧,੩੨, ੩੬,੫੦,੫੭ | — | ੩੮,੪੬ | ੭,੧੮,੩੯ | — | — | — |
| ੨੨. | ਬਸੰਤ | ੨,੪,੫,੧੨,੨੦ | ੧੦ | ੩ | — | ੭,੧੪ | — | ੧੫ |
| ੨੩. | ਸਾਰੰਗ | ੪੮,੪੯,੫੦,੫੧, ੧੦੯,੧੨੭,੧੩੮ | ੫,੭,੧੫,੧੭,੧੮, ੩੬,੫੨,੫੬,੫੭, ੬੪,੬੭,੮੯,੯੦, ੯੫,੯੬,੧੧੫ ੧੨੪,੧੨੫,੧੨੮, ੧੩੬ | ੪੦,੧੧੪ | ੮,੨੬, ੨੭,੨੯ ੭੩,੯੭, ੧੨੮ | ੬੩ | — | ੩,੩੧ |
| ੨੪. | ਮਲਾਰ | ੮,੧੮,੨੫,੩੦ | ੨,੬,੯,੧੦, ੨੪,੨੯ | ੧,੧੧, ੧੬,੨੧ | ੩ | — | — | — |
| ੨੫. | ਕਾਨੜਾ | ੭,੨੦, | ੧੮,੨੯,੩੨,੩੫, ੪੦,੪੧,੪੨ | — | ੯,੩੩ | ੩੭,੪੬ | — | ੧੩,੧੪, ੧੫ |
| ੨੬. | ਕਲਿਆਣ | ੩,੯,੧੦ | ੧,੨ | — | ੪,੬ | ੭ | — | — |
| ੨੭. | ਪ੍ਰਭਾਤੀ | ੧,੧੫ | — | — | — | — | — | — |

ਹੁਣ ਉਪਰ ਅੰਕਿਤ ਭਾਵ-ਵੰਡ ਅਨੁਸਾਰ ਵਿਵੇਚਨ ਪ੍ਰਸਤੁਤ ਕੀਤਾ ਜਾਏਗਾ :

## ਪਰਮਾਤਮਾ

ਪਰਮਾਤਮਾ ਭਾਵ ਨਾਲ ਸੰਬੰਧਿਤ ਪਦਿਆਂ ਨੂੰ ਨਿਮਨ ਅੰਕਿਤ ਅਨੁਭਾਗਾਂ ਹੇਠ ਵੰਡ ਕੇ ਵਿਚਾਰਿਆ ਗਿਆ ਹੈ :

ਪ੍ਰਭੂ-ਮਹਿਮਾ
ਪ੍ਰਭੂ-ਪ੍ਰੀਤ
ਪ੍ਰਭੂ-ਕ੍ਰਿਪਾ
ਪ੍ਰਭੂ-ਮਾਣ
ਪ੍ਰਭੂ-ਪ੍ਰਤੀ ਕ੍ਰਿਤੱਗਤਾ
ਪ੍ਰਭੂ-ਉਪਕਾਰ ਜੀਵ ਪ੍ਰਤੀ
ਪ੍ਰਭੂ-ਮਿਲਾਪ ਵਰਣਨ

ਪ੍ਰਭੂ-ਭਾਵ ਨਾਲ ਸੰਬੰਧਿਤ ਪਦੇ ਪ੍ਰਭੂ-ਮਹਿਮਾ ਤੋਂ ਆਰੰਭ ਹੋ ਕੇ ਪ੍ਰਭੂ-ਮਿਲਾਪ ਉਤੇ ਸਮਾਪਤ ਹੁੰਦੇ ਹਨ। ਪ੍ਰਭੂ-ਮਹਿਮਾ ਅਨੇਕ ਰੂਪਾਂ ਵਿਚ ਅਨੂਪ ਸ਼ਬਦਾਂ ਰਾਹੀਂ ਮੂਰਤੀਮਾਨ ਹੋ ਕੇ ਸਾਹਵੇਂ ਆਉਂਦੀ ਹੈ। ਗੁਰੂ ਬਾਣੀਕਾਰ ਦੀ ਸਹਿਜ ਪ੍ਰਤਿੱਭਾ ਇਕਾਗਰਤਾ ਅਤੇ ਵੰਨਸੁਵੰਨਤਾ ਨੂੰ ਕਮਾਲ ਕਾਰੀਗਰੀ ਨਾਲ ਪ੍ਰਕਾਸ਼ਮਾਨ ਕਰਦੀ ਹੈ। ਇਕਾਗਰਤਾ ਅਤੇ ਵੰਨਸੁਵੰਨਤਾ ਦੋਵੇਂ ਆਪੋ ਆਪਣੀ ਸੀਮਾਂ ਨੂੰ ਪਛਾਣਦੀਆਂ ਹਨ ਤੇ ਇਕ ਦੂਜੇ ਵਿਚ ਓਤਪੋਤ ਵੀ ਹਨ। ਦੋਹਾਂ ਦੀ ਸੁਤੰਤਰ ਹੋਂਦ ਹੈ ਤੇ ਦੋਵੇਂ ਇਕ ਦੂਜੇ ਦੀ ਇਕਸੁਰਤਾ ਨੂੰ ਕਾਇਮ ਰੱਖਣ ਵਿਚ ਸਹਾਇਕ ਵੀ ਹਨ। ਪ੍ਰਭੂ ਦੇ ਸਰੂਪ ਨੂੰ ਰੂਪਮਾਨ ਕਰਦਿਆਂ ਹੋਇਆਂ ਉਸ ਦੇ ਗੁਣਾਨੁਵਾਦ ਨੂੰ ਗਾਂਵਿਆ ਗਿਆ ਹੈ [3]। ਪ੍ਰਭੂ ਵਿਸਮਾਦ ਰੂਪ ਹੈ। ਸਰਬ-ਵਿਆਪਕ ਹੈ। ਦੇਸ਼ ਕਾਲ ਦੀ ਸੀਮਾਂ ਤੋਂ ਮੁਕਤ ਹੈ। ਸੰਸਾਰ ਦੀ ਉਤਪਤੀ ਅਤੇ ਸੰਘਾਰ ਛਿਣਮਾਤਰਾ ਵਿਚ ਕਰ ਸਕਦਾ ਹੈ। ਉਹ ਸਰਬ ਕਲਾ ਸਮਰਥ ਜਲ, ਥਲ, ਮਹੀਅਲ, ਅਕਾਸ਼, ਗੁਪਤ ਪ੍ਰਗਟ, ਉਚ, ਨੀਚ ਸਭ ਥਾਵਾਂ ਉਤੇ ਵਿਦਮਾਨ ਹੈ। ਦਾਤਾਰ, ਰਾਜ਼ਕ, ਇੱਛਾ ਪੂਰਕ, ਦੀਨ, ਦੁਖ-ਭੰਜਨ ਅਤੇ ਅਨਾਥਾਂ ਦਾ ਨਾਥ ਹੈ। ਸਾਰਿਆਂ ਦਾ ਮਾਤਾ,ਪਿਤਾ, ਭਾਈ, ਜ਼ਰ ਅਤੇ ਖ਼ਜ਼ਾਨਾ ਹੈ। ਪ੍ਰਭੂ ਵਡੀ ਵਡਿਆਈ ਦਾ ਮਾਲਕ ਹੈ। ਪਤਿਤ ਪਾਵਨ ਹੈ, ਭਗਤ ਵਛਲ, ਸੁਖਨਿਧਾਨ, ਬਿਰਦ-ਪਾਲਕ, ਭਗਤ-ਟੇਕ, ਕ੍ਰਿਪਾਲੂ ਅਤੇ ਦਿਆਲੂ ਹੈ। ਹਰੀ ਧਰਮ, ਅਰਥ ਕਾਮ, ਮੋਖ ਦਾ ਦਾਤਾ; ਉਧਾਰਕ, ਰੱਖਿਅਕ ਅਤੇ ਭੈ-ਬੰਧਨ-ਕਾਟਨਹਾਰ ਹੈ।

ਅਜੇਹੀਆਂ ਸਿਫਤਾਂ ਦੇ ਮਾਲਕ ਨੂੰ ਪਿਆਰ ਕਰਨ ਲਈ ਜੀਅ ਕਰਦਾ ਹੈ। ਪਰਮੇਸ਼ਰ ਦੀਆਂ ਅਨਿਕ ਭਾਂਤੀ ਸਿਫਤਾਂ ਪੰਚਮ ਗੁਰੂ ਨੂੰ ਹਲੂਣ ਦੇਂਦੀਆਂ ਹਨ। ਏਨਾ ਵੱਡਾ ਪਰਮਾਤਮਾ ਜਿਸ ਦਾ ਅੰਤ ਬੇਦ, ਬ੍ਰਹਮਾ, ਸਾਧਿਕ-ਸਿਧ, ਜੋਗੀ, ਮੁਨੀ, ਤਪੀਸਰ, ਦਸ ਅਵਤਾਰ (ਮੱਛ,ਕੱਛ, ਵਰਾਹ, ਨਰ ਸਿੰਘ, ਵਾਮਨ—ਸਤਿਜੁਗ ਦੇ, ਪਰਸ ਰਾਮ, ਰਾਮਚੰਦ੍ਰ—ਤ੍ਰੇਤੇ ਦੇ, ਕ੍ਰਿਸ਼ਨ—ਦੁਆਪਰ ਦਾ, ਬੁੱਧ ਅਤੇ ਕਲਕੀ—ਕਲਜੁਗ ਦੇ) ਅਤੇ ਸ਼ਿਵਜੀ ਆਦਿ ਵੀ ਨਹੀਂ ਪਾ ਸਕਦੇ। ਬੇਅੰਤ ਪ੍ਰਭੂ ਨਿੱਤ ਨਵਾਂ ਹੈ। ਉਸ ਦੀਆਂ ਲੀਲਾਵਾਂ ਦਾ ਭੇਦ ਨਹੀਂ ਪਾਇਆ ਜਾ ਸਕਦਾ। ਪ੍ਰਭੂ ਦੀਆਂ ਵੰਨ-ਸੁਵੰਨੀਆਂ ਦਾਤਾਂ, ਰਹਿਮਤਾਂ ਅਤੇ ਕ੍ਰਿਸ਼ਮੇ ਵੇਖ ਕੇ

ਪੰਚਮ ਗੁਰੂ ਰੀਝ ਉਠਦੇ ਹਨ ਤੇ ਉਸ ਪ੍ਰਤੀ ਆਪਣਾ ਗਹਿਰ ਗੰਭੀਰ ਪਿਆਰ ਬਹੁਤ ਸਾਰੀਆਂ ਉਪਮਾਵਾਂ ਦੇ ਕੇ ਪ੍ਰਕਾਸ਼ਮਾਨ ਕਰਦੇ ਹਨ[4]।

ਜਿਸ ਜੀਵ ਉਪਰ ਪਾਰਬ੍ਰਹਮ ਕ੍ਰਿਪਾ ਕਰਦੇ ਹਨ ਉਸ ਨੂੰ ਆਪਣੀ ਪ੍ਰੀਤ ਬਖ਼ਸ਼ਦੇ ਹਨ। ਕਿਉਂਕਿ ਧਾਰਮਕ ਵਿਸ਼ਵਾਸ ਅਨੁਸਾਰ ਪ੍ਰਭੂ ਨੂੰ ਕੋਈ ਵਿਰਲਾ ਹੀ ਆਰਾਧ ਸਕਦਾ ਹੈ। ਪ੍ਰਭੂ-ਭਗਤ ਲਈ ਪ੍ਰਭੂ-ਪ੍ਰੀਤ ਹੀ ਜੀਵਨ ਆਧਾਰ ਹੈ। ਪਰ ਪ੍ਰਭੂ-ਪ੍ਰੀਤ ਨੂੰ ਪ੍ਰਾਪਤ ਕਰਨ ਲਈ ਪ੍ਰਭੂ-ਕ੍ਰਿਪਾ ਦਾ ਪਾਤਰ ਹੋਣਾ ਜ਼ਰੂਰੀ ਹੈ। ਇਨ੍ਹਾਂ ਪਦਿਆਂ ਵਿਚ ਕਈ ਵਾਰ ਤਾਂ ਪਰਮਾਤਮਾ ਦੀ ਸਿਫ਼ਤ ਕਰਕੇ ਉਸ ਪਾਸੋਂ, ਉਸ ਦੀ ਰਹਿਮਤ ਅਥਵਾ ਮਿਹਰ-ਯਾਚਨਾ ਕੀਤੀ ਗਈ ਹੈ। ਕਈ ਵਾਰ ਪਾਰਬ੍ਰਹਮ ਆਪ ਹੀ ਜੀਵ ਉਪਰ ਕ੍ਰਿਪਾ ਕਰ ਦੇਂਦੇ ਹਨ ਤੇ ਜੀਵ ਦੇ ਅਨੇਕ ਕਸ਼ਟਾਂ ਦੀ ਨਵਿਰਤੀ ਕਰਦੇ ਹੋਏ ਸੁਖਾਂ ਦਾ ਮੀਂਹ ਵਰ੍ਹਾ ਦੇਂਦੇ ਹਨ[5]। ਕ੍ਰਿਪਾ-ਪਾਤਰ ਅਤੇ ਕ੍ਰਿਪਾ-ਪੁੰਜ ਵਿਚ ਕਿਸੇ ਤਰ੍ਹਾਂ ਦਾ ਕੋਈ ਵਖੇਵਾਂ ਨਜ਼ਰ ਨਹੀਂ ਆਉਂਦਾ। ਦੋਹਾਂ ਦੇ ਸੰਬੰਧਾਂ ਵਿਚ ਸਹਿਜ-ਭਾਵ ਵਿਦਮਾਨ ਹੈ। ਨਾ ਕ੍ਰਿਪਾ ਮੰਗਣ ਵਾਲੇ ਨੂੰ ਝਿਜਕ ਹੈ ਤੇ ਨਾ ਦੇਣ ਵਾਲੇ ਨੂੰ ਗਰਵ। ਕ੍ਰਿਪਾ ਪਾਤਰ ਤਾਂ ਬਹੁਤ ਥਾਈਂ ਇਸ ਨੂੰ ਪ੍ਰਾਪਤ ਕਰਕੇ ਇਕ ਮਾਣ ਭਰਿਆ ਕਾਰਨਾਮਾ ਸਮਝਦਾ ਹੈ।

ਜੋ ਜੀਵ ਪਰਮਾਤਮਾ ਨੂੰ ਆਪਣਾ ਮਾਣ ਬਣਾ ਲੈਂਦਾ ਹੈ, ਉਸ ਨੂੰ ਕਿਸੇ ਹੋਰ ਦੂਸਰੇ ਵਿਅਕਤੀ ਦੀ ਕੀ ਪਰਵਾਹ ਹੈ[6]। ਉਹ ਤਾਂ ਸਾਰੀਆਂ ਤਾਕਤਾਂ ਦਾ ਮਾਲਕ ਬਣ ਜਾਂਦਾ ਹੈ[7]। ਪ੍ਰਭੂ-ਮਾਣ ਅਗੇ ਸਭ ਦੁਨਿਆਵੀ ਮਾਣ ਹੋਛੇ ਅਤੇ ਤੁੱਛ ਹਨ।

ਗੁਣ-ਨਿਧਿ ਪ੍ਰਭੂ ਨੂੰ ਪ੍ਰਾਪਤ ਕਰਨ ਲਈ ਕਈ ਥਾਂਈ ਲਾਲਸਾ ਪ੍ਰਗਟ ਕੀਤੀ ਗਈ ਹੈ। ਕਈ ਵਾਰ ਤਾਂ ਅਧੀਰ ਹੋ ਕੇ ਪੰਚਮ ਗੁਰੂ ਹੋਕੇ ਦੇਂਦੇ[8] ਹਨ ਕਿ ਹੈ ਕੋਈ ਐਸਾ ਸੰਤ ? ਪ੍ਰਭੂ ਪਿਆਰਾ ! ਜੋ ਮੈਨੂੰ ਪ੍ਰਭੂ ਨਾਲ ਮਿਲਾ ਦੇਵੇ—ਮੈਂ ਚੰਗੀ ਤਰ੍ਹਾਂ ਭਾਲ ਡਿੱਠਾ ਹੈ ਉਸਨੂੰ ਮਿਲਣ ਵਰਗਾ ਹੋਰ ਕੋਈ ਸੁਖ ਨਹੀਂ। ਮੇਰੇ ਮਨ ਵਿਚੋਂ ਪ੍ਰਭੂ ਨੂੰ ਮਿਲਣ-ਲੋਚਾ ਜਾਂਦੀ ਨਹੀਂ। ਕੋਈ ਐਸਾ ਪੱਥ ਪ੍ਰਦਰਸ਼ਕ ਹੋਵੇ ਜਿਸ ਦੇ ਦਸੇ ਰਾਹ ਉਤੇ ਤੁਰਕੇ ਮੈਂ ਆਪਣੇ ਪਿਆਰੇ-ਪ੍ਰੀਤਮ ਨੂੰ ਪਾ ਕੇ ਸਹਜ ਘਰ ਆ ਵਸਾਂ। ਦਰਦ ਰੰਞਾਣਿਆਂ ਉਤੇ ਕਈ ਵਾਰ ਪਰਮੇਸ਼ਰ ਦਿਆਲ ਹੋ ਜਾਂਦਾ ਹੈ ਤੇ ਕਈ ਤਰ੍ਹਾਂ ਦੇ ਸੁਖ ਐਸ਼ਵਰਜ ਅਤੇ ਮਾਣ ਵੀ ਵਿਲਕਦੇ ਜੀਵ ਨੂੰ ਪਰਾਪਤ ਹੋ ਜਾਂਦੇ ਹਨ।

ਏਨੇ ਸੁਖਾਂ ਦੀ ਪ੍ਰਾਪਤੀ ਤੋਂ ਬਾਅਦ ਸ਼ੁਕਰਾਨਾ ਕਰਨਾ ਤਾਂ ਬਣਦਾ ਹੀ ਹੈ। ਪਰਮਾਤਮਾ ਪ੍ਰਤੀ ਕ੍ਰਿਤੱਗਤਾ ਦੇ ਭਾਵ ਮਨ ਵਿਚ ਜਾਗ ਉਠਦੇ ਹਨ ਤੇ ਉਨ੍ਹਾਂ ਨੂੰ ਸਿਰਜਣੋਂ ਪੰਚਮ ਗੁਰੂ ਰਹਿ ਨਹੀਂ ਸਕਦੇ[9]। ਕ੍ਰਿਤੱਗਤਾ ਦੇ ਭਾਵ ਪ੍ਰਗਟਾਉਂਦਿਆਂ ਸਮੇਂ ਪਰਮਾਤਮਾ ਵਲੋਂ ਮਿਲੀਆਂ ਦਾਤਾਂ ਦਾ ਕਈ ਥਾਂਈ ਸਵਿਸਤਾਰ ਪ੍ਰਦਰਸ਼ਨ ਕੀਤਾ ਗਿਆ ਹੈ। ਕਈ ਥਾਂਈ ਪਰਮਾਤਮਾ ਦੇ ਗੁਣਾਨੁਵਾਦ ਦਾ ਗਾਇਨ ਕਰਕੇ ਕ੍ਰਿਤੱਗਤਾ ਦੇ ਭਾਵ ਪ੍ਰਗਟਾਏ ਗਏ ਹਨ।

ਜੀਵ ਨੂੰ ਸਮਝਾਉਣੀ ਕਰਦੇ ਹੋਏ ਕਈ ਥਾਂਈ ਪ੍ਰਭੂ ਦੇ ਪਰਉਪਕਾਰਾਂ ਦਾ ਵਰਣਨ ਕੀਤਾ ਹੈ[10]। ਪ੍ਰਭੂ ਨੇ ਮਾਂ ਦੇ ਗਰਭ ਵਿਚ ਜੀਵ ਦੀ ਰੱਖਿਆ ਕਰਦੇ ਹੋਏ, ਜੀਵ ਨੂੰ ਇਸ ਅਗਨ-ਸਾਗਰ ਤੋਂ ਪਾਰ ਉਤਾਰਿਆ ਹੈ, ਤ੍ਰਿਸ਼ਨਾ ਰੂਪੀ ਜੇਵੜੀ ਕਟੀ ਹੈ, ਜੀਵਤ ਰਹਿਣ ਲਈ ਕਈ ਪ੍ਰਕਾਰ ਦੇ ਸੁਖ ਦਿੱਤੇ ਹਨ, ਸੁਖੀ ਜੀਵਨ ਬਿਤਾਉਣ ਲਈ ਦੂਤਾਂ, ਦੁਸਟਾਂ ਤੋਂ

ਬਚਾਇਆ ਹੈ ਤੇ ਮਨ ਨੂੰ ਠੰਡਕ ਪ੍ਰਦਾਨ ਕੀਤੀ ਹੈ ਆਦਿ।

ਪ੍ਰਭੂ ਦੇ ਦਰਸ਼ਨ ਕਰਦਿਆਂ ਸਾਰ ਸਭ ਤਰ੍ਹਾਂ ਦੇ ਦੁਖ ਦੂਰ ਨਸ ਜਾਂਦੇ ਹਨ [11]। ਉਹ ਦਿਨ ਭਲੇ ਹਨ, ਉਹ ਸੰਜੋਗ ਭਲੇ ਹਨ ਤੇ ਉਹ ਸਮਾਂ ਵੀ ਭਲਾ ਹੈ, ਜਿਸ ਵੇਲੇ ਪਰਮਾਤਮਾ ਰੀਝ ਪੈਂਦਾ ਹੈ। ਪਰ ਉਸ ਨੂੰ ਰੀਝਾਉਣ ਲਈ ਜਤਨ ਵੀ ਤਾਂ ਅਨੇਕ ਕਰਨੇ ਪੈਂਦੇ ਹਨ। ਸਭ ਤਰ੍ਹਾਂ ਦੇ ਜਪ, ਤਪ, ਸੰਜਮ, ਪੁੰਨ ਅਤੇ ਹਵਨ ਆਦਿ ਪਰਮਾਤਮਾ ਪਾਸ ਪਹੁੰਚਾਣ ਵਿਚ ਅਸਮਰੱਥ ਹਨ। ਕਈ ਤਰ੍ਹਾਂ ਦੀਆਂ ਜੋਦੜੀਆਂ, ਨਿੰਮਰਤਾ-ਵਾਚਕ ਸ਼ਬਦ, ਮਾਨ, ਅਭਿਮਾਨ ਨੂੰ ਛੱਡ ਕੇ ਦਿਨ ਰਾਤ ਦੀ ਲਗਾਤਾਰ ਸੇਵਾ, ਅਥਵਾ ਹਉਮੈ ਰਹਿਤ ਹੋਣ ਉਪਰੰਤ ਹੀ ਪ੍ਰਭੂ ਦੇ ਦੀਦਾਰ ਪ੍ਰਾਪਤ ਹੋ ਸਕਦੇ ਹਨ [12]। ਦੀਦਾਰ ਕਰਨ ਨਾਲ ਜੀਵ ਦੇ ਅੰਦਰਲੇ ਭ੍ਰਮ ਦਾ ਨਾਸ ਹੋ ਜਾਂਦਾ ਹੈ। ਮਨ ਮਾਇਆ ਤੋਂ ਵਿਰੱਕਤ ਹੋ ਜਾਂਦਾ ਹੈ। ਜੀਵ ਅੰਦਰ ਪੱਲਰ ਰਹੇ ਲੋਭ ਅਤੇ ਮੋਹ ਦੇ ਸੰਘਾਰ ਹੋਣ ਨਾਲ ਜੀਵ ਦੀ ਤ੍ਰਿਸ਼ਨਾ ਰੂਪੀ ਅਗਨ ਬੁੱਝ ਜਾਂਦੀ ਹੈ ਤੇ ਜੀਵ ਨੂੰ ਸੁਖ-ਸਹਜ-ਅਨੰਦ ਦੀ ਪ੍ਰਾਪਤੀ ਹੁੰਦੀ ਹੈ।

| ਗੁਰੂ | | | | | | | | |
|---|---|---|---|---|---|---|---|---|
| ਕ੍ਰ:ਅੰਕ: | ਰਾਗ | ਗੁਰੂ ਮਹਿਮਾ | ਗੁਰੂ-ਕ੍ਰਿਪਾ | ਗੁਰੂ-ਕ੍ਰਿਤੱਗਤਾ | ਗੁਰੂ-ਭਗਤੀ | ਗੁਰੂ-ਪ੍ਰੀਤ | ਗੁਰੂ-ਮਾਣ | ਗੁਰੂ-ਉਪਕਾਰ |
| ੧. | ਸਿਰੀ | ੨੦,੨੮,੨੯,੩੦ | — | — | ੧੦,੧੧, ੨੪,੨੫ | — | — | — |
| ੨. | ਮਾਝ | ੧੦ | — | — | — | ੧ | ੮ | — |
| ੩. | ਗਉੜੀ | ੫,੭,੩੨,੩੮,੫੩,੫੪, ੫੮,੭੦,੭੨,੮੧,੧੦੦, ੧੦੬,੧੫੫,੧੫੬,੧੬੪, ੧੬੬,੧੬੭ | ੨੭,੩੬,੧੨੩, ੧੪੦,੧੪੧, ੧੫੩,੧੫੯ ੧੬੦,੧੬੧, ੧੬੩ | ੫੬ | — | — | — | — |
| ੪. | ਆਸਾ | ੨,੩,੬,੧੬,੧੭,੨੫,੨੬, ੬੭,੯੩,੧੦੨,੧੦੪, ੧੧੯,੧੨੦,੧੪੦ | ੩੬,੪੪,੪੫, ੫੮,੧੨੮, ੧੪੪ | ੪੮,੧੧੫ | ੧੦੦ | — | ੮੦ | ੫੧ |
| ੫. | ਗੂਜਰੀ | ੭,੯,੨੮ | ੨੯,੩੦ | — | — | — | — | — |
| ੬. | ਦੇਵਗੰਧਾਰੀ | ੧੬,੧੮,੨੨,੨੪,੩੬ | — | — | — | — | — | — |
| ੭. | ਵਡਹੰਸ | ੨,੬ | — | — | — | — | — | — |
| ੮. | ਸੋਰਠ | ੨,੫,੨੧,੨੩,੪੦,੪੩, ੪੫,੫੦,੫੨,੫੩,੫੮, ੫੯,੬੦,੭੬,੭੮,੭੯, ੮੧,੮੨,੮੬,੮੭,੮੮,੮੯ | ੩੬ | — | — | — | — | — |
| ੯. | ਧਨਾਸਰੀ | ੪,੪੧,੫੭ | — | — | — | — | — | — |

| ਕ੍ਰ:ਅੰਕ: | ਰਾਗ | ਗੁਰੂ ਮਹਿਮਾ | ਗੁਰੂ-ਕ੍ਰਿਪਾ | ਗੁਰੂ-ਕ੍ਰਿਤੱਗਤਾ | ਗੁਰੂ-ਭਗਤੀ | ਗੁਰੂ-ਪ੍ਰੀਤ | ਗੁਰੂ-ਮਾਣ | ਗੁਰੂ-ਉਪਕਾਰ |
|---|---|---|---|---|---|---|---|---|
| ੧. | ੨. | ੩. | ੪. | ੫. | ੬ | ੭ | ੮ | ੯ |
| ੧੦. | ਜੈਤਸਰੀ | ੬ | — | — | — | — | — | — |
| ੧੧. | ਟੋਡੀ | ੨੭,੨੮ | — | — | — | — | — | — |
| ੧੨. | ਸੂਹੀ | ੧੮,੨੨,੨੩,੨੪, ੩੦,੩੧,੫੮ | — | — | — | — | — | — |
| ੧੩. | ਬਿਲਾਵਲ | . ੪,੭,੧੦,੧੧,੧੨,੧੩, ੧੭,੧੮,੨੦,੧੦੫ | ੮,੧੨੩ | ੨,੨੦,੨੧, ੩੦,੧੨੪ | ੫੪,੫੫ | — | — | — |
| ੧੪. | ਗੌਂਡ | ੭,੮,੯,੧੩,੧੪,੧੫ | — | — | — | — | — | — |
| ੧੫. | ਰਾਮਕਲੀ | ੪,੫,੧੫,੩੧,੩੯, ੪੩,੫੬,੫੮ | — | ੧੬ | — | — | — | — |
| ੧੬. | ਮਾਰੂ | ੨੦,੨੭ | — | ੧੨,੧੪ | — | — | — | — |
| ੧੭. | ਭੈਰਉ | ੨੨,੨੩,੨੪, ੪੨,੪੭,੪੮ | — | — | ੧੨ | — | — | — |
| ੧੮, | ਬਸੰਤ | ੧੩ | — | ੧੭ | — | — | — | — |
| ੧੯. | ਸਾਰੰਗ | ੧,੧੩,੧੯,੩੧,੪੩, ੬੦,੭੦,੭੨,੮੬,੮੭ | ੪੭ | — | ੪੧, ੪੨, ੫੫ | ੧੦,੨੪, ੪੬ | — | — |
| ੨੦. | ਮਲਾਰ | ੨੨,੨੬ | — | — | — | — | — | — |
| ੨੧. | ਪ੍ਰਭਾਤੀ | ੩,੮,੧੧,੧੨ | ੯,੧੦ | — | — | — | — | |

## ਗੁਰੂ

ਵੈਣਿਕ ਕਾਵਿ ਵਿਚ ਗੁਰੂ ਭਾਵ ਨਾਲ ਸੰਬੰਧਿਤ ਪਦੇ ਦੂਸਰੇ ਦਰਜੇ ਉਤੇ ਆਉਂਦੇ ਹਨ। ਅਸੀਂ ਇਨ੍ਹਾਂ ਨੂੰ ਨਿਮਨ ਅੰਕਿਤ ਅਨੁਭਾਗਾਂ ਵਿਚ ਵੰਡਿਆ ਹੈ :

ਗੁਰੂ-ਮਹਿਮਾ, ਗੁਰੂ-ਕ੍ਰਿਪਾ, ਗੁਰੂ-ਕ੍ਰਿਤੱਗਤਾ,
ਗੁਰੂ-ਭਗਤੀ ਦਾ ਫਲ (ਸੇਵਾ), ਗੁਰੂ-ਪ੍ਰਾਪਤੀ ਦੀ ਲਾਲਸਾ,
ਗੁਰੂ-ਮਾਣ, ਗੁਰੂ-ਉਪਕਾਰ।

ਗੁਰੂ ਭਾਵ ਨਾਲ ਸੰਬੰਧਿਤ ਪਦਿਆਂ ਵਿਚ ਗੁਰੂ-ਮਹਿਮਾ ਦਾ ਸ਼ਿਰੋਮਣੀ ਸਥਾਨ ਹੈ। ਇਹ ਪਦੇ ਗੁਰੂ-ਮਹਿਮਾ ਨਾਲ ਆਰੰਭ ਹੋ ਕੇ ਗੁਰੂ-ਉਪਕਾਰਾਂ ਉਤੇ ਸਮਾਪਤ ਹੁੰਦੇ ਹਨ। ਪੰਚਮ ਗੁਰੂ ਸਤਿਗੁਰੂ ਨੂੰ ਵਡਿਆਉਂਦੇ ਹੋਏ ਕਈ ਵਾਰ ਪਾਰਬ੍ਰਹਮ ਨਾਲ ਤੁਲਨਾ ਦੇਂਦੇ ਹਨ। ਅਥਵਾ ਦੋਹਾਂ ਨੂੰ ਸਮਰੂਪ ਸਮਝਦੇ ਹਨ।[13] ਗੁਰੂ ਦਾ ਵਚਨ ਵੀ ਅਨੂਪ-ਮੁਖ ਹੈ।[14] ਇਹ ਸਦੈਵ ਅਟਲ, ਅਛੇਦ ਅਤੇ ਸਤਿ ਹੈ। ਇਹ ਸਭ ਤਰ੍ਹਾਂ ਦੇ ਰੋਗ, ਸੋਗ, ਭੇਦ, ਭ੍ਰਮ, ਭ੍ਰਾਂਤੀ ਅਤੇ ਦੁਖਾਂ ਦਾ ਵਿਦਾਰਕ ਹੈ। ਗੁਰੂ ਕਲਪ ਬ੍ਰਿਛ ਦੀ ਤਰ੍ਹਾਂ ਸਭ ਕਾਮਨਾਵਾਂ ਦਾ ਪੂਰਨਹਾਰ ਹੈ। ਗੁਰੂ ਦੇ ਬਚਨ ਅਤੇ ਦ੍ਰਿਸਟ[15] ਅੰਮ੍ਰਿਤ-ਰੂਪ ਹਨ।

ਗੁਰੂ ਕ੍ਰਿਪਾ ਦਾ ਪ੍ਰਦਰਸ਼ਨ ਦੋ ਰੂਪਾਂ ਵਿਚ ਕੀਤਾ ਗਿਆ ਹੈ। ਕਦੀ ਤਾਂ ਗੁਰੂ ਆਪ ਕ੍ਰਿਪਾਲ ਹੋ ਜਾਂਦਾ ਹੈ ਤੇ ਕਈ ਵਾਰ ਕ੍ਰਿਪਾ-ਯਾਚਨਾ ਕੀਤੀ ਜਾਂਦੀ ਹੈ। ਪਰ ਫਲ ਦੋਹਾਂ ਅਵਸਥਾਵਾਂ ਵਿਚ ਇਕ ਹੀ ਹੈ। ਮਾਇਆ ਦੀ ਮਾਰੂ ਪਿਆਸ ਤੋਂ ਕੋਈ ਵਿਰਲਾ ਹੀ ਗੁਰੂ-ਕ੍ਰਿਪਾ ਨਾਲ ਬਚ ਸਕਦਾ ਹੈ। ਜਿਨ੍ਹਾਂ ਉਪਰ ਸਤਿਗੁਰੂ ਮੇਹਰ ਕਰਦੇ ਹਨ, ਉਹ ਮਾਇਆ ਤੇ ਇਸ ਦੇ ਮਨ-ਲੁਭਾਉਣੇ ਮੇਲੀ ਕਾਮਾਦਿਕ ਦੀ ਮਾਰ ਤੋਂ ਬਚ ਜਾਂਦੇ ਹਨ ਅਥਵਾ ਉਹ ਮਨ ਨੂੰ ਸਾਧ ਲੈਂਦੇ ਹਨ।[16]

ਸਤਿਗੁਰੂ ਪ੍ਰਤੀ ਕ੍ਰਿਤੱਗਤਾ ਵੀ ਕਈ ਵਿਧੀਆਂ ਰਾਹੀਂ ਪ੍ਰਸਤੁਤ ਕੀਤੀ ਗਈ ਹੈ। ਸਤਿਗੁਰੂ ਜ਼ੀਵ ਦਾ ਗੁਣ ਅਵਗੁਣ ਨਹੀਂ ਵਿਚਾਰਦੇ, ਸਾਰੇ ਸੰਕਟ, ਦੂਤ ਅਤੇ ਦੁਸ਼ਮਣਾਂ ਦਾ ਸੰਘਾਰ ਕਰਕੇ ਉਸਨੂੰ ਆਪਣੀ ਭਗਤੀ ਨਾਲ ਜੋੜ ਲੈਂਦੇ ਹਨ। ਸਤਿਗੁਰੂ ਜਗਿਆਸੂ ਦੇ ਭ੍ਰਮਾਂ ਦੀ ਨਵ੍ਰਿਤੀ ਕਰਕੇ, ਕ੍ਰੋੜਾਂ ਪਾਪ ਬਖਸ਼ ਕੇ ਅਨੇਕਾਂ ਬੰਧਨ ਕੱਟ ਕੇ ਤੇ ਸਾਰੇ ਡਰ ਮਿਟਾ ਕੇ ਨਿਰਭਉ ਬਣਾ ਦੇਂਦੇ ਹਨ। ਸਤਿਗੁਰੂ ਦੀ ਬਖਸ਼ਿਸ਼ ਬਗੈਰ ਪ੍ਰਭੂ ਦੇ ਹੁਕਮ ਨੂੰ ਕਮਾਇਆ ਨਹੀਂ ਜਾ ਸਕਦਾ।

ਗੁਰੂ ਦੇ ਕ੍ਰਿਤੱਗਯ ਹੋਣਾ ਚਾਹੀਦਾ ਹੈ, ਜਿਸ ਨੇ ਜੀਵ ਨੂੰ ਉਸ ਰਹੱਸ ਦੀ ਸੋਝੀ ਦਿੱਤੀ ਹੈ, ਜਿਸ ਨੂੰ ਸਮਝਣ ਲਈ ਸਿਧ ਸਾਧਕ, ਜੋਗੀ ਅਤੇ ਸੰਨਿਆਸੀ ਘਰ ਬਾਰ ਛੱਡ ਜੰਗਲਾਂ ਵਿਚ ਉਦਾਸੀ ਬਣ ਕੇ ਘੁੰਮ ਰਹੇ ਹਨ। ਇਸ ਅਮਿੱਤ ਸ਼ਾਹ ਤੋਂ ਵਾਰ ਵਾਰ ਕੁਰਬਾਨ ਜਾਣਾ ਚਾਹੀਦਾ ਹੈ ਤੇ ਸ਼ੁਕਰਾਨੇ ਵਜੋਂ ਸਿਰ ਝੁਕਾਉਣਾ ਬਣਦਾ ਹੈ।[17]

ਸਰਬ ਗੁਣਾਂ-ਸੰਪੰਨ ਸਤਿਗੁਰੂ ਦੀ ਪ੍ਰੀਤ ਮਨ ਵਿਚ ਜਾਗ ਪਈ ਹੈ। ਪ੍ਰੀਤ ਦਾ ਜਾਗਣਾ, ਪ੍ਰਿਯ ਨੂੰ ਮਿਲਣ ਲਈ ਲੋਚਾ ਪੈਦਾ ਹੋਣੀ, ਪ੍ਰਿਯ ਨੂੰ ਪ੍ਰਾਪਤ ਹੋਣਾ ਆਦਿ ਪ੍ਰੀਤ ਦੇ ਵੱਖ ਵੱਖ ਪੜਾਵਾਂ ਨੂੰ ਰੂਪਮਾਨ ਕੀਤਾ ਹੈ।

ਪਿਆਰ ਦੇ ਚੁਹਲ-ਮੁਹਲ ਬੜੀ ਸਾਦਗੀ ਨਾਲ ਚਿਤਰੇ ਗਏ ਹਨ। ਆਪਣੇ ਮਨ

ਮੋਹਣੇ ਅਗੇ ਮਾਣ ਭਰੇ ਰਉਂ ਵਿਚ ਜੋਦੜੀ ਕੀਤੀ ਗਈ ਹੈ, ਪਰ ਤਰਜ਼ੇਅੰਦਾਜ਼ ਵਿਚ ਅੰਤਰ ਆਉਣ ਨਾਲ ਮਾਣ ਵਾਲੇ ਬਚਨ ਅਭਿਮਾਨ ਵਾਲੇ ਲਗਣ ਲਗ ਪਏ ਹਨ।[18] ਦੋਹਾਂ ਵਿਚ ਅੰਤਰ ਵੀ ਤਾਂ ਜ਼ਰਾ ਜਿੰਨਾ ਹੀ ਹੈ। ਜਦ ਪ੍ਰਭੂ ਉਪਰ ਮਾਣ ਕੀਤਾ ਜਾਏ ਤਾਂ ਇਸ ਦਾ ਕੇਂਦਰ ਪ੍ਰਭੂ ਆਪ ਹੁੰਦਾ ਹੈ। ਜਦ ਮਨੁੱਖ ਅਭਿਮਾਨ ਕਰਦਾ ਹੈ ਤਾਂ ਇਸ ਦਾ ਕੇਂਦਰ ਪ੍ਰਭੂ ਨਹੀਂ, ਮਨੁੱਖ ਆਪ ਹੁੰਦਾ ਹੈ। ਮਾਣ ਵਿਚ ਅਪਣੱਤ ਵਧੇਰੇ ਹੈ ਤੇ ਅਭਿਮਾਨ ਵਿਚ ਜ਼ਰਾ ਜਿੰਨੀ ਗੁਸਤਾਖੀ ਹੈ। ਹੇ ਮੋਹਨ ਚਾਹੇ ਇਹ ਜੋਦੜੀ ਮਾਣ ਵਾਲੀ ਹੈ ਜਾਂ ਅਭਿਮਾਨ ਵਾਲੀ। ਹੈ ਕੇਵਲ ਇਕ ਵਿਲਕਣੀ, ਤੈਨੂੰ ਪ੍ਰਾਪਤ ਕਰਨ ਲਈ। ਇਹ ਠੀਕ ਹੈ ਅਸੀਂ ਭੁੱਲਣਹਾਰ ਤੂੰ ਅਭੁੱਲ, ਅਸੀਂ ਪਤਿਤ ਤੂੰ ਪਤਿਤ-ਉਧਾਰਕ, ਅਸੀਂ ਅਧੀਰ ਤੂੰ ਧੀਰਜਵਾਨ, ਅਸੀਂ ਹੋਛੇ ਤੂੰ ਗੰਭੀਰ, ਅਸੀਂ ਕ੍ਰਿਤਘਣ ਤੂੰ ਪਰਉਪਕਾਰੀ ਹੈ, ਤੂੰ ਆਪ ਹੀ ਆਪਣਾ ਬਿਰਦ ਪਾਲ ਤੇ ਸਾਡੀ ਚਿਰ-ਲੋਚਾ ਪੂਰੀ ਕਰ ਦੇਹ।

ਸਰਬ-ਸੁਖ-ਨਿਧਾਨ ਉਤੇ ਮੈਨੂੰ ਪੂਰਾ ਮਾਣ ਹੈ। ਸਤਿਗੁਰੂ ਦੇ ਅਰਾਧਨ ਸਦਕਾ ਹੀ ਮੇਰਾ ਮਨ ਕਿਸੇ ਅਨੂਠੇ ਵਜੂਦ ਵਿਚ ਆ ਕੇ ਨੱਚਣ ਲਗ ਪੈਂਦਾ ਹੈ। ਹੁਣ ਡਰ ਵੀ ਕਾਹਦਾ ਹੈ ? ਜਿਸ ਵਲ ਸਾਹਿਬ ਹੋਵੇ, ਉਸ ਨੂੰ ਖ਼ਤਰਾ ਕਾਸਦਾ। ਸੋਹਣੇ ਸਾਈਂ ਦੇ ਕੌਤਕ ਵੇਖ ਵੇਖ ਕੇ ਮਨ ਧੀਰਜ ਵਿਚ ਆ ਗਿਆ ਹੈ[19]। ਸਤਿਗੁਰੂ ਦੀ ਅਪਾਰ ਕ੍ਰਿਪਾ ਕਰਕੇ ਹੀ ਸਾਨੂੰ ਮੋਹ-ਨੀਂਦ ਤੋਂ ਮੁਕਤੀ ਮਿਲੀ ਹੈ। ਹੁਣ ਇਸ ਮਹਾਂ-ਮੋਹਣੀ ਦਾ ਕੋਈ ਖ਼ਤਰਾ ਨਹੀਂ। ਇਸ ਤੋਂ ਛੁੱਟ ਸਤਿਗੁਰੂ ਨੇ ਜੀਵ ਨੂੰ ਸਭ ਤੋਂ ਵਧੀਕ ਦੁਖੀ ਕਰਨ ਵਾਲੇ ਕਾਮ,ਕ੍ਰੋਧ ਅਤੇ ਹੰਕਾਰ ਦਾ ਖੈ ਕਰਕੇ ਸੰਜਮ ਪ੍ਰਦਾਨ ਕੀਤਾ ਹੈ। ਇਨ੍ਹਾਂ ਤਿੰਨਾਂ ਨੇ ਸਾਰੇ ਤ੍ਰੈਗੁਣੀ ਜੀਵਾਂ ਦਾ ਆਤਮਕ ਖ਼ਜ਼ਾਨਾ ਲੁੱਟ ਲਿਆ ਹੈ, ਪਰ ਸਤਿਗੁਰੂ ਦੀ ਰਹਿਮਤ ਨੇ ਆਪਣੇ ਪਿਆਰਿਆਂ ਨੂੰ 'ਕੋਈ ਹਰਿਓ ਬੂਟ ਰਹਿਓ ਰੀ' ਵਾਂਗ ਬਚਾ ਲਿਆ ਹੈ। ਉਨ੍ਹਾਂ ਨੂੰ ਉਹ ਆਤਮਕ ਬਲ ਦੇ ਦਿੱਤਾ ਹੈ, ਜਿਨ੍ਹਾਂ ਨਾਲ ਉਹ ਵਿਕਾਰਾਂ ਦੀ ਅੱਗ ਤੋਂ ਬਚ ਗਏ ਹਨ। ਉਂਜ ਬਾਕੀ ਦਾ ਸਾਰਾ ਸੰਸਾਰ ਵਿਕਾਰ-ਰੂਪੀ ਕਜਲ-ਕੋਠਰੀ ਵਿਚ ਪੈ ਕੇ ਦਾਗ਼ੀ ਹੋ ਰਿਹਾ ਹੈ। ਸਤਿਗੁਰੂ ਦਾ ਕੋਟਾਨ ਕੋਟ ਸ਼ੁਕਰ ਗੁਜ਼ਾਰ ਹੋਣਾ ਚਾਹੀਦਾ ਹੈ, ਜਿਸ ਨੇ ਆਤਮਕ ਆਨੰਦ ਦਾ ਝੂਟਾ ਦਿੱਤਾ ਹੈ[20]।

| ਨਾਮ | | | | | | | | | |
|---|---|---|---|---|---|---|---|---|---|
| ਕ੍ਰਮ:ਸੰ: | ਰਾਗ | ਨਾਮ ਮਹਿਮਾ | ਨਾਮ ਜਪਣ ਦਾ ਵਲ | ਨਾਮ ਵਿਹੂਣੇ ਦੀ ਲਾਲਸਾ | ਨਾਮ ਜਪਣ ਦੀ ਪ੍ਰੇਰਨਾ | ਨਾਮ-ਜਪਣ ਦੇ ਸਾਧਨ | ਨਾਮ-ਜਪਣ | ਨਾਮ-ਰਸ | ਨਾਮ ਜਪਣ ਵਾਲੇ ਦੇ ਲੱਛਣ |
| ੧ | ੨ | ੩ | ੪ | ੫ | ੬ | ੭ | ੮ | ੯ | ੧੦ |
| ੧. | ਸਿਰੀ | — | ੮,੧੫,੧੮ | — | ੧੯ | — | — | — | ੧੬,੧੭ |
| ੨. | ਮਾਝ | ੨੦,੨੫ | ੧੯ | — | — | — | — | — | — |
| ੩. | ਗਉੜੀ | ੮,੧੦,੩੧,੩੫,੪੪,੪੫,੮੬, ੮੭,੧੩੩,੧੪੨,੧੪੩,੧੪੪, ੧੪੬,੧੪੭,੧੫੧,੧੫੭,੧੬੨, ੧੬੮,੧੭੦,੧੭੧,੧੭੨ | ੨੫,੨੬,੪੭, ੧੦੯,੧੧੦, ੧੧੨ | ੫੫,੫੬ | ੬੦ | ੭੩ | — | ੧੫,੩੩, ੮੦,੧੩੬ | ੪੯ |
| ੪. | ਆਸਾ | ੯,੧੮,੨੩,੨੪,੪੭,੬੩,੬੪,੭੩,੧੪੬ | ੯੮ | ੯੭,੧੪੯ | ੬੧,੭੦,੧੨੨ | — | — | ੨੭ | — |
| ੫. | ਗੂਜਰੀ | ੨੬,੩੧ | ੬,੨੨,੨੩ | ੨੫ | — | ੨੭ | — | — | — |
| ੬. | ਦੇਵਗੰਧਾਰੀ | — | ੧੪ | — | — | — | — | ੧੦,੨੧ | — |
| ੭. | ਸੋਰਠ | ੧੦,੩੮ | ੧੫ | — | ੮੩ | — | ੧੧ | — | — |
| ੮ | ਧਨਾਸਰੀ | ੨੧,੨੪,੩੫,੩੭,੫੪ | ੪੩,੫੧,੫੬ | — | — | — | — | — | — |
| ੯. | ਜੈਤਸਰੀ | ੪ | — | — | — | ੧੩ | — | — | — |
| ੧੦. | ਟੋਡੀ | ੭ | ੨੯,੩੦ | ੨ | — | ੮ | ੬,੧੯ | — | — |
| ੧੧. | ਸੂਹੀ | — | ੩੯ | — | — | ੨੬ | — | — | — |

| ੧ | ੨ | ੩ | ੪ | ੫ | ੬ | ੭ | ੮ | ੯ | ੧੦ |
|---|---|---|---|---|---|---|---|---|---|
| ੧੨. | ਬਿਲਾਵਲ | ੨੫,੫੯,੬੪,੬੫,੬੬, ੭੫,੭੮,੭੯,੮੮,੮੯, ੯੦,੯੧,੧੦੮ | ੬੮,੧੦੦,੧੧੫ ੧੨੬,੧੨੭,੧੨੮ ੧੨੯ | — | — | — | — | — | — |
| ੧੩. | ਗੌਂਡ | ੪,੧੦,੧੨,੧੬,੧੭ | — | — | — | — | — | — | — |
| ੧੪. | ਰਾਮਕਲੀ | ੨੬,੩੫, ੪੬ | ੫੧ | ੫੨ | — | ੨੭ | — | — | — |
| ੧੫. | ਨਟ-ਨਰਾਇਣ | ੫, ੬, ੯ | — | — | ੧੦ | ੭ | — | — | — |
| ੧੬. | ਮਾਲੀ-ਗਉੜਾ | ੨,੩ | — | — | — | — | — | — | — |
| ੧੭. | ਮਾਰੂ | ੩੦ | ੨੮ | ੨੫ | ੨੬ | ੧੯ | — | — | — |
| ੧੮. | ਕੇਦਾਰਾ | ੧੩ | — | — | — | — | — | — | — |
| ੧੯. | ਭੈਰਉ | ੮,੧੦,੧੧,੧੯,੨੫, ੨੬,੨੭,੨੯,੩੦,੩੫, ੪੧,੪੩,੪੯ | ੨੧,੪੪ | ੧੬,੫੩ | — | — | — | — | — |
| ੨੦. | ਬਸੰਤ | | ੧੧ | — | — | — | — | — | — |
| ੨੧. | ਸਾਰੰਗ | ੧੧,੧੨,੩੨,੩੩,੩੫, ੩੭,੩੮,੫੪,੭੬,੭੮, ੯੯,੧੦੩,੧੧੬,੧੩੧ | ੭੫,੮੯,੧੦੦, ੧੨੩ | ੧੦,੯੨ ੯੪ ੧੦੧ ੧੦੨ ੧੧੧ | ੨੮,੩੦ | — | — | ੧੧੦ | — |
| ੨੨. | ਮਲਾਰ | ੧੩ | — | — | ੧੭ | — | ੨੩ | — | — |
| ੨੩. | ਕਾਨੜਾ | ੧,੧੭,੩੪ | — | — | ੧੭ | — | ੨੩ | — | — |
| ੨੪. | ਪ੍ਰਭਾਤੀ | ੫,੬,੭ | ੪,੧੩,੧੪ | — | — | — | — | — | — |

## ਨਾਮ

ਪੰਚਮ ਗੁਰੂ ਰਚਿਤ ਪਦਿਆਂ ਵਿਚ ਮਹਿਮਾ-ਵਾਚਕ ਪਦਿਆਂ ਦਾ ਵਿਸ਼ੇਸ਼ ਸਥਾਨ ਹੈ। ਗੁਰੂ ਅਰਜਨ ਪਾਰਬ੍ਰਹਮ ਦੀ ਮਹਿਮਾ ਉਪਰੰਤ ਗੁਰੂ-ਮਹਿਮਾ ਦਾ ਵਰਨਣ ਕਰਦੇ ਹੋਏ ਨਾਮ-ਮਹਿਮਾ ਉੱਪਰ ਪੁੱਜਦੇ ਹਨ। ਨਾਮ ਨਾਲ ਸੰਬੰਧਿਤ ਕਾਵਿ ਬਹੁਤ ਵਿਸਤ੍ਰਿਤ ਹੈ। ਅਸੀਂ ਇਸ ਨੂੰ ਹੇਠ ਲਿਖੇ ਅਨੁਭਾਗਾਂ ਵਿਚ ਵੰਡ ਕੇ ਵਿਚਾਰਿਆ ਹੈ :

ਨਾਮ-ਮਹਿਮਾ
ਨਾਮ-ਜਪਣ ਦਾ ਫਲ
ਨਾਮ-ਵਿਹੂਣੇ
ਨਾਮ-ਜਪਣ ਦੀ ਲਾਲਸਾ
ਨਾਮ ਜਪਣ ਦੀ ਪ੍ਰੇਰਣਾ
ਨਾਮ-ਜਪਣ ਦੇ ਸਾਧਨ
ਨਾਮ-ਰਸ
ਨਾਮ-ਜਪਣ ਵਾਲੇ ਦੇ ਲੱਛਣ

ਉਪਰ ਅੰਕਿਤ ਕ੍ਰਮ ਅਨੁਸਾਰ ਨਾਮ-ਮਹਿਮਾ ਦਾ ਪ੍ਰਮੁੱਖ ਸਥਾਨ ਹੈ। ਪਰਮਾਤਮਾ ਦਾ ਨਾਮ ਵਿਸਮਾਦ ਰੂਪ ਹੈ। ਅਕਹਿ ਅਤੇ ਅਕਥ ਹੈ। ਨਾਮ ਸਭ ਰਸਾਂ ਦਾ ਸੋਮਾਂ ਹੈ। ਸੀਤਲਤਾ ਦਾ ਸਰੋਤ ਹੈ, ਉੱਤਮੋਤਮ ਹੈ। ਚਾਰ ਪਦਾਰਥ ਦੇਣਹਾਰ ਅਤੇ ਸਰਬ ਫਲਦਾਇਕ ਹੈ[21]। ਮੁਕਤੀ ਪ੍ਰਦਾਤਾ ਹੈ। ਅਉਖਦ ਰੂਪ, ਦੁਖ-ਵਿਨਾਸ਼ਕ, ਭਟਕਣ ਵਿਦਾਰਕ ਅਤੇ ਭ੍ਰਮ-ਨਾਸ਼ਕ ਹੈ। ਨਾਮ ਮਿੱਠਾ ਅੰਮ੍ਰਿਤ ਹੈ। ਇਸ ਵਰਗੀ ਖੂਬਸੂਰਤ ਵਸਤੂ ਦੁਨੀਆਂ ਵਿਚ ਹੋਰ ਕੋਈ ਨਹੀਂ। ਨਾਮ ਪ੍ਰਭੂ-ਪ੍ਰਾਪਤੀ ਦਾ ਇਕੋ ਇਕ ਅਤਿਅੰਤ ਉੱਤਮ ਸਾਧਨ ਹੋਣ ਦੇ ਨਾਲ ਨਾਲ ਜੀਅ, ਪ੍ਰਾਣ ਅਤੇ ਮਨ ਦਾ ਆਧਾਰ ਹੈ [22]।

ਪ੍ਰਮਾਤਮਾ ਦੇ ਨਾਮ ਜਪਣ ਦੇ ਫਲ ਵੀ ਅਨੇਕਾਂ ਹਨ। ਪਰ ਸਭ ਤੋਂ ਵੱਡਾ ਫਲ ਹੈ—ਜੀਵ ਦੇ ਹਿਰਦੇ ਰੂਪੀ ਕਮਲ ਦਾ ਖਿੜ ਜਾਣਾ [23]। ਜੀਵ ਨੂੰ ਦ੍ਰਿਸ਼ਟਮਾਨ ਜਗਤ ਦੇ ਨਾਨਤ੍ਵ ਵਿਚ ਉਸ ਇਕ ਦੀ ਹੀ ਜੋਤ ਪਸਰੀ ਨਜ਼ਰ ਆਉਂਦੀ ਹੈ [24]। ਨਾਮ ਸਰਬ ਦੁੱਖਾਂ, ਦੂਤਾਂ, ਭਰਮਾਂ, ਦਵੈਤ, ਡਰ, ਚਿੰਤਾ ਅਤੇ ਪਾਪਾਂ ਦਾ ਸੰਘਾਰਕ ਹੈ। ਨਾਮ ਜਪਣ ਵਾਲੇ ਨੂੰ ਦ੍ਰਿਸ਼ਟ ਅਤੇ ਅਦ੍ਰਿਸ਼ਟ ਸੁੱਖਾਂ ਦੀ ਪ੍ਰਾਪਤੀ ਹੁੰਦੀ ਹੈ। ਜਗਤ ਦੇ ਸਗਲ ਪਦਾਰਥ ਸ਼ੋਭਨੀਕ ਲਗਦੇ ਹਨ। ਨਾਮ ਸੰਗ ਰਹਿਣ ਵਾਲਾ ਤੇ ਮੌਤ ਤੋਂ ਬਾਦ ਪ੍ਰਲੋਕ ਵਿਚ ਵੀ ਸਾਥ ਨਿਭਾਹੁਣ ਵਾਲਾ ਸਾਥੀ ਹੈ।

ਨਾਮ-ਵਿਹੂਣੇ ਸੱਪ, ਕਾਂ, ਕੁੱਤੇ ਸੂਰ, ਖੋਤੇ ਅਤੇ ਵਿਸ਼ਟਾ ਦੇ ਕੀੜਿਆਂ ਦੇ ਸਮਾਨ ਹਨ। ਨਾਮ ਤੋਂ ਬਿਨਾਂ ਸਭ ਕਾਰ ਵਿਹਾਰ ਨਿਸਫਲ ਹਨ। ਨਾਮ ਤੋਂ ਬਿਨਾਂ 'ਸਭ ਦੁਨੀਆਂ ਛਾਰ ਹੈ' ਨਾਮ-ਵਿਹੂਣੇ ਜੀਵ ਹਮੇਸ਼ਾ ਮੰਦ ਕਰਮ ਕਰਦੇ ਹਨ ਤੇ ਅੰਤ ਜਮਦੂਤਾਂ ਦੇ ਵਸ ਪੈਂਦੇ ਹਨ। ਨਾਮ-ਵਿਹੂਣੇ ਜੀਵਾਂ ਦੀ ਲੋਕ ਪ੍ਰਲੋਕ ਦੋਹਾਂ ਵਿਚ ਢੋਈ ਨਹੀਂ ਤੇ ਇਹ ਪ੍ਰੇਤ ਅਤੇ ਪਸ਼ੂਆਂ ਵਤ ਜੀਵਨ ਜਿਉਂਦੇ ਹਨ।

ਇਤਨਾ ਉੱਤਮ ਨਾਮ ਤਾਂ ਜਪਣਾ ਹੀ ਲੋੜੀਂਦਾ ਹੈ। ਪੰਚਮ ਗੁਰੂ ਨਾਮ-ਜਪਣ ਦੀ

ਲਾਲਸਾ ਪ੍ਰਗਟ ਕਰਦੇ ਹਨ।[25] ਹਰੀ-ਨਾਮ ਜਪਣ ਤੋਂ ਬਗੈਰ ਪਰਮੇਸ਼ਰ ਦੀ ਕ੍ਰਿਪਾ ਨਹੀਂ ਹੋ ਸਕਦੀ।

ਪ੍ਰਭੂ ਦਾ ਨਾਮ ਉਠਦਿਆਂ ਬਹਿੰਦਿਆਂ ਸੁਤਿਆਂ ਜਾਗਦਿਆਂ ਤੇ ਸਾਰੇ ਕੰਮ ਕਰਦਿਆਂ ਹਰ ਸਮੇਂ ਜਪਣਾ ਚਾਹੀਦਾ ਹੈ। ਨਾਮ-ਜਪਣ ਦੀ ਪ੍ਰੇਰਣਾ ਵੀ ਕਈ ਤਰੀਕਿਆਂ ਨਾਲ ਕੀਤੀ ਗਈ ਹੈ। ਪ੍ਰਭੂ-ਨਾਮ ਹਿਰਦੇ ਵਿਚ ਵਸਾਉਣ ਵਾਲ ਸ਼ੀਘਰ ਹੀ ਸਰਬ ਕਾਰਜਾਂ ਦੀ ਸਿੱਧੀ ਹੋ ਜਾਂਦੀ ਹੈ[26] ਆਦਿ।

ਨਾਮ ਜਪਣ ਦੇ ਸਾਧਨ ਵੀ ਅਨੇਕ ਹਨ। ਕੁਝ ਵਿਅਕਤੀ ਇਸ਼ਨਾਨ ਕਰਨ ਤੋਂ ਬਾਅਦ ਨਾਮ ਜਪਦੇ ਹਨ। ਕੁਝ ਹੋਰ ਜੋ ਕਰਮ-ਕਾਂਡ ਤੋਂ ਨਵਿਰਤ ਹੋ ਕੇ ਨਾਮ ਜਪਦੇ ਹਨ। ਪਰ ਅਸਲੀ ਨਾਮ ਜਪਣਾ ਤਾਂ ਹੈ ਹੀ ਪ੍ਰਭੂ-ਪ੍ਰਾਪਤੀ ਅਥਵਾ ਹਰੀ ਨੂੰ ਹਰ ਪਲ ਯਾਦ ਰੱਖਣਾ ਹੀ ਨਾਮ-ਜਪਣਾ ਹੈ[27]।

ਨਾਮ-ਰਸ ਦੀ ਤੁੱਲਤਾ ਹੋਰ ਕਿਸੇ ਸੰਸਾਰੀ ਪਦਾਰਥ ਨਾਲ ਨਹੀਂ ਕੀਤੀ ਜਾ ਸਕਦੀ। ਇਹ ਅਤੀ ਅਮੋਲਕ, ਅੰਮ੍ਰਿਤ-ਰੂਪ, ਵਿਸਮਾਦ ਕਰਨ ਵਾਲਾ ਅਤੇ ਤ੍ਰਿਪਤਾਵਣਹਾਰ ਹੈ[28]।

ਨਾਮ ਜਪਣ ਵਾਲੇ ਦੇ ਮਨ ਵਿਚ ਸਦਾ ਖੇੜੇ ਦਾ ਵਾਸ ਹੁੰਦਾ ਹੈ। ਨਾਮ ਜਪਣ ਵਾਲੇ ਦਾ ਸਾਰਾ ਕਾਰ-ਵਿਹਾਰ ਹੀ ਨਾਮ-ਜਪਣਾ ਹੈ। ਨਾਮ ਜਪਣ ਵਾਲੇ ਨੂੰ ਪੂਰਨ ਸੰਤਾਂ ਦੀ ਸੰਗਤ ਪ੍ਰਾਪਤ ਹੁੰਦੀ ਹੈ। ਜਿਨ੍ਹਾਂ ਜੀਵਾਂ ਦੇ ਪੂਰਨ ਭਾਗ ਹੁੰਦੇ ਹਨ, ਉਨ੍ਹਾਂ ਦਾ ਮਨ ਨਾਮ ਜਪਣ ਵਿਚ ਲੀਨ ਹੁੰਦਾ ਹੈ[29]।

## ਦੈਵੀਗੁਣ—ਯੁਕਤ ਵਿਅਕਤੀ

| ਕ੍ਰ: ਸੰ: | ਰਾਗ | ਸੰਤ-ਮਹਿਮਾ | ਸੰਤ-ਲੱਛਣ | ਸਾਧ-ਸੰਗਤ ਮਹਿਮਾ | ਸੰਤ-ਸੇਵਾ | ਸੰਤ-ਸੰਗ ਮਹਾਤਮ |
|---|---|---|---|---|---|---|
| ੧ | ੨ | ੩ | ੪ | ੫ | ੬ | ੭ |
| ੧. | ਸਿਰੀ | — | ੨੬ | — | — | — |
| ੨. | ਮਾਝ | ੨੨ | ੧੮ | — | — | — |
| ੩. | ਗਉੜੀ | ੨,੨੨,੨੩,੨੪,੩੪, ੪੬,੫੦,੫੭,੬੭,੬੯, ੭੪,੧੦੪,੧੩੧, ੧੩੫,੧੪੫ | ੧੭,੮੮,੯੪,੯੬, ੧੦੧ | ੮੪,੯੨,੧੫੦,੧੫੪ | — | — |
| ੪. | ਆਸਾ | ੬੫,੮੯,੯੧,੯੨ | ੩੯,੪੩,੮੮,੧੦੮, ੧੪੭ | ੫੮,੯੪,੧੧੪,੧੧੩ ੧੩੦,੧੩੩,੧੩੫ | ੧੮,੬੬,੮੪,੧੧੮, ੧੬੧ | — |
| ੫. | ਗੂਜਰੀ | — | ੧੭ | — | — | ੨,੧੦ |
| ੬. | ਦੇਵ ਗੰਧਾਰੀ | ੮ | — | — | — | — |
| ੭. | ਸੋਰਠ | ੩,੬,੭,੧੯,੪੧ | ੮੦ | ੨੭ | — | ੨੮ |
| ੮. | ਧਨਾਸਰੀ | ੧੪,੨੩,੩੩,੪੦,੫੫ | ੩੦,੩੬,੪੭ | ੨੦ | ੧੦ | — |
| ੯. | ਜੈਤਸਰੀ | ੨,੭ | — | — | — | — |
| ੧੦. | ਟੋਡੀ | — | ੧ | — | — | — |
| ੧੧. | ਬੈਰਾੜੀ | — | ੧ | — | — | — |
| ੧੨. | ਸੂਹੀ | ੧੨,੧੩,੨੭,੩੪, ੩੬,੩੭,੩੮,੪੧, ੪੨,੫੦,੫੪ | ੨੧,੫੧ | ੪੯ | — | — |

| ੧ | ੨ | ੩ | ੪ | ੫ | ੬ | ੭ |
|---|---|---|---|---|---|---|
| ੧੩. | ਬਿਲਾਵਲ | ੩੩,੩੯,੪੦,੭੬, | ੬,੫੬,੮੪ | ੩੦,੭੩,੧੦੩ | ੪੧,੪੪,੫੧ | — |
| ੧੪. | ਗੌਂਡ | ੬,੧੧,੨੨ | — | — | — | — |
| ੧੫. | ਰਾਮਕਲੀ | ੨੧,੪੭,੪੯ | ੨੦,੯ | ੧੧ | — | — |
| ੧੬. | ਮਾਲੀਗਉੜਾ | ੪,੫ | — | — | ੧ | — |
| ੧੭. | ਕੇਦਾਰਾ | ੧੪ | — | — | — | — |
| ੧੮. | ਭੈਰਉ | ੪੦ | ੫੧,੫੨ | ੪,੩੭ | — | — |
| ੧੯. | ਬਸੰਤ | — | — | ੬ | ੧ | — |
| ੨੦. | ਸਾਰੰਗ | ੬,੧੪,੨੫,੮੩, ੧੩੨,੧੩੭ | ੨੩,੬੯,੭੧,੮੨, ੯੧,੯੩,੧੧੨, ੧੧੩,੧੨੧, | ੨੨,੧੧੭,੧੧੮, ੧੧੯ | — | — |
| ੨੧. | ਮਲਾਰ | ੫ | ੧੯ | ੧੪,੨੭ | — | — |
| ੨੨. | ਕਾਨੜਾ | ੨੬,੨੭,੨੮,੪੭ | ੫,੬,੨੧,੨੨,੨੩,੨੪ | ੧੧,੧੨ | — | — |
| ੨੩. | ਕਲਿਆਣ | — | ੫ | — | — | — |
| ੨੪. | ਪ੍ਰਭਾਤੀ | ੨ | — | — | — | — |

## ਦੈਵੀਗੁਣ-ਵਾਲੇ ਵਿਅਕਤੀ

ਸ੍ਰੀ ਆਦਿ ਗ੍ਰੰਥ ਵਿਚ ਸੰਤ, ਭਗਤ, ਗੁਰਮੁਖ ਬਹੁਤੀ ਥਾਈਂ ਪ੍ਰਯਾਇ ਵਾਚੀ ਹਨ। ਕਈ ਵਾਰ ਤਾਂ ਸੇਵਕ ਵੀ ਇਨ੍ਹਾਂ ਅਰਥਾਂ ਵਿਚ ਹੀ ਵਰਤਿਆ ਗਿਆ ਹੈ। ਗੁਰੂ ਅਰਜਨ ਦੇਵ-ਬਾਣੀ ਵਿਚ ਇਨ੍ਹਾਂ ਸ਼ਬਦਾਂ ਦਾ ਪ੍ਰਯੋਗ ਬਹੁਤ ਥਾਈਂ ਮਿਲਦਾ ਹੈ। ਅਸੀਂ ਇਨ੍ਹਾਂ ਸਾਰਿਆਂ ਨੂੰ ਦੈਵੀਗੁਣ-ਵਾਲੇ ਵਿਅਕਤੀਆਂ ਦੇ ਸਿਰਲੇਖ ਹੇਠ ਵਿਚਾਰਨਾ ਹੀ ਉਚਿਤ ਸਮਝਿਆ ਹੈ ਕਿਉਂਕਿ ਕੁਲ ਮਿਲਾ ਕੇ ਇਨ੍ਹਾਂ ਸ਼ਬਦਾਂ ਪਿੱਛੇ ਇਕ ਹੀ ਭਾਵ ਦੇਖਣ ਵਿਚ ਆਉਂਦਾ ਹੈ ਕਿ ਇਹ ਸਾਰੇ ਦੈਵੀ ਗੁਣਾਂ ਦੇ ਧਾਰਨੀ ਹਨ। ਦੈਵੀ ਗੁਣ-ਵਾਲੇ ਵਿਅਕਤੀਆਂ ਨਾਲ ਸੰਬੰਧਿਤ ਕੁਝ ਕੁ ਨੁਕਤੇ ਇਸ ਪ੍ਰਕਾਰ ਹਨ :

ਸੰਤ-ਮਹਿਮਾ
ਸੰਤ-ਲੱਛਣ
ਸੰਤ-ਸੰਗਤ-ਮਹਿਮਾ
ਸੰਤ-ਸੇਵਾ
ਸਾਧ-ਸੰਗਤ ਦਾ ਫਲ
ਸੰਤ-ਸੰਗ-ਮਹਾਤਮ

ਗੁਰੂ ਅਰਜਨ ਦੇਵ-ਪਦਿਆਂ ਵਿਚ ਸੰਤ-ਮਹਿਮਾ ਉਪਰ ਬੜਾ ਜ਼ੋਰ ਦਿੱਤਾ ਗਿਆ ਹੈ [30]। ਸੰਤਾਂ ਦੀ ਮੇਹਰ ਨਾਲ ਹੀ ਪ੍ਰਭੂ ਦਾ ਨਾਮ ਜਪਿਆ ਜਾ ਸਕਦਾ ਹੈ। ਸਾਧੂ-ਸੰਗਤ ਨਾਲ ਹੀ ਜੀਵ ਕਾਮ ਆਦਿ ਦੀ ਮਾਰ ਤੋਂ ਬਚ ਸਕਦਾ ਹੈ। ਸੰਤਾਂ ਦੀ ਚਰਨ-ਧੂੜੀ ਨਾਲ ਕ੍ਰੋੜਾਂ ਪਾਪ ਖਤਮ ਹੋ ਜਾਂਦੇ ਹਨ ਤੇ ਜੀਵ ਸਮਦ੍ਰਿਸ਼ਟੀ ਨੂੰ ਪ੍ਰਾਪਤ ਹੁੰਦਾ ਹੈ।

ਸੰਤ ਨੂੰ ਦੁੱਖ-ਸੁੱਖ ਨਹੀਂ ਪੋਂਹਦਾ, ਉਹ ਤਾਂ ਹਰੀ ਦੀ ਰਜ਼ਾ ਵਿਚ ਹੀ ਰਾਜ਼ੀ ਹੈ। ਉਹ ਆਪਣੀ ਸਿਆਣਪ, ਮਤ ਤਦਬੀਰ ਅਤੇ ਜਤਨ ਸੁੱਟ ਪਾਉਂਦਾ ਹੈ ਕਿਉਂਕਿ ਉਹ ਜਾਣਦਾ ਹੈ ਪ੍ਰਭੂ ਕਰਣ ਕਾਰਣ ਸਮਰੱਥ ਹੈ। ਉਹ ਜੋ ਵੀ ਕਰੇਗਾ ਜੀਵ ਦੇ ਭਲੇ ਲਈ ਕਰੇਗਾ [31]। ਸਾਧੂ-ਸੰਤ ਹਉ ਹਉ ਨੂੰ ਤਿਆਗ ਦੇਂਦੇ ਹਨ। ਇਨ੍ਹਾਂ ਨੂੰ ਜਪ, ਤਪ, ਨੇਮ, ਕਰਮ, ਪੁੰਨ, ਦਾਨ ਅਤੇ ਤੀਰਥ ਬੜੇ ਤੁੱਛ ਦਿਖਾਈ ਦੇਂਦੇ ਹਨ।

ਮਨੁੱਖ ਜਿੰਨੇ ਬਾਹਰੀ ਦਿਖਾਵੇ ਦੇ ਕਰਮ ਕਰਦਾ ਹੈ, ਉਹ ਉਤਨਾ ਹੀ ਉਨ੍ਹਾਂ ਵਿਚ ਉਲਝਦਾ ਜਾਂਦਾ ਹੈ। ਇਸ ਸਾਰੇ ਜੰਜਾਲ ਤੋਂ ਬਚਣ ਦਾ ਇਕੋ ਇਕ ਸਾਧਨ ਸਾਧ-ਸੰਗਤ ਜਿਥੇ ਜਾ ਕੇ ਜੀਵ ਹਰੀ ਗੁਣਾਨੁਵਾਦ ਕਰਦੇ ਹੋਏ ਸਹਿਜ ਨੂੰ ਪ੍ਰਾਪਤ ਹੁੰਦਾ ਹੈ [32]।

ਅਜੇਹਿਆਂ ਸੰਤਾਂ ਦੀ ਸੇਵਾ ਕਰਕੇ ਹੀ ਮਨ ਨੂੰ ਮਾਇਆ-ਮੋਹ ਦੀ ਨਿਦ੍ਰਾ ਤੋਂ ਜਗਾਇਆ ਜਾ ਸਕਦਾ ਹੈ [33]।

ਸਾਧੂ-ਸੰਗਤ ਕਰਨ ਦਾ ਲਾਭ ਵੀ ਤਾਂ ਘੱਟ ਨਹੀਂ। ਇਹ ਤਾਂ ਸਰਬ ਕਲਿਆਣ

ਦੀ ਦਾਤੀ ਹੈ। ਸੰਸਾਰ ਰੂਪੀ ਅਗਿਆਨ-ਸਾਗਰ ਇਨ੍ਹਾਂ ਦੀ ਸੰਗਤ ਦੁਆਰਾ ਹੀ ਪਾਰ ਕੀਤਾ ਜਾ ਸਕਦਾ ਹੈ। ਇਸ ਤੋਂ ਛੁੱਟ ਗੁਣੀ-ਨਿਧਾਨ ਪ੍ਰਭੂ ਦੇ ਗੁਣ ਵੀ ਇਨ੍ਹਾਂ ਦੀ ਸੰਗਤ ਵਿਚ ਗਾਏ ਜਾ ਸਕਦੇ ਹਨ[34]। ਇਥੇ ਹੀ ਬਸ ਨਹੀਂ ਇਨ੍ਹਾਂ ਦੀ ਸੰਗਤ ਦੁਆਰਾ ਉਹ ਨਿਰਮਲ ਉੱਤਮ ਅਤੇ ਧੀਰਜ ਵਾਲੀ ਮਤ ਮਿਲਦੀ ਹੈ, ਜਿਸ ਉੱਤੇ ਚੱਲ ਕੇ ਜੀਵ 'ਰਾਮ ਰਸਾਇਣ' ਅੰਮ੍ਰਿਤ ਨਾਮ ਪੀਂਦਾ ਹੈ। ਜਿਸ ਦੇ ਪੀਣ ਨਾਲ ਮਨ ਦੇ ਵਿਕਾਰ ਦੂਰ ਦੌੜ ਜਾਂਦੇ ਹਨ ਤੇ ਜੀਵ ਜਨਮ-ਮਰਣ ਦੇ ਬੰਧਨ ਤੋਂ ਮੁਕਤ ਹੋ ਜਾਂਦਾ ਹੈ[35]।

| ਉਪਦੇਸ਼ | | | | | | | | | |
|---|---|---|---|---|---|---|---|---|---|
| ਕ੍ਰ:ਸੰ: | ਰਾਗ | ਉਪਦੇਸ਼-ਪਾਤਰ | | ਉਪਦੇਸ਼-ਵਸਤੂ | | ਉਪਦੇਸ਼ ਦਾ ਭਾਵੁਕ ਵਾਤਾਵਰਣ | | | ਫੁਟਕਲ |
| | | ਨਿੱਜ | ਪਰ | ਵਿਧੀ | ਨਿਸ਼ੇਧ | ਰੌਚਿਕ | ਭਿਅੰਕਰ | ਤਾੜਨਾ-ਮਈ | ਨਿਤ ਜੀਵਨ ਨਾਲ ਸੰਬੰਧਿਤ |
| ੧. | ਸਿਰੀ | ੨੨,੨੩ | ੧,੨,੩,੪ | — | — | ੬ | — | — | ੫,੭,੯ |
| ੨. | ਮਾਝ | — | — | — | — | ੨੮ | — | — | ੧੫,੧੬ |
| ੩. | ਗਉੜੀ | | ੩੭,੯੭,੧੨੭,੧੩੯, ੧੪੮,੧੫੨ | ੧੩੨ | — | ੪,੨੮,੫੧, ੬੧,੬੮,੭੫, ੭੭,੮੦, ੮੯,੯੦ | ੧੫੮ | ੪੨ | ੪੩,੬੨,੮੨, ੯੧,੧੩੭ |
| ੪. | ਆਸਾ | ੧੯,੩੮, ੫੫,੮੨ | ੧੪,੮੬,੧੧੦,੧੧੧, ੧੨੩,੧੬੩ | — | ੧੫੫ | ੧੩੬ | — | ੧੨੭,੧੫੨ | ੧੨,੧੩,੩੩,੩੪, ੫੫,੬੨,੮੧, ੮੩,੧੦੭ |
| ੫. | ਗੂਜਰੀ | — | — | — | — | — | — | — | ੧੩ |
| ੬. | ਦੇਵਗੰਧਾਰੀ | — | — | ੩੨ | — | — | — | ੩,੪,੨੭ | ੩੪ |
| ੭. | ਸੋਰਠ | — | ੪,੨੦ | — | — | — | — | — | ੨੯,੩੨,੩੩,੩੪ |
| ੮. | ਧਨਾਸਰੀ | — | ੨੯ | ੩੧,੩੨ | — | — | — | — | — |
| ੯. | ਜੈਤਸਰੀ | ੧ | — | — | ੧੬ | — | — | — | — |

| ਉਪਦੇਸ਼ | | | | | | | | | |
|---|---|---|---|---|---|---|---|---|---|
| ਕ੍ਰ:ਸੰ: | ਰਾਗ | ਉਪਦੇਸ਼-ਪਾਤਰ | | ਉਪਦੇਸ਼-ਵਸਤੂ | | ਉਪਦੇਸ਼ ਦਾ ਭਾਵੁਕ ਵਾਤਾਵਰਣ | | | ਫੁਟਕਲ |
| | | ਨਿੱਜ | ਪਰ | ਵਿਧੀ | ਨਿਸ਼ੇਧ | ਰੌਚਿਕ | ਭਿਅੰਕਰ | ਤਾੜਨਾ-ਮਈ | ਨਿਤ ਜੀਵਨ ਨਾਲ ਸੰਬੰਧਿਤ |
| ੧੦. | ਟੋਡੀ | — | — | — | — | — | — | — | ੨੬ |
| ੧੧. | ਤਿਲੰਗ | — | — | — | — | — | — | — | ੧ |
| ੧੨. | ਸੂਹੀ | — | ੧੪,੧੬ | — | — | — | — | — | — |
| ੧੩. | ਬਿਲਾਵਲ | ੨੯,੩੬ | ੫,੯,੩੧ | ੪੫ | — | ੬੯ | — | — | ੧੦੭ |
| ੧੪. | ਗੌਂਡ | — | — | — | — | — | ੨੧ | — | — |
| ੧੫. | ਰਾਮਕਲੀ | — | ੨੨,੬੦ | — | ੨੩ | ੨੮ | — | ੩੨,੪੮ | ੨,੩,੯,੧੦,੧੭,੩੦ ੩੩,੪੧,੪੫,੫੦,੫੭ |
| ੧੬. | ਮਾਰੂ | — | ੭ | — | — | — | ੧੦,੧੧ | ੪,੮ | ੩,੧੩,੨੪ |
| ੧੭. | ਕੇਦਾਰਾ | ੮ | ੧੧ | — | — | — | — | — | — |
| ੧੮. | ਭੈਰਉ | — | ੬ | — | ੧,੩,੨੦ | — | — | — | — |
| ੧੯. | ਬਸੰਤ | — | — | ੮,੯,੧੯ | — | — | — | — | ੧੮ |
| ੨੦. | ਸਾਰੰਗ | ੫੯ | ੫੮,੧੩੦,੧੩੫ | ੨੦,੩੯,੭੯, ੮੦,੧੩੪ | ੨ | ੨੧ | ੧੬ | ੪,੪੪,੧੦੪, ੧੦੫,੧੦੮, ੧੨੯ | — — — |
| ੨੧. | ਮਲਾਰ | — | — | | | | | — | ੨੮ |
| ੨੨. | ਕਾਨੜਾ | — | ੨੫ | ੪,੪੪ | — | — | — | — | ੮ |
| ੨੩. | ਕਲਿਆਣ | — | — | — | — | — | — | — | ੮ |

# ਉਪਦੇਸ਼

ਜਨ-ਸਾਧਾਰਣ ਨੂੰ ਸਾਵਾਂ ਪਧਰਾ ਜੀਵਨ ਜਿਉਣ ਲਈ ਹਮੇਸ਼ਾਂ ਸਰਬ ਪੱਖੀ ਰਾਹਨੁਮਾਈ ਦੀ ਲੋੜ ਰਹੀ ਹੈ। ਇਸ ਲੋੜ ਪ੍ਰਤੀ ਧਾਰਮਿਕ ਆਗੂ ਅਤੇ ਸੁਧਾਰਕ ਹਮੇਸ਼ਾਂ ਸੁਚੇਤ ਰਹੇ ਹਨ। ਪੰਚਮ ਗੁਰੂ ਦੀ ਬਾਣੀ ਵਿਚ ਇਹ ਅੰਸ਼ ਚੋਖੀ ਮਾਤਰਾ ਵਿਚ ਹੈ। ਗੁਰੂ ਅਰਜਨ ਗੁਰੂ ਨਾਨਕ ਵਾਂਗੂੰ ਸਮਾਜਕ ਰਹੁਰੀਤਾਂ ਦੀ ਕੜੀ ਆਲੋਚਨਾ ਨਹੀਂ ਕਰਦੇ, ਪਰ ਜਨ-ਸਧਾਰਣ ਲਈ ਅਗਵਾਈ ਦੀ ਲੋੜ ਜ਼ਰੂਰ ਅਨੁਭਵ ਕਰਦੇ ਹਨ। ਗੁਰੂ ਨਾਨਕ ਦੀ ਆਲੋਚਨਾ ਦਾ ਬਲ ਵਧੇਰੇ ਕਰਕੇ ਵਰਗ ਉਤੇ ਵੀ ਹੈ। ਪੰਜਵੇਂ ਗੁਰੂ ਦੇ ਉਪਦੇਸ਼ ਦਾ ਬਲ ਵਿਅਕਤੀ ਉਪਰ। ਗੁਰੂ ਦੇ ਉਪਦੇਸ਼ ਦਾ ਨਿਸ਼ਾਨਾ ਵਿਅਕਤੀ ਵਿਸ਼ੇਸ਼ ਨਹੀਂ ਬਲਕਿ ਸਰਬ ਸਾਧਾਰਣ ਸੰਸਾਰੀ ਜੀਵ ਹਨ।

ਉਪਦੇਸ਼ਾਤਮਕ ਪਦਿਆਂ ਦਾ ਅਧਿਐਨ ਕਰਦਿਆਂ ਦੋ ਸੁਰ ਉਘੜਦੇ ਹਨ: ਪਹਿਲਾ ਪ੍ਰਵਿਰਤੀ ਦੂਜਾ -ਨਿਰਵਿਰਤੀ। ਪਹਿਲੇ ਦਾ ਸੰਬੰਧ ਗ੍ਰਹਿਣ ਕਰਨ ਨਾਲ ਹੈ, ਦੂਜੇ ਦਾ ਤਿਆਗਣ ਨਾਲ। ਗੁਰੂ-ਬਾਣੀ ਸ੍ਰੋਤਾ-ਮੁੱਖ ਹੈ। ਧਰਮ ਵਾਂਗੂੰ ਉਪਦੇਸ਼ ਵੀ ਨਾ-ਬਰਾਬਰੀ ਵਿਚੋਂ ਹੀ ਪੈਦਾ ਹੁੰਦਾ ਹੈ। ਉਪਦੇਸ਼ ਗੁਰੂ ਅਤੇ ਸ੍ਰੋਤਾ ਮੰਡਲੀ, ਜੀਵਾਤਮਾ ਅਤੇ ਪਰਮਤਾਮਾ ਦਾ ਮੂਕ ਸੰਬਾਦ ਹੈ। ਉਪਦੇਸ਼ ਲਈ ਦੁਪਾਤਰਾਂ ਦਾ ਹੋਣਾ ਜ਼ਰੂਰੀ ਹੈ। ਇਹ ਪਾਤਰ ਨਿੱਜ ਵੀ ਹੋ ਸਕਦਾ ਹੈ ਤੇ ਪਰ ਵੀ। ਪੰਜਵੇਂ ਗੁਰੂ ਦੇ ਉਪਦੇਸ਼-ਪਾਤਰ ਨਿੱਜ ਅਤੇ ਪਰ ਦੋਵੇਂ ਹਨ। ਅਨੇਕ ਦਿਸ਼ਾਵੀ ਮਨੁੱਖੀ ਜੀਵਨ ਨੂੰ ਉਚੇਰਾ ਬਣਾਨ ਲਈ ਪੰਚਮ ਗੁਰੂ ਉਪਦੇਸ਼ ਵਿਚ ਵਿਵਿਧਤਾ ਦਾ ਰੰਗ ਭਰਦੇ ਹਨ। ਪੰਜਵੇ ਗੁਰੂ ਕੇਵਲ ਰੰਗ ਹੀ ਨਹੀ ਰੰਗ ਦੀਆਂ ਵਿਭਿੰਨ ਲਸਾਂ ਤੋਂ ਵੀ ਜਾਣੂ ਸਨ। ਉਪਦੇਸ਼-ਪਾਤਰ ਚਾਹੇ ਨਿੱਜ ਹੈ ਜਾਂ ਪਰ, ਦੋਹਾਂ ਅਵਸਥਾ ਵਿਚ ਉਪਦੇਸ਼ ਦਾ ਕੇਂਦਰੀ ਨੁਕਤਾ ਇਕ ਹੀ ਹੈ। ਸਦ ਗੁਣਾ ਨੂੰ ਗ੍ਰਹਿਣ ਕਰਨਾ ਤੇ ਕਾਮਾਦਿਕਾਂ ਨੂੰ ਤਿਆਗਣਾ। ਨਾਮ ਜਪ ਕੇ ਹਰੀ ਨੂੰ ਪ੍ਰਾਪਤ ਕਰਨਾ ਤੇ ਮਾਇਆ-ਮੋਹ ਨੂੰ ਤਿਆਗਣਾ। ਉਪਦੇਸ਼ ਪਾਤਰ ਅਤੇ ਉਪਦੇਸ਼-ਵਸਤੂ ਦੋਵੇਂ ਇਕ ਦੂਜੇ ਵਿਚ ਓਤਪੋਤ ਹਨ। ਉਪਦੇਸ਼ਕ ਅਤੇ ਉਪਦੇਸ਼ ਲੈਣ ਵਾਲੇ ਦੋਵੇਂ ਵਿਧੀ ਅਤੇ ਬੰਧਨ ਵਿਚ ਪਰਸਪਰ ਜੁੜੇ ਹੋਏ ਹਨ।

ਵਿਧਾਨਾਤਮਕ ਉਪਦੇਸ਼ਾਂ ਦਾ ਭਾਵੁਕ ਵਾਤਾਵਰਣ ਵੰਨਸੁਵੰਨਾ ਹੈ। ਹਰੀ ਨਾਮ ਜਪਣ ਨਾਲ ਸਰਬ ਸੁਖਾਂ ਦੀ ਪ੍ਰਾਪਤੀ ਹੁੰਦੀ ਹੈ। ਵਾਤਾਵਰਣ ਆਕਰਸ਼ਕ ਵੀ ਹੈ ਤੇ ਪੁਰਸਕਾਰ ਦਾ ਪ੍ਰਲੋਭਨ ਵੀ ਦੇਂਦਾ ਹੈ। ਜਿਥੇ ਰੋਚਿਕ ਉਪਦੇਸ਼ ਦਾ ਵਿਸ਼ੇਸ਼ ਸਥਾਨ ਹੈ ਉਥੇ ਪ੍ਰਾਣੀ ਮਾਤ੍ਰ ਦੇ ਭਲੇ ਲਈ ਤਾੜਨਾਮਈ ਉਪਦੇਸ਼ ਵੀ ਕੀਤਾ ਗਿਆ ਹੈ। ਮੰਦੇ ਕਰਮਾਂ ਦਾ ਫਲ ਮੰਦਾ ਹੈ। ਅਜਿਹੇ ਸਮੇਂ ਉਪਦੇਸ਼ ਵਿਚ ਭੈ ਅਤੇ ਭਿਅੰਕਰਤਾ ਦਾ ਰੰਗ ਭਰਿਆ ਗਿਆ ਹੈ। ਜਮਦੂਤ, ਘੋਰ ਨਰਕ ਅਤੇ ਭਿਆਨਕ ਦੰਡ ਆਦਿ ਦਾ ਸੰਕੇਤ ਕਈ ਥਾਈਂ ਕੀਤਾ ਗਿਆ ਹੈ। ਦੰਡ ਦੁਮੁਖਾ ਹੁੰਦਾ ਹੈ। ਸਰੀਰਕ ਅਤੇ ਮਾਨਸਿਕ। ਪੰਜਵੇਂ ਗੁਰੂ ਨੇ ਮਨ-ਪੀੜਾ ਦਾ ਸੰਕੇਤ ਵੀ

ਕੀਤਾ ਹੈ ਤੇ ਤਨ-ਪੀੜਾ ਦਾ ਵੀ। ਪਰ ਬਲ ਹਮੇਸ਼ਾਂ ਪ੍ਰਭੂ-ਮਹਿਮਾਂ, ਨਾਮ ਜਪਣ, ਸਤਿਸੰਗ ਅਤੇ ਸੇਵਾ ਕਰਨ ਉਪਰ ਦਿੱਤਾ ਗਿਆ ਹੈ।

ਉਪਦੇਸ਼ਾਤਮਕ ਪਦਿਆਂ ਨੂੰ ਵਾਚਦਿਆਂ ਅਸੀਂ ਇਹ ਦੇਖਿਆ ਹੈ ਕਿ ਬਹੁਤ ਸਾਰੇ ਅਜਿਹੇ ਪਦੇ ਵੀ ਹਨ ਜੋ ਮਨੁੱਖ ਦੇ ਸਾਹਮਣੇ ਨਿੱਤ ਵਰਤੀਂਦੀ ਰੋਜ਼ਮੱਰਾ ਦੀ ਜੀਵਨ ਮਰਿਆਦਾ ਦੀ ਝਲਕੀ ਪੇਸ਼ ਕਰਦੇ ਹਨ। ਇਹ ਪਦੇ ਉਪਦੇਸ਼ਾਤਮਕ ਅੰਸ਼ ਤਾਂ ਰੱਖਦੇ ਹਨ ਪਰ ਸਾਡੇ ਵਿਵੇਚਨ ਦੀ ਨਿਸ਼ਚਿਤ ਸੀਮਾਂ ਦੇ ਅੰਤਰਗਤ ਨਹੀਂ ਆਉਂਦੇ। ਮਿਸ਼੍ਰਤ ਭਾਵਾਂ ਦੇ ਹੋਣ ਕਰਕੇ ਅਸੀਂ ਇਨ੍ਹਾਂ ਨੂੰ ਫੁਟਕਲ ਸਿਰਲੇਖ ਹੇਠ ਆਂਕਿਆ ਹੈ। ਉਂਜ ਸਾਡੀ ਸੀਮਾ-ਵੰਡ ਵੀ ਕਈ ਥਾਈਂ ਅਸਫਲ ਹੋ ਜਾਂਦੀ ਹੈ। ਕਾਰਣ, ਗੁਰੂਆਂ ਦੀ ਪ੍ਰਥਮ ਵਫਾ ਬ੍ਰਹਮ ਪ੍ਰਤੀ ਹੈ। ਬ੍ਰਹਮ ਨਾਲ ਜੁੜਨ ਦੇ ਅਨੇਕਾਂ ਸਾਧਨ, ਮਰਿਆਦਾ ਰੂਪ ਅਤੇ ਸ਼ਬਦ-ਆਡੰਬਰ ਹੋ ਸਕਦੇ ਹਨ। ਗੁਰੂ ਨਾਨਤ੍ਵ ਵਿਚੋਂ ਇਕੱਤ ਨੂੰ ਭਾਲਦੇ ਹਨ ਤੇ ਅਸੀਂ ਸ਼ਾਇਦ ਨਾਨਤ੍ਵ ਵਿਚ ਹੀ ਫ਼ਸ ਕੇ ਰਹਿ ਜਾਂਦੇ ਹਾਂ। (ਗੁਰੂ ਅਨੇਕਤਾ ਵਿਚੋਂ ਏਕਤਾ ਨੂੰ ਭਾਲਦੇ ਹਨ ਤੇ ਅਸੀਂ ਸ਼ਾਇਦ ਅਨੇਕਤਾ ਵਿਚ ਹੀ ਫ਼ਸਕੇ ਰਹਿ ਜਾਂਦੇ ਹਾਂ) ਇਨ੍ਹਾਂ ਪਦਿਆਂ ਵਿਚ ਦ੍ਰਿਸ਼ਟਮਾਨ ਜਗਤ ਦੇ ਵਿਭਿੰਨ ਰੂਪਾਂ ਪਰਿਵਰਤਨਸ਼ੀਲ ਮਨੁੱਖੀ ਹਾਲਤਾਂ, ਗਤੀਸ਼ੀਲ ਸਾਰਾ ਬ੍ਰਹਿਮੰਡ ਪਸਾਰਾ ਆਦਿ ਦਾ ਨਿਰੂਪਣ ਕਰਕੇ ਮਨ ਸਮਝਾਉਣੀ ਕੀਤੀ ਗਈ ਹੈ। ਜੀਵਾਤਮਾ ਅਤੇ ਪਰਮਾਤਮਾ ਦੇ ਆਪਸੀ ਸੰਬੰਧਾਂ ਵਿਚ ਵਿਘਨ ਪਾਉਣ ਦੇ ਵਿਸ਼ੈ, ਕਾਮਾਦਿਕਾਂ ਤੋਂ ਸੁਚੇਤ ਰਹਿਣ ਦੀ ਚੇਤਾਵਨੀ ਕੀਤੀ ਗਈ ਹੈ।

ਪਹਿਲੇ ਸੰਕੇਤ ਕੀਤਾ ਜਾ ਚੁੱਕਾ ਹੈ ਕਿ ਪਦ-ਆਂਕਣ-ਕ੍ਰਮ ਦਾ ਆਧਾਰ ਪਦਾਂ ਦੀ ਸੰਖਿਆ-ਮਾਤਰਾ ਹੈ। ਪਰ 'ਉਪਦੇਸ਼' ਨਾਲ ਸੰਬੰਧਿਤ ਪਦਿਆਂ ਨੂੰ ਆਂਕਦੇ ਸਮੇਂ ਸਾਨੂੰ ਆਪਣਾ ਇਹ ਨੇਮ ਬਦਲਣਾ ਪਿਆ ਹੈ। ਸੰਖਿਆ-ਮਾਤਰਾ ਅਨੁਸਾਰ ਉਪਦੇਸ਼ਾਤਮਕ ਪਦਿਆਂ ਵਿਚ 'ਫੁਟਕਲ' ਪਦਿਆਂ ਦਾ ਪ੍ਰਮੁੱਖ ਸਥਾਨ ਹੈ ਪਰ ਇਨ੍ਹਾਂ ਪਦਿਆਂ ਦਾ ਸਰਵੇਖਣ ਕਰਨ ਉਪਰੰਤ ਅਸੀਂ ਸੰਖਿਆ-ਮਾਤਰਾ ਦਾ ਖਿਆਲ ਨਾ ਰੱਖਦੇ ਹੋਏ ਉਪਦੇਸ਼ ਪਾਤਰ ਤੋਂ ਆਪਣੀ ਗੱਲ ਆਰੰਭੀ ਹੈ ਤੇ ਫੁਟਕਲ ਉਪਦੇਸ਼ ਉਪਰ ਆ ਕੇ ਸਮਾਪਤ ਕੀਤੀ ਹੈ।

ਪੰਚਮ ਗੁਰੂ ਅੰਤਰਮੁਖ ਹੋ ਕੇ ਆਤਮਾ ਅਤੇ ਸਰੀਰ ਦਾ ਆਪਸੀ ਸੰਬਾਦ ਕਰਵਾਉਂਦੇ ਹਨ। ਸਰੀਰ ਆਤਮਾ ਦੇ ਸਾਥ ਵਿਚ ਅਨੇਕਾਂ ਕਲੋਲ ਕਰਦਾ ਹੈ। ਆਤਮਾ ਤੋਂ ਬਗੈਰ ਸਰੀਰ ਮਿੱਟੀ ਹੋ ਜਾਂਦਾ ਹੈ। ਆਤਮਾ ਦੀ ਹੋਂਦ ਕਰਕੇ ਹੀ ਸਰੀਰ ਦਾ ਮਾਣ ਸਤਿਕਾਰ ਸਾਕਾਂ ਸੰਬੰਧੀਆਂ ਵਿਚ ਹੁੰਦਾ ਹੈ। ਨਾਸ਼ਮਾਨ ਸਰੀਰ ਦਾ ਕੀ ਮਾਣ ਕਰਨਾ ਹੈ। ਆਤਮਾ ਪ੍ਰਭੂ-ਹੁਕਮ ਵਿਚ ਬੱਧੀ ਸੰਸਾਰ ਵਿਚ ਆਉਂਦੀ ਜਾਂਦੀ ਹੈ।[36] ਗੁਰੂ ਅਰਜਨ ਬਾਣੀ ਵਿਚ ਅਜੇਹੇ ਵੈਰਾਗਮਈ ਬਚਨ ਅਨੇਕ ਥਾਈਂ ਵਿਦਮਾਨ ਹਨ।

ਪੰਚਮ ਗੁਰੂ ਕਈ ਵਾਰ ਤਾਂ ਮਨੁੱਖ ਨੂੰ ਘਰੋਗੀ ਘੇਰੇ ਵਿਚ ਬੰਨ੍ਹ ਕੇ ਅਸਲੀਅਤ ਦਾ ਚਾਨਣ ਕਰਾਉਂਦੇ ਹਨ[37]। ਮਨੁੱਖ ਦਾ ਆਪਣਾ ਥੋੜ-ਚਿਰਾ ਸਰੀਰ ਉਸ ਦੇ ਸਾਕ ਸੰਬੰਧੀ, ਪੁੱਤਰ ਧੀਆਂ, ਬਾਗ ਪਰਵਾਰ ਆਦਿ ਇਕ ਦਿਨ ਆਏਗਾ, ਖੁਸ ਜਾਣਗੇ। ਮਨੁੱਖ ਦੀਆਂ ਜ਼ਮੀਨਾਂ, ਜਾਇਦਾਦਾਂ, ਪੈਸਾ, ਸ਼ਾਹੀ ਰੰਗ ਰਾਗ ਤੇ ਸਾਜ਼ੋ ਸਮਾਨ ਜਿਨ੍ਹਾਂ ਦਾ ਨਸ਼ਾ ਮਨੁੱਖ ਨੂੰ ਅਸਲੀ ਰਾਹ ਤੋਂ ਖੁੰਝਾ ਦੇਂਦਾ ਹੈ, ਇਕ ਦਿਨ ਆਉਂਦਾ ਹੈ: ਇਹ ਸਭ ਪਰਾਏ ਹੋ ਜਾਂਦੇ ਹਨ। ਭਲਾ ਤੂੰ ਹੀ ਦਸ ਬਾਵਰੇ ਇਨਸਾਨ! ਇਨ੍ਹਾਂ ਨਾਲ ਕਿਉਂ ਲਿਪਟਿਆ ਫਿਰਦਾ ਹੈਂ?[38]

ਇਹ ਤੇਰੇ ਪਿਆਰੇ ਰਿਸ਼ਤੇ-ਨਾਤੇ ਉਨੀ ਦੇਰ ਹੀ ਜਿਉਂਦੇ ਹਨ ਜਿੰਨੀ ਦੇਰ ਤੂੰ ਸੁਖੀ ਹੈਂ। ਜ਼ਰਾ ਦੁੱਖ ਆਉਣ ਦੀ ਦੇਰ ਹੈ ਇਹ ਤੈਨੂੰ ਜਿਉਂਦੇ ਨੂੰ ਛੱਡ ਕੇ ਦੌੜ ਜਾਣਗੇ। ਮਰਨ ਤੋਂ ਬਾਅਦ ਇਨ੍ਹਾਂ ਤੋਂ ਭਲਾ ਕੀ ਸੁੱਖ ਉਠਾਉਣਾ ਹੈ[39]? ਮੂਰਖ ਇਨਸਾਨ ਇਹ ਕਸੁੰਭੇ ਵਤ ਸੁਹਾਣੀ ਦੁਨੀਆਂ ਜ਼ਹਿਰ ਦੀ ਭਰੀ ਹੋਈ ਹੈ। ਤ੍ਰਿਸ਼ਨਾ ਦੀ ਵਿਹੁ ਤੈਨੂੰ ਦਿਨ ਬਦਿਨ ਖਤਮ ਕਰ ਰਹੀ ਹੈ। ਤੂੰ ਇਸ ਦੁਨੀਆਂ ਵਿਚ ਨੰਗਾ ਆਇਆ ਸੀ ਤੇ ਨੰਗਾ ਹੀ ਚਲਾ ਜਾਵੇਂਗਾ ਕਾਹਦੇ ਲਈ ਇਹ ਸਾਰਾ ਅਡੰਬਰ[40]। ਪਰ ਮੂਰਖ ਮਨ ਸਮਝਦਾ ਨਹੀਂ। ਵੇਖਦਿਆਂ ਵੇਖਦਿਆਂ ਜੁਆਨੀ ਤੋਂ ਬੁਢੇਪਾ ਆ ਜਾਂਦਾ ਹੈ। ਜਦ ਸਰੀਰ ਦੇ ਸਾਰੇ ਅੰਗ ਇਕ ਇਕ ਕਰਕੇ ਜੁਆਬ ਦੇ ਜਾਂਦੇ ਹਨ ਤੇ ਪਛਤਾਉਣ ਤੋਂ ਸਿਵਾ ਮਨੁੱਖ ਦੇ ਪਾਸ ਕੁਝ ਨਹੀਂ ਰਹਿ ਜਾਂਦਾ।

ਉਪਦੇਸ਼-ਵਸਤੂ ਦੇ ਅੰਤਰਗਤ ਵਿਧਾਨਾਤਮਕ ਅਤੇ ਨਿਸ਼ੇਧਾਤਮਕ ਪਦੇ ਆਉਂਦੇ ਹਨ। ਪੰਜਵੇਂ ਗੁਰੂ ਮਨੁੱਖ ਦੀ ਭਟਕਣਾ ਦਾ ਕਾਰਨ ਲੱਭਦੇ ਹੋਏ ਦਸਦੇ ਹਨ ਕਿ ਭਟਕਣਾ ਮਨੁੱਖ ਨੂੰ ਜਨਮ ਸਿੱਧ ਹੀ ਮਿਲਦੀ ਹੈ। ਮਨੁੱਖ ਆਪਣੇ ਆਪ ਨੂੰ ਭਟਕਣਾ-ਮੁਕਤ ਕਰ ਹੀ ਕਿਵੇਂ ਸਕਦਾ ਹੈ? ਪਰ ਇਕ ਰਸਤਾ ਵੀ ਹੈ ਜੇ ਮਨੁੱਖ ਮਹਾਂ ਪੁਰਖਾਂ ਦੇ ਦੱਸੇ ਰਾਹ ਉਤੇ ਚਲ ਕੇ ਹਰੀ-ਨਾਮ ਦੀ ਅਰਾਧਨਾ ਕਰੇ ਤਾਂ ਮਨ ਸੁਖ-ਸਹਿਜ ਵਿਚ ਆ ਸਕਦਾ ਹੈ[41]। ਵਿਧੀ ਪੱਖ ਵਿਚ ਹੋਰ ਵੀ ਅਨੇਕਾਂ ਸੁਝਾਉ ਦਿੱਤੇ ਗਏ ਹਨ, ਪਰ ਪ੍ਰਮੁੱਖ ਬਲ ਨਾਮ ਜਪਣ ਉਪਰ ਹੀ ਹੈ।

ਪੰਚਮ ਗੁਰੂ ਸਚ ਨਾਲ ਪਿਆਰ ਕਰਦੇ ਸਨ। ਉਹ ਉੱਤਮ ਗੁਣ-ਧਾਰਨ ਕਰਨ ਦੀ ਪ੍ਰੇਰਨਾ ਦੇਂਦੇ ਹੋਏ, ਮੰਦੇ ਗੁਣਾਂ ਅਤੇ ਕਰਮਾਂ ਦਾ ਨਿਸ਼ੇਧ ਕਰਦੇ ਹਨ। ਅਕਸਰ ਮਨੁੱਖ ਕਾਮ, ਕ੍ਰੋਧ, ਲੋਭ ਅਤੇ ਮਾਣ ਵਸ ਹੋ ਕੇ ਵਿਕਾਰ ਕਰਦਾ ਹੈ[42]। ਇਸ ਤੋਂ ਛੁੱਟ ਮਨੁੱਖ ਕਈ ਤਰ੍ਹਾਂ ਦੇ ਐਬ ਆਪਣੇ ਸਾਥੀਆਂ ਤੋਂ ਲੁਕ ਕੇ ਕਰਦਾ ਹੈ। ਪਰ ਇਹ ਭੁੱਲ ਜਾਂਦਾ ਹੈ ਕਿ ਪ੍ਰਭੂ ਅੰਤਰਜਾਮੀ ਹੈ। ਮਨੁੱਖ ਆਪਣੀ ਹਉਮੈ ਨੂੰ ਤ੍ਰਿਪਤ ਕਰਨ ਲਈ ਕਈ ਤਰ੍ਹਾਂ ਦੇ ਬਾਹਰੀ ਅਡੰਬਰ ਕਰਦਾ ਹੈ। ਜੇਹਾ ਕਿ ਨਾਮ ਤਾਂ ਬੈਸਨੋ ਹੈ ਅਥਵਾ ਵਿਸ਼ਨੂੰ ਦਾ ਭਗਤ ਦੇਖਣ ਵਿਚ ਖਟ ਕਰਮ (ਜਗ ਕਰਨਾ-ਕਰਾਉਣਾ, ਦਾਨ ਦੇਣਾ-ਲੈਣਾ, ਵਿਦਿਆ ਪੜਨੀ-ਪੜਾਉਣੀ) ਕਰਦਾ ਹੈ, ਪਰ ਮਨ ਅੰਦਰ ਲਾਲਚ ਦੀ ਜੂਠ ਹੈ। ਸੰਤਾਂ ਦੀ ਨਿੰਦਾ ਕਰਦਾ ਹੈ। ਆਪਣੇ ਹੱਥਾਂ ਨਾਲ ਭੋਜਨ ਪਾ ਕੇ ਖਾਂਦਾ ਹੈ, ਪਰ ਅੰਦਰ ਝੂਠੇ ਗੁਮਾਨ ਦਾ ਵਾਸਾ ਹੈ। ਸੰਧਿਆ ਸਮੇਂ ਮਾਂਦਰੀ ਵਾਂਗੂੰ ਅਨੇਕ ਪਾਖੰਡ ਕਰਦਾ ਹੈ ਪਰ ਸਚ ਦੀ ਸੁਧ ਨਹੀਂ ਆਦਿ ਬਾਹਰੀ ਕਰਮਾਂ ਦਾ ਨਿਸ਼ੇਧ ਕਰਦੇ ਹੋਏ ਸਾਧ-ਸੰਗਤ ਤੇ ਉਸ ਦੀ ਧੂੜੀ ਦੀ ਯਾਚਨਾ ਕੀਤੀ ਗਈ ਹੈ[43]।

ਉਪਦੇਸ਼ ਦੇ ਭਾਵੁਕ ਵਾਤਾਵਰਣ ਵਿਚ ਰੌਚਿਕ ਪਦਿਆਂ ਦਾ ਵਿਸ਼ੇਸ਼ ਸਥਾਨ ਹੈ। ਮਨੁੱਖੀ ਮਨ ਦੀ ਕਮਜ਼ੋਰੀ ਨੂੰ ਸਮਝਦੇ ਹੋਏ ਗੁਰੂ ਦੇਵ ਆਪਣੇ ਲਹਿਜ਼ੇ ਵਿਚ ਰੌਚਿਕਤਾ ਦਾ ਰੰਗ ਭਰ ਲੈਂਦੇ ਹਨ। ਅਸੀਂ ਇਨ੍ਹਾਂ ਪਦਿਆਂ ਨੂੰ ਰੌਚਿਕ ਉਪਦੇਸ਼ ਦੇ ਅੰਤਰਗਤ ਰੱਖਿਆ ਹੈ। ਨਾਮ ਜਪਣ ਨਾਲ ਜੀਵ ਮਾਇਆ ਦੇ ਸਗਲੇ ਜੰਜਾਲਾਂ ਤੋਂ ਮੁਕਤ ਹੋ ਜਾਂਦਾ ਹੈ। ਮਾਇਆ ਮੋਹਣੀ ਦੀ ਮਸਤੀ ਜੀਵ ਨੂੰ ਨਸ਼ਿਆਉਂਦੀ ਨਹੀ। ਜੰਮਣ ਮਰਣ ਦੇ ਸਭ ਤ੍ਰਾਸ ਮੁਕ ਜਾਂਦੇ ਹਨ[44]। ਜੇਹੜੇ ਜੀਵ ਸਤਿਗੁਰੂ ਦੇ ਦੱਸੇ ਰਾਹ ਉੱਤੇ ਤੁਰਦੇ ਹਨ ਉਨ੍ਹਾਂ ਨੂੰ ਜੋਗੀਆਂ ਵਾਂਗੂੰ ਨੌਂ ਖੰਡ ਧਰਤੀ ਦੇ ਚੱਕਰ ਨਹੀਂ ਕੱਟਣੇ ਪੈਂਦੇ। ਉਨ੍ਹਾਂ ਨੂੰ ਗੁਰੂ-ਕ੍ਰਿਪਾ ਦੁਆਰਾ ਪ੍ਰਭੂ ਦੇ ਦਰਸ਼ਨ ਆਪਣੇ ਅੰਦਰੋਂ ਹੀ ਹੋ ਜਾਂਦੇ ਹਨ। ਕਿਉਂਕਿ ਪੰਜ ਗਿਆਨ-ਇੰਦ੍ਰੀਆਂ ਅਤੇ ਪੰਜ ਕਰਮ-

ਇੰਦ੍ਰੀਆਂ ਇਕੋ ਉੱਚੀ ਸੁਰਤ ਦੇ ਅਧੀਨ ਰਹਿ ਕੇ ਪ੍ਰਮਾਤਮਾ ਨੂੰ ਤਨ ਵਿਚ ਵਸਿਆ ਪ੍ਰਤੀਤ ਕਰਦੀਆਂ ਹਨ[45]। ਇਸ ਤੋਂ ਛੁਟ ਮਨ ਹਮੇਸ਼ਾਂ ਖੇੜੇ ਵਿਚ ਵਸਦਾ ਹੈ ਸਾਰੇ ਸੋਗਾਂ ਰੋਗਾਂ ਦੀ ਨਵ੍ਰਿਤੀ ਹੋ ਜਾਂਦੀ ਹੈ। ਕਲੇਸ਼ਾਂ ਦਾ ਨਾਸ ਹੋ ਜਾਂਦਾ ਹੈ। ਦੁਸ਼ਮਣ ਸੱਜਣ ਬਣ ਜਾਂਦੇ ਹਨ[46]।

ਪੰਚਮ ਗੁਰੂ ਤਾੜਨਾਮਈ ਉਪਦੇਸ਼ ਕਰਦੇ ਸਮੇਂ ਕਈ ਥਾਵਾਂ ਮਨੁੱਖ ਨੂੰ ਰੇ ਮੂੜੇ, ਰੇ ਪਾਪੀ, ਰੇ ਬਾਵਰੇ ਆਦਿ ਸੰਬੋਧਨਾਂ ਨਾਲ ਸੰਬੋਧਤ ਕਰਦੇ ਹਨ। ਉਪਦੇਸ਼ ਕਰਦੇ ਸਮੇਂ ਅਕਸਰ ਮਾੜ੍ਹੇ-ਚੰਗੇ, ਬੁਰੇ-ਭਲੇ ਅਤੇ ਉੱਤਮ-ਨੀਚ ਦੀ ਤੁਲਨਾ ਕਰਦੇ ਹਨ ਜੇਹਾ ਕਿ ਜੀਵ ਰਚਨਹਾਰ ਨੂੰ ਛੱਡ ਕਲੱਰ ਪਿੱਛੇ, ਲਾਲ ਛੱਡ ਕੱਚ ਪਿੱਛੇ ਅਤੇ ਅਸਲੀਅਤ ਛੱਡ ਭੁਲਾਵਿਆਂ ਪਿੱਛੇ ਦੌੜਦਾ ਹੈ[47]। ਜੀਵ ਨੂੰ ਉਹ ਸਮਾਂ ਵੀ ਭੁੱਲ ਜਾਂਦਾ ਹੈ ਜਦ ਮਾਤਾ ਦੀ ਗਰਭ-ਅਗਨ ਵਿਚ ਸੜਦਾ ਬਿਲਬਿਲਾਉਂਦਾ ਸੀ[48]। ਹੁਣ ਤਾਂ ਪਰਾਈ ਨਿੰਦਾ, ਦੂਜਿਆਂ ਨੂੰ ਧੋਖਾ ਦੇਣ ਆਦਿ ਵਿਚ ਵਿਅਸਤ ਹੋ ਗਿਆ ਹੈ। ਇਸ ਨੂੰ ਤਦ ਪਤਾ ਲਗੇਗਾ ਜਦ ਜਨਮ ਦੇ ਗੇੜ ਵਿਚ ਪੈ ਕੇ ਜਮਦੂਤਾਂ ਦੇ ਵਸ ਪਵੇਗਾ। ਮਾਇਆ ਮੋਹਣੀ ਦੇ ਮਨ ਮੋਹਕ ਨਜ਼ਾਰਿਆਂ ਨੇ ਇਸ ਨੂੰ ਮੂਰਛਾਂ ਦੀ ਅਵਸਥਾ ਉੱਤੇ ਅਪੜਾ ਦਿੱਤਾ ਹੈ। ਰੰਗ ਬਰੰਗੀਆਂ ਵਸਤਾਂ ਦੇਖ ਦੇਖ ਇਸਦੀ ਅਵਸਥਾ ਸੰਨ੍ਹ ਦੇ ਮਘੋਰੇ ਵਿਚ ਫਸੇ ਹੋਏ ਚੋਰ ਵਰਗੀ ਹੋ ਗਈ ਹੈ। ਹੰਕਾਰ ਮਤੇ ਹਾਥੀ ਵਾਂਗ ਇਸ ਨੂੰ ਕੁੱਝ ਸੁਝਦਾ ਬੁਝਦਾ ਨਹੀਂ[49]।

ਕਈ ਵਾਰ ਤਾਂ ਮਨ-ਸਮਝਾਉਣੀ ਕਰਦੇ ਹੋਏ ਭਿਆਨਕਤਾ-ਧਾਰਣੀ ਬਚਨਾਂ ਦਾ ਪ੍ਰਯੋਗ ਕਰਕੇ ਜੀਵ ਨੂੰ ਉਪਦੇਸ਼ ਕਰਦੇ ਹਨ ਜੇਹਾ ਕਿ ਨਰਕ-ਸੁਰਗ ਅਤੇ ਜਮਾਂ ਦਾ ਜ਼ਿਕਰ ਆਦਿ[50]।

ਅੰਤ ਵਿਚ ਪੰਜਵੇਂ ਗੁਰੂ ਮਨੁੱਖ ਦਾ ਧਿਆਨ ਨਿਤ ਜੀਵਨ ਵਲ ਮੋੜਦੇ ਹਨ। ਪਰ ਮਾਦੀ ਜੀਵ ਮਾਇਆ ਦੀ ਵੰਨਸੁਵੰਨਤਾ ਵਿਚ ਉਲਝਿਆ ਆਪਣੇ ਅਸਲੇ ਨੂੰ ਭੁੱਲ ਕੇ ਕਈ ਤਰ੍ਹਾਂ ਦੇ ਦੋਸ਼-ਯੁਕਤ ਕਾਰਜ ਕਰ ਰਿਹਾ ਹੈ। ਪੰਚਮ ਗੁਰੂ ਮਨੁੱਖੀ ਧਿਆਨ ਨੂੰ ਮਨੁੱਖ ਦੇ ਨਿੱਜੀ ਵਰਤਮਾਨ ਵੱਲ ਮੋੜਦੇ ਹਨ। ਜੀਵ ਨੂੰ ਜਗਤ ਵਿਚ ਰਹਿ ਕੇ ਇਸ ਪ੍ਰਕਾਰ ਦਾ ਵਤੀਰਾ ਧਾਰਨ ਕਰਨਾ ਚਾਹੀਦਾ ਸੀ ਤੇ ਉਹ ਕਰ ਕਿਸ ਤਰ੍ਹਾਂ ਦਾ ਰਿਹਾ ਹੈ, ਦੀ ਤੁਲਨਾ ਪੇਸ਼ ਕਰਦਿਆਂ ਮਨੁੱਖ ਨੂੰ ਉੱਤਮ ਗੁਣ ਧਾਰਣ ਕਰਨ ਦੀ ਪ੍ਰੇਰਣਾ ਦਿੰਦੇ ਹਨ। ਪਰਮਾਤਮਾ ਨੇ ਜੀਵ ਨੂੰ ਅਨਗਿਣਤ ਦਾਤਾਂ ਦਿੱਤੀਆਂ ਹਨ; ਸੁੰਦਰ ਅਸਥਾਨ ਅਤੇ ਮਨੁੱਖੀ ਜਾਮਾ ਜੋ ਕਿ ਕੁਲ ਕਾਇਨਾਤ ਦੇ ਜੀਵਾਂ ਨਾਲੋਂ ਉੱਤਮ ਹੈ, ਦਿੱਤਾ ਹੈ। ਮਨੁੱਖ ਨੂੰ ਕਮਾਲ ਦਾ ਰੂਪ ਦਿੱਤਾ ਹੈ। ਖਾਣ-ਪੀਣ ਲਈ (ਸ੍ਰੇਛ) ਪਦਾਰਥ, ਪਾਉਣ ਲਈ ਕੀਮਤੀ ਕਪੜੇ ਲਾਉਣ ਲਈ ਸੁਗੰਧੀਆਂ, ਹੁਸਨ ਨੂੰ ਚਮਕਾਉਣ ਲਈ ਸੋਨਾ ਅਤੇ ਪੈਸੇ ਆਦਿ ਦਿੱਤਾ ਹੈ, ਪਰ ਮਨੁੱਖ ਸੰਜਮ ਨੂੰ ਛੱਡ ਕੇ ਹੰਕਾਰ-ਅਧੀਨ ਹੋਛੀਆਂ ਗੱਲਾਂ ਕਰਦਾ ਹੈ। ਮਨੁੱਖ ਨੇ ਸਦ ਗੁਣਾ ਨਾਲੋਂ ਮਾੜੇ ਗੁਣ, ਕ੍ਰੋਧ ਆਦਿ ਵਰਗੇ ਵਧੇਰੇ ਅਪਨਾ ਲਏ ਹਨ ਜੋ ਮਨੁੱਖ ਨੂੰ ਹਰ ਥਾਂ ਅਪਮਾਨਿਤ ਤਾਂ ਕਰਾਉਣਗੇ ਹੀ, ਅੰਤ ਜਨਮ-ਮਰਣ ਦੇ ਗੇੜ ਵਿਚ ਸੁੱਟਣੋਂ ਵੀ ਦਰੇਗ ਨਹੀ ਕਰਨਗੇ[51]।

| ਬੇਨਤੀ | | | | | | | | | |
|---|---|---|---|---|---|---|---|---|---|
| ਕ੍ਰ:ਸੰ: | ਰਾਗ | ਬੇਨਤੀ ਰੂਪ | ਰੱਖਿਆ ਲਈ ਬੇਨਤੀ | ਨਾਮ-ਯਾਚਨਾ ਦੀ ਬੇਨਤੀ | ਸ਼ਰਣ ਵਿਚ ਰਹਿਣ ਲਈ ਬੇਨਤੀ | ਪ੍ਰਭੂ-ਚਰਨਾ ਵਿਚ ਬੇਨਤੀ | ਸੇਵਾ ਕਰਨ ਲਈ ਬੇਨਤੀ | ਦਰਸ਼ਨਾਂ ਲਈ ਬੇਨਤੀ | ਅਉਗਣ ਤਿਆਗਣ ਲਈ ਬੇਨਤੀ |
| ੧ | ੨ | ੩ | ੪ | ੫ | ੬ | ੭ | ੮ | ੯ | ੧੦ |
| ੧. | ਮਾਝ | — | — | ੧੧,੧੨ | — | — | — | — | — |
| ੨. | ਗਉੜੀ | ੧੨੮ | ੧੧੫,੧੨੦, ੧੩੪ | — | ੬੩ | ੧੨੫ | ੧੨੪ | ੧੩੦ | — — |
| ੩. | ਆਸਾ | ੨੯,੩੦ | — | ੬੯ | — | — | — | ੫੦, | ੧੫੪ |
| ੪. | ਗੂਜਰੀ | — | — | ੧੫ | — | — | — | ੨੦ | — |
| ੫. | ਦੇਵਗੰਧਾਰੀ | — | — | — | ੫ | ੧੭,੨੬ | — | — | — |
| ੬. | ਸੋਰਠ | ੧੭,੩੫,੪੪, ੬੨,੬੩,੯੩ | — | — | ੧੨ | — | — | — | ੩੧ |
| ੭. | ਧਨਾਸਰੀ | ੫,੧੨ | — | ੪੯,੫੦,੫੩ | — | ੨੨ | — | — | ੧੯ |
| ੮. | ਜੈਤਸਰੀ | ੯,੧੨ | — | — | — | — | — | ੧੦ | — |
| ੯. | ਟੋਡੀ | ੫,੧੩,੧੪,੧੫ | — | ੯ | — | — | — | — | ੧੨ |
| ੧੦. | ਸੂਹੀ | — | ੪੩ | ੩੨,੪੭ | — | ੧੯ | — | — | — |

| ੧ | ੨ | ੩ | ੪ | ੫ | ੬ | ੭ | ੮ | ੯ | ੧੦ |
|---|---|---|---|---|---|---|---|---|---|
| ੧੧. | ਬਿਲਾਵਲ | ੩੫ | ੭੧,੧੧੦, ੧੨੧,੧੨੨ | ੯੨ | ੧੪,੨੨ | ੯੪ | ੯੩,੧੧੯, ੧੨੦ | ੧੯,੧੦੨ | ੮੧ |
| ੧੨. | ਰਾਮਕਲੀ | ੩੪ | — | — | ੩੭,੫੩ | — | ੧ | — | — |
| ੧੩. | ਮਾਰੂ | ੧੬ | — | — | — | — | — | — | — |
| ੧੪. | ਕੇਦਾਰਾ | — | ੨,੭ | — | ੩,੪ | — | ੧੨ | — | ੬,੧੦ |
| ੧੫. | ਭੈਰਉ | — | ੨,੫੫,੫੬ | — | — | — | — | — | — |
| ੧੬. | ਬਸੰਤ | — | ੨੧ | — | — | — | — | — | — |
| ੧੭. | ਸਾਰੰਗ | ੩,੪,੬੫, ੬੬,੭੪, ੭,੮੧, ੮੪,੮੫ ੯੮,੧੦੭ | — | — | — | ੪੫ | — | — | — |
| ੧੮. | ਮਲਾਰ | — | — | — | — | ੭ | — | — | — |
| ੧੯. | ਕਾਨੜਾ | ੧੯ | — | ੩੮ | — | — | ੪੫ | ੧੬ | — |

## ਬੇਨਤੀ

ਮੁਕਤਕ ਕਾਵਿ ਵਿਚ ਬੇਨਤੀ ਵਾਚਕ ਪਦਿਆਂ ਦਾ ਵਿਸ਼ੇਸ਼ ਸਥਾਨ ਹੈ। ਪੰਚਮ ਗੁਰੂ ਦੇ ਮਨ ਵਿਚ ਵਸਦੀ ਗਰੀਬੀ ਬਹੁਤ ਸਾਰੇ ਸ਼ਬਦਾਂ ਵਿਚ ਮੂਰਤੀਮਾਨ ਹੋ ਕੇ ਸਾਹਵੇਂ ਆਉਂਦੀ ਹੈ। ਬੇਨਤੀ ਕਰਨ ਦਾ ਬੁਨਿਆਦੀ ਕਾਰਨ ਤਾਂ ਇਕੋ ਹੀ ਹੈ, ਪਰ ਬੇਨਤੀ ਵਾਚਕ ਪਦੇ ਅਨੇਕ ਹਨ। ਇਨ੍ਹਾਂ ਪਦਿਆਂ ਵਿਚ ਅਸੁਰੱਖਿਆ ਦਾ ਭਾਵ ਹਾਵੀ ਹੈ। ਇਹ ਭਾਵ ਕਈ ਕਾਰਨਾਂ ਕਰਕੇ ਪੈਦਾ ਹੁੰਦਾ ਹੈ। ਮਾਇਆ-ਮੋਹਣੀ ਦੀ ਵੰਨਸੁਵੰਨੀ ਖਿਚ ਬੜੀ ਪ੍ਰਬਲ ਹੈ। ਇੰਦ੍ਰਆਵੀ ਸੁਖ ਅਤੇ ਕਾਮਾਦਿਕ ਦੀ ਕਸ਼ਸ਼ ਵੀ ਕੋਈ ਘਟ ਨਹੀਂ। ਬਹੁਤੀ ਰਾਹੀਂ ਪਰਮਾਤਮਾ ਦੀ ਬੇਅੰਤਤਾ ਅਗੇ ਮਾਨਵੀ ਤੁਛਤਾ ਦਾ ਅਹਿਸਾਸ ਡਰਾਉਂਦਾ ਹੈ। ਨਾਲੇ, ਦੂਤਾਂ-ਦੁਸ਼ਮਣਾਂ ਦਾ ਘੇਰਾ ਵੀ ਖਾਸਾ ਸੰਘਣਾ ਸੀ। ਨਿੱਤ ਨਵੀਂ ਸਾਜਿਸ਼ ਗੁਰੂ ਜੀ ਦੇ ਵਿਰੁਧ ਘੜੀ ਜਾਂਦੀ ਸੀ। ਇਤਨੇ ਅਸੁਰੱਖਿਅਤ ਮਾਹੌਲ ਵਿਚ ਕਵੀ ਮਨ ਝੁੰਜਲਾ ਉਠਦਾ ਹੈ ਤੇ ਅਜਿਹੇ ਸਮੇਂ ਉਤੇ ਸਿਰਜੀ ਬਾਣੀ ਬੇਨਤੀ ਰੂਪ ਹੋ ਨਿਬੜਦੀ ਹੈ [52]।

ਪੰਚਮ ਗੁਰੂ ਅਧੀਰ ਹੋ ਕੇ ਕਦੀ ਤਾਂ ਸਵੈ-ਰੱਖਿਆ ਦੀ ਮੰਗ ਕਰਦੇ ਹਨ ਤੇ ਕਦੀ ਸ਼ਰਣਾਗਤ ਹੋਣਾ ਲੋਚਦੇ ਹਨ। ਅਧੀਰਤਾ ਦੀ ਥਾਹ ਨਹੀਂ। ਏਹੀ ਅਧੀਰਤਾ ਕਈ ਵਾਰ ਵੈਰਾਗ ਦਾ ਰੂਪ ਧਾਰਨ ਕਰ, ਦਰਸ਼ਨਾਂ ਦੀ ਲੋਚਾ ਬਣ ਜਾਂਦੀ ਹੈ। ਇਹ ਮੰਗ ਕੋਈ ਸਵਾਰਥ ਭਰੀ ਨਹੀਂ। ਬੜੀ ਨਿਰੱਛਲ ਅਤੇ ਨਿਕਪਟ ਹੈ।

ਪੰਚਮ ਗੁਰੂ ਮਧਯੁਗੀਨ ਕਵੀਆਂ ਵਾਂਗੂੰ ਆਪਣੇ ਮੁਰਸ਼ਦ ਦੀ ਸੇਵਾ ਕਰਨਾ ਤੇ ਉਸ ਦੇ ਹੁਕਮ ਵਿਚ ਰਹਿਣਾ ਆਪਣਾ ਸੁਭਾਗ ਸਮਝਦੇ ਹਨ। ਪਰ ਮੁਰਸ਼ਦ ਭਾਰਾ ਗਉਰਾ ਗਹਿਰ-ਗੰਭੀਰ, ਗੁਣੀ-ਨਿਧਾਨ, ਬੇਸ਼ੁਮਾਰ-ਬੇਅੰਤ, ਆਨੰਦ-ਸਰੂਪ ਅਤੇ ਦਾਨਾ-ਬੀਨਾ ਹੈ। ਜਦ ਕਿ ਜਾਚਕ ਊਰਾ-ਹੋਛਾ, ਅਉਗੁਣ-ਭਰਪੂਰ, ਭਟਕਦਾ ਕੀੜਾ ਅਤੇ ਮੱਛਲੀ ਵਾਂਗ ਚੰਚਲ ਹੈ। ਹੇ ਮੇਰੇ ਮਾਲਕ! ਆਪ ਹੀ ਆਪਣਾ ਬਿਰਦ ਪਛਾਣ ਤੇ ਇਸ ਪਾਪੀ ਜਿਊੜੇ ਨੂੰ ਅੰਮ੍ਰਿਤ-ਰੂਪੀ ਨਾਮ-ਕਣੀ ਦਾ ਦਾਨ ਦੇਹ।

ਬੇਨਤੀ ਵਾਚਕ ਪਦਿਆਂ ਵਿਚ ਇਕ ਹੋਰ ਵਿਲੱਖਣਤਾ ਵੀ ਨਜ਼ਰ ਆਉਂਦੀ ਹੈ। ਪੰਚਮ ਗੁਰੂ ਜਾਚਕ ਬਣਨ ਸਮੇਂ ਕਈ ਰੂਪ ਧਾਰਨ ਕਰਦੇ ਹਨ। ਪਾਰਬ੍ਰਹਮ ਨੂੰ ਪ੍ਰਿਆ ਤੇ ਆਪਣੇ ਆਪ ਨੂੰ ਪ੍ਰੇਮਿਕਾ ਦੇ ਰੂਪ [53] ਵਿਚ, ਪ੍ਰਭੂ ਨੂੰ ਸੁਆਮੀ ਆਪਣੇ ਆਪ ਨੂੰ ਸੇਵਕ, ਹਰੀ ਨੂੰ ਕਰਤਾ ਆਪਣੇ ਆਪ ਨੂੰ ਪਾਪੀ [54] । ਪਰਮੇਸ਼ਰ ਨੂੰ ਮਾਲਕ ਆਪਣੇ ਆਪ ਨੂੰ ਦਾਸ [55] ਠਾਕੁਰ ਨੂੰ ਪਿਤਾ ਆਪਣੇ ਆਪ ਨੂੰ ਬਾਲਕ [56] ਤਸੱਵਰ ਕਰਦੇ ਹੋਏ ਬੇਨਤੀ ਕਰਦੇ ਹਨ। ਮੰਗ ਲਗਪਗ ਇਕ ਹੀ ਹੈ ਖ਼ਾਲੀ ਸ਼ਬਦ-ਪਹਿਰਾਵੇ ਦਾ ਭੇਦ ਹੈ।

| ਸਵੈ ਜੀਵਨੀ ਸੰਬੰਧਿਤ | | | | | | | | | | |
|---|---|---|---|---|---|---|---|---|---|---|
| ਕ੍ਰ: ਸੰ | ਰਾਗ | ਗੁਰੂ ਹਰਿ ਗੋਬਿੰਦ ਨਾਲ ਸੰਬੰਧਿਤ | ਸਵੈ-ਨਿਰਮਿਤ ਇਮਾਰਤਾਂ | ਸੁਲਹੀ | ਪ੍ਰਿਥੀਚੰਦ ਨਾਲ ਸੰਬੰਧਿਤ | ਸ਼ੁਕਰਾਨੇ ਵਜੋਂ | ਸੁਲੱਭੀ ਨਾਲ ਸੰਬੰਧਿਤ | ਸ੍ਰੀ ਆਦਿ ਗ੍ਰੰਥ ਪ੍ਰਤੀ | ਬ੍ਰਾਹਮਣ ਪ੍ਰਤੀ | ਫੁਟਕਲ |
| ੧. | ਗਉੜੀ | ੫੯,੧੦੨,੧੦੩ | ੯੫ | ੯੮ | ੯੯ | — | — | — | — | — |
| ੨. | ਆਸਾ | ੩੧,੩੨,੧੦੧ | ੧੪੫ ਚੋਲਾ ਸਾਹਿਬ | — ੫ | — | — | — | — | — | — |
| ੩. | ਗੂਜਰੀ | ੨੪ | — | — | — | — | — | — | — | ੩,੪ |
| ੪. | ਸੋਰਠ | ੪੬,੪੭,੪੮, ੪੯,੫੬,੭੦, ੭੪,੭੫,੭੭ | ੫੭,੬੪,੬੫ | — | ੫੧ | ੮੪,੮੫ | — | — | — | — |
| ੫. | ਧਨਾਸਰੀ | ੮,੧੬,੪੫,੪੬ | — | ੧੫ | ੧੭,੫੨ | ੨੮ | — | — | — | — |
| ੬. | ਟੋਡੀ | — | — | ੧੧ | — | — | — | — | — | — |
| ੭. | ਬਿਲਾਵਲ | ੨੩,੨੪,੨੬,੨੮, ੭੭,੮੦,੮੬,੧੦੬ | ੭੭,੬੩,੬੭ | ੭੪,੧੦੪ | — | — | — | — | — | — |
| ੮. | ਭੈਰਉ | — | — | ੧੩ | — | — | ੫੪ | — | ੯ | — |
| ੯. | ਬਸੰਤ | ੧੬ | — | — | — | — | — | — | — | — |
| ੧੦. | ਸਾਰੰਗ | — | — | — | ੬੮ | — | ੧੦੬ | ੧੧੩ | — | — |

## ਸਵੈ ਜੀਵਨੀ ਸੰਬੰਧਿਤ

ਗੁਰੂ ਅਰਜਨ ਦੇਵ ਜੀ ਦੇ ਪਦਿਆਂ ਨੂੰ ਵਿਚਾਰਦਿਆਂ ਸਾਨੂੰ ਕਈ ਥਾਈਂ ਉਨ੍ਹਾਂ ਦੀ ਵਿਅਕਤੀਗਤ ਛੁਹ ਮਹਿਸੂਸ ਹੋਈ ਹੈ। ਸਿੱਖ ਰਿਵਾਇਤ ਅਨੁਸਾਰ ਤਾਂ ਪੰਚਮ ਗੁਰੂ ਨੇ ਮਾਝ ਰਾਗ ਵਿਚ ਅੰਕਿਤ ਪਦਾ 'ਮੇਰਾ ਮਨ ਲੋਚੈ ਗੁਰਿ ਦਰਸਨ ਤਾਈਂ' ਪਿਤਾ-ਪ੍ਰੇਮ ਵਿਚ ਵਿਆਕੁਲ ਹੋ ਕੇ ਲਿਖਿਆ ਸੀ[57]। ਤੇ ਇਹੀ ਸੀ ਪੰਜਵੇਂ ਗੁਰੂ ਦੀ ਕਾਵਿ-ਸਿਰਜਨਾ ਦਾ ਆਰੰਭ। ਸਿੱਖ ਰਿਵਾਇਤ ਵਿਚ ਵਿਸ਼ਵਾਸ਼ ਕੀਤਾ ਜਾਏ ਜਾਂ ਨਾ, ਇਕ ਹੋਰ ਗੱਲ ਹੈ, ਪਰ ਇਸ ਤੱਥ ਤੋਂ ਇਤਨਾ ਤਾਂ ਸਪੱਸ਼ਟ ਹੋ ਜਾਂਦਾ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਆਪਣੇ ਦਿਲੀ-ਜਜ਼ਬਾਤ ਤੋਂ ਹੀ ਕਾਵਿ ਸਿਰਜਣਾ ਦਾ ਆਰੰਭ ਕੀਤਾ। ਟੀ. ਐਸ. ਈਲੀਅਟ ਵੀ ਇਸ ਤੱਥ ਨਾਲ ਸਹਿਮਤ ਹੈ ਕਿ ਹਰੇਕ ਕਵੀ, ਕਾਵਿ ਸਿਰਜਨਾ ਨਿੱਜੀ ਅਨੁਭਵ ਤੋਂ ਹੀ ਆਰੰਭਦਾ ਹੈ[58]। ਉਂਜ ਵੀ ਕਵੀ ਦੀ ਜ਼ਿੰਦਗੀ ਵਿਚੋਂ ਉਸ ਦੇ ਜਜ਼ਬਾਤ ਕੱਢੇ ਨਹੀਂ ਜਾ ਸਕਦੇ। ਇਹ ਠੀਕ ਹੈ ਉਚੇਰੀ ਕਵਿਤਾ ਫ਼ਲਸਫੇ ਜਾਂ ਧਰਮ-ਸ਼ਾਸਤ੍ਰ ਦਾ ਬਦਲ ਨਹੀਂ ਹੁੰਦੀ ਤੇ ਇਸ ਦਾ ਇਕ ਆਪਣਾ ਉਚੇਰਾ ਅਤੇ ਨਿਵੇਕਲਾ ਕਰਮ ਹੁੰਦਾ ਹੈ, ਪਰ ਤਾਂ ਵੀ ਇਹ ਕੁਝ ਕੁ ਸੰਕੇਤ ਆਪਣੇ ਬਾਰੇ ਅਥਵਾ ਰਚਨਹਾਰ ਦੇ ਜੀਵਨ ਬਾਰੇ ਅਵੱਸ਼ ਦੇਂਦੀ ਹੈ[59]।

ਸਵੈ ਜੀਵਨੀ ਨਾਲ ਸੰਬੰਧਿਤ ਪਦਿਆਂ ਦਾ ਵਰਗ-ਵੇਰਵਾ ਅਸਾਂ ਪਿਛਲੇ ਪੰਨਿਆਂ ਵਿਚ ਦਿੱਤਾ ਹੈ। ਇਹ ਪਦੇ ਗੁਰੂ ਅਰਜਨ ਦੇਵ ਦੇ ਜੀਵਨ ਨਾਲ ਹੀ ਸੰਬੰਧਿਤ ਹਨ। ਅਜਿਹਾ ਨਿਰਣੈ ਕਰਨ ਲਈ ਅਸੀਂ ਪੂਰਬਵਰਤੀ ਵਿਦਵਾਨਾਂ ਪਾਸੋਂ ਵੀ ਸਹਾਇਤਾ ਲਈ ਹੈ। ਵਿਸ਼ੇਸ਼ ਕਰਕੇ ਤੇਜਾ ਸਿੰਘ ਆਦਿ ਰਚਿਤ ਸ਼ਬਦਾਰਥਾਂ[60] ਅਤੇ ਡਾ. ਗੋਪਾਲ ਸਿੰਘ ਦੇ ਅੰਗ੍ਰੇਜ਼ੀ ਅਨੁਵਾਦ[61] ਨੇ ਸਾਡੀ ਬਹੁਤ ਸਹਾਇਤਾ ਕੀਤੀ ਹੈ।

ਸਾਡੇ ਵਿਵੇਚਨ ਅਨੁਸਾਰ ਕੁੱਝ ਅਜੇਹੇ ਪਦੇ ਵੀ ਹਨ ਜਿਨ੍ਹਾਂ ਬਾਰੇ ਸ਼ਬਦਾਰਥ ਅਤੇ ਡਾ. ਗੋਪਾਲ ਸਿੰਘ ਦੋਵੇਂ ਚੁੱਪ ਹਨ। ਇਸ ਦਾ ਕਾਰਣ ਸ਼ਾਇਦ ਇਹ ਜਾਪਦਾ ਹੈ ਕੁਝ ਉਹ ਪਦੇ ਹਨ, ਜਿਨ੍ਹਾਂ ਦਾ ਸੰਕੇਤ ਸਪਸ਼ਟ ਹੈ। ਉਨ੍ਹਾਂ ਦਾ ਉਲੇਖ ਕਰ ਦਿੱਤਾ ਗਿਆ ਹੈ, ਜਿਨ੍ਹਾਂ ਪਦਿਆਂ ਦਾ ਸੰਕੇਤ ਜ਼ਰਾ ਅਸਪਸ਼ਟ ਸੀ ਉਹ ਛੱਡ ਦਿੱਤੇ ਗਏ ਹਨ। ਸੰਪ੍ਰਦਾਈ ਗਿਆਨੀਆਂ ਅਨੁਸਾਰ ਜੋ ਪਦੇ ਵਿਅਕਤੀ-ਵਿਸ਼ੇਸ਼ ਅਤੇ ਖ਼ਾਸ ਘਟਨਾ ਨਾਲ ਸੰਬੰਧਿਤ ਹੋ ਸਕਦੇ ਸਨ, ਅਸੀਂ ਉਨ੍ਹਾਂ ਨੂੰ "ਸਵੈ-ਜੀਵਨੀ ਸੰਬੰਧਿਤ" ਸਿਰਲੇਖ ਦੇ ਅਧੀਨ ਵਿਚਾਰਿਆ ਹੈ[62]।

'ਸਵੈ-ਜੀਵਨੀ' ਭਾਵ ਨਾਲ ਸੰਬੰਧਿਤ ਪਦਿਆਂ ਨੂੰ ਵਾਚਦਿਆਂ ਅਸੀਂ ਵੇਖਿਆ ਹੈ ਕਿ ਇਹ ਪਦੇ ਪੰਜਵੇਂ ਗੁਰੂ ਅਤੇ ਛੇਵੇਂ ਗੁਰੂ ਦੇ ਜੀਵਨ ਇਤਿਹਾਸ ਨਾਲ ਪੂਰੀ ਤਰਾਂ ਮੇਲ ਖਾਂਦੇ ਹਨ। ਗੁਰੂ-ਇਤਿਹਾਸ ਗਵਾਹ ਹੈ ਕਿ ਪੰਜਵੇਂ ਗੁਰੂ ਅਤੇ ਇਨ੍ਹਾਂ ਦੇ ਵੱਡੇ ਭਾਈ ਪ੍ਰਿਥੀ ਚੰਦ ਦਾ ਆਪਸੀ ਵਿਰੋਧ ਸੀ। ਜਿੰਨੀ ਦੇਰ ਪੰਜਵੇਂ ਗੁਰੂ ਦੇ ਘਰ ਕੋਈ ਬੱਚਾ ਨਹੀਂ ਹੋਇਆ, ਪ੍ਰਿਥੀ ਚੰਦ ਦਾ ਲੜਕਾ ਮੇਹਰਬਾਨ ਦੋਹਾਂ ਘਰਾਂ ਦਾ ਲਾਡਲਾ ਦੁਲਾਰਾ ਸੀ। ਮਾਤਾ ਗੰਗਾ ਜਿਉਂ ਹੀ ਗਰਭਵਤੀ ਹੋਈ ਦੋਹਾਂ ਭਰਾਵਾਂ ਦੀ ਆਪਸੀ ਦਵੈਸ਼ ਹੋਰ ਵੱਧ ਗਈ। ਪਹਿਲਾਂ ਤਾਂ ਪ੍ਰਿਥੀ ਚੰਦ ਨੂੰ ਇਹ ਉਮੀਦ ਸੀ ਕਿ ਪੰਚਮ ਗੁਰੂ ਦੀ ਸਾਰੀ ਜਾਇਦਾਦ ਅਤੇ ਪੈਸੇ ਦਾ ਵਾਰਸ ਮਿਹਰਬਾਨ ਹੋਵੇਗਾ, ਪਰ ਹੁਣ ਕੋਈ ਦੂਜਾ ਕਾਬਜ਼ ਸਹਾਰਨਾ ਮੁਸ਼ਕਿਲ ਹੋ ਗਿਆ ਤੇ ਈਰਖਾ ਵਿਚ ਵਾਧਾ ਹੋ ਗਿਆ। ਪੰਚਮ ਗੁਰੂ ਗਰਭਵਤੀ ਸੁਪਤਨੀ ਮਾਤਾ ਗੰਗਾ ਨੂੰ ਗੁਰੂ ਕੀ ਵਡਾਲੀ

ਭੇਜ ਦਿੱਤਾ। ਗੁਰੂ ਹਰਗੋਬਿੰਦ ਜੀ ਇੱਥੇ ਹੀ ਜਨਮੇ। ਗੁਰੂ ਕੀ ਵਡਾਲੀ ਅਜ ਵੀ ਛੱਟੇ ਪਾਤਸ਼ਾਹ ਦਾ ਜਨਮ ਸਥਾਨ ਕਰਕੇ ਪੂਜੀ ਜਾਂਦੀ ਹੈ। ਬਾਲਕ ਦੇ ਜਨਮ ਉਪਰੰਤ ਮਾਤਾ ਗੰਗਾ 'ਗੁਰੂ ਕੇ ਚੱਕ' ਵਾਪਸ ਆ ਗਈ। ਇਨ੍ਹਾਂ ਪਦਿਆਂ ਵਿਚ ਬੱਚੇ ਦੇ ਜੰਮਣ ਉਪਰੰਤ ਪ੍ਰਸੰਨਤਾ ਭਰੇ ਸ਼ਬਦ, ਮਾਂ ਦਾ ਬੱਚੇ ਸਮੇਤ ਵਾਪਸ ਆਉਣ ਉੱਤੇ ਖੁਸ਼ੀ ਦਾ ਪ੍ਰਗਟਾਵਾ, ਬਾਲਕ ਹਰਗੋਬਿੰਦ ਨੂੰ ਤਾਪ ਚੜਨਾ, ਮਾਤਾ ਨਿਕਲਣੀ, ਫਿਰ ਅਰੋਗ ਹੋ ਜਾਣਾ, ਬ੍ਰਾਹਮਣ ਦੁਆਰਾ ਜ਼ਹਿਰ ਭੇਜਿਆ ਜਾਣਾ, ਪਰ ਬਾਲ ਗੁਰੂ ਦੇ ਬਚ ਜਾਣ ਉਪਰੰਤ ਸ਼ੁਕਰਾਨੇ ਭਰੇ ਸ਼ਬਦ ਇਨ੍ਹਾਂ ਸਾਰੀਆਂ ਘਟਨਾਵਾਂ ਵੱਲ ਸੰਕੇਤ ਕਰਦੇ ਹਨ।

ਪ੍ਰਿਥੀ ਚੰਦ ਦਾ ਵਿਰੋਧ ਖ਼ਤਮ ਨਾ ਹੋਇਆ। ਪੰਚਮ ਗੁਰੂ ਦੇ ਵਿਰੁੱਧ ਅਕਬਰ ਦੇ ਦਰਬਾਰ ਵਿਚ ਇਕ 'ਮਹਜਰਨਾਮਾ' ਭੇਜਿਆ ਗਿਆ, ਪਰ ਉਹ ਝੂਠਾ ਸਾਬਤ ਹੋਇਆ। ਦੋਹਾਂ ਭਰਾਵਾਂ ਦੀ ਖਟਪਟੀ ਸਰਕਾਰੇ ਦਰਬਾਰੇ ਜਾ ਪੁੱਜੀ। ਦੋ ਸਰਕਾਰੀ ਕਰਮਚਾਰੀ ਪ੍ਰਿਥੀ ਚੰਦ ਦੀ ਸਹਾਇਤਾ ਲਈ ਆਏ। ਪਰ ਸੁਲਹੀ ਖਾਂ ਤਾਂ ਰਸਤੇ ਵਿਚ ਹੀ ਭੱਠੇ ਵਿਚ ਸੜ ਮੋਇਆ। ਸੁਲੱਭੀ ਖਾਂ ਜੋ ਸੁਲਹੀ ਖਾਂ ਦਾ ਭਤੀਜਾ ਸੀ ਰਸਤੇ ਵਿਚ ਨੌਕਰਾਂ ਹੱਥੋਂ ਮਾਰਿਆ ਗਿਆ। ਪ੍ਰਿਥੀ ਚੰਦ ਵੀ ਸਾਰੀ ਉਮਰ ਸਾੜੇ ਵਿਚ ਸੜਦਾ ਗੁਰਪੁਰੀ ਨੂੰ ਸਿਧਾਰ ਗਿਆ। ਇਨ੍ਹਾਂ ਸਾਰੀਆਂ ਘਟਨਾਵਾਂ ਦਾ ਉਲੇਖ ਵੀ ਇਨ੍ਹਾਂ ਪਦਿਆਂ ਵਿਚੋਂ ਮਿਲਦਾ ਹੈ।

ਗੁਰੂ ਅਰਜਨ ਦੇਵ ਨੇ ਆਪਣੀ ਜ਼ਿੰਦਗੀ ਦਾ ਕਾਫ਼ੀ ਵਡੇਰਾ ਭਾਗ ਇਮਾਰਤਾਂ ਦੀ ਉਸਾਰੀ ਉਤੇ ਲਾਇਆ। ਸ਼ਹਿਰ ਵਸਾਏ, ਖੂਹ ਲੁਆਏ, ਬਾਗ ਲੁਆਏ, ਬਜ਼ਾਰ ਬਣਵਾਏ ਸਰੋਵਰ ਤਿਆਰ ਕਰਵਾਏ। ਆਪਣੇ ਹਥੀਂ ਬਣੀ ਵਸਤ ਬਹੁਤ ਵੇਰਾਂ ਪ੍ਰਸੰਨਤਾ ਪਰਦਾਨ ਕਰਦੀ ਹੈ। ਇਨ੍ਹਾਂ ਇਮਾਰਤਾਂ, ਘੁੱਗ ਵਸਦੇ ਸ਼ਹਿਰਾਂ ਅਤੇ ਸਰੋਵਰਾਂ ਦੀ ਸਿਫ਼ਤ ਪੰਚਮ ਗੁਰੂ ਦੇ ਕਾਵਿ ਵਿਚ ਵਿਦਮਾਨ ਹੈ। ਇਸ ਤੋਂ ਛੁੱਟ ਆਪਣੇ ਹਥੀਂ ਸੰਪਾਦਨ ਕੀਤਾ ਸ੍ਰੀ ਆਦਿ ਗ੍ਰੰਥ ਵੀ ਅਕਹਿ ਖ਼ੁਸ਼ੀ ਦੇਣ ਵਾਲਾ ਸੀ। ਪੰਚਮ ਗੁਰੂ ਨੇ '**ਪੋਥੀ ਪਰਮੇਸ਼ਰ ਕਾ ਥਾਨ**' ਕਹਿ ਕੇ ਆਪਣੀ ਅਸੀਮ ਖੁਸ਼ੀ ਦਾ ਇਜ਼ਹਾਰ ਕੀਤਾ।

ਇਤਨੀ ਜ਼ਿਆਦਾ ਵਿਰੋਧਤਾ ਦੇ ਬਾਵਜੂਦ ਇਤਨੀ ਉਚ-ਪਾਏ ਦੀ ਕਾਮਯਾਬੀ ਹਾਸਲ ਕਰਨ ਦਾ ਕਾਰਣ ਪੰਚਮ ਗੁਰੂ ਨੇ ਦੋ ਵਾਰ ਉਲੇਖਿਆ ਹੈ। ਇਸ ਕਾਮਯਾਬੀ ਦਾ ਰਾਜ਼ ਸ਼ਾਇਦ ਵੱਡ-ਵਡੇਰਿਆਂ ਦੀਆਂ ਅਸੀਸਾਂ ਹੀ ਹਨ। ਇਹ ਅਸੀਸਾਂ ਗੂਜਰੀ ਰਾਗ ਵਿਚ ਅਗੜ ਪਿਛੜ ਅੰਕਿਤ ਕੀਤੀਆਂ ਗਈਆਂ ਹਨ। ਗੂਜਰੀ ਮਹਲਾ ੫ ਪਦਾ ਸੰਖਿਆ ਤਿੰਨ ਵਿਚ ਪੰਚਮ ਗੁਰੂ ਆਪਣੀ ਮਾਤਾ ਭਾਨੀ ਨੂੰ ਆਪਣੇ ਨਾਨਾ ਗੁਰੂ ਅਮਰਦਾਸ ਵਲੋਂ ਮਿਲੇ ਵਰਦਾਨਾਂ ਦਾ ਸੰਕੇਤ "ਮਾਈ ਖਾਟ ਆਇਓ ਘਰ ਪੂਤਾ" ਦੇ ਸ਼ਬਦ ਵਿਚ ਕਰਦੇ ਹਨ। ਇਸੇ ਰਾਗ ਦੇ ਪਦਾ ਅੰਕ ਚਾਰ ਵਿਚ ਆਪਣੀ ਮਾਤਾ ਭਾਨੀ ਵਲੋਂ ਮਿਲੀਆਂ ਅਸੀਸਾਂ ਦਾ ਜ਼ਿਕਰ ਵੀ ਬੜੇ ਚਾਉ ਨਾਲ ਕਰਦੇ ਹਨ।

> **"ਪੂਤਾ ਮਾਤਾ ਕੀ ਅਸੀਸ॥**
> **ਨਿਮਖ ਨਾ ਬਿਸਰਉ ਹਰਿ ਹਰਿ ਤੁਮ ਕਉ ਸਦਾ ਭਜਹੁ ਜਗਦੀਸ॥"**

ਤੇ ਹੋਰ ਕਿੰਨੀਆਂ ਹੀ ਪਿਆਰ ਭਿੰਨੀਆਂ ਅਸੀਸਾਂ ਜੋ ਉਨ੍ਹਾਂ ਨੂੰ ਆਪਣੀ ਮਾਤਾ ਭਾਨੀ ਪਾਸੋਂ ਮਿਲੀਆਂ। ਸਪਸ਼ਟ ਹੈ, ਇਹ ਸਾਰੇ ਪਦੇ ਪੰਚਮ ਗੁਰੂ ਜੀ ਦੇ ਜੀਵਨ-ਇਤਿਹਾਸ ਨਾਲ ਸੰਬੰਧਿਤ ਹਨ।

## ਹੁਕਮ

| ਕ੍ਰਮ ਸੰ: | ਰਾਗ | ਹੁਕਮ ਮਹਿਮਾ | ਹੁਕਮ ਮੰਨਣ ਵਾਲੇ ਦੇ ਲੱਛਣ | ਹੁਕਮ ਮੰਨਣ ਵਾਲੇ ਦੇ ਉਪਰ ਪ੍ਰਭੂ-ਪ੍ਰਸੰਨਤਾ | ਹੁਕਮ ਦਾ ਸਰੂਪ | ਹੁਕਮ ਵਿਚ ਰਹਿਣ ਦਾ ਉਪਦੇਸ਼ |
|---|---|---|---|---|---|---|
| ੧. | ਮਾਝ | ੨੭, ੩੨ | ੩੩,੩੪,੪੨,੧੩ | ੩੫ | ੭ | — |
| ੨. | ਗਉੜੀ | ੧੪, ੧੬੫ | ੧,੪੦,੪੮,੫੨ | — | — | — |
| ੩. | ਆਸਾ | ੫੯ | ੨੦,੪੦,੬੦,੭੧,੯੫,੧੦੭ | ੫੭ | — | ੧੬੦ |
| ੪. | ਗੂਜਰੀ | — | — | — | ੫ | — |
| ੫. | ਦੇਵਗੰਧਾਰੀ | — | — | ੭ | — | — |
| ੬. | ਜੈਤਸਰੀ | — | — | ੫ | — | — |
| ੭. | ਸੂਹੀ | ੩ | — | ੩੫ | ੨.੨੯,੫੩ | — |
| ੮. | ਬਿਲਾਵਲ | ੪੨, ੬੯ | — | — | — | — |
| ੯. | ਰਾਮਕਲੀ | — | — | — | — | ੨੫,੪੨ |
| ੧੦. | ਨਟ ਨਰਾਇਣ | — | ੨ | — | — | — |
| ੧੧. | ਮਾਰੂ | — | ੫ | — | ੧ | — |
| ੧੨. | ਸਾਰੰਗ | — | — | ੫੩ | — | — |
| ੧੩. | ਮਲਾਰ | — | — | — | ੨੦ | — |
| ੧੪. | ਕਾਨੜਾ | — | — | ੨ | — | — |

## ਹੁਕਮ

ਹੁਕਮ ਭਾਵ ਨਾਲ ਸੰਬੰਧਿਤ ਪਦਿਆਂ ਨੂੰ ਵਿਚਾਰਨ ਤੋਂ ਪਹਿਲਾਂ ਇਹ ਗੱਲ ਧਿਆਨ ਜੋਗ ਹੈ ਕਿ ਪੰਚਮ ਗੁਰੂ ਨੇ ਹੁਕਮ ਸ਼ਬਦ ਦੀ ਵਰਤੋਂ ਬਹੁਤ ਘਟ ਕੀਤੀ ਹੈ। ਜਿਥੇ ਹੁਕਮ ਸ਼ਬਦ ਦੀ ਵਰਤੋਂ ਕੀਤੀ ਗਈ ਹੈ, ਉਥੇ ਵੀ ਬਹੁਤੀ ਵੇਰਾਂ ਇਹ ਹੁਕਮ-ਸਿਧਾਂਤ ਵਿਸ਼ੇਸ਼ ਨੂੰ ਪ੍ਰਗਟ ਨਹੀਂ ਕਰਦਾ। ਇਸ ਭਾਵ ਨੂੰ ਪ੍ਰਗਟ ਕਰਨ ਲਈ ਪੰਜਵੇਂ ਗੁਰੂ ਨੇ ਆਗਿਆ ਭਾਣਾ, ਰਜ਼ਾ ਆਦਿ ਸ਼ਬਦਾਂ ਦੀ ਵਰਤੋਂ ਵਧੇਰੇ ਕੀਤੀ ਹੈ। ਹੁਕਮ ਭਾਵ ਨਾਲ ਸੰਬੰਧਿਤ ਪਦਿਆਂ ਨੂੰ ਅਸੀਂ ਨਿਮਨ ਅੰਕਿਤ ਕ੍ਰਮ ਅਨੁਸਾਰ ਵਾਚਿਆ ਹੈ :

ਹੁਕਮ-ਮਹਿਮਾ
ਹੁਕਮ-ਮੰਨਣ ਵਾਲੇ ਦੇ ਲੱਛਣ
ਹੁਕਮ-ਮੰਨਣ ਵਾਲੇ ਉਤੇ ਪ੍ਰਭੂ ਪ੍ਰਸੰਨਤਾ
ਹੁਕਮ-ਸਰੂਪ
ਹੁਕਮ-ਵਿਚ ਰਹਿਣ ਦਾ ਉਪਦੇਸ਼

ਉਪਰ ਅੰਕਿਤ ਕ੍ਰਮ ਅਨੁਸਾਰ ਹੁਕਮ-ਮਹਿਮਾ ਦਾ ਪ੍ਰਮੁੱਖ ਸਥਾਨ ਹੈ। ਹੁਕਮ ਦੀ ਮਹਿਮਾ ਅਕੱਥ ਹੈ। ਉਪਮਾ ਕਿਸ ਦੀ ਕੀਤੀ ਜਾਵੇ, ਜਦ ਹੁਕਮ ਹੀ ਹਰ ਥਾਂ ਵਿਆਪਕ ਹੈ। ਕਮਾਲ ਦੀ ਵਸਤ ਹੈ ਹੁਕਮ, ! ਹੁਕਮੀ; ਹੁਕਮ ਦੇਣ ਵਾਲਾ ਅਤੇ ਹੁਕਮ ਮੰਨਣ ਵਾਲਾ ਸਭ ਦੇ ਸਭ ਚਾਹੇ ਵਸਤੂ ਹੋਵੇ ਜਾਂ ਕ੍ਰਿਆ 'ਇਕ' ਵਿਚ ਹੀ ਸ਼ਾਮਲ ਹਨ। ਕੋਈ ਵੀ ਅੰਸ਼ ਕਿਸੇ ਵੀ ਰੂਪ ਵਿਚ ਉਸ ਇਕ 'ਸਤ' ਤੋਂ ਵੱਖ ਨਹੀਂ। ਦੁਨੀਆਂ ਦੀ ਹਰ ਵਸਤ ਉਸ 'ਇਕ' ਦੇ ਹੁਕਮ ਵਿਚ ਹੈ। ਉਸ ਤੋਂ ਬਾਹਰ ਕੁਝ ਵੀ ਨਹੀਂ। ਹੋਰ ਤਾਂ ਹੋਰ ਰੱਬ ਦੀ ਰੱਬਤਾ ਦਾ ਸਰੂਪ ਹੀ, ਹੁਕਮ ਸਰੂਪ ਹੈ[63]। ਕਰਨਾ ਅਤੇ ਕਰਨ ਵਾਲਾ, ਹੋਣੀ ਅਤੇ ਹੋਣ ਵਾਲਾ ਸਭ ਕੁਝ ਹੁਕਮ ਦੀ ਹੀ ਖੇਲ ਹੈ।

ਪ੍ਰਭੂ ਦੇ ਹੁਕਮ ਅਗੇ ਸਿਰ ਝੁਕਾਉਣਾ ਹਰ ਇਕ ਦੇ ਵਸ ਦਾ ਨਹੀਂ। ਦੁਨੀਆਂਦਾਰ ਤਾਂ ਹਉਮੈ ਅਧੀਨ ਸੰਸਾਰ ਦੇ ਰਾਗ ਰੰਗ ਤੇ ਮਾਇਆ ਦੀ ਚਹਿਲ-ਪਹਿਲ ਨੂੰ ਵੇਖ ਕੇ ਹੀ ਨਿਹਾਲ ਹੁੰਦੇ ਰਹਿੰਦੇ ਹਨ। ਜ਼ਰਾ ਜਿੰਨਾ ਕਸ਼ਟ ਆਉਣ ਤੇ ਮਨ ਕਲੇਸ਼ ਵਿਚ ਫ਼ਸ ਜਾਂਦਾ ਹੈ। ਹੁਕਮ ਮੰਨਣ ਵਾਲੇ ਤਾਂ ਰੱਬ ਦੇ ਸੰਤ, ਭਗਤ ਅਤੇ ਗੁਰਮੁਖ ਆਦਿ ਹੀ ਹਨ। ਉਨ੍ਹਾਂ ਲਈ ਪਰਮੇਸ਼ਰ ਜੋ ਵੀ ਕਰਦਾ ਹੈ, ਠੀਕ ਹੈ। ਉਹ ਪ੍ਰਭੂ ਦੀ ਰਜ਼ਾ ਨੂੰ ਸਿਰ ਮੱਥੇ ਉਤੇ ਮੰਨਦੇ ਹਨ।

ਹਉਮੈ ਤੋਂ ਬਚਣ ਦਾ ਇਕੋ ਇਕ ਸਾਧਨ ਹੈ, ਪ੍ਰਭੂ ਦੇ ਭਾਣੇ ਅਗੇ ਸਿਰ ਝੁਕਾਉਣਾ[64]। ਅਜਿਹੇ ਹੁਕਮ ਮੰਨਣ ਵਾਲੇ ਜੀਵਾਂ ਲਈ ਸਤਿਗੁਰੂ ਪ੍ਰਸੰਨਤਾ ਦੇ ਖਜ਼ਾਨੇ ਖੋਲ੍ਹ ਦਿੰਦਾ ਹੈ[65]। ਪ੍ਰਭੂ ਹੁਕਮ ਮੰਨਣ ਦਾ ਉਪਦੇਸ਼ ਜੀਵਨ ਦੀ ਵਿਵਿਧਤਾ ਅਤੇ ਸਾਰਥਕਤਾ ਨੂੰ ਸਾਹਵੇਂ ਲਿਆ ਕੇ ਕਰਦੇ ਹਨ ਜੀਵ ਨਿੱਤ ਵੇਖਦਾ ਹੈ, ਸੰਸਾਰ ਵਿਗਸ ਅਤੇ ਕੁਮਲਾ ਰਿਹਾ ਹੈ। ਹਰ ਰੋਜ ਬੈਰਾਗ ਅਤੇ ਆਨੰਦ ਇਕ ਖੇਲ ਵਾਂਗਰ ਸਾਡੀ ਰੋਜ਼ ਮੱਰਾ ਦੀ ਜ਼ਿੰਦਗੀ ਵਿਚੋਂ ਗੁਜ਼ਰ ਜਾਂਦੇ ਹਨ। ਇਨ੍ਹਾਂ ਵਿਚੋਂ ਕੋਈ ਵੀ ਵਸਤੂ ਸਥਿਰ ਨਹੀਂ। ਉਸ ਆਨੰਦ-ਰੂਪ ਪਰਮਾਤਮਾ ਨੇ ਜੀਵਨ ਵਿਚ ਸੁਖਦ ਅਤੇ ਦੁਖਦ ਦੋਹਾਂ ਅਵਸਥਾਂ ਨਾਲ ਸੰਬੰਧਿਤ ਸਾਜ਼ੋ ਸਮਾਨ ਬਣਾਇਆ ਹੈ। ਜੀਵ ਨੂੰ ਚਾਹੀਦਾ ਹੈ ਪ੍ਰਭੂ ਦੇ ਹੁਕਮ ਨੂੰ ਮੰਨ ਕੇ ਇਸ ਜਗਤ ਲੀਲ੍ਹਾ ਦੀ ਵਿਵਿਧਤਾ ਨੂੰ ਮਾਣੇ।

## ਮਾਇਆ

| ਕ੍ਰਮ: ਸੰ: | ਰਾਗ | ਮਾਇਆ ਪ੍ਰਭਾਵ | ਮਾਇਆ ਦੇ ਕਾਰਣ ਜੀਵ ਦਾ ਪਤਨ | ਮਾਇਆ ਸਰੂਪ |
|---|---|---|---|---|
| ੧. | ਸਿਰੀ | — | ੨੧ | — |
| ੨. | ਗਉੜੀ | ੧੧,੧੨,੧੩,੧੯ | ੯,੨੦,੨੯ | — |
| ੩. | ਆਸਾ | ੧,੪,੯੬,੧੩੨ | — | ੮੭ |
| ੪. | ਗੂਜਰੀ | — | ੮,੧੪,੨੧ | — |
| ੫. | ਦੇਵਗੰਧਾਰੀ | — | ੧੫ | — |
| ੬. | ਬਿਹਾਗੜਾ | — | ੧ | — |
| ੭. | ਸੋਰਠ | — | ੨੨ | — |
| ੮. | ਧਨਾਸਰੀ | ੬,੧੧ | — | — |
| ੯. | ਟੋਡੀ | — | ੩,੪ | — |
| ੧੦. | ਸੂਹੀ | ੨੦ | ੭,੮ | — |
| ੧੧. | ਬਿਲਾਵਲ | ੧,੩੮ | ੫੮ | — |
| ੧੨. | ਰਾਮਕਲੀ | — | — | ੨੯ |
| ੧੩. | ਮਾਰੂ | ੧੮ | — | — |
| ੧੪. | ਭੈਰਉ | — | — | ੩੩ |
| ੧੫. | ਸਾਰੰਗ | ੬੧,੩੯ | ੬੦ | ੧੨੨ |

## ਮਾਇਆ

ਪੰਜਵੇਂ ਗੁਰੂ ਦੀ ਬਾਣੀ ਵਿਚ ਮਾਇਆ ਦੀ ਚਰਚਾ ਬੇਅੰਤ ਰੂਪਾਂ ਵਿਚ ਅਨੇਕ ਥਾਈਂ ਕੀਤੀ ਗਈ ਹੈ। ਅਸੀਂ ਇਸ ਨੂੰ ਹੇਠ ਅੰਕਿਤ ਕ੍ਰਮ ਅਨੁਸਾਰ ਵਿਚਾਰਿਆ ਹੈ :

੧. ਮਾਇਆ ਦਾ ਸਰੂਪ
੨. ਮਾਇਆ ਦੇ ਕਾਰਣ ਜੀਵ ਦਾ ਪਤਨ
੩. ਮਾਇਆ ਦਾ ਪ੍ਰਭਾਵ

ਮਾਇਆ ਦਾ ਸਰੂਪ ਬੜਾ ਹੀ ਪਿਆਰਾ, ਸੋਹਣਾ ਅਤੇ ਮਨਮੋਹਕ ਹੈ। ਇਸੇ ਕਰਕੇ ਅਮੀਰ-ਗ਼ਰੀਬ, ਸੰਤ-ਸੇਵਕ, ਰਾਜਾ-ਰੰਕ ਆਦਿ ਸਭ ਇਸ ਦੀ ਲਪੇਟ ਵਿਚ ਆ ਜਾਂਦੇ ਹਨ। ਇਹ ਜਗ-ਮੋਹਨੀ ਮਾਇਆ ਜਿਤਨੀ ਅਧਿਕ ਮਾਤਰਾ ਵਿਚ ਪ੍ਰਾਪਤ ਹੁੰਦੀ ਜਾਂਦੀ ਹੈ, ਪਿਆਸ ਹੋਰ ਤਿਖੇਰੀ ਹੁੰਦੀ ਜਾਂਦੀ ਹੈ। ਅਜੀਬ ਹਾਲਾਤ ਹੈ ਸੰਸਾਰ ਦੀ ਮਾਂ ਬਾਪ, ਬੱਚੇ, ਭੈਣ, ਭਰਾ ਅਤੇ ਦੂਸਰੇ ਸੰਬੰਧੀ ਸਭ ਇਸੇ ਹੀ ਜੰਜਾਲ ਵਿਚ ਫਸੇ ਹੋਏ ਹਨ। ਹੋਰ ਤਾਂ ਹੋਰ ਮਾਇਆ ਨੇ ਆਪਣੇ ਹੀ ਵੱਡੇ ਉਪਾਸ਼ਕਾਂ ਅਤੇ ਮੇਲੀਆਂ ਨੂੰ ਆਪਣੀ ਮਜ਼ਬੂਤ ਜਕੜ ਵਿਚ ਲਿਆ ਹੋਇਆ[66] ਹੈ। ਵਿਅਕਤੀ ਦੇ ਪਤਨ ਦਾ ਮੁਖ ਕਾਰਣ ਮਾਇਆ ਹੀ ਹੈ। ਮਨੁੱਖ

ਮਾਇਆ ਦੀ ਰੰਗ-ਬਿਰੰਗੀ ਵੰਨ-ਸੁਵੰਨਤਾ ਤੋਂ ਬਚ ਨਹੀਂ ਸਕਦਾ। ਮਾਇਆ ਗ੍ਰਸਤ ਜੀਵ ਦੀ ਦੁਖਦ ਅਵਸਥਾ ਨੂੰ ਬਹੁਤ ਸਾਰੀਆਂ ਉਦਾਹਰਣਾਂ ਰਾਹੀਂ ਪ੍ਰਸਤੁਤ ਕੀਤਾ ਗਿਆ ਹੈ। ਜੇਹਾ ਕਿ : ਕਿਸੇ ਮਜ਼ਦੂਰ ਨੂੰ ਵਗਾਰ ਪਾਈ ਜਾਵੇ ਕਿ ਇਹ ਸਾਮਾਨ, ਸਾਮਾਨ ਵਾਲੇ ਦੇ ਘਰ ਪੁਚਾ ਦੇਹ। ਮਜ਼ਦੂਰੀ ਤਾਂ ਮਾਲਕ ਲੈ ਲਵੇਗਾ ਤੇ ਮਜ਼ਦੂਰ ਵਿਚਾਰਾ ਐਵੇਂ ਹੀ ਸਿਰ ਪਿਆ ਮਲੇਗਾ। ਇਹੀ ਹਾਲਤ ਮਾਇਆ-ਵਿਗੁੱਤੇ ਜੀਵ ਦੀ ਹੈ। ਸਾਰਾ ਦਿਨ ਕਮਾਈ ਕਰਕੇ ਪੈਸੇ ਘਰ ਲਿਆ ਕੇ ਦੇਂਦਾ ਹੈ। ਕਮਾਈ ਕਰਦਿਆਂ ਦੁਖ ਤਾਂ ਉਸ ਦੇ ਸਰੀਰ ਨੇ ਹੀ ਸਿਹਾ ਸੀ ਤੇ ਇਹੀ ਉਸ ਦੇ ਪੱਲੇ ਪਿਆ। ਭਾਵ ਸਾਰਾ ਦਿਨ ਦੀ ਮਜ਼ਦੂਰੀ ਬਦਲੇ ਥਕਾਵਟ ਅਤੇ ਤਨ-ਪੀੜਾ ਹੀ ਉਸ ਦੇ ਹਿੱਸੇ ਵਿਚ ਆਉਂਦੀ ਹੈ। ਜਾਂ ਇਉਂ ਕਹੋ ਕਿ ਕਿਸੇ ਬੰਦੇ ਨੂੰ ਖੇਤ ਉਤੇ ਰਾਖੀ ਕਰਨ ਲਈ ਰੱਖ ਲਿਆ ਜਾਏ। ਇਹ ਵਿਚਾਰਾ ਸਰਦੀ ਗਰਮੀ ਨੂੰ ਕੱਕਰ, ਝੱਖੜ, ਹਨੇਰੀ ਆਪਣੇ ਸਿਰ ਉਤੇ ਸਹੇ। ਜਦ ਫ਼ਸਲ ਪੱਕ ਕੇ ਤਿਆਰ ਹੋ ਜਾਏ ਤਾਂ ਖੇਤ ਦਾ ਮਾਲਕ ਆ ਕੇ ਸਭ ਕੁਝ ਸਾਂਭ ਕੇ ਲੈ ਜਾਵੇ ਤੇ ਇਹ ਵਿਚਾਰਾ ਹੱਥ ਮਲਦਾ ਹੀ ਰਹਿ ਜਾਵੇ। ਠੀਕ ਇਹੀ ਅਵਸਥਾ ਹੈ ਮਾਇਆ-ਗ੍ਰਸਤ ਪ੍ਰਾਣੀ ਦੀ। ਅੰਤ ਇਸ ਦੇ ਹੱਥ ਪਛਤਾਵੇ ਤੋਂ ਬਗੈਰ ਕੁਝ ਨਹੀਂ ਰਹਿੰਦਾ ਤੇ ਅੱਗੇ ਜਾ ਕੇ ਜਮਾਂ ਦੀ ਮਾਰ ਵਾਧੂ ਹੀ ਪੈਂਦੀ ਹੈ[67]।

## ਆਸੁਰੀ ਗੁਣਾਂ-ਵਾਲੇ ਵਿਅਕਤੀ

| ਕ੍ਰ: ਸੰ: | ਰਾਗ | ਮਨਮੁਖ | ਨਿੰਦਕ | ਸਾਤਕ | ਕ੍ਰਿਤਘਣ |
|---|---|---|---|---|---|
| ੧. | ਮਾਝ | ੩੦ | — | — | — |
| ੨. | ਗਉੜੀ | — | — | — | ੭੬,੭੮ |
| ੩. | ਆਸਾ | ੨੨,੧੨੫,<br>੧੨੬,੧੪੨ | ੧੦,੪੧ | — | — |
| ੪. | ਦੇਵਗੰਧਾਰੀ | ੧੧ | — | — | — |
| ੫. | ਸੋਰਠ | — | — | ੨੬ | — |
| ੬. | ਧਨਾਸਰੀ | — | — | ੯,੪੨ | — |
| ੭. | ਸੂਹੀ | ੩੩ | — | — | — |
| ੮. | ਬਿਲਾਵਲ | — | ੯੫,੯੬ | — | — |
| ੯. | ਗੌਂਡ | — | ੧੮ | — | — |
| ੧੦. | ਭੈਰਉ | ੨੮ | ੩੪,੪੫ | ੪੫ | — |
| ੧੧. | ਮਲਾਰ | ੧੫ | — | — | — |

## ਆਸੁਰੀ ਗੁਣਾਂ-ਵਾਲੇ ਵਿਅਕਤੀ

ਗੁਰੂ ਅਰਜਨ ਦੇਵ ਰਚਿਤ ਪਦਿਆਂ ਵਿਚ ਕਈ ਥਾਈਂ ਮਨਮੁਖ ਨਿੰਦਕ, ਸਾਕਤ ਅਤੇ ਕ੍ਰਿਤਘਣ ਸ਼ਬਦਾਂ ਦਾ ਪ੍ਰਯੋਗ ਕੀਤਾ ਗਿਆ ਹੈ। ਇਸ ਤਰ੍ਹਾਂ ਦੇ ਮਨੁੱਖ ਉੱਤਮ ਗੁਣਾਂ ਦੇ

ਧਾਰਨੀ ਨਾ ਹੋ ਕੇ ਆਸੁਰੀ ਗੁਣ ਵਧੇਰੇ ਰੱਖਦੇ ਹਨ। ਇਹ ਸਾਰੇ ਰੱਬ ਦੀ ਰੱਬਤਾ ਨੂੰ ਭੁੱਲ ਬਦੀਆਂ ਅਤੇ ਬੁਰਿਆਈਆਂ ਵੱਲ ਦੌੜਦੇ ਹਨ। ਬੁਨਿਆਦੀ ਰੂਪ ਵਿਚ ਕੋਈ ਬਹੁਤਾ ਅੰਤਰ ਨਾ ਹੋਣ ਕਰਕੇ ਅਸੀਂ ਇਨ੍ਹਾਂ ਨੂੰ ਇਕੋ ਥਾਵੇਂ ਵਿਚਾਰਨਾ ਉਚਿਤ ਸਮਝਿਆ ਹੈ।

ਮਨਮੁੱਖ ਹਮੇਸ਼ਾਂ ਮਨ ਅਥਵਾ ਇੰਦ੍ਰੀਆਂ ਦੇ ਪਿੱਛੇ ਦੌੜਦਾ ਹੈ ਜਦ ਕਿ ਸਾਕਤ ਹਮੇਸ਼ਾਂ ਸ਼ਕਤੀ ਅਥਵਾ ਮਾਇਆ ਪਿਛੇ। ਇਨ੍ਹਾਂ ਦੋਹਾਂ ਦੀ ਉਲਟੀ ਰੀਤੀ ਹੈ[68]। ਮਨਮੁੱਖ ਇੰਦ੍ਰੀਆਂ ਦੀ ਜਕੜ ਵਿਚੋਂ ਨਹੀਂ ਨਿਕਲ ਸਕਦਾ ਅਤੇ ਸਾਕਤ ਝੂਠੀ ਸ਼ਕਤੀ ਦੇ ਮਾਣ ਵਿਚੋਂ—ਹੈ ਦੋਹਾਂ ਨੂੰ ਹੀ ਭੁਲੇਖਾ।

ਨਿੰਦਕ ਦਾ ਤਾਂ ਕਹਿਣਾ ਹੀ ਕੀ ਹੈ ? ਇਹ ਪਰਾਈ ਨਿੰਦਾ ਦੇ ਬੋਝ ਨੂੰ ਇੰਜ ਉਠਾਈ ਫਿਰਦਾ ਹੈ ਜਿਵੇਂ ਅਜਗਰ ਨਿਗੁਣੀ ਭਾਰੀ ਦੇਹ। ਸੱਪ ਆਪਣੀ ਹੀ ਜ਼ਹਿਰ—ਅਗਨ ਵਿਚ ਸੜਦਾ ਰਹਿੰਦਾ ਹੈ। ਨਿੰਦਕ ਨਿੰਦਾ ਦੇ ਮਨੋਕਲਪਿਤ ਸੇਕ ਅਤੇ ਉਸਦੇ ਅੰਜਾਮ ਦੀ ਅੱਗ ਵਿਚ ਲੂਸਦਾ ਰਹਿੰਦਾ ਹੈ[69]।

ਅਜੇਹੇ ਜੀਵ ਪ੍ਰਭੂ ਦਾ ਕੀਤਾ ਨਹੀਂ ਜਾਣਦੇ। ਇਹ ਕ੍ਰਿਤਘਣ ਜੀਵ ਪ੍ਰਭੂ ਵਲੋਂ ਮਿਲੀਆਂ ਅਨੇਕਾਂ ਦਾਤਾਂ ਅਤੇ ਨਿਹਮਤਾਂ ਪਾ ਕੇ ਵੀ ਕਦੀ ਸ਼ੁਕਰਾਨੇ ਵਜੋਂ ਸਿਰ ਨਹੀਂ ਝੁਕਾਉਂਦੇ[70]।

## ਨਿਸ਼ੇਧ

| | | |
|---|---|---|
| ਗਉੜੀ ਪਦਾ ਅੰਕ | : | ੩੦,੭੦,੧੦੭ |
| ਆਸਾ | : | ੮,੯,੪੨,੧੩੦ |
| ਦੇਵਗੰਧਾਰੀ | : | ੩੧ |
| ਧਨਾਸਰੀ | : | ੧੩ |
| ਸੂਹੀ | : | ੯ |
| ਰਾਮਕਲੀ | : | ੭,੮,੧੨,੧੩,੧੭,੨੪ |
| ਮਾਰੂ | : | ੧੫ |
| ਭੈਰਉ | : | ੫੭ |

ਉਪਰ ਅੰਕਿਤ ਤਿੰਨ ਰੇਖਾਂਕਿਤ ਪਦਿਆਂ ਵਿਚੋਂ ਗਉੜੀ ਪਦਾ ੩੦ ਵਿਚ ਸਤੀ ਪ੍ਰਥਾ ਦਾ ਨਿਸ਼ੇਧ ਕੀਤਾ ਗਿਆ ਹੈ। ਰਾਮਕਲੀ ਅੰਕ : ੧੨,੧੩ ਵਿਚ ਜੋਗੀਆਂ ਦੇ ਬਾਹਰੀ ਭੇਖ ਦਾ ਖੰਡਨ ਕੀਤਾ ਗਿਆ ਹੈ। ਬਾਕੀ ਦੇ ੧੫ ਪਦਿਆਂ ਵਿਚੋਂ ਸਨਾਤਨੀ ਹਿੰਦੂ ਮੱਤ ਦੇ ਕੁਝ ਕੁ ਅੰਗਾਂ, ਪੂਜਾ, ਵਰਤ, ਤਿਲਕ, ਇਸ਼ਨਾਨ ਦੇ ਨਾਰਦ ਭਗਤੀ ਜਿਸ ਦਾ ਵਿਸ਼ੇਸ਼ ਅੰਗ ਨਿਰਤ ਕਰਨਾ, ਰਾਸ ਪੂਜਾ, ਘੁੰਗਰੂ ਬੰਨ੍ਹ ਕੇ ਮੂਰਤੀ ਅੱਗੇ ਨੱਚਣਾ ਆਦਿ ਦਾ ਨਿਸ਼ੇਧ ਕੀਤਾ ਗਿਆ ਹੈ। ਇਸ ਤੋਂ ਛੁੱਟ ਤੀਰਥ ਰਟਨ ਕਰਨਾ, ਜੰਗਲਾਂ ਵਿਚ ਘੁੰਮਣਾਂ ਤੇ ਹੋਰ ਕਈ ਬਾਹਰੀ ਭੇਖਾਂ ਅਤੇ ਪਖੰਡਾਂ ਦਾ ਨਿਸ਼ੇਧ ਕੀਤਾ ਗਿਆ ਹੈ।

ਇਨ੍ਹਾਂ ਪਦਿਆਂ ਤੋਂ ਛੁੱਟ ਹੋਰ ਵੀ ਕਈ ਥਾਈਂ ਅਲੋਚਨਾਤਮਕ ਸੁਰ ਨਜ਼ਰ ਆਉਂਦੀ ਹੈ। ਪਰ ਸਾਡੇ ਵਿਵੇਚਨ ਅਨੁਸਾਰ ਇਹ ਉਹ ੧੮ ਪਦੇ ਹਨ ਜਿਨ੍ਹਾਂ ਦਾ ਮੁਖ ਸੁਰ

ਹੀ ਨਿਸ਼ੇਧਾਤਮਕ ਹੈ। ਪੰਚਮ ਗੁਰੂ ਦੇ ਉਪਦੇਸ਼ ਦਾ ਬਲ ਨਿਸ਼ੇਧ ਉਪਰ ਨਹੀਂ ਵਿਧੀ ਉਤੇ ਹੈ। ਜਿਨ੍ਹਾਂ ਦਾ ਸਵਿਸਤਾਰ ਚਰਚਾ ਉਪਦੇਸ਼ ਦੇ ਅੰਤਰਗਤ ਕੀਤਾ ਗਿਆ ਹੈ। ਇਥੇ ਇਤਨਾ ਸੰਕੇਤ ਹੀ ਕਾਫ਼ੀ ਹੈ ਕਿ ਪੰਚਮ ਗੁਰੂ ਦੀ ਬਾਣੀ ਵਿਚ ਨਿਸ਼ੇਧਾਤਮਕ ਪਦੇ ਬਹੁਤ ਘਟ ਹਨ।

## ਤੁਲਨਾ

ਸਾਡੇ ਵਿਵੇਚਨ ਅਨੁਸਾਰ ਤੁਲਨਾਤਮਕ ਪਦਿਆਂ ਦਾ ਵੇਰਵਾ ਹੇਠ ਅੰਕਿਤ ਹੈ :

| | | |
|---|---|---|
| ਮਲਾਰ ਪਦਾ ਅੰਕ | : ੪, ੧੨, | ਗੁਰਮੁਖ ਅਤੇ ਮਨਮੁਖ |
| ਕਾਨੜਾ ,, | : ੧੦, ੩੦, ੩੧, | ਗੁਰਮੁਖ ਅਤੇ ਮਨਮੁਖ |
| ਕਾਨੜਾ ,, | : ੩੬, ੩੯ | ਕਰਮ ਕਾਂਡ ਅਤੇ ਨਾਮ |
| ਕਾਨੜਾ ,, | : ੫੦ | ਬਾਹਰੀ ਭੇਖ ਅਤੇ ਨਾਮ |
| ਕਾਨੜਾ ,, | : ੩ | ਮਾਇਆ ਅਤੇ ਸਾਧ ਸੰਗਤ |
| ਭੈਰਉ ,, | : ੫ | ਮਾਇਆ ਅਤੇ ਸਾਧ ਸੰਗਤ |

ਸਮਾਜ ਦੇ ਰਹਿਬਰਾਂ ਦੀ ਇਕ ਸਮੱਸਿਆ ਇਹ ਲਗਦੀ ਹੈ ਕਿ ਉਹ ਆਪਣੇ ਕਹਿਣ ਢੰਗ ਨੂੰ ਕਿਵੇਂ ਪ੍ਰਭਾਵਸ਼ਾਲੀ ਬਣਾਉਣ ਤਾਂ ਕਿ ਜਨਤਾ ਉਤੇ ਪੂਰਾ ਪੂਰਾ ਅਧਿਕਾਰ ਜਮਾਇਆ ਜਾ ਸਕੇ ਤੇ ਸ੍ਰੋਤਾਗਣ ਦੀ ਸ਼ਾਇਦ ਇਹ ਮਜਬੂਰੀ ਹੁੰਦੀ ਹੈ ਕਿ ਜਿਸ ਗਲੋਂ ਉਨ੍ਹਾਂ ਨੂੰ ਵਰਜਿਆ ਜਾ ਰਿਹਾ ਹੁੰਦਾ ਹੈ, ਇਸ ਦੇ ਨਾ ਕਰਨ ਉਤੇ ਉਨ੍ਹਾਂ ਨੂੰ ਕੀ ਲਾਭ ਹੋਵੇਗਾ? ਇਸ ਦੁਵੱਲੇ ਤਣਾਉ ਦਾ ਇਕ ਸੌਖਾ ਇਲਾਜ ਜੋ ਪ੍ਰਚਾਰਕਾਂ ਨੇ ਲੱਭਿਆ ਲਗਦਾ ਹੈ, ਉਹ ਹੈ ਮਾੜੀ ਅਤੇ ਚੰਗੀ ਗੱਲ ਦੀ ਤੁਲਨਾ। ਪੰਚਮ ਗੁਰੂ ਦੇ ਪਦਿਆਂ ਨੂੰ ਵਾਚਦਿਆਂ ਅਸੀਂ ਵੇਖਿਆਂ ਹੈ ਕਿ ਤੁਲਨਾ ਦਾ ਅੰਸ਼ ਬਹੁਤ ਥਾਈਂ ਵਿਦਮਾਨ ਹੈ। ਅਸੀਂ ਕੁਝ ਕੁ ਪਦੇ ਆਪਣੀ ਸਮਝ ਅਨੁਸਾਰ ਚੁਣੇ ਹਨ ਜੋ ਤੁਲਨਾ-ਧਾਰਣੀ ਅੰਸ਼ ਰਤਾ ਵਧੇਰੇ ਰੱਖਦੇ ਹਨ। ਗੁਰੂ ਅਰਜਨ ਦੇਵ ਜੀ ਨੇ ਸਿੱਖ-ਧਰਮ ਨੂੰ ਮਰਯਾਦਿਤ ਕੀਤਾ। ਅੰਮ੍ਰਿਤ ਵੇਲੇ ਉਠ ਕੇ ਸਰੋਵਰਾਂ ਉਤੇ ਇਸ਼ਨਾਨ ਕਰਨਾ, ਧਰਮ ਸਥਾਨ ਹਰਿਮੰਦਰ ਆਉਣਾ, ਉਥੇ ਬੈਠ ਕੇ ਸਤਿ-ਸੰਗ ਅਥਵਾ ਸਿਮਰਨ ਕਰਨਾ ਆਦਿ ਬਹੁਤ ਕਰਕੇ ਪੰਚਮ ਗੁਰੂ ਨੇ ਦ੍ਰਿੜ ਕਰਾਇਆ ਹੈ। ਪ੍ਰਚਾਰ ਕਰਦੇ ਸਮੇਂ ਇਨ੍ਹਾਂ ਨੂੰ ਬਹੁਤ ਸਾਰੀਆਂ ਔਕੜਾਂ ਪੇਸ਼ ਆਈਆਂ ਹੋਣਗੀਆਂ। ਕੁਝ ਮਨਮਤੀਏ ਵੀ ਜ਼ਰੂਰ ਹੋਣਗੇ। ਬਹੁਤੀ ਜਨਤਾ ਗੁਰੂ-ਘਰ ਦੀ ਪ੍ਰੇਮੀ ਬਣੀ। ਪੰਚਮ ਗੁਰੂ ਨੇ ਇਨ੍ਹਾਂ ਮਨਮਤੀਆਂ ਦਾ ਗੁਰਮੁਖਾਂ ਨਾਲ ਟਾਕਰਾ ਕਰਕੇ ਗੁਰਮੁਖਾਂ ਨੂੰ ਵਡਿਆਉਂਦੇ ਹੋਏ ਅਤੇ ਮਨਮੁਖਾਂ ਨੂੰ ਛੁਟਿਆਉਂਦੇ ਹੋਏ ਕਈ ਕਾਵਿ-ਟੋਟਿਆਂ ਦੀ ਸਿਰਜਨਾ ਕੀਤੀ। ਇਸ ਤਰ੍ਹਾਂ ਉਸ ਵਕਤ ਦੀ ਜਨਤਾ ਵਧੇਰੇ ਕਰਕੇ ਬਾਹਰੀ ਕ੍ਰਮ ਕਾਂਡਾਂ ਨਾਲ ਜੁੜੀ ਹੋਈ ਸੀ। ਗੁਰੂ ਜੀ ਨੇ ਕਰਮਕਾਂਡ ਦੀ ਤੁਲਨਾ ਕਰਦਿਆਂ ਪਰਮਾਤਮਾ ਦੇ ਨਾਮ-ਜਪਣ ਦੇ ਮਹੱਤਵ ਨੂੰ ਉਚੇਰਾ ਦੱਸਿਆਂ। ਬਹੁਤ ਸਾਰੀ ਜਨਤਾ ਮਾਇਆ ਦੀ ਚਮਕ ਦਮਕ ਪਿਛੇ ਅਸਲੀ ਰਾਹ ਤੋਂ ਖੁੰਜੀ ਹੋਈ ਸੀ। ਪਰਮਤਾਮਾ ਨੂੰ ਛੱਡ 'ਸ਼ਕਤੀ' ਦੀ ਪੂਜਾ ਕਰਨ ਵਿਚ ਰੁੱਝੀ ਹੋਈ ਸੀ, ਜਿਸ ਨੂੰ ਗੁਰੂ ਜੀ ਨੇ ਬਹੁਤ ਥਾਈਂ 'ਸਾਕਤ' ਦਾ ਨਾਮ ਦਿੱਤਾ ਹੈ। ਅਜੇਹੇ ਪੁਰਖਾਂ ਨੂੰ ਮੂਰਖ, ਬਉਰੇ, ਆਦਿ ਵਿਸ਼ੇਸ਼ਣ ਦੇ ਕੇ ਸਾਧ ਸੰਗਤ ਦੇ ਮਹੱਤਵ ਨੂੰ ਸਵੀਕਾਰਿਆ ਗਿਆ ਹੈ। ਇਨ੍ਹਾਂ ਮਾਇਆ-ਪੂਜ ਲੋਕਾਂ ਦੀ

ਮੂਰਖਤਾ ਦਾ ਕਾਰਨ ਗੁਰੂ ਜੀ ਦੀ ਦ੍ਰਿਸ਼ਟੀ ਵਿਚ ਸੰਗਤ ਵਲੋਂ ਅਵੇਸਲੇ ਹੋਣਾ ਹੈ। ਸਾਡੇ ਵਿਵੇਚਨ ਅਨੁਸਾਰ ਇਹ ਤੁਲਨਾ ਗੁਰਮੁਖ ਅਤੇ ਮਨਮੁਖ ਵਰਤ ਨੇਮ ਆਦਿਕ ਸਾਧਨ ਅਤੇ ਨਾਮ, ਬਾਹਰੀ ਭੇਖ ਅਤੇ ਨਾਮ, ਮਾਇਆਂ ਅਤੇ ਸਾਧ ਸੰਗਤ ਆਦਿ ਦੀ ਕੀਤੀ ਗਈ ਹੈ। ਹਰ ਵਾਰ ਸਿਮਰਨ ਅਤੇ ਸਾਧ ਸੰਗਤ ਦੇ ਮਹੱਤਵ ਨੂੰ ਉਚੇਰਾ ਦੱਸਿਆ ਗਿਆ ਹੈ।

## ਜਗਤ ਰਚਨਾ ਅਤੇ ਜਗਤ ਵਿਵਿਧਤਾ

ਸਾਡੇ ਵਿਵੇਚਨ ਅਨੁਸਾਰ ਜਗਤ ਰਚਨਾ ਅਤੇ ਜਗਤ ਵਿਵਿਧਤਾ ਨਾਲ ਸੰਬੰਧਿਤ ਪਦਿਆਂ ਦਾ ਵੇਰਵਾ ਹੇਠ ਅੰਕਿਤ ਹੈ :

| | | | | |
|---|---|---|---|---|
| ਆਸਾ | ਪਦਾ ਅੰਕ | : | ੭੫,੧੫੬ | ਜਗਤ ਵਿਵਿਧਤਾ |
| ਸੋਰਠ | ,, | : | ੯,੧੬ | ਜਗਤ ਵਿਵਿਧਤਾ |
| ਸੂਹੀ | ,, | : | ੪੪,੪੫ | ਜਗਤ ਵਿਵਿਧਤਾ |
| ਸੂਹੀ | ,, | : | ੧ | ਜਗਤ ਰਚਨਾ |

ਪੰਜਵੇਂ ਗੁਰੂ ਨੇ ਸ੍ਰਿਸ਼ਟੀ ਦਾ ਮੂਲ ਕਾਰਣ ਇਕ ਹਰੀ ਨੂੰ ਮੰਨਿਆ ਹੈ। ਹਰੀ ਹੀ ਸਮਰੱਥ ਹਸਤੀ ਹੈ। ਪ੍ਰਭੂ ਹਰ ਇਕ ਥਾਂ ਉਤੇ ਹਰ ਸਮੇਂ ਹਰ ਜੀਵ ਵਿਚ ਸਮਾ ਰਿਹਾ ਹੈ। ਹਰੀ ਤੋਂ ਬਾਹਰ ਕੁਝ ਵੀ ਨਹੀਂ। ਹੋਰ ਹਸਤੀਆਂ ਤਾਂ ਉਸ 'ਇਕ' ਦਾ ਵਿਸਥਾਰ ਹੀ ਹਨ। ਇਸ ਤੱਥ ਨੂੰ ਸਪੱਸ਼ਟ ਬਹੁਤ ਸਾਰੀਆਂ ਉਦਾਹਰਣਾਂ—ਸਵਾਂਗ-ਰਚਨਾ, ਜਲ ਤੇ ਉਸ ਦੀਆਂ ਲਹਿਰਾਂ, ਸੋਨਾ ਤੇ ਉਸ ਤੋਂ ਬਣੇ ਗਹਿਣੇ, ਬੀਜ ਤੇ ਉਸ ਤੋਂ ਉਪਜਿਆ ਫਲਦਾਰ ਦਰਖਤ, ਘੜਾ ਤੇ ਉਸ ਵਿਚ ਅਕਾਸ਼ ਦਾ ਪ੍ਰਤਿਬਿੰਬ, ਆਦਿ ਰਾਹੀਂ ਕੀਤਾ ਹੈ[71]। ਇਸ ਤੋਂ ਛੁੱਟ ਜਗਤ ਰਚਨਾ ਨੂੰ ਕ੍ਰਿਸ਼ਨ ਲੀਲ੍ਹਾ ਦੇ ਅਖਾੜੇ ਨਾਲ ਉਪਮਾਇਆ ਗਿਆ ਹੈ[72]। ਜਿਸ ਵਿਚ ਉਹ ਅਕਾਲ ਪੁਰਖ ਆਪ ਵਰਤ ਰਿਹਾ ਹੈ, ਪਰ ਹੈ "ਸਭਿ ਰਸ ਲੇਤ ਬਸਤ ਨਿਰਾਰਾ" ਕ੍ਰਿਸ਼ਨ ਵਾਂਗੂੰ ਨਾ ਉਹ ਸਿਆਮ ਰੂਪ ਹੈ, ਨਾ ਸੰਖ ਚਕ੍ਰ ਗਦਾ ਆਦਿ ਦਾ ਧਾਰਣੀ ਹੈ। ਉਹ ਨਿਰਗੁਣ ਤੋਂ ਸਰਗੁਣ ਸਰੂਪ ਹੋ ਕੇ ਸ੍ਰਿਸ਼ਟੀ ਦਾ ਸਾਰਾ ਪਸਾਰਾ ਰਚਦਾ ਹੈ। ਪਰ ਸ੍ਰਿਸ਼ਟਾ ਅਤੇ ਸ੍ਰਿਸ਼ਟੀ ਦੋਵੇਂ ਇਕ ਰੂਪ ਹਨ, ਇਕ ਦੂਜੇ ਤੋਂ ਅੱਡ ਨਹੀਂ। ਇਸੇ ਕਰਕੇ ਸ੍ਰਿਸ਼ਟੀ-ਰਚਨਾ ਆਪਣੇ ਸ੍ਰਿਸ਼ਟੇ ਵਲ ਖਿੱਚੀ ਜਾ ਰਹੀ ਹੈ।

'ਬਾਲ ਬਿਵਸਥਾ ਤੇ ਬਿਰਧਨਾ' ਜਗਤ ਜੀਵਨ ਦੀਆਂ ਵਿਵਿਧ ਪਰਸਥਿਤੀਆਂ ਅਤੇ ਰੂਪ ਚਲ-ਚਿੱਤਰ ਵਾਗੂੰ ਵਾਰੋ ਵਾਰੀ ਸਾਹਵੇਂ ਆਉਂਦੇ ਚਲੇ ਜਾਂਦੇ ਹਨ। ਸਾਰਾ ਸੰਸਾਰ ਆਪੋ ਆਪਣੇ ਮੋਹ ਵਿਆਪ ਰਿਹਾ ਹੈ। ਇਹ ਤਾਂ "ਜੋ ਜੋ ਜੂਨੀ ਆਇਓ ਤਹਿ ਤਹਿ ਉਰਝਾਇਓ" ਵਾਲੀ ਗੱਲ ਹੈ ਰਾਜਾ-ਰਾਜਸੀ ਕੰਮਾਂ ਵਿਚ ਮਗਨ ਹੈ। ਲੋਭੀ-ਲਾਲਚ ਵਿਚ, ਗਿਆਨੀ-ਗਿਆਨ ਵਿਚ, ਵਿਦਵਾਨ-ਵਿਦਿਆ ਵਿਚ ਅਤੇ ਗੁਰਮੁਖ ਸੰਤ ਭਗਤ ਹਰੀ ਦੇ ਗੁਣਾਨੁਵਾਦ ਵਿਚ ਪਰਚ ਰਹੇ ਹਨ। ਉਹ ਪ੍ਰਭੂ ਸਭ ਦੀ ਪਿਆਸ ਉਨ੍ਹਾਂ ਦੇ ਵਿਤ ਅਨੁਸਾਰ ਪੂਰੀ ਕਰ ਰਿਹਾ ਹੈ[73]।

## ਕਰਮ-ਸਿਧਾਂਤ

ਗੁਰੂ ਅਰਜਨ ਦੇਵ ਦੇ ਵੱਡ ਅਕਾਰੇ ਕਾਵਿ ਵਿਚ ਕਰਮ ਫ਼ਲਸਫ਼ੇ ਨਾਲ ਸੰਬੰਧਿਤ ਪਦੇ ਬਹੁਤ ਥੋੜੇ ਹਨ। ਪਰ ਇਹ ਅਲਪ-ਸੰਖਿਅਕ ਪਦੇ ਕਰਮ ਸਿਧਾਂਤ ਦੀ ਪੂਰੀ ਟੋਹ ਦੇਂਦੇ ਹਨ। ਇਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :

| | | | |
|---|---|---|---|
| ਗਉੜੀ | ਪਦਾ ਅੰਕ ਸੰਖਿਆ | : | ੩, |
| ਆਸਾ | ,, | : | ੧੧ |
| ਸੂਹੀ | ,, | : | ੪੦ |
| ਬਿਲਾਵਲ | ,, | : | ੪੯,੬੦ |
| ਰਾਮਕਲੀ | ,, | : | ੧੯ |
| ਮਾਲੀ ਗਉੜਾ | ,, | : | ੧ |

ਹਰ ਮਨੁੱਖ ਆਪਣੇ ਕਰਣੀ ਅਨੁਸਾਰ ਹੀ ਇਸ ਦੁਨੀਆਂ ਵਿਚ ਦੁੱਖ-ਸੁਖ ਦਾ ਭੋਗਣਹਾਰ ਹੈ[74]। ਲੌਕਿਕ ਸੁਖ ਤਾਂ ਇਕ ਪਾਸੇ ਰਹੇ ਹਰੀ-ਨਾਮ ਅਤੇ ਸਾਧ-ਸੰਗਤ ਵੀ ਜੇ ਕੋਈ ਜੀਵ ਆਪਣੀ ਇੱਛਾ ਨਾਲ ਕਰਨੇ ਚਾਹੇ ਤਾਂ ਨਹੀਂ ਕਰ ਸਕਦਾ। ਇਸ ਜਨਮ ਵਿਚ ਰੱਬ ਵਾਲੇ ਪਾਸੇ ਉਹੀ ਜੀਵ ਜਾਂਦੇ ਹਨ ਜਿਨ੍ਹਾਂ ਨੇ ਪਿਛਲੇ ਜਨਮ ਵਿਚ ਉੱਤਮ ਕਰਮ ਕਮਾਏ ਹਨ[75]। ਰੱਬ ਦੇ ਘਰ ਵਿਚ ਅਨਿਆਂ ਨਹੀਂ ਉਥੇ ਤਾਂ ਸਚ ਦਾ ਹੀ ਨਿਬੇੜਾ ਹੁੰਦਾ ਹੈ। ਮਾਇਆ ਵਿਚ ਰੁੱਝਾ ਜੀਵ ਅਨੇਕ ਪ੍ਰਕਾਰ ਦੇ ਪਾਪ ਅਤੇ ਵਿਕਾਰ ਕਰਦਾ ਹੈ। ਮਰਨ ਉਪਰੰਤ ਚੌਰਾਸੀ ਲੱਖ ਜੂਨਾਂ ਵਿਚ ਭਰਮਦਾ ਹੈ। ਕਦੀ ਅੰਡਜ, ਜੇਰਜ, ਸੇਤਜ ਅਤੇ ਉਤਭੁਜ ਦੀਆਂ ਖਾਣੀਆਂ ਵਿਚ ਵਿਚਰਦਾ ਹੈ। ਕਦੀ ਪੱਥਰ ਅਤੇ ਪਹਾੜ ਬਣਦਾ ਹੈ। ਕਦੀ ਮਾਤ ਦੇ ਗਰਭ-ਪਾਤ ਦਾ ਸੰਕਟ ਸਹਿਨ ਕਰਦਾ ਹੈ[76]। ਇਤਨੇ ਕਸ਼ਟਾਂ ਤੋਂ ਬਾਦ ਜਦ ਮਨੁੱਖੀ ਜਨਮ ਧਾਰਦਾ ਹੈ ਤਾਂ ਮਾਇਆ-ਮੋਹ ਵਿਚ ਫਸ ਕੇ ਬੁਰੇ ਕਰਮ ਕਰਦਾ ਹੈ। ਮਨੁੱਖਾ ਦੇਹੀ ਤਾਂ ਕਰਮ-ਭੂਮੀ ਹੈ ਕੋਈ ਜੇਹੋ ਜੇਹੇ ਕਰਮ ਕਰੇਗਾ ਉਸੇ ਤਰ੍ਹਾਂ ਦਾ ਫਲ ਪਾਵੇਗਾ[77]।

# ਅਸਟਪਦੀਆਂ

## ਅਸਟਪਦੀਆਂ ਦਾ ਬਿਉਰਾ

| ਕ੍ਰ: ਸੰ: | ਰਾਗ ਅਤੇ ਰਚਨਾ ਦਾ ਵੇਰਵਾ | ਅਸਟਪਦੀ ਅੰਕ ਸੰਖਿਆ | ਬੰਦ-ਸੰਖਿਆ | ਇਕ ਬੰਦ ਦੀ ਤੁਕ-ਸੰਖਿਆ | ਮੁਖ ਭਾਵ |
|---|---|---|---|---|---|
| ੧. | ਸਿਰੀ | ੧ | ੯ | ੪ | ਰੌਚਕ ਉਪਦੇਸ਼ |
| | (੩) | ੨ | ੮ | ੩ | ਆਲੋਚਨਾਤਮਕ ਉਪਦੇਸ਼ |
| | | ੩ | ੨੧ | ੩ | ਗੁਰੂ-ਭਗਤੀ |
| ੨. | ਮਾਝ (੫) | ੧ | ੮ | ੩ | ਪ੍ਰਭੂ-ਮਹਿਮਾ |
| | | ੨ | ੯ | ੩ | ਗੁਰਮੁਖ ਅਤੇ ਮਨਮੁਖ ਦੀ ਤੁਲਨਾ ਪ੍ਰਸ਼ਨ ਉੱਤਰ ਦੇ ਰੂਪ ਵਿਚ। |
| | | ੩ | ੮ | ੩ | ਪ੍ਰਭੂ-ਮਹਿਮਾ |
| | | ੪ | ੮ | ੩ | ਸਾਧ ਸੰਗਤ ਦੀ ਮਹਿਮਾ |
| | | ੫ | ੮ | ੧ | ਪ੍ਰਭੂ-ਮਹਿਮਾ |
| ੩. | ਗਉੜੀ (੧੫) | ੧ | ੮ | ੪ | ਆਸੁਰੀ ਅਤੇ ਦੈਵੀਗੁਣਾ ਦੀ ਤੁਲਨਾ |
| | | ੨ | ੮ | ੪ | ਨਾਮ-ਮਹਿਮਾ |
| | | ੩ | ੮ | ੪ | ਸੰਤ-ਮਹਿਮਾ |
| | | ੪ | ੮ | ੪ | ਵੈਰਾਗ-ਜਨਕ ਉਪਦੇਸ਼ |
| | | ੫ | ੮ | ੪ | ਦੁਬਿਧਾ ਮਾਰਨ ਦੇ ਲਾਭ ਅਤੇ ਨਾ ਮਾਰਨ ਦੀ ਹਾਨੀ। |
| | | ੬ | ੮ | ੪ | ਪ੍ਰਭੂ-ਮਹਿਮਾ |
| | | ੭ | ੮ | ੨ | ਨਾਮ-ਵਿਹੂਣੇ ਸਾਕਤ ਆਦਮੀ ਦਾ ਸੁਭਾਉ ਵਰਣਨ |
| | | ੮ | ੮ | ੨ | ਗੁਰੂ-ਜਸ |
| | | ੯ | ੮ | ੨ | ਗੁਰ-ਮਹਿਮਾ |
| | | ੧੦ | ੮ | ੨ | ਨਾਮ-ਵਿਹੂਣੇ ਦੀ ਅਵਸਥਾ |
| | | ੧੧ | ੮ | ੨ | ਪ੍ਰਭੂ-ਪ੍ਰੀਤ |
| | | ੧੨ | ੮ | ੨ | ਪ੍ਰਭੂ-ਮਹਿਮਾ |
| | | ੧੩ | ੮ | ੨ | ਸੰਤ-ਲੱਛਣ |

| ੧ | ੨ | ੩ | ੪ | ੫ | ੬ |
|---|---|---|---|---|---|
| | | ੧੪ | ੮ | ੨ | ਸੰਤ-ਮਹਿਮਾ |
| | | ੧੫ | ੮ | ੧ | ਮਾਇਆ-ਪ੍ਰਭਾਵ ਹੇਠ ਆਏ ਜੀਵ ਦੇ ਲੱਛਣ। |
| ੪. | ਆਸਾ | ੧ | ੮ | ੨ | ਗੁਰੂ-ਕ੍ਰਿਪਾ |
| | | ੨ | ੮ | ੨ | ਪ੍ਰਭੂ-ਪ੍ਰੀਤ |
| ੫. | ਗੂਜਰੀ (੨) | ੧ | ੮ | ੨ | ਪ੍ਰਭੂ-ਮਹਿਮਾ |
| | | ੨ | ੮ | ੨ | ਪ੍ਰਭੂ-ਕ੍ਰਿਪਾ |
| ੬. | ਸੋਰਠ (੩) | ੧ | ੯ | ੪ | ਪ੍ਰਭੂ-ਮਹਿਮਾ |
| | | ੨ | ੮ | ੪ | ਪ੍ਰਭੂ-ਮਹਿਮਾ |
| | | ੩ | ੮ | ੨ | ਸਨਾਤਨੀ ਪੂਜਾ ਸਾਧਨ ਅਤੇ ਕੀਰਤਨ ਦੀ ਤੁਲਨਾ |
| ੭. | ਧਨਾਸਰੀ (੧) | ੧ | ੮ | ੨ | ਸਨਾਤਨੀ ਸਾਧਨ ਅਤੇ ਸਾਧ ਸੰਗਤ ਦਾ ਤੁਲਨਾਤਮਕ ਵਿਵੇਚਨ |
| ੮. | ਸੂਹੀ (੫) | ੧ | ੮ | ੨ | ਸਰਣ ਵਿਚ ਰਹਿਣ ਲਈ ਬੇਨਤੀ |
| | | ੨ | ੮ | ੩ | ਸੰਤ-ਮਹਿਮਾ |
| | | ੩ | ੮ | ੨ | ਪ੍ਰਭੂ-ਪ੍ਰੀਤ |
| | | ੪ | ੮ | ੨ | ਨਾਮ-ਮਹਿਮਾ |
| | | ੫ | ੮ | ੨ | ਨਾਮ-ਮਹਿਮਾ |
| ੯. | ਬਿਲਾਵਲ (੨) | ੧ | ੮ | ੨ | ਪ੍ਰਭੂ-ਮਹਿਮਾ |
| | | ੨ | ੧੦ | ੬ | ਪ੍ਰਭੂ-ਪ੍ਰੀਤ-ਵਰਣਨ |
| ੧੦. | ਗੌਂਡ (੧) | ੧ | ੮ | ੪ | ਸੰਤ-ਲੱਛਣ |
| ੧੧. | ਰਾਮਕਲੀ (੮) | ੧ | ੮ | ੪ | ਕਰਮ, ਧਰਮ ਅਤੇ ਸਾਧ-ਸੰਗਤ ਤੁਲਨਾਤਮਕ ਵਿਵੇਚਨ |
| | | ੨ | ੮ | ੪ | ਪ੍ਰਭੂ-ਮਹਿਮਾ |
| | | ੩ | ੮ | ੪ | ਸੰਤ-ਲੱਛਣ |
| | | ੪ | ੮ | ੪ | ਨਾਮ-ਮਹਿਮਾ |
| | | ੫ | ੮ | ੧ | ਪ੍ਰਭੂ-ਮਹਿਮਾ |
| | | ੬ | ੨੧ | ੧ | ਪ੍ਰਭੂ-ਮਹਿਮਾ |
| | | ੭ | ੮ | ੧ | ਗੁਰੂ-ਕ੍ਰਿਤੱਗਤਾ |
| | | ੮ | ੮ | ੧ | ਪ੍ਰਭੂ-ਮਹਿਮਾ |
| ੧੨. | ਮਾਰੂ (੬) | ੧ | ੮ | ੧ | ਤਾੜਨਾਮਈ-ਉਪਦੇਸ਼ |
| | | ੨ | ੮ | ੨ | ਸੰਤ-ਮਹਿਮਾ |
| | | ੩ | ੮ | ੨ | ਸੰਤ-ਲੱਛਣ |

| ੧ ੨ | ੩ | ੪ | ੫ | ੬ |
|---|---|---|---|---|
| | ੪ | ੮ | ੧ | ਕਰਮ-ਫ਼ਿਲਾਸਫ਼ੀ |
| | ੫ | ੮ | ੧ | ਸੰਤ-ਮਹਿਮਾ |
| | ੬ | ੮ | ੧ | ਨਾਮ-ਮਹਿਮਾ |
| ੧੩. ਭੈਰਉ (੩) | ੧ | ੮ | ੪ | ਨਾਮ-ਮਹਿਮਾ |
| | ੨ | ੮ | ੪ | ਪ੍ਰਭੂ-ਮਹਿਮਾ |
| | ੩ | ੮ | ੪ | ਗੁਰੂ-ਮਹਿਮਾ |
| ੧੪. ਬਸੰਤ (੨) | ੧ | ੮ | ੪ | ਨਾਮ-ਮਹਿਮਾ |
| | ੨ | ੮ | ੪ | ਜਗਤ-ਵਿਵਿਧਤਾ |
| ੧੫. ਸਾਰੰਗ (੨) | ੧ | ੮ | ੨ | ਪ੍ਰਭੂ-ਮਹਿਮਾ |
| | ੨ | ੧੨ | ੪ | ਪ੍ਰਭੂ-ਮਹਿਮਾ |
| ੧੬. ਪ੍ਰਭਾਤੀ (੩) | ੧ | ੮ | ੪ | ਗੁਰੂ ਕਿਰਤੱਗਤਾ |
| | ੨ | ੮ | ੪ | ਮਨ-ਹਠ ਤੇ ਗੁਰੂ-ਭਗਤੀ ਦੀ ਤੁਲਨਾ |
| | ੩ | ੮ | ੪ | ਪ੍ਰਭੂ-ਮਹਿਮਾ |

ਉਪਰ ਅੰਕਿਤ ਬਿਉਰੇ ਅਨੁਸਾਰ ਇਹ ਸਪੱਸ਼ਟ ਹੈ ਕਿ ਪੰਚਮ ਗੁਰੂ ਨੇ ੧੬ ਰਾਗਾਂ ਵਿਚ ਅਸਟਪਦੀ-ਕਾਵਿ-ਰੂਪ ਦਾ ਪ੍ਰਯੋਗ ਕੀਤਾ ਹੈ। ੬੩ ਅਸਟਪਦੀਆਂ ਵਿਚੋਂ ੫੮ ਅਸਟਪਦੀਆਂ ੮ ਪਦਾਂ ਵਾਲੀਆਂ ਹਨ। ਬਾਕੀ ਦੀਆਂ ਪੰਜ ਅਸਟਪਦੀਆਂ ਦਾ ਵੇਰਵਾ ਇਸ ਪ੍ਰਕਾਰ ਹੈ :—

| | | | |
|---|---|---|---|
| ੧. ਸਿਰੀ ਰਾਗ | ਅਸਟਪਦੀ ਅੰਕ | : ੩ | ਇੱਕੀ ਬੰਦਾਂ ਦੀ ਹੈ |
| ੨. ਰਾਮਕਲੀ ਰਾਗ | ,, | : ੬ | ,, ,, ,, |
| ੩. ਸੋਰਠ ਰਾਗ | ,, | : ੧ | ਨੌਂ ਬੰਦਾਂ ਦੀ ਹੈ |
| ੪. ਬਿਲਾਵਲ ਰਾਗ | ,, | : ੨ | ਦਸ ਬੰਦਾਂ ਦੀ ਹੈ |
| ੫. ਸਾਰੰਗ ਰਾਗ | ,, | : ੨ | ਬਾਰਾਂ ਬੰਦਾਂ ਦੀ ਹੈ |

ਇਸ ਤੋਂ ਛੁੱਟ ਤੁਕ-ਪ੍ਰਬੰਧ ਵੀ ਇਸ ਪ੍ਰਕਾਰ ਹੈ :—

| | | | |
|---|---|---|---|
| ਇੱਕ ਤੁਕੀਆਂ | : | ੧੦ | ਅਸਟਪਦੀਆਂ |
| ਦੁਤੁਕੀਆਂ | : | ੨੨ | ,, |
| ਤਿਤੁਕੀਆਂ | : | ੭ | ,, |
| ਚਉਤੁਕੀਆਂ | : | ੨੩ | ,, |
| ਛਿਤੁਕੀਆਂ | : | ੧ | ,, |

ਗੁਰੂ ਅਰਜਨ ਦੇਵ ਨੇ ਕੁਲ ੬੩ ਅਸਟਪਦੀਆਂ ਦੀ ਸਿਰਜਨਾ ਕੀਤੀ ਹੈ। ਇਨ੍ਹਾਂ ਅਸ਼ਟਪਦੀਆਂ ਵਿਚ ਭਾਵ ਭਿੰਨਤਾ ਅਤੇ ਭਾਵ ਵਿਚਿਤ੍ਰਤਾ ਵਿਦਮਾਨ ਹੈ। ਹਰ ਇਕ ਅਸ਼ਟਪਦੀ ਆਪਣੇ ਆਪ ਵਿਚ ਸੁਤੰਤਰ, ਅਤੇ ਨਿੱਜੀ ਹੋਂਦ ਦੀ ਧਾਰਣੀ ਹੈ। ਸਰੋਦੀ ਹੂਕ ਨਾਲ ਇਕਮਿਕ ਹੋਣ ਕਰਕੇ ਹੀ ਇਨ੍ਹਾਂ ਨੂੰ ਵੈਣਿਕ-ਕਾਵਿ ਦੇ ਅੰਤਰਗਤ ਵਿਚਾਰਿਆ ਗਿਆ ਹੈ।

ਵਿਚਾਰਿਆ ਗਿਆ ਹੈ।

ਕਾਹਨ ਸਿੰਘ ਦੇ ਅਨੁਸਾਰ ਅਸਟਪਦੀ ਕੋਈ ਕਾਵਿ ਛੰਦ ਨਹੀਂ ਬਲਕਿ ਸ੍ਰੀ ਆਦਿ ਗ੍ਰੰਥ ਵਿਚ ਇਕ ਹੀ ਅਸਟਪਦੀ ਵਿਚ ਕਈ ਤਰ੍ਹਾਂ ਦੇ ਛੰਦਾਂ ਦਾ ਪ੍ਰਯੋਗ ਕੀਤਾ ਗਿਆ ਹੈ [78]। ਆਮ ਤੌਰ ਤੇ ਅੱਠ ਬੰਦਾਂ ਵਾਲੇ ਕਾਵਿ ਟੋਟੇ ਨੂੰ ਅਸਟਪਦੀ ਕਿਹਾ ਜਾਂਦਾ ਹੈ। ਸ੍ਰੀ ਆਦਿ ਗ੍ਰੰਥ ਵਿਚ ਅੱਠ ਪਦਾਂ ਵਾਲੇ ਕਾਵਿ ਟੋਟੇ ਨੂੰ ਨਹੀਂ ਬਲਕਿ ਇਕ ਕਾਵਿ-ਟੁਕੜੀ ਨੂੰ ਅਸਟਪਦੀ ਨਾਮ ਦਿੱਤਾ ਗਿਆ ਹੈ। ਇਹ ਅਸਟਪਦੀ ਵੈਦਿਕ ਗੀਤ ਦੀ ਤਰ੍ਹਾਂ ਸਭ ਬੰਧਨਾਂ ਤੋਂ ਮੁਕਤ ਹੈ। ਪੰਚਮ ਗੁਰੂ ਦੀਆਂ ਅਸਟਪਦੀਆਂ ਵਿਚ ਨਾ ਤਾਂ ਬੰਦ-ਅੰਕ ਦੀ ਇਕਸਾਰਤਾ ਨਜ਼ਰ ਆਉਂਦੀ ਹੈ ਤੇ ਨਾ ਹੀ ਬੰਦ ਦੇ ਤੁਕ-ਪ੍ਰਬੰਧ ਵਿਚ ਤਦਰੂਪਤਾ ਹੈ। ਅਸਟਪਦੀ ਵਿਚ ਅਪਣਾਈਆਂ ਗਈਆਂ ਬਹਿਰਾਂ ਵੀ ਸਮਰੂਪ ਨਹੀਂ। ਭਾਵ ਪਖੋਂ ਇਹ ਪਦਿਆਂ ਨਾਲ ਮੇਲ ਖਾਂਦੀਆਂ ਹਨ। ਇਸ ਲਈ ਵਿਸ਼ਾ-ਵਸਤੂ ਅਲਗ ਵਿਚਾਰਨ ਦੀ ਲੋੜ ਨਹੀਂ ਜਾਪਦੀ। ਬਹੁਤ ਵਿਸਥਾਰ ਵਿਚ ਨਾ ਜਾਂਦੇ ਹੋਏ ਅਸੀਂ ਸਾਰੀਆਂ ਅਸਟਪਦੀਆਂ ਦਾ ਮੁਖ ਭਾਵ ਆਪਣੀ ਰੂਪ-ਵਿਧੀ ਸਮੇਤ ਰਾਗ-ਕ੍ਰਮ ਅਨੁਸਾਰ ਇਕੋ ਹੀ ਥਾਵੇਂ ਪ੍ਰਸਤੁਤ ਕਰਨਾ ਉਚਿਤ ਸਮਝਿਆ ਹੈ। ਇਥੇ ਇਹ ਧਿਆਨ ਰਹੇ ਅਸਟਪਦੀਆਂ ਦੇ ਮੁਖ-ਭਾਵ-ਨਿਰਣੈ ਦਾ ਢੰਗ ਲਗਪਗ ਪਦਿਆਂ ਵਾਲਾ ਹੀ ਹੈ। ਇਸ ਲਈ ਇਸ ਦੇ ਦੁਹਰਾਉਣ ਦੀ ਲੋੜ ਨਹੀਂ ਜਾਪਦੀ। ਸਾਡੇ ਵਿਵੇਚਨ ਅਨੁਸਾਰ ਇਨ੍ਹਾਂ ਅਸਟਪਦੀਆਂ ਦੀ ਮੂਲ ਬਿਰਤੀ ਮਹਿਮਾ-ਵਾਚਕ ਹੈ, ਜਿਸ ਵਿਚ ਪ੍ਰਭੂ-ਮਹਿਮਾ, ਗੁਰੂ-ਮਹਿਮਾ, ਸੰਤ-ਮਹਿਮਾ, ਨਾਮ-ਮਹਿਮਾ ਆਦਿ ਦਾ ਵਿਸ਼ੇਸ਼ ਸਥਾਨ ਹੈ। ਪ੍ਰਭੂ-ਉਸਤਤਿ ਕਰਦਿਆਂ ਕੋਸ਼-ਵੇਰਵਾ ਚਰਮ ਸੀਮਾਂ ਤੱਕ ਪੁੱਜ ਗਿਆ ਹੈ। ਜੇਹਾ ਕਿ ਭੈਰਉ ਮਹਲਾ ੫ ਅਸਟਪਦੀਆਂ ਵਿਚ ਪ੍ਰਭੂ-ਜਸ ਗਾਇਨ ਕਰਦਿਆਂ ਪ੍ਰਭੂ ਦੀ ਬੇਅੰਤਤਾ ਨੂੰ ਅਤਿਸ਼ਯੋਕਤੀ ਅਲੰਕਾਰ ਰਾਹੀਂ ਮੂਰਤੀਮਾਨ ਕੀਤਾ ਗਿਆ ਹੈ। ਕ੍ਰੋੜਾਂ ਵਿਸ਼ਨੂੰ, ਉਸ ਹਰੀ ਦਾ ਨਾਮ ਜਪ ਰਹੇ ਹਨ। ਕ੍ਰੋੜਾਂ ਬ੍ਰਹਿਮੰਡ ਉਸ ਦੇ ਹੁਕਮ ਨਾਲ ਚਲ ਰਹੇ ਹਨ। ਕ੍ਰੋੜਾਂ ਲੋਕ ਉਸ ਦੇ ਦਰ ਉਤੇ ਸੰਖ ਪੂਰ ਰਹੇ ਹਨ। ਕ੍ਰੋੜਾਂ ਸ਼ਿਵ ਅਤੇ ਸ਼ਕਤੀਆਂ ਉਸ ਦੇ ਹੁਕਮ ਵਿਚ ਚਲ ਰਹੀਆਂ ਹਨ। ਕ੍ਰੋੜਾਂ ਤੀਰਥ ਉਸ ਦੇ ਚਰਨਾਂ ਵਿਚ ਹਨ। ਕ੍ਰੋੜਾਂ ਪੁਜਾਰੀ ਉਸ ਦੀ ਪੂਜਾ ਕਰ ਰਹੇ ਹਨ। ਕ੍ਰੋੜਾਂ ਹੀ ਉਸ ਦੇ ਹੁਕਮ ਵਿਚ ਸਮਾਧੀ ਲੀਨ ਹਨ। ਕ੍ਰੋੜਾਂ ਹੀ ਮੋਨੀ ਮੋਨ-ਬਰਤੀ ਅਤੇ ਧਿਆਨੀ ਉਸ ਦੇ ਧਿਆਨ ਵਿਚ ਜੁੜੇ ਹੋਏ ਹਨ। ਪਰ ਉਹ ਅਦ੍ਰਿਸ਼ਟ ਇਨ੍ਹਾਂ ਸਾਰਿਆਂ ਵਿਚ ਅਤੇ ਸਾਰਿਆਂ ਤੋਂ ਅਭਿੱਜ ਰਹਿ ਕੇ ਕਣ ਕਣ ਵਿਚ ਸਮਾਇਆ ਹੋਇਆ ਹੈ।

ਇਸ ਤੋਂ ਛੁੱਟ ਹਰੀ ਨਾਮ ਜਪਣ ਵਾਲਿਆਂ ਦੇ ਸੁਭਾਉ ਬ੍ਰਿਖ, ਬੇੜੀ, ਧਰਤੀ ਅਤੇ ਅਗਨੀ ਦੇ ਸਮਾਨ ਹੁੰਦੇ ਹਨ। ਉਹ ਹਰ ਚੰਗੇ ਮਾੜੇ ਜੰਤੂ ਨੂੰ ਬਗੈਰ ਵਿਤਕਰਾ ਕੀਤਿਆਂ ਸੁਖ ਪਹੁੰਚਾਉਂਦੇ ਹਨ। ਬਿਲਾਵਲ ਅਸਟਪਦੀਆਂ ਪ੍ਰਭੂ-ਪ੍ਰੀਤ ਦੀਆਂ ਉਪਮਾਨਾਂ ਨਾਲ ਭਰਪੂਰ ਹਨ।

ਅਸਟਪਦੀਆਂ ਵਿਚ ਉਪਦੇਸ਼ਾਤਮਕ ਰੁਚੀ ਵਧੇਰੇ ਹੈ। ਬਾਹਰੀ ਕਰਮ ਕਾਂਡ, ਵੇਦ ਪਾਠੀ ਹੋਣਾ, ਨਿਉਲੀ ਕਰਮ ਕਰਨੀ, ਭੁਇਅੰਗਮ ਸਾਧਨ ਰਾਹੀਂ ਸੁਆਸ ਚੜ੍ਹਾਉਣਾ, ਮੋਨ ਵਰਤੀ ਹੋਣਾ, ਕਰ ਪਾਤ੍ਰੀ ਹੋਣਾ, ਤੀਰਥ ਰਟਨ ਕਰਨਾ, ਸੋਨਾ, ਇਸਤ੍ਰੀ, ਅੰਨ, ਕਪੜੇ, ਹਾਥੀ, ਘੋੜੇ ਅਤੇ ਭੂਮੀ ਦਾ ਦਾਨ ਕਰਨਾ, ਪੂਜਾ ਅਰਚਾ (ਮੂਰਤੀ ਪੂਜਾ) ਕਰਨੀ, ਡੰਡਉਤ ਬੰਦਨਾ ਕਰਨੀ, ਛੇ ਕਰਮ ਕਰਨੇ, ਜੋਗੀਆਂ ਵਾਲੇ ਚਉਰਾਸੀ ਆਸਨ ਕਰਨਾ, ਰਾਜਾ ਹੋ ਕੇ

ਹੁਕਮ ਚਲਾਉਣਾ, ਐਸ਼ੋ ਇਸ਼ਰਤ ਦਾ ਸਾਮਾਨ ਆਦਿ ਸਾਰੇ ਸਾਧਨ ਹਉਮੈ ਉਪਜਾਊ ਹਨ। ਇਨ੍ਹਾਂ ਦਾ ਨਿਸ਼ੇਧ ਕਰਕੇ ਗੁਰੂ ਦੀ ਹਸਤੀ ਅਤੇ ਨਾਮ ਸਿਮਰਨ ਦੀ ਮਹਾਨਤਾ ਦਰਸਾਈ ਗਈ ਹੈ। 'ਵਿਛੋੜੇ' ਦਾ ਮਾਰਮਕ ਚਿਤ੍ਰਣ ਚਉਪਦਿਆਂ ਅਤੇ ਛੰਤਾਂ ਵਿਚ ਹੈ, ਪਰ ਅਸਟਪਦੀਆਂ ਵਸਲ ਦੇ ਸਾਧਨਾਂ ਦੀ ਰਾਹਨੁਮਾਈ ਕਰਦੀਆਂ ਹਨ। ਚਉਪਦੇ ਨਿੱਜ-ਮੁਖੀ ਤੇ ਅਸਟਪਦੀਆਂ ਬਾਹਰਮੁਖੀ ਹੋਣ ਕਰਕੇ ਸਦਾਚਾਰ ਦਾ ਵਿਹਾਰ ਦ੍ਰਿੜ੍ਹ ਕਰਾਉਂਦੀਆਂ ਹਨ। ਅਸਟਪਦੀਆਂ ਵਿਚ ਰਹਾਉ ਦਾ ਪ੍ਰਯੋਗ ਨਹੀਂ ਕੀਤਾ ਗਿਆ, ਸਗੋਂ ਕੇਂਦਰੀ-ਨੁਕਤੇ ਦਾ ਵਿਸਤਾਰ ਕੀਤਾ ਗਿਆ ਹੈ।

## ਛੰਤ-ਭਾਵ-ਵਿਵੇਚਨ

| ਰਾਗ ਤੇ ਛੰਤਾਂ ਦੀ ਸੰਖਿਆ | ਬੰਦ-ਸੰਖਿਆ | ਤੁਕ-ਸੰਖਿਆ | ਛੰਤ-ਕ੍ਰਮ | ਮੁਖ ਭਾਵ |
|---|---|---|---|---|
| ੧ | ੨ | ੩ | ੪ | ੫ |
| ਸਿਰੀ (੨) | ੫ | ੬ | ੧ | ਨਾਮ ਜਪਣ ਦੀ ਪ੍ਰੇਰਣਾ (ਉਪਦੇਸ਼ਾਤਮਕ) |
| ਗਉੜੀ (੪) | ੪ | ੬ | ੧ | ਸੰਤ-ਲੱਛਣ |
| | ੪ | ੬ | ੨ | ਵਿਅਕਤੀ-ਗਤ-ਛੁਹ |
| | ੪ | ੬ | ੩ | ਨਾਮ ਜਪਣ ਦੀ ਪ੍ਰੇਰਣਾ |
| | ੪ | ੬ | ੪ | ਪ੍ਰਭੂ-ਪ੍ਰੀਤ |
| ਆਸਾ (੧੪) | ੪ | ੬ | ੧ | ਪ੍ਰਭੂ-ਮਿਲਾਪ-ਵਰਨਣ |
| | ੪ | ੬ | ੨ | ਸੰਤ-ਮਹਿਮਾ |
| | ੪ | ੬ | ੩ | ਪ੍ਰਭੂ-ਪ੍ਰੀਤ |
| | ੪ | ੬ | ੪ | ਪ੍ਰਭੂ-ਪ੍ਰੀਤ |
| | ੪ | ੬ | ੫ | ਪ੍ਰਭੂ-ਮਹਿਮਾ |
| | ੪ | ੬ | ੬ | ਪ੍ਰਭੂ-ਮਹਿਮਾ |
| | ੪ | ੬ | ੭ | ਪ੍ਰਭੂ-ਮਹਿਮਾ |
| | ੪ | ੬ | ੮ | ਔਗੁਣ ਛੱਡਣ ਲਈ ਬੇਨਤੀ |
| | ੪ | ੬ | ੯ | ਪ੍ਰਭੂ-ਮਾਣ |
| | ੪ | ੬ | ੧੦ | ਸੰਤ-ਲੱਛਣ |
| | ੪ | ੬ | ੧੧ | ਵੈਰਾਗ ਜਨਕ ਉਪਦੇਸ਼ |
| | ੪ | ੬ | ੧੨ | ਪ੍ਰਭੂ-ਮਾਣ |
| | ੪ | ੬ | ੧੩ | ਤਾੜਨਾ ਭਰਪੂਰ ਉਪਦੇਸ਼ |
| | ੪ | ੬ | ੧੪ | ਮਾਇਆ-ਪ੍ਰਭਾਵ |
| ਬਿਹਾਗੜਾ (੯) | ੪ | ੬ | ੧ | ਪ੍ਰਭੂ-ਮਹਿਮਾ |
| | ੪ | ੬ | ੨ | ਪ੍ਰਭੂ-ਮਹਿਮਾ |
| | ੪ | ੬ | ੩ | ਨਾਮ ਜਪਣ ਲਈ ਬੇਨਤੀ |

| ੧ | ੨ | ੩ | ੪ | ੫ |
|---|---|---|---|---|
| | ੪ | ੬ | ੪ | ਪ੍ਰਭੂ-ਪ੍ਰੀਤ |
| | ੪ | ੬ | ੫ | ਪ੍ਰਭੂ-ਜਸ |
| | ੪ | ੬ | ੬ | ਸੰਤ-ਲੱਛਣ |
| | ੪ | ੬ | ੭ | ਤਾੜਨਾ ਮਈ ਉਪਦੇਸ਼ |
| | ੪ | ੬ | ੮ | ਔਗੁਣ ਛੱਡਣ ਲਈ ਬੇਨਤੀ |
| | ੪ | ੬ | ੯ | ਉਦੇਸ਼ਾਤਮਕ |
| ਵਡਹੰਸ (੩) | ੪ | ੬ | ੧ | ਗੁਰੂ-ਕ੍ਰਿਪਾ |
| | ੪ | ੬ | ੨ | ਸੰਤ-ਲੱਛਣ |
| | ੪ | ੬ | ੩ | ਪ੍ਰਭੂ-ਜਸ |
| ਧਨਾਸਰੀ (੧) | ੪ | ੬ | ੧ | ਸਤਿਗੁਰੂ-ਜਸ |
| ਜੈਤਸਰੀ (੩) | ੪ | ੬ | ੧ | ਪ੍ਰਭੂ-ਮਿਲਾਪ |
| | ੪ | ੬ | ੨ | ਰੱਖਿਆ ਲਈ ਬੇਨਤੀ |
| | ੪ | ੬ | ੩ | ਵੈਰਾਗ ਜਨਕ ਉਪਦੇਸ਼ |
| ਸੂਹੀ (੧੧) | ੪ | ੬ | ੧ | ਤਾੜਨਾ ਮਈ ਉਪਦੇਸ਼ |
| | ੪ | ੬ | ੨ | ਪ੍ਰਭੂ-ਮਹਿਮਾ |
| | ੪ | ੬ | ੩ | ਸੰਤ-ਲੱਛਣ |
| | ੪ | ੬ | ੪ | ਪ੍ਰਭੂ-ਜਸ |
| | ੪ | ੬ | ੫ | ਗੁਰੂ-ਮਹਿਮਾ |
| | ੪ | ੬ | ੬ | ਪ੍ਰਭੂ-ਮਹਿਮਾ |
| | ੪ | ੬ | ੭ | ਵਿਅਕਤੀਗਤ ਛੂਹ |
| | ੪ | ੬ | ੮ | ਹੁਕਮ ਮੰਨਣ ਦਾ ਉਪਦੇਸ਼ |
| | ੪ | ੬ | ੯ | ਵਿਅਕਤੀਗਤ ਛੂਹ |
| | ੪ | ੬ | ੧੦ | ਵਿਅਕਤੀਗਤ ਛੂਹ |
| | ੪ | ੬ | ੧੧ | ਪ੍ਰਭੂ-ਮਹਿਮਾ |
| ਬਿਲਾਵਲ (੫) | ੪ | ੬ | ੧ | ਪ੍ਰਭੂ-ਮਿਲਾਪ |
| | ੪ | ੬ | ੨ | ਪ੍ਰਭੂ-ਮਹਿਮਾ |
| | ੫ | ੬ | ੩ | ਪ੍ਰਭੂ-ਪ੍ਰੀਤ |
| | ੪ | ੪ | ੪ | ਪ੍ਰਭੂ-ਮਹਿਮਾ |
| | ੪ | ੪ | ੫ | ਪ੍ਰਭੂ-ਮਹਿਮਾ |
| ਰਾਮਕਲੀ (੫) | ੪ | ੬ | ੧ | ਮਾਇਆ-ਪ੍ਰਭਾਵ |
| | ੪ | ੬ | ੨ | ਨਾਮ ਜਪਣ ਦੀ ਪ੍ਰੇਰਣਾ |
| | ੪ | ੬ | ੩ | ਸੰਤ-ਮਹਿਮਾ |
| | ੪ | ੬ | ੪ | ਪ੍ਰਭੂ-ਮਹਿਮਾ |

| ੧ | ੨ | ੩ | ੪ | ੫ |
|---|---|---|---|---|
| | ੪ | ੨ | ੫ | ਪ੍ਰਭੂ ਮਹਿਮਾ |
| ਤੁਖਾਰੀ (੧) | ੪ | ੬ | ੧ | ਪ੍ਰਭੂ-ਮਹਿਮਾ |
| ਕੇਦਾਰਾ (੧) | ੪ | ੬ | ੧ | ਪ੍ਰਭੂ-ਪ੍ਰੀਤ |
| ਸਾਰੰਗ (੧) | ੪ | ੬ | ੧ | ਪ੍ਰਭੂ-ਮਹਿਮਾ |
| ਮਲਾਰ (੧) | ੪ | ੬ | ੧ | ਪ੍ਰਭੂ-ਪ੍ਰੀਤ |
| ਕਾਨੜਾ (੧) | ੪ | ੬ | ੧ | ਪ੍ਰਭੂ-ਮਿਲਾਪ |

ਉਪਰ ਅੰਕਿਤ ਵੇਰਵੇ ਤੋਂ ਹੇਠ ਲਿਖੇ ਨਤੀਜੇ ਕੱਢੇ ਜਾ ਸਕਦੇ ਹਨ :—

੧. ਪੰਚਮ ਗੁਰੂ ਨੇ ੧੫ ਰਾਗਾਂ ਵਿਚ ੬੩ ਛੰਤਾਂ ਦੀ ਸਿਰਜਨਾ ਕੀਤੀ ਹੈ। ਗੁਰੂ ਅਰਜਨ ਦੇਵ ਨੇ ਸ੍ਰੀ ਆਦਿ ਗ੍ਰੰਥ ਦੀ ਸੰਪਾਦਨਾ ਕਰਦੇ ਸਮੇਂ ਸੰਪਾਦਕੀ ਅਧਿਕਾਰ ਅਨੁਸਾਰ ਛੰਤਾਂ ਦੀ ਰੂਪ ਵਿਧੀ ਨੂੰ ਕਈ ਰੂਪਾਂ ਵਿਚ ਪੇਸ਼ ਕੀਤਾ ਹੈ। ਵਧੇਰੇ ਕਰਕੇ ਛੰਤ-ਬੰਦ ਧਾਰਣੀ ਹਨ। ਹਰ ਇਕ ਛੰਤ ਦੇ ਚਾਰ ਬੰਦ ਤੇ ਹਰ ਬੰਦ ਦੀਆਂ ਛੇ ਤੁਕਾਂ ਹਨ। ਇਹ ਬੰਦ ਸੁਤੰਤਰ ਰੱਖੇ ਗਏ ਹਨ ਅਥਵਾ ਨਾਲ ਸਲੋਕ ਨਹੀਂ ਲਗਾਏ ਗਏ। ਕੁਝ ਛੰਦ ਅਜਿਹੇ ਵੀ ਹਨ ਜਿਨ੍ਹਾਂ ਦੇ ਹਰ ਇਕ ਬੰਦ ਦੇ ਆਦਿ ਵਿਚ ਇੱਕ ਇੱਕ ਸਲੋਕ ਦਰਜ ਕੀਤਾ ਗਿਆ ਹੈ।
ਜੇਹਾ ਕਿ :

ੳ- ਸਿਰੀ ਰਾਗ ਕੇ ਛੰਤ ਡਖਣਾ ਮਹਲਾ ੫ ਅੰਕ ੨ ਦੇ ੫ ਬੰਦਾਂ ਨਾਲ ਸਲੋਕ ਅੰਕਿਤ ਕੀਤੇ ਗਏ ਹਨ।

ਅ- ਵਡਹੰਸ ਛੰਤ ਮਹਲਾ ੫ ਅੰਕ ੨ ਦੇ ੪ ਬੰਦਾਂ ਨਾਲ ੪ ਸਲੋਕ ਅੰਕਿਤ ਕੀਤੇ ਗਏ ਹਨ।

ੲ- ਜੈਤਸਰੀ ਛੰਤ ਮਹਲਾ ੫ ਅੰਕ ੨ ਦੇ ੪ ਬੰਦਾਂ ਨਾਲ ੪ ਸਲੋਕ ਅੰਕਿਤ ਕੀਤੇ ਗਏ ਹਨ।

ਸ- ਰਾਮਕਲੀ ਛੰਤ ਮਹਲਾ ੫ ਅੰਕ ੪ ਦੇ ੪ ਬੰਦਾਂ ਨਾਲ ੪ ਸਲੋਕ ਅੰਕਿਤ ਕੀਤੇ ਗਏ ਹਨ।

੨. ਇਸ ਤੋਂ ਛੁੱਟ ਦੋ ਉਹ ਛੰਤ ਹਨ ਜਿਨ੍ਹਾਂਦੇ ਆਦਿ ਵਿਚ ਕੇਵਲ ਪਹਿਲੇ ਬੰਦ ਨਾਲ ਇਕ ਇਕ ਸਲੋਕ ਦਰਜ ਹੈ। ਜੇਹਾ ਕਿ :
ਸਿਰੀ ਰਾਗ ਕੇ ਛੰਤ ਮਹਲਾ ੫ ਅੰਕ ੧
ਬਿਲਾਵਲ ਛੰਤ ਮਹਲਾ ੫ ਅੰਕ ੩

੩. ੬੩ ਛੰਤਾਂ ਵਿਚੋਂ ਕੇਵਲ ਦੋ ਛੰਤ ਪੰਜ ਬੰਦੇ ਹਨ। ਸਿਰੀ ਰਾਗ ਛੰਤ ਅੰਕ ੧ ਅਤੇ ਬਿਲਾਵਲ ਛੰਤ ਅੰਕ ੩

੪. ਇਸੇ ਤਰ੍ਹਾਂ ਬਿਲਾਵਲ ਛੰਤ ਅੰਕ ੪, ੫ ਚਉਤੁਕੇ ਹਨ। ਰਾਮਕਲੀ ਛੰਤ ਅੰਕ ੫ ਦੋ ਤੁਕਾ ਹੈ।

## ਛੰਤ

ਛੰਤ ਇਕ ਲੋਕ ਬਹਿਰ ਹੈ, ਜਿਸ ਨੂੰ ਆਮ ਤੌਰ ਉਤੇ ਲੜਕੀ ਦੇ ਵਿਆਹ ਸਮੇਂ ਪੇਕੇ ਘਰ ਵਲੋਂ ਗਾਇਆ ਜਾਂਦਾ ਹੈ। ਡਾ. ਤਾਰਨ ਸਿੰਘ ਇਸ ਨੂੰ ਪੰਜਾਬੀ ਵਿਆਹ ਸ਼ਾਦੀ ਤੇ ਗਾਏ ਜਾਣ ਵਾਲੇ ਟਪੇ-ਗੀਤ ਮੰਨਦੇ ਹਨ। ਛੰਤ ਪਤੀ ਦੇ ਗੁਣ ਅਥਵਾ ਜਸ ਕਰਨ ਵਾਲਾ

ਉਹ ਗੀਤ ਹੈ ਜੋ ਲੰਮੀ ਹੇਕ ਨਾਲ ਗਾਇਆ ਜਾਂਦਾ ਹੈ। ਛੰਤ ਸਿਰਲੇਖ ਇਸ ਹੇਕ ਦਾ ਸੂਚਕ ਹੈ। ਵਿਯੋਗ ਦੀ ਕਸਕ ਅਤੇ ਸੰਜੋਗ ਦਾ ਤਰੰਨਮ ਦੋਵਾਂ ਹਾ ਨਾਂ (Extremes) ਦਾ ਸਹਿਜ ਨਿਰੂਪਨ ਕਵੀ ਦੀ ਉੱਚ ਕਲਾਕਾਰੀ ਦਾ ਸਬੂਤ ਹੈ। ਅਲ੍ਹੜ ਲੋਚ ਪ੍ਰੋੜ ਪਿਆਰ ਅਗੇ ਟਿਕ ਨਹੀਂ ਸਕਦੀ। ਭਾਵੇਂ ਹਿਰਦੇ ਦੀ ਕੁਲਬਲਾਹਟ ਨੂੰ ਕਈ ਵਿਧੀਆਂ ਰਾਹੀਂ ਰੂਪਮਾਨ ਕਰਦੀ ਹੈ। ਸੰਜੋਗ ਤਦ ਹੀ ਸੰਭਵ ਹੈ ਜੇ ਪ੍ਰਿਅ ਦੇ ਦਸੇ ਰਾਹਾਂ ਉੱਤੇ ਚਲਕੇ ਦੈਵੀਗੁਣਾਂ ਨੂੰ ਅਪਨਾ ਲਿਆ ਜਾਵੇ। **ਛੰਤਾਂ ਦੀ ਪ੍ਰਮੁਖ ਬਿਰਤੀ ਪ੍ਰਭੂ-ਮਹਿਮਾ ਦਾ ਗਾਇਨ ਕਰਨਾ ਹੈ।** ਪ੍ਰਭੂ ਦਾ ਜਸ ਰੂਪਮਾਨ ਕਰਨ ਲਗਿਆਂ ਇਸਤ੍ਰੀ ਦੇ ਰੂਪਾਂ ਨੂੰ ਅਪਨਾਇਆ ਗਿਆ ਹੈ : ਬ੍ਰਿਹਨ ਇਸਤ੍ਰੀ, ਭਗਤ ਇਸਤ੍ਰੀ ਅਤੇ ਜਗਿਆਸੂ ਇਸਤ੍ਰੀ। ਛੰਤਾਂ ਵਿਚ ਇਸਤ੍ਰੀ-ਪ੍ਰਤੀਕਾਂ ਦਾ ਬਹੁ ਮਾਤਰਿਕ ਪ੍ਰਯੋਗ ਕੀਤਾ ਗਿਆ ਹੈ। ਮੁਕਤਕ ਕਾਵਿ ਹੋਣ ਕਰਕੇ ਛੰਤਾਂ ਵਿਚ ਭਾਵ ਵਿਵਿਧਤਾ ਅਤੇ ਭਾਵ ਵਿਚਤ੍ਰਤਾ ਦੀ ਥਾਹ ਨਹੀਂ। ਸਾਡੇ ਮਤ ਅਨੁਸਾਰ ਛੰਤ-ਸ਼ੈਲੀ ਦੇ ਹੇਠ ਲਿਖੇ ਚਾਰ ਉਘੜਵੇਂ ਲੱਛਣ ਹਨ :—

**ਛੰਤ-ਸ਼ੈਲੀ ਵਧੇਰੇ ਕਰ ਕੇ ਇਸਤ੍ਰੀ ਪ੍ਰਤੀਕ ਅਪਨਾਉਂਦੀ ਹੈ।** ਜਿਹਾ ਕਿ :

| | | | | |
|---|---|---|---|---|
| ੧. | ਗਉੜੀ | ਛੰਤ ਅੰਕ | ੪ | ਪ੍ਰਭੂ-ਪ੍ਰਾਪਤੀ ਦੀ ਵਿਧੀ ਹੈ,ਪ੍ਰਭੂ-ਪਤੀ ਦਾ ਹੁਕਮ ਮੰਨਣਾ। |
| | ਆਸਾ | ,, | ੧ | ਪ੍ਰਭੂ-ਪ੍ਰਾਪਤੀ ਦਾ ਵਰਣਨ ਵਿਆਹ ਦੇ ਰੂਪਕ ਰਾਹੀਂ ਮੂਰਤੀਮਾਨ ਕੀਤਾ ਹੈ। |
| | ਆਸਾ | ,, | ੭ | ਪ੍ਰਭੂ-ਮਹਿਮਾ ਸਖੀਆਂ ਦੇ ਸੰਬਾਦ ਰਾਹੀਂ ਪ੍ਰਸਤੁਤ ਕੀਤੀ ਹੈ। |
| | ਆਸਾ | ,, | ੯ | ਜਿਵੇਂ ਔਰਤ ਦਾ ਸਭ ਤੋਂ ਵਡਾ ਮਾਣ ਉਸਦਾ ਪਤੀ ਹੈ। ਤਿਵੇਂ ਜੀਵ ਦਾ ਸਭ ਤੋਂ ਵੱਧ ਮਾਣ ਪ੍ਰਭੂ ਤੇ ਹੋਣਾ ਚਾਹੀਦਾ ਹੈ। |
| | ਆਸਾ | ,, | ੧੦ | ਨਾਮ ਜਪਣ ਵਾਲੇ ਦੇ ਲੱਛਣ ਕੁਆਰੀ ਅਤੇ ਵਿਆਹੀ ਸਖੀਆਂ ਦੇ ਸੰਬਾਦ ਰਾਹੀਂ ਪ੍ਰਗਟ ਕੀਤੇ ਹਨ। |
| | ਬਿਹਾਗੜਾ | ,, | ੧ | ਸਖੀਆਂ ਦੀ ਗੋਸ਼ਟ ਰਾਹੀਂ ਪ੍ਰਭੂ ਦਾ ਨਿਵਾਸ ਅੰਤਰ-ਆਤਮਾ ਵਿਚ ਦਸਿਆ ਹੈ। |
| | ਬਿਹਾਗੜਾ | ,, | ੪ | ਇਸਤ੍ਰੀ ਪ੍ਰਤੀਕ ਰਾਹੀਂ ਪ੍ਰਭੂ-ਮਿਲਾਪ ਦੀ ਰਾਤ ਲੰਮੇਰੀ ਮੰਗੀ ਗਈ ਹੈ। ਅਥਵਾ ਪ੍ਰਭੂ-ਜਸ ਕਰਨ ਦੀ ਤਾਂਘ ਪ੍ਰਗਟ ਕੀਤੀ ਗਈ ਹੈ। |
| | ਜੈਤਸਰੀ | ,, | ੩ | ਪ੍ਰਭੂ ਨੂੰ ਯਾਰ ਸੰਬੋਧਨ ਕਰਕੇ ਮਹਿਮਾ ਗਾਂਵੀ ਗਈ ਹੈ। |
| | ਸੂਹੀ | ,, | ੨ | ਪ੍ਰਭੂ-ਕੰਤ ਦੇ ਮਿਲਾਪ ਉਪਰੰਤ ਆਨੰਦ ਵਰਣਨ ਕੀਤਾ ਹੈ। |
| | ਸੂਹੀ | ਛੰਤ ਅੰਕ | ੪ | ਪਤੀ ਪਤਨੀ ਦੇ ਰੂਪਕ ਰਾਹੀਂ ਪ੍ਰਭੂ-ਜਸ ਵਰਣਨ ਕੀਤਾ ਹੈ। |
| | ਸੂਹੀ | ,, | ੮ | ਸੁਖਾਂ ਦੀ ਪ੍ਰਾਪਤੀ ਹਰੀ-ਕੰਤ ਦੇ ਹੁਕਮ ਮੰਨਣ ਨਾਲ ਹੀ ਹੋ ਸਕਦੀ ਹੈ। |
| | ਬਿਲਾਵਲ | ,, | ੧ | ਵਿਆਹ ਦੇ ਰੂਪਕ ਨੂੰ ਮੁਖ ਰਖਕੇ ਗੁਰੂ ਅਤੇ ਸੰਤਾਂ ਨੂੰ ਜਾਂਞੀ ਮਾਂਞੀ ਕਿਹਾ ਗਿਆ ਹੈ। ਸਾਧ ਸੰਗਤ ਮੇਲ ਹੈ ਜਿਨ੍ਹਾਂ ਦੀ |

ਸੰਗਤ ਕਰਕੇ ਹੀ ਹਰੀ-ਕੰਤ ਦਾ ਮਿਲਾਪ ਪ੍ਰਾਪਤ ਕੀਤਾ ਜਾ ਸਕਦਾ ਹੈ।

ਬਿਲਾਵਲ ,, ੨ ਮਿਲਾਪ ਉਪਰੰਤ ਪ੍ਰਭੂ ਦਰਬਾਰ ਵਿਚ ਅਨੇਕ ਤਰ੍ਹਾਂ ਦੇ ਵਾਜੇ ਵਜਦੇ ਦਸ ਕੇ ਕਈ ਤਰ੍ਹਾਂ ਦੀਆਂ ਖੁਸ਼ੀਆਂ ਦਾ ਪ੍ਰਗਟਾਵਾ ਕੀਤਾ ਗਿਆ ਹੈ ਤੇ ਨਾਲ ਹੀ ਸਖੀਆਂ ਸਹੇਲੀਆਂ (ਗੁਰਮੁਖ-ਸਤਸੰਗੀ) ਨੂੰ ਪ੍ਰਭੂ ਮੰਗਲ ਗਾਉਣ ਲਈ ਉਤਸ਼ਾਹਿਤ ਕੀਤਾ ਗਿਆ ਹੈ। ਅੰਤ ਵਿਚ ਪ੍ਰਭੂ-ਸੰਜੋਗ ਦਾ ਵਰਣਨ ਕੀਤਾ ਗਿਆ ਹੈ।

ਬਿਲਾਵਲ ,, ੩ ਸਖੀਆਂ ਨੂੰ ਵਿਆਹ ਦੇ ਗੀਤ ਗਾਉਣ ਵਾਂਗ ਸੱਦਾ ਦਿੱਤਾ ਗਿਆ ਹੈ, ਪਰ ਇਥੇ ਗੀਤ ਨਹੀਂ ਗਾਉਣੇ ਆਸੁਰੀ-ਗੁਣ ਛੱਡਣ ਦੀ ਪ੍ਰੇਰਨਾ ਉਪਰੰਤ ਪ੍ਰਭੂ ਆਨੰਦ ਦਾ ਵਰਣਨ ਕੀਤਾ ਗਿਆ ਹੈ।

ਬਿਲਾਵਲ ,, ੪ ਸਖੀ ਪ੍ਰਤੀਕ ਰਾਹੀਂ ਦੁਰਮਤ ਛੱਡਣ ਦਾ ਉਪਦੇਸ਼ ਤੇ ਨਾਮ ਦ੍ਰਿੜ੍ਹ ਕਰਵਾ ਕੇ ਪ੍ਰਭੂ-ਜਸ ਗਾਨ ਕੀਤਾ ਹੈ।

**੨. ਛੰਤਾਂ ਦੀ ਮੁਖ-ਬਿਰਤੀ ਮਹਿਮਾ-ਵਾਚਕ ਹੈ :**

ਪ੍ਰਭੂ-ਪਤੀ ਦੀ ਮਹਿਮਾ ਦਾ ਪ੍ਰਕਰਣ ਬਾਲੜੀ-ਲੋਚਾ ਤੋਂ ਆਰੰਭ ਹੋ ਕੇ ਪ੍ਰੀਤ ਦੀਆਂ ਵਿਭਿੰਨ ਅਵਸਥਾਵਾਂ ਨੂੰ ਪ੍ਰਸਤੁਤ ਕਰਨ ਤੋਂ ਬਾਦ ਪ੍ਰਭੂ-ਮਿਲਾਪ ਉਤੇ ਸਮਾਪਤ ਹੁੰਦਾ ਹੈ।

**੩.ਛੰਤ-ਕਾਵਿ ਉਪਮਾਵਾਂ ਨਾਲ ਭਰਪੂਰ ਹੈ :**

ਪ੍ਰਭੂ-ਪ੍ਰੀਤ ਨੂੰ ਪਾਣੀ-ਦੁੱਧ, ਭਉਰਾ-ਕਮਲ, ਮਛੀ-ਪਾਣੀ, ਚਾਤ੍ਰਿਕ-ਸਵਾਂਤੀਬੂੰਦ, ਚਕਵੀ-ਸੂਰਜ, ਕੋਇਲ-ਅੰਬ, ਹਰਨ-ਸ਼ਬਦ, ਪਤਨੀ-ਪਤੀ, ਉਪਮਾਨਾਂ ਰਾਹੀਂ ਉਪਮਾਇਆ ਗਿਆ ਹੈ। ਜਿਥੇ ਪ੍ਰੀਤ ਉਪਮਾਨਾਂ ਦਾ ਭਰਵਾਂ ਚਿੱਤਰ ਸਾਹਵੇਂ ਆਉਂਦਾ ਹੈ ਉਥੇ ਮਾਇਆ-ਫਾਥੇ ਜੀਵ ਦੀ ਅਵਸਥਾ ਦਾ ਨਿਰੂਪਣ ਵੀ ਬੜਾ ਸਫਲ ਹੈ ਜੇਹਾ ਕਿ : ਜਾਲ ਫਾਥਾ ਹਰਣ, ਮਿੱਠੇ ਫਾਤੀ ਮੱਖੀ, ਜਗਤ ਤੇ ਹਰਿਚੰਦਉਰੀ, ਟੋਏ ਵਿਚ ਡਿੱਗਾ ਹਾਥੀ, ਆਦਿ ਦ੍ਰਿਸ਼ਟਾਂਤਾਂ ਰਾਹੀਂ ਮਨੁੱਖੀ ਮਨ ਦੀ ਦੁਖਦ ਅਵਸਥਾ ਦਾ ਸਫਲ ਪ੍ਰਗਟਾਵਾ ਹੈ। ਇਸ ਤੋਂ ਛੁੱਟ ਪ੍ਰਭੂ-ਮਹਿਮਾ ਕਰਦਿਆਂ ਸਾਰੇ ਵਿਸ਼ਵ ਨੂੰ ਕਲਾਵੇ ਵਿਚ ਲੈ ਲਿਆ ਹੈ ਜੇਹਾ ਕਿ ਕ੍ਰੋੜਾਂ ਵਿਸ਼ਨੂੰ, ਸ਼ੰਕਰ, ਬ੍ਰਹਮਾ, ਦੇਵੀ, ਦੇਵਤੇ, ਸੂਰਜ, ਚੰਦ੍ਰਮਾ, ਤਾਰੇ ਸਿਆਰੇ, ਧਰਤੀ, ਅਸਮਾਨ, ਵੇਦ, ਪੁਰਾਣ, ਸ਼ਾਸਤ੍ਰ, ਅਤੇ ਸਿੰਮ੍ਰਤੀਆਂ ਆਦਿ ਦਾ ਕੌਸ਼ਿਕ ਵੇਰਵਾ ਦਿੰਦਿਆਂ ਕਮਾਲ ਕਰ ਦਿੱਤੀ ਹੈ।

੪. ਪਦਿਆਂ ਵਾਂਗੂੰ ਛੰਤਾਂ ਵਿਚ ਵੀ ਸਥਾਨਕ ਛੋਹ ਵਿਦਮਾਨ ਹੈ, ਜਿਸ ਦਾ ਵੇਰਵਾ ਇਸ ਪ੍ਰਕਾਰ ਹੈ :

ਗਉੜੀ ਛੰਤ ਅੰਕ ੪ 'ਮੋਹਨ ਤੇਰੇ ਉਚੇ ਮੰਦਰ ਮਹਲ ਅਪਾਰਾ' ਗੁਰੂ-ਇਤਿਹਾਸ ਅਨੁਸਾਰ ਇਹ ਛੰਤ ਉਸ ਸਮੇਂ ਗਾਂਵਿਆ ਗਿਆ ਜਦੋਂ ਪੰਚਮ ਗੁਰੂ, ਗੁਰੂ ਅਮਰਦਾਸ ਜੀ ਦੇ ਸਪੁੱਤਰ ਬਾਬਾ ਮੋਹਨ ਜੀ ਪਾਸੋਂ ਆਦਿ ਗੁਰੂਆਂ ਦੀ ਰਚਿਤ ਬਾਣੀ ਦੀਆਂ ਪੋਥੀਆਂ ਲੈਣ ਗਏ[79]।

ਸੂਹੀ ,, ੭ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਬਾਬਤ ਰਚਿਆ ਗਿਆ

ਹੈ [80]।

ਸੂਹੀ ,, ੯ ਅੰਮ੍ਰਿਤਸਰ ਸ਼ਹਿਰ ਦੇ ਵਸਣ ਵੇਲੇ ਉਚਾਰਿਆ ਗਿਆ [81]।

ਸੂਹੀ ,, ੧੦ ਅੰਮ੍ਰਿਤਸਰ-ਸਰੋਵਰ ਦੇ ਤਿਆਰ ਹੋਣ ਉਪਰੰਤ ਵਾਹਿਗੁਰੂ ਦੇ ਸ਼ੁਕਰਾਨੇ ਵਜੋਂ ਉਚਾਰਨ ਕੀਤਾ ਗਿਆ ਹੈ [82]।

## ਸਲੋਕ-ਬਿਉਰਾ (ਰਾਗ-ਬੱਧ ਬਾਣੀ)

| ਕ੍ਰ:ਸੰ: | ਰਾਗ | ਸੰਖਿਆ | ਫੁਟਕਲ ਨੋਟ |
|---|---|---|---|
| ੧ | ੨ | ੩ | ੪ |
| ੧. | ਸਿਰੀ | ੬ | ਸਲੋਕ ਸਿਰੀ ਰਾਗ ਕੇ ਡਖਣਾ ਮਹਲਾ ੫ ਅਤੇ ੧ ਸਲੋਕ ਸਿਰੀ ਰਾਗ ਕੀ ਵਾਰ ਮਹਲਾ ੪ |
| ੨. | ਗਉੜੀ | ੫੧ | ੧ ਸਲੋਕ ਛੰਤ ਮਹਲਾ ੫, ੮ ਸਲੋਕ ਗਉੜੀ ਦੀ ਵਾਰ ਮਹਲਾ ੪, ੪੨ ਸਲੋਕ ਗਉੜੀ ਦੀ ਵਾਰ ਮਹਲਾ ੫ |
| ੩. | ਆਸਾ | ੫ | ਆਸਾ ਛੰਤ ਮਹਲਾ ੫ |
| ੪ | ਗੂਜਰੀ | ੪੨ | ਵਾਰ ਗੂਜਰੀ ਮਹਲਾ ੫ |
| ੫. | ਬਿਹਾਗੜਾ | ੨ | ਵਾਰ ਬਿਹਾਗੜਾ ਮਹਲਾ ੪ |
| ੬. | ਵਡਹੰਸ | ੪ | ਵਡਹੰਸ ਛੰਤ ਮਹਲਾ ੫ |
| ੭. | ਜੈਤਸਰੀ | ੪੫ | ੫ ਸਲੋਕ ਜੈਤਸਰੀ ਛੰਤ ਮਹਲਾ ੫, ੪੦ ਸਲੋਕ ਵਾਰ ਜੈਤਸਰੀ ਮਹਲਾ ੫ |
| ੮. | ਬਿਲਾਵਲ | ੧ | ਬਿਲਾਵਲ ਛੰਤ ਮਹਲਾ ੫ |
| ੯. | ਰਾਮਕਲੀ | ੪੯ | ੪ ਸਲੋਕ ਛੰਤ ਰਾਮਕਲੀ ਮਹਲਾ ੫, ੧ ਸਲੋਕ ਰਾਮਕਲੀ ਅਸਟਪਦੀ ਅੰਕ ਸਤ ਦੇ ਆਰੰਭ ਵਿਚ , ੪੪ ਸਲੋਕ ਵਾਰ ਰਾਮਕਲੀ ਮਹਲਾ ੫ |
| ੧੦. | ਮਾਰੂ | ੭੧ | ੨ ਸਲੋਕ ਮਾਰੂ ਵਾਰ ਮਹਲਾ ੩, ੬੯ ਸਲੋਕ ਮਾਰੂ ਵਾਰ ਮਹਲਾ ੫ ਡਖਣਾ |
| ੧੧. | ਸਾਰੰਗ | ੩ | ਸਾਰੰਗ ਦੀ ਵਾਰ ਮਹਲਾ ੪ |
| ੧੨. | ਮਲਾਰ | ੨ | ਵਾਰ ਮਲਾਰ ਮਹਲਾ ੧ |
| | ਜੋੜ...... | ੨੮੧ | |

## ਰਾਗ-ਮੁਕਤ ਬਾਣੀ

੬੭ ਸਹਸਕ੍ਰਿਤੀ
੨੪ ਗਾਥਾ
੨੩ ਫੁਨਹੇ
੧੧ ਚਉਬੋਲੇ
੨੨ ਵਾਰਾਂ ਤੇ ਵਧੀਕ ਮਹਲਾ ੫
੨ ਮੁਦਾਵਣੀ

੧੪੯...ਜੋੜ

## ਬੇਮਿਸਲ ਬਾਣੀ

੫ ਸਲੋਕ ਕਬੀਰ ਦੇ ਸਲੋਕਾਂ ਵਿਚ ਪੰਜਵੇਂ ਗੁਰੂ ਦੇ ਹਨ ।
੮ ਸਲੋਕ ਫਰੀਦ ਦੇ ਸਲੋਕਾਂ ਵਿਚ ਮਹਲਾ ੫ ਦੇ ਹਨ।

੨੮੧ ਰਾਗ-ਬੱਧ ਬਾਣੀ
੧੪੯ ਰਾਗ-ਮੁਕਤ ਬਾਣੀ
੧੩ ਬੇਮਿਸਲ ਬਾਣੀ

ਕੁਲ ਜੋੜ : ੪੪੩

## ਸਲੋਕ-ਵਰਗੀਕਰਣ

(ੳ) ਗੁਰੂ ਅਰਜਨ ਦੇਵ-ਰਚਿਤ ਵਾਰਾਂ ਵਿਚ ਅੰਕਿਤ ਸਲੋਕ।
(ਅ) ਦੂਸਰੇ ਗੁਰੂਆਂ ਦੀਆਂ ਵਾਰਾਂ ਵਿਚ ਪੰਜਵੇਂ ਗੁਰੂ ਦੇ ਸਲੋਕ।
(ੲ) ਗੁਰੂ ਅਰਜਨ ਦੇਵ ਰਚਿਤ ਉਹ ਸਲੋਕ ਜੋ ਛੰਤਾਂ ਵਿਚ ਦਰਜ ਹਨ।
(ਸ) ਗੁਰੂ ਅਰਜਨ ਦੇਵ ਦੀਆਂ ਲੰਮੇਰੀਆਂ ਬਾਣੀਆਂ ਵਿਚ ਦਰਜ ਸਲੋਕ।
(ਹ) ਬੇ ਮਿਸਲ ਬਾਣੀ ਦੇ ਸਲੋਕ।

ਨੋਟ : ਗੁਰੂ ਅਰਜਨ ਦੇਵ ਰਚਿਤ ਵਾਰਾਂ ਨਾਲ ਅੰਕਿਤ ਸਲੋਕ, ਅਤੇ ਗੁਰੂ ਅਰਜਨ ਦੇਵ ਦੁਆਰਾ ਰਚਿਤ ਲੰਮੇਰੀਆਂ ਬਾਣੀਆਂ ਨਾਲ ਅੰਕਿਤ ਸਲੋਕ ਸੰਬੰਧਿਤ ਬਾਣੀਆਂ ਦੇ ਅੰਤਰਗਤ ਵਿਚਾਰੇ ਜਾਣਗੇ। ਰਾਗ-ਮੁਕਤ ਰਚਨਾ ਦੇ ਸਲੋਕ ਵੀ ਆਪੋ ਆਪਣੇ ਵਿਅਕਤੀਗਤ ਸਿਰਲੇਖ ਹੇਠ ਵਿਚਾਰੇ ਜਾਣਗੇ। ਬੇਮਿਸਲ ਬਾਣੀ ਦੇ ਸਲੋਕ ਵਿਅਕਤੀਗਤ ਸਿਰਲੇਖ ਹੇਠ ਵਿਚਾਰੇ ਗਏ ਹਨ।. ਇੱਥੇ ਅਸੀਂ ਆਪਣਾ ਵਿਵੇਚਨ ਭਾਗ 'ਅ' ਅਤੇ 'ੲ' ਤਕ ਹੀ ਸੀਮਿਤ ਰਖਿਆ ਹੈ। ਤੇ, ਸਲੋਕਾਂ ਦੀ ਮੁਖ ਬਿਰਤੀ ਵੱਲ ਵਧੇਰੇ ਧਿਆਨ ਦਿੱਤਾ ਹੈ।

## ਸਲੋਕਾਂ ਦਾ ਸਰਵੇਖਣ

| ਵਰਗ ਅੰਕ | ਰਚਨਾ ਦਾ ਨਾਮ | ਪਉੜੀ ਅੰਕ | ਸਲੋਕ ਸੰਖਿਆ | ਮੁਖ-ਬਿਰਤੀ |
|---|---|---|---|---|
| (ਅ) | ਸਿਰੀ ਰਾਗ ਕੀ ਵਾਰ ਮਹਲਾ ੪ | ੧੫ | ੧ ਸਲੋਕ | ੧ ਮਾਇਆ ਪ੍ਰਭਾਵ |
| | ਗਉੜੀ ਦੀ ਵਾਰ ਮਹਲਾ ੪ (੮ ਸਲੋਕ ਪੰਜਵੇਂ ਗੁਰੂ ਦੇ ਹਨ) | ੨੭ | ੨ ਸਲੋਕ | ੧ ਨਿੰਦਕ ਦੀ ਅਵਸਥਾ ਨਿਰੂਪਣ<br>੨ ਨਾਮ-ਵਿਹੂਣੇ ਦੀ ਦਸ਼ਾ |
| | | ੨੮ | ੨ ਸਲੋਕ | ੧ ਸੰਤ-ਲੱਛਣ<br>੨ ਨਾਮ ਜਪਣ ਦੀ ਪ੍ਰੇਰਨਾ |
| | | ੨੯ | ੨ ਸਲੋਕ | ੧ ਕ੍ਰਿਤਘਣ ਦੀ ਦਸ਼ਾ<br>੨ ਨਿੰਦਕ ਦੀ ਦਸ਼ਾ |
| | | ੩੨ | ੨ ਸਲੋਕ | ੧ ਨਾਮ ਜਪਣ ਦੀ ਪ੍ਰੇਰਨਾ<br>੨ ਨਾਮ ਪ੍ਰਾਪਤੀ ਦੀ ਲਾਲਸਾ |
| | ਵਾਰ ਬਿਹਾਗੜਾ ਮਹਲਾ ੪, (ਕੁਲ ੨ ਸਲੋਕ) | ੧੪ | ੨ ਸਲੋਕ | ੧ ਨਾਮ-ਵਿਹੂਣੇ ਦੀ ਦਸ਼ਾ<br>੨ ਨਾਮ ਜਪਣ ਦੀ ਪ੍ਰੇਰਨਾ |
| | ਸਾਰੰਗ ਦੀ ਵਾਰ ਮਹਲਾ ੪ | ੨੬ | ੧ ਸਲੋਕ | ੧ ਨਾਮ-ਵਿਹੂਣੇ ਦੀ ਦਸ਼ਾ |
| | (੩ ਸਲੋਕ) | ੩੬ | ੨ ਸਲੋਕ | ੧ ਪ੍ਰਭੂ-ਮਹਿਮਾ<br>੨ ਪ੍ਰਭੂ-ਕ੍ਰਿਪਾ |
| | ਵਾਰ ਮਲਾਰ ਮਹਲਾ ੧ (ਕੁਲ ੨ ਸਲੋਕ) | ੧੪ | ੨ ਸਲੋਕ | ੧ ਨਾਮ-ਮਹਿਮਾ<br>੨ ਪ੍ਰਭੂ-ਹੁਕਮ |
| | ਜੋੜ.... | | ੧੬ ਸਲੋਕ | |

| ਵਰਗ ਅੰਕ | ਰਚਨਾ ਦਾ ਨਾਮ | ਛੰਤ ਸੰਖਿਆ | ਸਲੋਕ ਸੰਖਿਆ | ਵਿਸ਼ਾ ਵਸਤੂ |
|---|---|---|---|---|
| (ੲ) | ਸਿਰੀ ਰਾਗ ਕੇ ਛੰਤ ਡਖਣਾ ਮਹਲਾ ੫ | ੧,੨,੩,੪,੫ | ੫ | ਪ੍ਰਭੂ ਅਤੇ ਨਾਮ ਦੀ ਮਹਿਮਾ |
| | ਗਉੜੀ ਛੰਤ ਮਹਲਾ ੫ | ੩ | ੧ | ਨਾਮ-ਮਹਿਮਾ |
| | ਆਸਾ ਛੰਤ ਮਹਲਾ ੫ | ੪,੫,੬,੮,੧੦ | ੫ | ਪ੍ਰਭੂ-ਮਹਿਮਾ |
| | ਵਡਹੰਸ ਛੰਤ ਮਹਲਾ ੫ | ੨ | ੪ | ਉਪਦੇਸ਼ਾਤਮਕ-ਨਾਮ ਜਪਣ ਦੀ ਪ੍ਰੇਰਣਾ |
| | ਜੈਤਸਰੀ ਛੰਤ ਮਹਲਾ ੫ | ੧,੨,੩,੪,੫ | ੫ | ੧ - ੩ ਪ੍ਰਭੂ-ਮਹਿਮਾ<br>੪ - ੫ ਨਾਮ-ਮਹਿਮਾ |
| | ਬਿਲਾਵਲ ਛੰਤ ਮਹਲਾ ੫ | ੩ | ੧ | ਪ੍ਰਭੂ-ਮਹਿਮਾ |
| | ਰਾਮਕਲੀ ਛੰਤ ਮਹਲਾ ੫ | ੪ | ੪ | ੧. ਬੇਨਤੀ-ਸਰਣਾਗਤ ਰਹਿਣ ਲਈ<br>੨. ਨਾਮ-ਮਹਿਮਾ<br>੩. ਪ੍ਰਭੂ-ਮਹਿਮਾ<br>੪. ਪ੍ਰਭੂ-ਮਹਿਮਾ |
| | | | ੨੫ | |

ਗੁਰੂ ਅਰਜਨ ਦੇਵ ਦੇ ਸਲੋਕਾਂ ਦਾ ਅਧਿਐਨ ਨਿਮਨ-ਅੰਕਿਤ ਤੱਥ ਉਘੜਦੇ ਹਨ :—

੧. ਸਲੋਕ ਦੀ ਨਿਰਵਿਸ਼ੇਸ਼ਤਾ ਹੀ ਇਸ ਦੀ ਵਿਸੇਸ਼ਤਾ ਹੈ। ਇਸ ਦਾ ਪ੍ਰਯੋਗ ਸ੍ਰੀ ਆਦਿ ਗ੍ਰੰਥ ਵਿਚ ਵਿਆਪਕ ਹੈ। ਰਾਗ-ਬੱਧ ਬਾਣੀ, ਰਾਗ-ਮੁਕਤ ਬਾਣੀ, ਬੇਮਿਸਲ ਬਾਣੀ ਅਤੇ ਸ੍ਰੀ ਆਦਿ ਗ੍ਰੰਥ ਦੀ ਦਰਸ਼ਨ-ਭੂਮਿਕਾ 'ਜਪੁ ਵਿਚ ਵੀ ਇਸ ਦਾ ਪ੍ਰਯੋਗ ਕੀਤਾ ਗਿਆ ਹੈ। ਸਲੋਕ ਕਿਸੇ ਵੀ ਰਾਗ ਵਿਚ ਕਿਸੇ ਵੀ ਬਾਣੀ ਨਾਲ ਆਂਕਿਆ ਜਾ ਸਕਦਾ ਹੈ। ਲੰਮੇਰੀਆਂ ਬਾਣੀਆਂ—ਬਾਵਨ ਅੱਖਰੀ, ਸੁਖਮਨੀ, ਥਿਤੀ, ਵਾਰਾਂ, ਮੁਕਤਕ ਕਾਵਿ-ਛੰਤਾਂ ਵਿਚ ਇਸ ਦਾ ਪ੍ਰਯੋਗ ਕੀਤਾ ਗਿਆ ਹੈ।

੨. ਪੰਜਵੇਂ ਗੁਰੂ ਨੇ ਸਲੋਕ ਦਾ 'ਪ੍ਰਯੋਗ ਦੋ ਅਰਥਾਂ ਵਿਚ ਕੀਤਾ ਹੈ। ਕਾਵਿ-ਛੰਦ ਅਤੇ ਕਾਵਿ-ਰੂਪ। ਆਮ ਤੌਰ ਉੱਤੇ ਸਲੋਕ ਦੁਤੁਕਾ ਹੁੰਦਾ ਹੈ। ਪਰ ਪੰਜਵੇਂ ਗੁਰੂ ਨੇ ੨ ਤੋਂ ੧੯ ਪੰਕਤੀਆਂ ਦੇ ਸਲੋਕ ਵੀ ਰਚੇ ਹਨ। ਦੁਤੁਕੇ ਸਲੋਕ ਦਾ ਪ੍ਰਯੋਗ ਅਧਿਕਤਰ ਕੀਤਾ ਗਿਆ ਹੈ। ਕਿਧਰੇ ਕਿਧਰੇ ਇਸ ਨੇਮ ਨੂੰ ਤੋੜਿਆ ਵੀ ਗਿਆ ਹੈ, ਜਿਹਾ ਕਿ ਬਾਵਨ ਅੱਖਰੀ ਦਾ ਪਹਿਲਾ ਸਲੋਕ ੯ ਤੁਕਾਂ ਦਾ ਹੈ, ਗਉੜੀ ਦੀ ਵਾਰ ਮਹਲਾ ੫—ਪਉੜੀ ਅੰਕ ੧੯ ਨਾਲ ੮ ਤੁਕਾਂ ਦਾ ਸਲੋਕ ਹੈ। ਰਾਮਕਲੀ ਦੀ ਵਾਰ ਮਹਲਾ ੫, ਪਉੜੀ ਅੰਕ ੭ ਨਾਲ ੧੯ ਤੁਕਾਂ ਦਾ ਸਲੋਕ ਹੈ। ਅਜੇਹੇ ਸਲੋਕ ਇਕ ਛੋਟੀ ਸੰਪੂਰਣ ਕਵਿਤਾ ਦਾ ਝਾਂਵਲਾ ਪਾਉਂਦੇ ਹਨ। ਡਾ. ਤਾਰਨ ਸਿੰਘ [83] ਦੇ ਮਤ ਅਨੁਸਾਰ ਪੰਜਵੇਂ ਗੁਰੂ ਦੇ ਸਾਰੇ ਸਲੋਕ ਦੁਤੁਕੇ ਹਨ। ਪਰ ਸਾਡੇ ਅਧਿਐਨ ਅਨੁਸਾਰ-ਸਲੋਕ-ਤੁਕ-ਮਾਤਰਾ ਵਿਚ ਕਈ ਥਾਈਂ ਅੰਤਰ ਹੈ।

੩. ਰਾਗ-ਬੱਧ ਵਿਚ ਸਲੋਕ ਆਂਕਦੇ ਸਮੇਂ ਸਲੋਕ ਨੂੰ ਗੌਣ ਰੂਪ ਵਿਚ ਰੱਖਿਆ ਗਿਆ ਹੈ। ਮੁਖ ਰੂਪ ਵਿਚ ਸੰਬੰਧਿਤ ਬਾਣੀ ਹੀ ਹੈ। ਉਦਾਹਰਣ ਵਜੋਂ ਵਾਰਾਂ ਹੀ ਲਉ। ਵਾਰਾਂ ਵਿਚ ਪਉੜੀ ਆਂਕਦੇ ਸਮੇਂ ਸਲੋਕ ਨੂੰ ਪਹਿਲ ਦਿੱਤੀ ਹੈ, ਤੇ ਇਕ ਹੀ ਪਉੜੀ ਨਾਲ ਦੋ ਜਾਂ ਤਿੰਨ ਸਲੋਕ ਦਰਜ ਕੀਤੇ ਗਏ ਹਨ। ਪਰ ਅੰਕ-ਸੰਖਿਆ ਪਉੜੀਆਂ ਦੀ ਚਲਦੀ ਰੱਖੀ ਗਈ ਹੈ। ਸਲੋਕ-ਅੰਕ-ਸੰਖਿਆ ਸੰਬੰਧਿਤ ਪਉੜੀ ਦੇ ਆਰੰਭ ਵਿਚ ਦਿੱਤੀ ਜਾਂਦੀ ਹੈ ਅਥਵਾ ਇਹ ਅੰਕ-ਸੰਖਿਆ ਹਰ ਸਲੋਕ ਦੇ ਨਾਲ ਆਰੰਭ ਹੁੰਦੀ ਹੈ ਤੇ ਸਮਾਪਤ ਹੋ ਜਾਂਦੀ ਹੈ। ਪਰ ਪਉੜੀ ਦੀ ਸੰਖਿਆ ਵਧਦੀ ਰਹਿੰਦੀ ਹੈ। ਰਚਨਾ ਦੀ ਸਮਾਪਤੀ ਉਪਰੰਤ ਅੰਕ-ਸੰਖਿਆ ਰਾਹੀਂ ਸੰਕੇਤ ਕੀਤਾ ਜਾਂਦਾ ਹੈ ਕਿ ਇਸ ਵਾਰ ਵਿਚ ਕੁਲ ਕਿਤਨੀਆਂ ਪਉੜੀਆਂ ਦਰਜ ਕੀਤੀਆਂ ਗਈਆਂ ਹਨ। ਪਰ ਸਲੋਕਾਂ ਦੀ ਕੁਲ ਸੰਖਿਆ ਦਾ ਸੰਕੇਤ ਅਲੋਪ ਹੈ। ਇਕ ਨੁਕਤਾ ਇਹ ਵੀ ਵਿਚਾਰਨ ਜੋਗ ਹੈ ਕਿ ਵਾਰ-ਪਉੜੀਆਂ ਨਾਲੋਂ ਵਾਰ ਵਿਚ ਅੰਕਿਤ ਸਲੋਕਾਂ ਦੀ ਅੰਕ-ਮਾਤਰਾ ਹਮੇਸ਼ਾ ਅਧਿਕ ਹੁੰਦੀ ਹੈ। ਉਦਾਹਰਣ ਵਜੋਂ ਜੈਤਸਰੀ ਵਾਰ ਦੀਆਂ ੨੦ ਪਉੜੀਆਂ ਅਤੇ ੪੦ ਸਲੋਕ ਹਨ। ਪਰ ਸਿਰਲੇਖ ਵਾਰ-ਸੰਕੇਤਕ ਹੈ। ਸਲੋਕ-ਸੰਕੇਤਕ ਨਹੀਂ। ਉਪਰੋਕਤ ਚਰਚਾ ਤੋਂ ਵੀ ਇਹੀ ਤੱਥ ਉਘੜਦਾ ਹੈ ਕਿ ਸਲੋਕ ਆਂਕਦੇ ਸਮੇਂ ਗੌਣ ਰੂਪ ਵਿਚ ਰੱਖੇ ਗਏ ਹਨ। ਪਰ ਜਦ ਇਹੀ ਸਲੋਕ ਰਾਗ-ਮੁਕਤ ਬਾਣੀ ਵਿਚ ਦਰਜ ਕੀਤੇ ਗਏ ਹਨ ਤਾਂ ਸਲੋਕਾਂ ਦਾ ਸਥਾਨ ਸੁਤੰਤਰ ਰੱਖਿਆ ਗਿਆ ਹੈ। ਸਲੋਕ ਕਬੀਰ ਜੀ, ਸਲੋਕ ਫਰੀਦ ਜੀ ਅਤੇ

ਸਲੋਕ ਸਹਸਕ੍ਰਿਤੀ ਆਦਿ ਦੀ ਸਮਾਪਤੀ ਉਪਰੰਤ ਸਲੋਕ-ਸੰਖਿਆ ਦਾ ਸੰਕੇਤ ਸਪੱਸ਼ਟ ਹੈ।

੪. ਸਲੋਕਾਂ ਲਈ ਕੋਈ ਖਾਸ ਵਿਸ਼ਾ ਨਿਰਧਾਰਿਤ ਨਹੀਂ ਬਲਕਿ ਪੂਰਾ ਆਦਿ ਗ੍ਰੰਥੀ ਦਰਸ਼ਨ ਸਲੋਕਾਂ ਦੀ ਪਕੜ ਵਿਚ ਆ ਸਕਦਾ ਹੈ। ਕਈ ਥਾਂਈਂ ਤਾਂ ਸਲੋਕਾਂ ਦੀ ਬਿਰਤੀ ਉਪਰ ਹੀ ਸਮੁੱਚੀ ਵਾਰ-ਬਿਰਤੀ ਦਾ ਨਿਰਣੈ ਕੀਤਾ ਗਿਆ ਹੈ। ਉਦਾਹਰਣ ਵਜੋਂ ਆਸਾ ਦੀ ਵਾਰ ਦੀਆਂ ਪਉੜੀਆਂ ਲਗ ਭਗ ਮਹਿਮਾ-ਵਾਚਕ ਹਨ, ਪਰ ਚੂੰਕਿ ਸਲੋਕਾਂ ਦੀ ਬਿਰਤੀ ਅਲੋਚਨਾਤਮਕ ਹੈ ਵਿਦਵਾਨਾਂ ਨੇ ਪੂਰੀ ਵਾਰ ਨੂੰ ਹੀ ਅਲੋਚਨਾਤਮਕ ਕਹਿਣਾ ਆਰੰਭ ਕਰ ਦਿੱਤਾ ਹੈ, ਹਾਲਾਂਕਿ ਵਾਰ ਦਾ ਸੰਬੰਧ ਪਉੜੀਆਂ ਨਾਲ ਹੈ ਸਲੋਕਾਂ ਨਾਲ ਨਹੀਂ। ਗੁਰੂ ਅਰਜਨ ਦੇਵ ਦੇ ਸਲੋਕਾਂ ਦੀ ਬਿਰਤੀ ਵੀ ਬਹੁਮੁਖੀ ਹੈ। ਸਲੋਕ ਉਸਤਤ-ਵਾਚਕ, ਅਲੋਚਨਾਤਮਕ, ਨਿਸ਼ੇਧਾਤਮਕ, ਤੁਲਨਾਤਮਕ ਅਤੇ ਉਪਦੇਸ਼ਾਤਮਕ ਬਿਰਤੀ ਦਾ ਝਾਂਵਲਾ ਪਾਉਂਦੇ ਹਨ। ਇਕ ਸਲੋਕ ਇਕ ਹੀ ਭਾਵ ਦਾ ਧਾਰਣੀ ਹੁੰਦਾ ਹੈ। ਪਦਿਆਂ ਵਾਂਗੂੰ ਲੋਕ ਮਿਸ਼੍ਰਤ ਭਾਵਾਂ ਦੇ ਧਾਰਣੀ ਨਹੀਂ ਹੁੰਦੇ।

੫. ਗੁਰੂ ਅਰਜਨ ਦੇਵ ਰਚਿਤ ਪਦਿਆਂ, ਅਸਟਪਦੀਆਂ ਅਤੇ ਛੰਦਾਂ ਵਿਚ ਸਰੋਂਦੀ ਹੂਕ ਰਤਾ ਉਚੇਰੀ ਹੈ ਪਰ ਸਲੋਕ ਨਿਆਇ-ਸ਼ੀਲਤਾ ਦਾ ਪ੍ਰਦਰਸ਼ਨ ਕਰਦੇ ਹਨ। ਸੰਗੀਤਾਤਮਕਤਾ ਪ੍ਰਗੀਤ ਦਾ ਮੁੱਖ ਲੱਛਣ ਹੈ। ਸਲੋਕ ਸੰਗੀਤਮੁਖ ਨਹੀਂ ਪਰ ਤਾਂ ਵੀ ਆਪਣੇ ਆਪ ਵਿਚ ਸੁਤੰਤਰ ਨਿੱਜੀ ਹੋਂਦ ਦੇ ਧਾਰਣੀ ਹੋਣ ਕਰਕੇ ਤੇ ਆਕਾਰ ਵਿਚ ਛੋਟੇ ਹੋਣ ਕਾਰਣ ਮੁਕਤਕ ਕਾਵਿ ਦੇ ਅੰਤਰਗਤ ਆਉਂਦੇ ਹਨ। ਸਲੋਕ ਵਿਚ ਬੌਧਿਕ ਅੰਸ਼ ਵਧੇਰੇ, ਭਾਵੁਕਤਾ ਘਟ ਹੁੰਦੀ ਹੈ। ਇਸ ਲਈ ਉਹ ਸੁਹਜਵਾਦੀ ਪ੍ਰਭਾਵ ਏਨਾ ਨਹੀਂ ਪਾਉਂਦੇ[84]। ਸਲੋਕ ਆਮ ਕਰਕੇ ਬੜੇ ਤਿੱਖੇ ਅਣੀਦਾਰ ਤੇ ਧੁਰ ਅੰਦਰ ਤੀਕ ਖੁਭ ਜਾਣ ਵਾਲੇ ਹੁੰਦੇ ਹਨ[85]। ਸਲੋਕ ਕਲਾਕਾਰੀ ਦੇ ਬੋਝ ਤੋਂ ਮੁਕਤ ਹੁੰਦੇ ਹਨ ਤੇ ਵਧੇਰੇ ਕਰਕੇ ਸਹਿਜ ਸੁਭਾਵਕਤਾ ਦਾ ਪ੍ਰਭਾਵ ਪਾਉਂਦੇ ਹਨ। ਖਬਰੇ ਤਾਹੀਉਂ ਇਨ੍ਹਾਂ ਨੂੰ ਇਕ ਤੋਂ ਵਧੀਕ ਥਾਵਾਂ ਉਪਰ ਜੜ ਦਿੱਤਾ ਹੈ।

੬. ਸਲੋਕ ਨਾ ਤਾਂ ਉਚਾਰਣ (Recitation) ਕਰਨ ਵਾਲੀ ਕਵਿਤਾ ਦੇ ਅੰਤਰਗਤ ਆਉਂਦਾ ਹੈ ਤੇ ਨਾ ਹੀ ਗਾਇਨ-ਸ਼ੈਲੀ ਦੇ ਅੰਤਰਗਤ। ਰਾਗੀ ਜਨ ਸਲੋਕ ਨੂੰ ਅੱਧਾ ਕੁ ਉਚਾਰਣ-ਸ਼ੈਲੀ ਤੇ ਅੱਧਾ ਕੁ ਗਾਇਨ ਸ਼ੈਲੀ ਦੀ ਤਰਜ਼ ਉਤੇ ਗਾਉਂਦੇ ਹਨ। ਇਸਨੂੰ ਮਿਸ਼੍ਰਤ ਸ਼ੈਲੀ ਦਾ ਨਾਮ ਦਿੱਤਾ ਜਾ ਸਕਦਾ ਹੈ ਆਸਾ ਦੀ ਵਾਰ ਦੇ ਕੀਰਤਨ ਸਮੇਂ ਉਚਾਰੇ ਜਾਂਦੇ ਸਲੋਕ ਇਸ ਸ਼ੈਲੀ ਦਾ ਪ੍ਰਤੱਖ ਪ੍ਰਮਾਣ ਹਨ।

## ਵਰਗ ੨
## ਅਸਫੋਟਕ ਰਚਨਾਵਾਂ

ਪੰਚਮ ਗੁਰੂ ਦੀਆਂ ਕੁਝ ਰਚਨਾਵਾਂ ਅਜੇਹੀਆਂ ਹਨ ਜੋ ਆਕਾਰ ਵਜੋਂ ਛੋਟੀਆਂ ਹੋਣ ਕਰਕੇ ਲੰਮੇਰੀਆਂ ਰਚਨਾਵਾਂ ਦੇ ਅੰਤਰਗਤ ਨਹੀਂ ਰੱਖੀਆਂ ਜਾ ਸਕਦੀਆਂ ਤੇ ਵਿਸ਼ੇਸ਼ ਸਿਰਲੇਖ ਦੀਆਂ ਧਾਰਣੀ ਹੋਣ ਕਰਕੇ ਪਦਿਆਂ ਵਿਚ ਵੀ ਨਹੀਂ ਸਮਾ ਸਕਦੀਆਂ। ਡਾ.

ਤਾਰਨ ਸਿੰਘ ਨੇ ਅਜੇਹੀਆਂ ਰਚਨਾਵਾਂ ਨੂੰ ਸਮੱਸਿਆਵੀ ਕਾਵਿ ਦਾ ਨਾਮ ਦਿੱਤਾ ਹੈ[86]। ਪਰ ਅਸੀਂ ਅਜੇਹੀਆਂ ਰਚਨਾਵਾਂ ਨੂੰ 'ਅਸਫੋਟਕ ਰਚਨਾਵਾਂ' ਸਿਰਲੇਖ ਹੇਠ ਵਾਚਣਾ ਵਧੇਰੇ ਉਚਿਤ ਸਮਝਿਆ ਹੈ। "ਇਨ੍ਹਾਂ ਰਚਨਾਵਾਂ ਦੇ ਸਿਰਲੇਖ ਲੋਕ-ਕਾਵਿ ਰੂਪਾਂ ਦੇ ਨਾਮ ਹਨ ਤੇ ਇਨ੍ਹਾਂ ਰਚਨਾਵਾਂ ਵਿਚ ਅਧਿਆਤਮਕ ਵਸਤੂ ਉਸੇ ਰੂਪ ਵਿਚ ਢਾਲੀ ਗਈ ਹੈ। ਜਿਵੇਂ ਲੋਕ-ਕਾਵਿ ਰੂਪਾਂ ਵਿਚ ਸੰਸਾਰਕ ਵਿਚਾਰ ਤੇ ਲੋਕ ਭਾਵ ਦੇ ਜਜ਼ਬੇ[87]"। ਇਹ ਰਚਨਾਵਾਂ ਨਿਮਨ ਅੰਕਿਤ ਹਨ :

| ਰਾਗ ਦਾ ਨਾਮ | | ਰਚਨਾ ਦਾ ਨਾਮ |
|---|---|---|
| ੧. ਸਿਰੀ | — | ਪਹਰੇ |
| ੨. ਮਾਝ | — | ਦਿਨਰੈਣ |
| ੩. ਆਸਾ | — | ਬਿਰਹੜੇ |
| ੪. ਸੂਹੀ | — | ਗੁਣਵੰਤੀ |
| ੫. ਰਾਮਕਲੀ | — | ਰੁਤੀ |
| ੬. ਮਾਰੂ | — | ਅੰਜੁਲੀਆ |
| ੭. ਮਾਰੂ | — | ਸੋਲਹੇ |

## ਸਿਰੀ ਰਾਗ ਪਹਰੇ ਮਹਲਾ ੫

ਇਸ ਰਚਨਾ ਦੇ ੫ ਬੰਦ ਹਨ। ਹਰ ਇਕ ਬੰਦ ਦੀਆਂ ੬ ਤੁਕਾਂ ਹਨ।

"ਇਸ ਬਾਣੀ ਵਿਚ ਮਨੁੱਖ ਨੂੰ ਵਣਜਾਰਾ ਕਰਕੇ ਸੰਬੋਧਨ ਕੀਤਾ ਗਿਆ ਹੈ, ਜੋ ਰਾਤ ਕਿਧਰੇ ਪਰਦੇਸ ਵਿਚ ਕਟਦਾ ਹੈ ਤੇ ਆਪਣੇ ਵਖਰ ਦੀ ਸੰਭਾਲ ਲਈ ਰਾਤ ਦਾ ਇਕ ਇਕ ਪਹਿਰ ਅੱਖਾਂ ਵਿਚੋਂ ਕੱਢ ਦਿੰਦਾ ਹੈ। ਮਨੁੱਖਾ ਜੀਵਨ ਨੂੰ ਰਾਤ ਕਿਹਾ ਹੈ, ਤੇ ਬਾਲਪਨ ਆਦਿ ਚਾਰ ਅਵਸਥਾ ਨੂੰ ਚਾਰ ਪਹਿਰੇ ਆਖਿਆ ਹੈ[88]।

ਮਨੁੱਖੀ ਜੀਵਨ ਅਤੇ ਸਮਾਂ ਦੋਵੇਂ ਨਿਰੰਤਰ ਚਾਲੇ ਇਕ ਦੂਜੇ ਦੇ ਹਾਣੀ ਬਣਕੇ ਤੁਰੇ ਜਾ ਰਹੇ ਹਨ। ਨਾ ਸਮਾਂ ਰੋਕਿਆਂ ਰੁਕਦਾ ਹੈ ਨਾ ਜੀਵਨ-ਗਤੀ। ਮਨੁੱਖ ਅਣਮੋਲ ਜੀਵਨ ਨੂੰ ਵਿਅਰਥ ਖੋਹ ਰਿਹਾ ਹੈ। ਇਸ ਕਵਿਤਾ ਦੇ ਪੰਜ ਬੰਦ ਹਨ। ਪਹਿਲੇ ਬੰਦ ਵਿਚ ਜੀਵ ਮਾਂ ਦਾ ਗਰਭ ਧਾਰਨ ਕਰਦਾ ਹੈ। ਬਾਕੀ ਚੌਹਾਂ ਪਹਿਰਾਂ ਵਿਚ ਜੀਵਨ ਦੀਆਂ ਚਾਰ ਅਵਸਥਾਵਾਂ ਨੂੰ ਵੰਡ ਕੇ ਪੇਸ਼ ਕੀਤਾ ਗਿਆ ਹੈ। ਪਹਿਲੀ ਅਵਸਥਾ ਬਾਲਪਨ ਹੈ, ਦੂਜੀ ਜਵਾਨੀ, ਤੀਜੀ ਅਧਖੜ ਉਮਰ ਤੇ ਚੌਥੀ ਬੁਢਾਪਾ। ਹਰ ਇਕ ਅਵਸਥਾ ਪਹਰ-ਵਤ ਬਗੈਰ ਬੋਲੇ ਗੁਜ਼ਰ ਜਾਂਦੀ ਹੈ। ਪਰ ਉਦੋਂ ਪਤਾ ਲਗਦਾ ਹੈ ਜਦੋਂ ਉਹ ਅਵਸਥਾ ਅਤੀਤ ਨਾਲ ਸੰਬੰਧਿਤ ਹੋ ਜਾਂਦੀ ਹੈ, ਬਚਪਨ ਬੀਤਣ ਤੋਂ ਬਾਦ ਬਚਪਨ ਦਾ ਮੁੱਲ ਪਾਇਆਂ ਜਾਂਦਾ ਹੈ। ਜਵਾਨ ਜਵਾਨੀ ਦਾ ਮੁੱਲ ਨਹੀਂ ਪਾਉਂਦਾ ਤੇ ਬੁਢਾਪਾ ਜਵਾਨੀ ਦਾ ਮੁੱਲ ਦੇ ਨਹੀਂ ਸਕਦਾ। ਜੋਬਨ-ਮਤਾ ਜੀਵ ਮਾਇਆ ਦੀ ਵੰਨਸੁਵੰਨਤਾ ਵੇਖ ਚੁੰਧਿਆ ਜਾਂਦਾ ਹੈ। ਪਤਾ ਉਦੋਂ ਲਗਦਾ ਹੈ ਜਦ ਮਾਰੂ ਬੁਢਾਪਾ ਹੱਡਾਂ ਨੂੰ ਕੜਕਾਉਂਦਾ ਹੈ। ਇਹ ਜੀਵਨ ਦੇ ਅੰਤ ਦੀ ਨਿਸ਼ਾਨੀ ਹੈ। ਅੰਤ ਵਿਚ ਇਸ ਕਰਮ-ਭੂਮੀ ਦੇਹੀ ਵਿਚ ਹਰੀ ਨਾਮ ਦਾ ਬੀਜ ਬੀਜਣ ਲਈ ਪ੍ਰੇਰਣਾ ਦਿੱਤੀ ਗਈ ਹੈ ਤਾਂ ਕਿ

ਰੱਬੀ ਦਰਗਾਹ ਵਿਚ ਸਨਮਾਨ ਜੋਗ ਸਥਾਨ ਮਿਲ ਸਕੇ।

## ਮਹਲਾ ੫ ਦਿਨ ਰੈਣ

ਇਸ ਰਚਨਾ ਦੇ ਚਾਰ ਬੰਦ ਹਨ। ਪਹਿਲੇ ਬੰਦ ਦੀਆਂ ੯ ਪੰਕਤੀਆਂ।
ਦੂਜੇ ਬੰਦ ਦੀਆਂ ੧੦ ਪੰਕਤੀਆਂ।
ਤੀਜੇ ਬੰਦ ਦੀਆਂ ੮ ਪੰਕਤੀਆਂ।
ਚੌਥੇ ਬੰਦ ਦੀਆਂ ੯ ਪੰਕਤੀਆਂ ਹਨ।

"ਇਸ ਸ਼ਬਦ ਦਾ ਸਿਰਲੇਖ ਦਿਨਰੈਣ ਇਸ ਲਈ ਹੈ ਕਿ ਇਸ ਵਿਚ ਮਨੁੱਖ ਨੂੰ ਦਿਨ ਰਾਤ ਵਿਚ ਜੋ ਜੋ ਸ਼ੁਭ ਕੰਮ ਕਰਨੇ ਚਾਹੀਦੇ ਹਨ, ਉਹ ਦੱਸੇ ਹਨ[89]"। ਡਾ. ਧਰਮ ਪਾਲ ਮੈਨੀ ਅਨੁਸਾਰ ਇਸ ਸ਼ਬਦ ਵਿਚ ਜ਼ਿੰਦਗੀ ਦੇ ਦੋਵੇਂ ਭਾਗਾਂ ਦਿਨ (ਸੁਖ) ਅਤੇ ਰਾਤ (ਦੁਖ) ਵਿਚ ਰੱਬ ਨੂੰ ਨਾ ਭੁਲਾਉਣ ਦਾ ਸੰਦੇਸ਼ ਦਿੱਤਾ ਹੈ[90]। ਪ੍ਰਭੂ ਦੀ ਸੇਵਾ ਅਤੇ ਸਿਮਰਨ 'ਦਿਨ ਰੈਣ' ਕਵਿਤਾ ਦੀ ਵਿਸ਼ੇਸ਼ ਸੁਰ ਹੈ। "ਹਰਿ ਪਿਰ ਬਿਨੁ ਚੈਨ ਨ ਪਾਈਐ ਖੋਜਿ ਡਿਠੈ ਸਭ ਗੈਣ" ਦੀ ਹੂਕ ਡਾਢੀ ਦਿਲ ਚੀਰਵੀਂ ਹੈ। ਸਤਿਗੁਰ ਦੀ ਸੇਵਾ ਕਰਨੀ, ਆਪਾ ਭਾਵ ਤਿਆਗ ਕੇ ਖਿਮਾਂ-ਗਰੀਬੀ-ਸਾਧ-ਸੰਗਤ, ਗ੍ਰਹਿਣ ਕਰਨੀ, ਗੁਰਮੁਖਾਂ ਪਾਸੋਂ ਰਾਹਨੁਮਾਈ ਲੈਣ ਦਾ ਉੱਦਮ ਕਰਨਾ ਤੇ ਹਰੀ ਦਾ ਹਰ ਪਲ, ਹਰ ਛਿਣ, ਜਪਣਾ ਦ੍ਰਿੜ੍ਹ ਕਰਵਾਇਆ ਗਿਆ ਹੈ। ਜੀਵ "ਆਪ ਕਮਾਣੈ ਵਿਛੁੜੀ ਦੋਸ ਨ ਕਾਹੂ ਦੇਣ" ਵਾਲੀ ਅਵਸਥਾ ਉਤੇ ਪਹੁੰਚਕੇ ਵਿਆਕੁਲ ਹੋ ਜਾਂਦਾ ਹੈ ਪਰ "ਦੂਜੀ ਥਾਉਂ ਨ ਸੁਝਈ ਕਿਥੈ ਕੂਕਣ ਜਾਉ" ਇਨ੍ਹਾਂ ਸ਼ਬਦਾਂ ਦੀ ਭਾਵੁਕਤਾ ਮਨ ਨੂੰ ਟੁੰਬਦੀ ਹੈ। ਉਹ 'ਸਰਬ-ਕਲਿਆਣਾ' ਹੀ ਸਾਰਿਆਂ ਦੇ ਦੁਖ-ਸੁਖ ਦਾ ਹਾਮੀ ਹੈ। ਪਰ ਉਸ ਦੀ ਸੰਗਤ ਉਸ ਜੀਵ ਨੂੰ ਪ੍ਰਾਪਤ ਹੁੰਦੀ ਹੈ ਜੋ ਪਰਮੇਸਰ ਦੇ ਸੰਤਾਂ ਦੇ ਦਸੇ ਰਾਹ ਉਤੇ ਤੁਰਦਾ ਹੈ।

## ਆਸਾ ਮਹਲਾ ੫ ਬਿਰਹੜੇ ਘਰ ੪ ਛੰਤਾ ਕੀ ਜਤਿ

ਇਸ ਰਚਨਾ ਦੀਆਂ ਕੁਲ ੩ ਅਸਟਪਦੀਆਂ ਹਨ।
ਹਰ ਇਕ ਅਸਟਪਦੀ ਦੇ ੮ ਬੰਦ ਹਨ।
ਹਰ ਇਕ ਬੰਦ ੧ ਪੰਕਤੀ ਦਾ ਹੈ।

ਵਿਛੋੜੇ ਦੇ ਗੀਤ ਨੂੰ ਪੰਜਾਬੀ ਵਿਚ ਬਿਰਹਾ ਜਾਂ ਬਿਰਹੜਾ ਕਹਿੰਦੇ ਹਨ।[91] 'ਛੰਤਾ ਕੀ ਜਤਿ' ਤੋਂ ਭਾਵ ਹੈ ਕਿ ਇਨ੍ਹਾਂ ਦੀ ਲੈਅ ਛੰਤ ਵਾਲੀ ਹੈ। ਛੰਤ ਅਤੇ ਬਿਰਹੜੇ ਦੋਵੇਂ ਲੋਕ ਗੀਤ ਹਨ। ਬਿਰਹੜੇ-ਬ੍ਰਿਹੋਂ ਭਰੇ "ਇਹ ਤਨੁ ਵੇਚੀ ਸੰਤ ਪਹਿ ਪਿਆਰੇ ਪ੍ਰੀਤਮੁ ਦੇਇ ਮਿਲਾਇ" ਮਨ ਦੀ ਤੀਬਰ ਲੋਚ ਨੂੰ ਪ੍ਰਕਾਸ਼ਮਾਨ ਕਰਦੇ ਹਨ। ਇਸ ਦਿਲ ਟੁੰਬਵੀਂ ਲਾਲਸਾ ਕਾਰਣ ਹੀ "ਸੁਖ ਸੀਗਾਰ ਬਿਖਿਆ ਕੇ ਫੀਕੇ ਤਜਿ ਛੋਡੇ ਮੇਰੀ ਮਾਇ" ਵਾਲੀ ਅਵਸਥਾ ਪੁੱਜ ਗਈ ਹੈ। ਕਿਹਾ ਵੀ ਕਿਵੇਂ ਜਾਏ? "ਸਭ ਬਿਧਿ ਤੁਮ ਹੀ ਜਾਨਤੇ ਪਿਆਰੇ ਕਿਸੁ ਪਹਿ ਕਹਉ ਸੁਨਾਇ" ਪਰ ਇਹ ਸਚ ਹੈ "ਸਾਚੀ ਪ੍ਰੀਤ ਨ ਤੁਟਈ ਪਿਆਰੇ ਜੁਗ ਜੁਗ ਰਹੀ

ਸਮਾਇ" ਬ੍ਰਿਹੋਂ ਭਰੇ ਸ਼ਬਦ ਦਿਲ ਹਲੂਣਵੇਂ ਹਨ। ਵੇਗ ਤਿੱਖਾ ਪਰ ਨਿੱਕੇ ਨਿੱਕੇ ਦਰਦ ਦਾ ਪ੍ਰਤੀਕ ਹੈ। ਜੀਵ ਆਪਣੇ ਭਰਮ ਸਦਕਾ ਵਿਛੜ ਕੇ ਦੁਖ ਪਾਉਂਦਾ ਹੈ। ਦੁਖ ਮਾਰੂ ਹੈ। ਪ੍ਰਭੂ-ਸੰਜੋਗ ਇਸ ਸਭ ਕਾਸੇ ਦਾ ਦਾਰੂ ਹੈ।

## ਗੁਣਵੰਤੀ

ਇਹ ਰਚਨਾ ੧੩ ਪੰਕਤੀਆਂ ਦੀ ਹੈ। ਗੁਣਵੰਤੀ ਇਸਤ੍ਰੀ ਪ੍ਰਤੀਕ ਹੈ ਜੋ ਸ੍ਰੀ ਆਦਿ ਗ੍ਰੰਥ ਵਿਚ ਕੇਵਲ ਇਕ ਵਾਰ ਗੁਰੂ ਅਰਜਨ ਦੇਵ ਬਾਣੀ, ਸੂਹੀ ਰਾਗ ਵਿਚ ਪ੍ਰਯੋਗ ਕੀਤਾ ਗਿਆ ਹੈ। ਇਸੇ ਹੀ ਰਾਗ ਵਿਚ ਗੁਰੂ ਨਾਨਕ ਦੇਵ ਜੀ ਨੇ ਗੁਰਮੁਖ ਲਈ ਸੁਚੱਜੀ ਅਤੇ ਮਨਮੁਖ ਲਈ ਕੁਚੱਜੀ ਪ੍ਰਤੀਕ ਦਾ ਪ੍ਰਯੋਗ ਕੀਤਾ ਹੈ। ਪੰਚਮ ਗੁਰੂ ਇਨ੍ਹਾਂ ਗੁਣਵਾਚਕ ਪ੍ਰਤੀਕਾਂ ਤੋਂ ਪ੍ਰਭਾਵਿਤ ਹੋਏ ਲਗਦੇ ਹਨ। ਡਾ. ਤਾਰਨ ਸਿੰਘ[92] ਅਤੇ ਡਾ. ਧਰਮਪਾਲ[93] ਮੈਨੀ ਵੀ ਇਸ ਤੱਥ ਨਾਲ ਸਹਿਮਤ ਹਨ। ਗੁਰੂ ਅਰਜਨ ਦੇਵ ਨੇ ਸੁਚੱਜੀ ਸ਼ਬਦ ਨਾ ਵਰਤ ਕੇ ਗੁਣਵੰਤੀ ਪ੍ਰਤੀਕ ਦਾ ਪ੍ਰਯੋਗ ਕੀਤਾ ਹੈ।

ਇਸ ਰਚਨਾ ਦੀ ਪਹਿਲੀ ਅਤੇ ਅਖੀਰਲੀ ਪੰਕਤੀ ਨਿੰਮ੍ਰਤਾ-ਵਾਚਕ ਹੈ, "ਜੋ ਦੀਸੈ ਗੁਰ ਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ" ਬਾਕੀ ਦੀਆਂ ਯਾਰਾਂ ਪੰਕਤੀਆਂ ਵਿਚੋਂ ਪਹਿਲੀਆਂ ਪੰਜ ਪੰਕਤੀਆਂ ਵਿਚ ਪ੍ਰਭੂ-ਮਿਲਣ-ਮਾਰਗ ਦੀ ਪੁੱਛ ਬੜੀ ਆਜਜ਼ੀ ਨਾਲ ਕੀਤੀ ਗਈ ਹੈ। ਅਗਲੀਆਂ ਛੇ ਪੰਕਤੀਆਂ ਵਿਚ ਗੁਰਸਿਖ ਅਥਵਾ ਗੁਣਵੰਤੀ ਵਲੋਂ ਰਾਹਨੁਮਾਈ ਕੀਤੀ ਗਈ ਹੈ।

## ਰਾਮਕਲੀ ਮਹਲਾ ੫ ਰੁਤੀ ਸਲੋਕ

ਰੁਤੀ ਰਚਨਾ ਨੂੰ ਵਾਚਣ ਤੋਂ ਪਹਿਲਾਂ ਰੁਤੀ ਕਾਵਿ-ਰੂਪ ਦੀ ਸੰਖੇਪ ਵਿਚਾਰ ਕਰਨੀ ਸੰਗਤ ਹੈ। ਭਾਰਤੀ ਕਾਵਿ-ਸਾਹਿਤ ਵਿਚ "ਖਟ ਰਿਤੂ ਵਰਣਨ" ਇਕ ਸੁਤੰਤਰ ਕਾਵਿ ਰੂਪ ਹੈ। ਕਾਲੀ ਦਾਸ ਹੀ ਇਸ ਕਾਵਿ ਰੂਪ ਦਾ ਮੋਢੀ ਹੈ, ਸੰਦੇਹ-ਯੁਕਤ ਹੈ। ਪਰ ਇਤਨਾ ਤਾਂ ਨਿਸਚਿਤ ਹੀ ਹੈ ਕਿ ਕਾਲੀ ਦਾਸ ਨੇ ਆਪਣੀਆਂ ਰਚਨਾਵਾਂ ਵਿਚ ਖ਼ਾਸ ਰੁਤਾਂ ਦਾ ਵਰਣਨ ਸੁੰਦਰ ਢੰਗ ਨਾਲ ਕੀਤਾ ਹੈ ਕਿ ਮੇਘ ਦੂਤ ਵਿਚ ਬਰਖਾ ਰੁੱਤ ਦਾ ਵਰਣਨ। ਇਸ ਤੋਂ ਛੁੱਟ ਕਾਲੀਦਾਸ ਨੇ 'ਰਿਤੂ ਸੰਹਾਰ' ਵਿਚ 'ਸ਼ਡ ਰਿਤੂ ਵਰਣਨ' ਕਰ ਕੇ ਇਸ ਕਾਵਿ ਰੂਪ ਦੀ ਸੁਤੰਤਰ ਹੋਂਦ ਨੂੰ ਸੁਰਜੀਤ ਰੱਖਿਆ ਹੈ। ਸੰਸਕ੍ਰਿਤ ਸਾਹਿਤ ਵਿਚ ਖਟ ਰਿਤੂ ਵਰਣਨ ਦੀ ਪਰੰਪਰਾ ਦੇਰ ਤੱਕ ਚਲਦੀ ਰਹੀ । (ਜੇਹਾ ਕਿ ਅੱਠਵੀਂ ਸਦੀ ਦੀ ਰਚਨਾ 'ਅਮਰ ਸ਼ਤਕ')

ਅਨੁਮਾਨ ਹੈ, ਗੁਰੂ ਕਾਲ ਤਕ ਖਟ ਰਿਤੂ ਵਰਣਨ ਦੇ ਨਾਲ ਨਾਲ ਬਾਰਾਂਮਾਹ ਵੀ ਸੁਤੰਤਰ ਰੂਪ ਗ੍ਰਹਿਣ ਕਰ ਚੁੱਕਾ ਹੋਵੇਗਾ। ਉਪਲਬਧ ਪੰਜਾਬੀ ਸਾਹਿਤ ਵਿਚ ਗੁਰੂ ਨਾਨਕ ਰਚਿਤ ਤੁਖਾਰੀ ਬਾਰਾਂਮਾਹ ਸਭ ਤੋਂ ਪੁਰਾਣਾ ਹੈ। ਬਾਰਾਂਮਾਹ 'ਖਟ ਰਿਤੂ ਵਰਣਨ' ਦਾ ਹੀ ਖ਼ੁਲਾਸਾ ਰੂਪ ਹੈ। ਗੁਰੂ ਅਰਜਨ ਦੇਵ ਨੇ ਬਾਰਾਂਮਾਹ ਦੇ ਨਾਲ ਨਾਲ 'ਖਟ ਰਿਤੂ ਵਰਣਨ' ਕਾਵਿ-ਰੂਪ ਦੀ ਵਰਤੋਂ 'ਰੁਤੀ' ਸਿਰਲੇਖ ਹੇਠ ਕੀਤੀ ਹੈ। ਗੁਰੂ ਅਰਜਨ ਦੇਵ ਨੇ 'ਖਟ ਰਿਤੂ

ਵਰਣਨ' ਕਾਵਿ ਰੂਪ ਦਾ ਦੂਸਰਾ ਨਾਮ ਰੁਤੀ ਰੱਖਿਆ ਹੈ।

ਰੁਤੀ ਇਕ ਛੰਤ ਹੈ, ਜਿਸ ਦੇ ਅੱਠ ਬੰਦ ਹਨ, ਹਰ ਬੰਦ ਦੀਆਂ ਛੇ ਤੁਕਾਂ ਹਨ। ਹਰ ਇਕ ਬੰਦ ਨਾਲ ਦੋ ਦੋ ਸਲੋਕ ਅੰਕਿਤ ਕੀਤੇ ਗਏ ਹਨ ਅਥਵਾ ਇਸ ਵਿਚ ੧੬ ਸਲੋਕ ਦਰਜ ਹਨ। ਸਾਰੇ ਸਲੋਕ ਦੁਤੁਕੇ ਹਨ।

ਸ਼ਬਦਾਰਥ ਅਨੁਸਾਰ ਗੁਰੂ ਅਰਜਨ ਦੇਵ "ਭੂਮਿਕਾ ਦੇ ਤੌਰ ਤੇ ਕਹਿੰਦੇ ਹਨ ਕਿ ਹਰੀ ਨੂੰ ਕਿਸੇ ਖ਼ਾਸ ਰੁੱਤ ਵਿਚ ਗਾਉਣ ਦੀ ਥਾਂ ਨਿਤ ਗਾਉਣਾ ਚਾਹੀਦਾ ਹੈ। ਇਨ੍ਹਾਂ ਰੁੱਤਾਂ ਵਿਚ ਕੁਝ ਨਹੀਂ ਪਿਆ ਹੋਇਆ। ਰੁੱਤ ਓਹੀ ਸੁਹਾਵੀ ਹੈ ਜਿਸ ਵਿਚ ਹਰੀ ਦੇ ਗੁਣ ਗਾਏ ਜਾਣ[94]।

ਰੁਤੀ ਵਿਚ ਅੰਕਿਤ ਸਲੋਕ ਪ੍ਰਭੂ-ਪਰਾਇਣ ਹੋਣਾ ਦ੍ਰਿੜ੍ਹ ਕਰਾਉਂਦੇ ਹਨ। ਹਾਲਾਂਕਿ ਛੰਤ ਵਿਚ ਛੇ ਰੁੱਤਾਂ ਦਾ ਪ੍ਰਕ੍ਰਿਤੀ ਚਿਤਰਣ ਹੈ। ਪ੍ਰਕ੍ਰਿਤੀ ਚਿਤਰਣ ਵਾਲੀਆਂ ਰਚਨਾਵਾਂ ਜਿਹਾ ਕਿ ਬਾਰਾਂਮਾਹ ਆਦਿ ਅਕਸਰ ਬਸੰਤ ਰੁੱਤ ਨਾਲ ਆਰੰਭ ਹੁੰਦਾ ਹੈ, ਇਸ ਤਰ੍ਹਾਂ ਇਸ ਰਚਨਾ ਦਾ ਆਰੰਭ ਵੀ ਬਸੰਤ ਰੁੱਤ ਨਾਲ ਕੀਤਾ ਗਿਆ ਹੈ। ਕਿਸੇ ਹੋਰ ਗੁਰੂ ਨੇ ਇਸ ਤਰ੍ਹਾਂ ਦੀ ਕਾਵਿ-ਰਚਨਾ ਨਹੀਂ ਕੀਤੀ।

ਰੁਤੀ ਰਚਨਾ ਦਾ ਪਹਿਲਾ ਛੰਤ ਮੰਗਲ ਰੂਪ ਹੈ ਤੇ ਅੰਤਿਮ ਛੰਤ ਵਿਚ ਜਿਨ੍ਹਾਂ ਜੀਵਾਂ ਦੇ ਹਿਰਦੇ ਵਿਚ ਪ੍ਰਭੂ-ਚਰਨਾ ਦਾ ਨਿਵਾਸ ਹੋ ਜਾਂਦਾ ਹੈ, ਉਨ੍ਹਾਂ ਦੀ ਮਨੋਬਿਰਤੀ ਦਾ ਉਲੇਖ ਕੀਤਾ ਗਿਆ ਹੈ। ਅਜੇਹੇ ਜੀਵਾਂ ਦੇ ਸਾਰੇ ਕਲੇਸ਼ ਮਿਟ ਜਾਂਦੇ ਹਨ ਤੇ ਪ੍ਰਾਨ-ਪਿਆਰਾ ਪ੍ਰਭੂ ਇਕ ਤਿਲ ਜਿੰਨਾ ਵੀ ਨਹੀਂ ਵਿਸਰਦਾ। ਬਾਕੀ ਦੇ ਛੇ ਛੰਤਾਂ ਨੂੰ ਦੋ ਦੋ ਮਹੀਨਿਆਂ ਦਾ ਗੁਟ ਬਣਾ ਕੇ ਬਾਰਾਂ ਮਹੀਨਿਆਂ ਵਿਚ ਵੰਡਿਆ ਗਿਆ ਹੈ। ਛੇ ਰੁੱਤਾਂ ਦਾ ਵਰਣਨ ਛੇ ਛੰਤਾਂ ਵਿਚ ਕੀਤਾ ਗਿਆ ਹੈ।

ਚੇਤਰ-ਵਿਸਾਖ ਦੀ ਬਸੰਤ ਰੁੱਤ ਨੂੰ ਸਾਹਮਣੇ ਰੱਖ ਕੇ ਪ੍ਰਭੂ ਨੂੰ ਸਾਰੀ ਬਨਾਸਪਤੀ ਸ੍ਰਿਸ਼ਟੀ ਅਤੇ ਆਪਣੇ ਹਿਰਦੇ ਵਿਚ ਮਉਲਿਆ ਪ੍ਰਤੀਤ ਕੀਤਾ ਗਿਆ ਹੈ ਜਿਸ ਦੇ ਅਨੁਭਵ ਨਾਲ ਸਾਰੇ ਦੁਖਾਂ ਦਾ ਤ੍ਰਾਸ ਮਿਟ ਜਾਂਦਾ ਹੈ।

ਜੇਠ-ਹਾੜ ਦੀ ਗ੍ਰੀਖਮ ਰੁੱਤ ਦੇ ਰੂਪਕ ਰਾਹੀਂ ਦਸਿਆ ਹੈ ਕਿ ਜਿਨ੍ਹਾਂ ਉਪਰ ਪ੍ਰਭੂ-ਕ੍ਰਿਪਾ-ਦ੍ਰਿਸ਼ਟੀ ਨਹੀਂ ਹੁੰਦੀ ਉਨ੍ਹਾਂ ਦੁਹਾਗਣੀਆਂ ਨੂੰ ਪ੍ਰਭੂ-ਪ੍ਰੇਮ ਦਾ ਵਿਜੋਗ ਸਹਾਰਨਾ ਪੈਂਦਾ ਹੈ। ਅਜੇਹੀਆਂ ਜੀਵ-ਰੂਪੀ ਇਸਤ੍ਰੀਆਂ ਹੰਕਾਰ ਕਰਕੇ ਲੁੱਟੀਆਂ ਜਾਂਦੀਆਂ ਹਨ। ਪ੍ਰਭੂ-ਵਿਯੋਗ ਦੇ ਝੋਰੇ ਵਿਚ ਮਰਦੀਆਂ ਹਨ ਤੇ ਜਮਾਂ ਦੀ ਤਾੜਨਾ ਸਹਿੰਦੀਆਂ ਹਨ।

ਸਾਵਣ-ਭਾਦਰੋਂ ਦੀ ਬਰਖਾ ਰੁੱਤ ਨੂੰ ਬੜਾ ਸੁਹਾਵਣਾ ਦਸਿਆ ਹੈ। ਇਸ ਰੁੱਤ ਵਿਚ ਹਰ ਥਾਂ ਪਾਣੀ ਹੀ ਪਾਣੀ ਹੋ ਜਾਂਦਾ ਹੈ। ਇਸੇ ਤਰ੍ਹਾਂ ਨਾਮ ਜਪਣ ਵਾਲਿਆਂ ਨੂੰ ਹਰ ਥਾਂ ਆਨੰਦ ਦਾ ਅਨੁਭਵ ਹੁੰਦਾ ਹੈ। ਇਹ ਪ੍ਰਭੂ-ਪਿਆਰ ਵਿਚ ਹਮੇਸ਼ਾਂ ਜਾਗਦੇ ਰਹਿੰਦੇ ਹਨ ਤੇ ਪ੍ਰਭੂ-ਕ੍ਰਿਪਾ ਨਾਲ ਇਨ੍ਹਾਂ ਦਾ ਕੋਈ ਵੀ ਛਿਦ੍ਰ (ਦੋਸ਼) ਸਾਹਮਣੇ ਨਹੀਂ ਆਉਂਦਾ।

ਅਸੂ-ਕੱਤਕ ਦੀ ਸਰਦ ਰੁੱਤ ਦਾ ਵਰਣਨ ਕਰਕੇ ਜੀਵ-ਰੂਪੀ ਇਸਤ੍ਰੀ ਵਲੋਂ ਪ੍ਰਭੂ-ਪਤੀ ਦੇ ਦਰਸ਼ਨਾਂ ਲਈ ਬਿਹਬਲਤਾ ਪ੍ਰਗਟ ਕੀਤੀ ਹੈ। ਪ੍ਰਭੂ ਤੋਂ ਬਗੈਰ ਦੁਨੀਆਂ ਦੇ ਸਭ ਪਦਾਰਥ ਤੁੱਛ ਜਾਪਦੇ ਹਨ।

ਮਘਰ-ਪੋਹ ਦੀ ਸਿਸੀਅਰ ਰੁੱਤ ਵਿਚ ਪ੍ਰਭੂ-ਪ੍ਰਾਪਤੀ ਉਪਰੰਤ ਮਾਇਆ-ਮੋਹ ਦੀ

ਜਲਨ ਬੁਝ ਜਾਂਦੀ ਹੈ। ਜੀਵਾਤਮਾ ਦੀਆਂ ਸਭ ਕਾਮਨਾਵਾਂ ਪੂਰੀਆਂ ਹੋ ਜਾਂਦੀਆਂ ਹਨ।

ਮਾਘ-ਫਗਣ ਦੀ ਹਿਮਕਰ ਰੁੱਤ ਵਿਚ ਪ੍ਰਭੂ-ਮਿਲਾਪ ਦੀ ਪ੍ਰਸੰਨਤਾ ਨਾਲ ਸੁਹਾਗਣੀ ਵਲੋਂ ਸਖੀਆਂ, ਸਹੇਲੀਆਂ, ਭਗਤਾਂ ਅਤੇ ਗੁਰਮੁਖਾਂ ਨੂੰ ਪ੍ਰਭੂ-ਜਸ ਗਾਉਣ ਦੀ ਪ੍ਰੇਰਣਾ ਹੈ। ਇਨ੍ਹਾਂ ਦੀ ਹਿਰਦੇ ਰੂਪੀ ਸੇਜ ਸੋਭਨੀਕ ਹੈ। ਸਾਰੀ ਪ੍ਰਕ੍ਰਿਤੀ ਅਤੇ ਜਗਤ ਵਿਚ ਪ੍ਰਭੂ ਹੀ ਪਰੀਪੂਰਣ ਦਿਸਦਾ ਹੈ।

ਰੁੱਤੀ ਰੂਪਕ ਰਾਹੀਂ ਪ੍ਰੀਤ ਦੇ ਵਿਭਿੰਨ ਪੜਾਵਾਂ ਦਾ ਉਲੇਖ ਕੀਤਾ ਗਿਆ ਹੈ। ਪ੍ਰੀਤ ਦਾ ਪਹਿਲਾ ਪੜਾਅ ਪ੍ਰੀਤ-ਅਹਿਸਾਸ ਹੈ ਤੇ ਅੰਤਿਮ ਪੜਾਅ ਪ੍ਰਭੂ-ਪ੍ਰਾਪਤੀ। ਦੋਹਾਂ ਅਵਸਥਾ ਵਿਚ ਸਾਧਕ ਨੂੰ ਆਨੰਦ ਦੀ ਪ੍ਰਾਪਤੀ ਤਾਂ ਹੁੰਦੀ ਹੀ ਹੈ। ਪਰ ਪਿਆਰ-ਪੰਧ ਉਪਰ ਤੁਰਨਾ ਵੀ ਤਾਂ ਆਸਾਨ ਨਹੀਂ। ਜੀਵਾਤਮਾ ਨੂੰ ਹਉਮੈ ਦਾ ਨਾਸ ਕਰਨਾ ਪੈਂਦਾ ਹੈ। ਵਿਜੋਗ ਦੀਆਂ ਕਹਿਰੀ ਘੜੀਆਂ ਸਹਾਰਨੀਆਂ ਪੈਂਦੀਆਂ ਹਨ ਤਦ ਜਾ ਕੇ ਪ੍ਰਭੂ-ਕ੍ਰਿਪਾ ਦਾ ਪਾਤਰ ਬਣਦੀ ਹੈ। ਪ੍ਰਭੂ-ਕ੍ਰਿਪਾ ਨਾਲ ਹੀ ਪ੍ਰਭੂ-ਦਰਸ਼ਨਾਂ ਦੀ ਲੋਚ ਜਾਗਦੀ ਹੈ। ਪ੍ਰਭੂ-ਪ੍ਰਾਪਤੀ ਉਪਰੰਤ ਜੀਵਾਤਮਾ ਆਨੰਦ ਰੂਪ ਹੋ ਨਿਬੜਦੀ ਹੈ।

## ਅੰਜੁਲੀਆਂ

ਸ੍ਰੀ ਆਦਿ ਗ੍ਰੰਥ ਵਿਚ ੪ ਅੰਜੁਲੀਆਂ ਦਰਜ ਹਨ। ਪਰ ਚਾਰੇ ਇਕੋ ਥਾਵੇਂ ਦਰਜ ਨਹੀਂ।

੨ ਅੰਜੁਲੀਆਂ ਮਾਰੂ ਪਦਿਆਂ ਵਿਚ ਦਰਜ ਹਨ।

੨ ਅੰਜੁਲੀਆਂ ਮਾਰੂ ਅਸਟਪਦੀਆਂ ਵਿਚ ਅੰਕਿਤ ਹਨ।

ਇਨ੍ਹਾਂ ਚਾਰਾਂ ਦੀ ਰੂਪ-ਵਿਧੀ ਵਿਚ ਅੰਤਰ ਹੈ ਜੋ ਇਸ ਪ੍ਰਕਾਰ ਹੈ :

**ਪਦਿਆਂ ਵਿਚ ਅੰਕਿਤ ਅੰਜੁਲੀ ਅੰਕ:** ੧ ਇਸ ਦੇ ੪ ਬੰਦ ਹਨ, ਹਰ ਬੰਦ ਤਿਤੁਕਾ ਹੈ।

**ਅੰਕ** : ੨ ਇਸ ਦੇ ੫ ਬੰਦ ਹਨ, ਪਹਿਲੇ ਚਾਰ ਬੰਦ ਇਕ ਤੁਕੇ ਹਨ। ਪੰਜਵਾਂ ਬੰਦ ਦੁਤੁਕਾ ਹੈ।

ਅਸਟਪਦੀਆਂ ਵਿਚ ਦਰਜ ਅੰਜੁਲੀਆਂ ਅੰਕ : ੧ ਇਸ ਦੇ ੮ ਬੰਦ ਹਨ, ਹਰ ਇਕ ਬੰਦ ਤਿਤੁਕਾ ਹੈ।

ਅੰਕ : ੨ ਇਸ ਦੇ ੮ ਬੰਦ ਹਨ, ਹਰ ਇਕ ਬੰਦ ਤਿਤੁਕਾ ਹੈ।

ਅੰਜੁਲੀ ਸਿਰਲੇਖ ਸ੍ਰੀ ਆਦਿ ਗ੍ਰੰਥ ਦੇ ਹੋਰ ਕਿਸੇ ਕਵੀ ਨੇ ਪ੍ਰਯੋਗ ਨਹੀਂ ਕੀਤਾ। ਸ਼ਬਦਾਰਥ ਅਨੁਸਾਰ ਅੰਜੁਲਿ = ਜੁੜੇ ਹੋਏ ਹੱਥ, ਇਸ਼ਟ ਦੇਵ ਅਗੇ ਅਰਪਣ ਕੀਤੀ ਹੋਈ ਚੀਜ ਅਥਵਾ ਭਾਣਾ ਮੰਨਣ ਲਈ ਹੱਥ ਜੋੜਨੇ ਆਦਿ ਹਨ[95]।

ਪਦਿਆਂ ਵਿਚ ਅੰਕਿਤ ਅੰਜੁਲੀਆਂ ਦਾ ਵਿਸ਼ਾ ਆਪਣੇ ਆਪ ਨੂੰ ਹਰੀ ਦੀ ਰਜ਼ਾ ਅਗੇ ਸੁਟ ਦੇਣਾ ਹੈ। ਪ੍ਰਭੂ ਆਪ ਹੀ ਜੀਵ ਦੀ ਸਾਜਨਾ ਕਰਦਾ ਹੈ। ਗਰਭ-ਜੂਨ ਵਿਚ ਪਾਉਂਦਾ ਹੈ ਤੇ ਗਰਭ ਦੀ ਜਠਰ ਅਗਨ ਵਿਚ ਰੱਖਿਆ ਕਰਦਾ ਹੈ। ਜੀਵ ਜਨਮ ਧਾਰਣ ਉਪਰੰਤ ਸਿਰਜੇਣਹਾਰ ਨੂੰ ਭੁਲਾ ਦੇਂਦਾ ਹੈ। ਪਰ ਫਿਰ ਵੀ ਪ੍ਰਭੂ ਹਰ ਥਾਂ ਉਸ ਦੀ ਰੱਖਿਆ

ਕਰਦਾ ਹੈ।

ਅਸਟਪਦੀਆਂ ਵਿਚ ਅੰਕਿਤ ਅੰਜੁਲੀਆਂ ਵਿਚ ਮਾਇਆ ਦੀ ਬਿਵਸਥਾ ਦਾ ਵਰਣਨ ਹੈ। ਜਿਥੇ ਮਾਇਆ ਬਹੁਤੀ ਹੈ ਉਥੇ ਚਿੰਤਾ ਹੈ। ਜਿਥੇ ਥੋੜੀ ਹੈ, ਉਥੇ ਤਲਾਸ਼ ਹੈ। ਗੁਰੂ ਸੰਗਤ ਤੋਂ ਬਿਨਾ ਕੋਈ ਵੀ ਮਾਇਆ-ਮੋਹ ਤੋਂ ਉਚੇਰਾ ਨਹੀਂ ਉਠ ਸਕਦਾ। ਦ੍ਰਿਸ਼ਮਾਨ ਜਗਤ ਨੂੰ ਬ੍ਰਿਖ ਨਾਲ ਉਪਮਾ ਦੇ ਕੇ ਦਸਿਆ ਹੈ ਕਿ ਜਿਵੇਂ ਸੂਰਜ ਦੇ ਉਦੇ ਹੋਣ ਨਾਲ ਪੰਛੀ ਬ੍ਰਿਖ ਤੋਂ ਉਡ ਜਾਂਦੇ ਹਨ, ਤਿਵੇਂ ਹੀ ਜਗਤ-ਰੂਪ ਬ੍ਰਿਖ ਉਤੇ ਬੈਠੇ ਅਨੇਕਾਂ ਜੀਵ ਮੌਤ ਰੂਪੀ ਸੂਰਜ ਦੇ ਚੜ੍ਹਾ ਨਾਲ ਜਗਤ ਤੋਂ ਕੂਚ ਕਰ ਜਾਂਦੇ ਹਨ। ਮੰਦ-ਕਰਮੀ ਜੀਵਾਂ ਨੂੰ 'ਅਜਰਾਈਲ ਫੜੇ ਫੜ ਕੁਠੇ' ਉਥੇ "ਸੰਗ ਨ ਕੋਈ ਭਈਆ ਬੇਬਾ" ਅਤੇ "ਤਿਲ ਪੀੜੇ ਜਿਉ ਘਾਣੀਆ" ਵਰਗੀ ਸਖ਼ਤ ਸਜ਼ਾ ਮਿਲਦੀ ਹੈ। ਅੰਤ ਵਿਚ "ਜੋ ਵਰਤਾਏ ਸਾਈ ਭਲ ਮਾਨ" ਦਾ ਉਪਦੇਸ਼ ਦ੍ਰਿੜ੍ਹ ਕਰਾਇਆ ਗਿਆ ਹੈ।

## ਮਾਰੂ ਸੋਲਹੇ ਮਹਲਾ ੫

ਸ਼ਬਦਾਰਥ ਅਨੁਸਾਰ ਸੋਲਾਂ ਪਦਾਂ ਵਾਲੇ ਸ਼ਬਦ ਨੂੰ ਸੋਲਹੇ ਕਿਹਾ ਹੈ, ਪਰ ਸੋਲਹੇ ੧੫, ੧੭, ੨੧ ਪਦਾਂ ਦੇ ਵੀ ਆਉਂਦੇ ਹਨ[96]। ਸਾਡੇ ਵਿਵੇਚਨ ਅਨੁਸਾਰ ਪੰਚਮ ਗੁਰੂ ਦਾ ਇਕ ਸੋਲਹਾ ਅੰਕ ੪ ਜੋ ਕਿ ਸ੍ਰੀ ਆਦਿ ਗ੍ਰੰਥ ੧੦੭੪ ਤੋਂ ਆਰੰਭ ਹੁੰਦਾ ਹੈ ਤੇ ੧੦੭੫ ਉਤੇ ਸਮਾਪਤ ਹੁੰਦਾ ਹੈ, ਦੇ ਬੰਦਾਂ ਦਾ ਸਪੱਸ਼ਟ ਜੋੜ ੯ ਹੈ। ਸਪੱਸ਼ਟ ਹੈ ਸ੍ਰੀ ਆਦਿ ਗ੍ਰੰਥ ਤਥਾ ਗੁਰੂ ਅਰਜਨ ਦੇਵ-ਕਾਵਿ ਵਿਚ ਇਕ ਸੋਲਹਾ ੯ ਬੰਦਾਂ ਦਾ ਵੀ ਹੈ। ਇਹ ਕਾਵਿ-ਰੂਪ ਗੁਰੂ ਅੰਗਦ ਦੇਵ ਗੁਰੂ ਤੇਗ ਬਹਾਦਰ ਨੂੰ ਛੱਡ ਕੇ ਬਾਕੀ ਦੇ ਸਾਰਿਆਂ ਗੁਰੂਆਂ ਨੇ ਵਰਤੋਂ ਵਿਚ ਲਿਆਂਦਾ ਹੈ। ਇਸ ਕਾਵਿ-ਰੂਪ ਦਾ ਪ੍ਰਯੋਗ ਕੇਵਲ ਮਾਰੂ ਰਾਗ ਵਿਚ ਹੀ ਕੀਤਾ ਗਿਆ ਹੈ। ਮਾਰੂ ਰਾਗ ਵਿਚ ਗੁਰੂ ਨਾਨਕ ਦੇਵ ਨੇ ੨੨, ਗੁਰੂ ਅਮਰਦਾਸ ਨੇ ੨੪, ਗੁਰੂ ਰਾਮਦਾਸ ਨੇ ੨ ਅਤੇ ਗੁਰੂ ਅਰਜਨ ਦੇਵ ਨੇ ੧੪ ਸੋਲਹੇ ਰਚੇ ਹਨ। ਗੁਰੂ ਅਰਜਨ ਦੇਵ ਦੇ ਸੋਹਲਿਆਂ ਦੀ ਰੂਪ-ਵਿਧੀ ਇਸ ਪ੍ਰਕਾਰ ਹੈ :—

| ਸੋਲਹੇ ਅੰਕ | ਬੰਦ-ਸੰਖਿਆ | ਤੁਕ-ਸੰਖਿਆ |
|---|---|---|
| ੧ | ੧੬ | ੩ |
| ੨ | ੧੫ | ੩ |
| ੩ | ੧੭ | ੩ |
| ੪ | ੯ | ੩ |
| ੫ | ੧੬ | ੩ |
| ੬ | ੧੬ | ੩ |
| ੭ | ੧੫ | ੩ |
| ੮ | ੧੬ | ੩ |
| ੯ | ੧੬ | ੩ |
| ੧੦ | ੧੬ | ੩ |

| | | |
|---|---|---|
| ੧੧ | ੨੧ | ੩ |
| ੧੨ | ੧੫ | ੩ |
| ੧੩ | ੧੬ | ੩ |
| ੧੪ | ੧੫ | ੩ |

ਡਾ. ਤਾਰਨ ਸਿੰਘ ਨੇ 'ਸੋਲਹਿਆ' ਨੂੰ'ਸੋਹਲਿਆ' ਲਿਖਿਆ ਹੈ। ਇਹ ਦੋਵੇਂ ਸ਼ਬਦ ਆਦਿ ਗ੍ਰੰਥ ਵਿਚ ਅੰਕਿਤ ਹਨ। 'ਸੋਹਿਲਾ ਸ੍ਰੀ ਆਦਿ ਗ੍ਰੰਥ ਪੰਨਾ ੧੨ ਤੇ 'ਸੋਲਹੇ' ਸ੍ਰੀ ਆਦਿ ਗ੍ਰੰਥ ਪੰਨਾ ੧੦੨੦ ਉਪਰ। ਇਨ੍ਹਾਂ ਦੋਹਾਂ ਸ਼ਬਦਾਂ ਦਾ ਨਿਖੇੜਾ ਜੋਗ ਪ੍ਰਤੀਤ ਹੁੰਦਾ ਹੈ।

ਲੋਕ ਜੀਵਨ ਵਿਚ ਜਨਮ ਉਤਸਵ ਦੇ ਗੀਤਾਂ ਨੂੰ ਸੋਹਰ ਦੀ ਸੰਗਿਆ ਦਿੱਤੀ ਗਈ ਹੈ। ਸੋਹਰ ਇਸਤ੍ਰੀ ਦੇ ਗਰਭਵਤੀ ਹੋਣ ਉਪਰ ਤੇ ਬੱਚੇ ਦੇ ਜਨਮ ਤੋਂ ਬਾਦ ਵਿਸ਼ੇਸ਼ ਕਰਕੇ 'ਛਟੀ' ਦੇ ਦਿਨ ਗਾਏ ਜਾਂਦੇ ਹਨ। ਸੋਹਰ ਨੂੰ ਸੋਹਲੇ ਜਾਂ ਸੋਹਿਲਾ ਵੀ ਕਿਹਾ ਜਾਂਦਾ ਹੈ[97]। ਸ੍ਰੀ ਆਦਿ ਗ੍ਰੰਥ ਵਿਚ ਗੁਰੂ ਨਾਨਕ ਦੇਵ ਰਚਿਤ 'ਕੀਰਤਨ ਸੋਹਿਲਾ' ਦਾ ਵਿਸ਼ਾ-ਵਸਤੂ ਇਸ ਤੱਥ ਦੀ ਪ੍ਰੋੜ੍ਹਤਾ ਕਰਦਾ ਹੈ । ਕੀਰਤਨ ਸੋਹਿਲਾ ਘਰੋਗੀ ਚਿੱਤਰ ਨੂੰ ਰੂਪਮਾਨ ਕਰਦਾ ਹੈ। ਇਸ ਰਚਨਾ ਦਾ ਕੇਂਦਰੀ ਨੁਕਤਾ ਘਰੋਗੀ ਬਿੰਬ ਹੈ, ਜੀਵ ਨਿੰਮਦਾ ਹੈ, ਇਸਤ੍ਰੀ ਗਰਭਵਤੀ ਹੁੰਦੀ ਹੈ। ਪ੍ਰਭੂ ਜੀਵ ਨੂੰ ਸਿਰਜਦਾ ਹੈ। ਸ਼ਿਸ਼ੂ ਪੈਦਾ ਹੁੰਦਾ ਹੈ। ਮਾਂ ਸਾਰ-ਸੰਭਾਲ ਕਰਦੀ ਹੈ। ਪ੍ਰਭੂ ਦਾਤਾਰ ਦੇ ਰੂਪ ਵਿਚ ਸਭ ਲੋੜਾਂ ਪੂਰੀਆਂ ਕਰਦਾ ਹੈ। ਬੱਚਾ ਜਵਾਨ ਹੁੰਦਾ ਹੈ। ਮਾਂ ਸ਼ਗਨ ਮਨਾਉਂਦੀ ਹੈ। ਆਂਢਣਾਂ ਗੁਆਂਢਣਾਂ ਨੂੰ ਸੱਦਾ ਦਿੱਤਾ ਜਾਂਦਾ ਹੈ। ਸਭ ਇਸਤ੍ਰੀਆਂ ਮਿਲ ਕੇ ਖ਼ੁਸ਼ੀ ਦੇ ਗੀਤ ਗਾਉਂਦੀਆਂ ਹਨ ਤੇ ਅਸੀਸ ਕਰਦੀਆਂ ਹਨ ਕਿ ਅਜੇਹੇ ਦਿਨ ਹਰ ਇਕ ਦੇ ਘਰ ਰੋਜ਼ ਰੋਜ਼ ਆਉਣ। ਇਹ ਰਚਨਾ ਦੂਹਰੇ ਭਾਵ ਵਾਲੀ (Allegory) ਰਚਨਾ ਹੈ। ਇਹ ਮਨੁੱਖ ਦੀ ਸਾਂਝ ਮਨੁੱਖੀ ਸ਼ਗਨਾਂ ਨਾਲ ਵੀ ਪੁਆਉਂਦੀ ਹੈ ਤੇ ਸਿਰਜਣਹਾਰ ਪ੍ਰਭੂ ਨਾਲ ਵੀ। ਪ੍ਰਭੂ ਦੇ ਉਪਕਾਰਾਂ ਦਾ ਵਰਣਨ ਵੀ ਤੇ ਪ੍ਰਭੂ-ਮਹਿਮਾ-ਗਾਇਨ ਦੀ ਪ੍ਰੇਰਣਾ ਵੀ।

ਨਿਰਣੈ ਵਜੋਂ 'ਸੋਹਿਲਾ' ਮੰਗਲ ਗੀਤ ਹੈ ਤੇ ਸੋਲਿਹਾ ਇਕ ਕਾਵਿ ਰੂਪ; ਡਾ. ਤਾਰਨ ਸਿੰਘ ਦੇ ਮਤ ਅਨੁਸਾਰ "ਸੋਹਲਿਆਂ ਦਾ ਆਮ ਵਿਸ਼ਾ ਬ੍ਰਹਮੰਡ ਦੀ ਉਤਪਤੀ ਤੇ ਵਿਕਾਸ ਹੈ ਤੇ ਬੜੀ ਦੀਰਘ ਵਿਸ਼ਾਲਤਾ ਨਾਲ ਨਿਭਾਇਆ ਗਿਆ ਹੈ। ਗੁਰੂ ਸਾਹਿਬ ਦੀ ਕਲਪਨਾ ਜੁਗਾਂ ਨੂੰ ਚੀਰਦੀ ਹੈ ਤੇ 'ਪਾਤਾਲਾ ਪਾਤਾਲ ਲਖ ਅਗਾਸਾ ਅਗਾਸ' ਨੂੰ ਗਾਂਹਦੀ ਹੈ ਤੇ ਸੁੰਨ ਤੋਂ ਧੁੰਧੂਕਾਰ ਦੀ ਉੱਤਪਤੀ ਦਸਦੀ ਹੈ ਤੇ ਸਾਰੀ ਵਿਸ਼ਾਲ ਕੁਦਰਤ ਦੀ ਸੁੰਦਰਤਾ ਦਾ ਚਿਤ੍ਰ ਉਲੀਕਦੀ ਹੈ[98]"। ਅਸੀਂ ਸੋਲਹਿਆਂ ਦਾ ਵਿਸ਼ਾ ਵਸਤੂ ਭਾਵ ਬਿਰਤੀ ਦੇ ਅਨੁਸਾਰ ਵਿਚਾਰਿਆ ਹੈ। ਜਿਨ੍ਹਾਂ ਪਦਿਆਂ ਦੀ ਆਪਸੀ ਭਾਵ ਤਦਰੂਪਤਾ ਸੀ, ਉਨ੍ਹਾਂ ਨੂੰ ਇਕੋ ਥਾਵੇਂ ਰੱਖ ਕੇ ਵਿਚਾਰਿਆ ਗਿਆ ਹੈ।

**ਵਿਸ਼ਾ ਵਸਤੂ :**

ਮਾਰੂ ਸੋਹਲੇ ਅੰਕ : ੧, ੩, ੫, ੬, ੮, ੯, ੧੦, ੧੧, ੧੨, ੧੩

ਇਨ੍ਹਾਂ ਸੋਲਹਿਆਂ ਦੀ ਮੁਖ ਬਿਰਤੀ ਪ੍ਰਭੂ-ਮਹਿਮਾ ਵਾਚਕ ਹੈ। ਹਰੀ ਅਥਵਾ ਨਾਮ ਦੀ ਮਹਿਮਾ ਅੱਡ ਅੱਡ ਦ੍ਰਿਸ਼ਟਾਂਤਾਂ ਰਾਹੀਂ ਕੀਤੀ ਗਈ ਹੈ।

"ਕਲਾ ਉਪਾਇ ਧਰੀ ਜਿਨਿ ਧਰਣਾ ॥

ਗਗਨੁ ਰਹਾਇਆ ਹੁਕਮੇ ਚਰਣਾ ॥"

ਪ੍ਰਭੂ ਨੇ ਦ੍ਰਿਸ਼ਟਮਾਨ ਜਗਤ ਨੂੰ ਇਕ ਕਲਾ ਰਾਹੀਂ ਪ੍ਰਗਟ ਕੀਤਾ ਹੈ। ਸਭ ਵਸਤੂਆਂ ਨੂੰ ਆਪਣੇ ਆਪ ਵਿਚ ਸਿਮਟਣ ਯੋਗ ਵੀ ਬਣਾਇਆ ਹੈ ਤੇ ਇਕ ਦੂਜੀਆਂ ਦੀ ਸਹਾਇਕ ਵੀ। ਜਿਹਾ ਕਿ ਅਗਨੀ ਦਾ ਲਕੜੀ ਵਿਚ ਸਿਮਟ ਕੇ ਰਹਿਣਾ। ਸਮਾਂ ਪੈਣ ਉਪਰ ਕਲਾ ਰਾਹੀਂ ਪ੍ਰਗਟ ਕਰ ਲੈਣਾ, ਪ੍ਰਭੂ ਦਾ ਸਭ ਜੀਆਂ ਜੰਤਾਂ (ਜਲੀ, ਥਲੀ, ਪਤਾਲੀ ਤੇ ਅਕਾਸੀ) ਦਾ ਰਾਜ਼ਕ ਹੋਣਾ, ਮਾਤ ਗਰਭ ਵਿਚ ਰੱਖਿਆ ਕਰਨੀ, ਗਰੀਬੋਂ ਅਮੀਰ ਅਤੇ ਮਹਾਰਾਜਿਉਂ ਫ਼ਕੀਰ ਕਰਨ ਦੀ ਕਲਾ ਆਦਿ ਸਭ ਉਸ ਦੇ ਹੀ ਹੱਥ ਵਿਚ ਹੈ। ਅਜੇਹੇ ਜੁਗਤੀ ਪ੍ਰਭੂ ਦੇ ਨਾਮ ਜਪਣ ਵਾਲਾ ਪਤਵੰਤਾ ਧਨਵੰਤਾ ਅਥਵਾ ਬਲਵਾਨ ਹੈ। ਆਨੰਦੀ ਪ੍ਰਭੂ ਆਪ ਹੀ ਆਪਣੀ ਰਚਨਾ ਰਾਹੀਂ ਘਟ ਘਟ ਵਿਚ ਆਨੰਦ ਭੋਗ ਰਿਹਾ ਹੈ "ਕਰੈ ਆਨੰਦ ਅਨੰਦੀ ਮੇਰਾ, ਘਟਿ ਘਟਿ ਪੂਰਨੁ ਸਿਰਿ ਸਿਰਹਿ ਨਿਬੇਰਾ" ਪ੍ਰਭੂ ਦਾ ਨਿਆਉਂ ਸਚਾ ਹੈ ਜਿਸ ਨੂੰ ਪ੍ਰਭੂ-ਕ੍ਰਿਪਾ ਗੁਰੂ ਸ਼ਬਦ ਦੁਆਰਾ ਹੀ ਜਾਣਿਆ ਜਾ ਸਕਦਾ ਹੈ। ਇਸ ਦੇ ਮੁਕਾਬਲੇ ਉਤੇ ਕਲਜੁਗੀ ਕਰਮ ਕਾਂਡ ਬੇਰੁੱਤੇ ਬੀਜ ਦੀ ਤਰ੍ਹਾਂ ਹਨ ਜੋ ਫਲਦਾਇਕ ਨਹੀਂ ਹੁੰਦੇ। ਸਭ ਜਗਤ ਰਚਨਾ-ਜੜ, ਜੰਗਮ, ਪਸ਼ੂ, ਪੰਛੀ, ਧਰਤੀ, ਅਸਮਾਨ, ਆਦਿ ਪ੍ਰਭੂ ਦੇ ਹੁਕਮ ਅਨੁਸਾਰ ਹੀ ਆਉਂਦੇ ਹਨ "ਤੁਮਹਿ ਪਠਾਏ ਤਾ ਜਗ ਮਹਿ ਆਏ" ਇਸ ਜਗਤ-ਅਖਾੜੇ ਅੰਦਰ ਕਈ ਉਸਦੇ ਹੁਕਮ ਅੰਦਰ ਘਰ ਵਿਚ ਹੀ ਰਹਿੰਦੇ ਹਨ। ਕਈ ਫ਼ਕੀਰ ਬਣਕੇ ਘੁੰਮਦੇ ਹਨ। ਇਕ ਘਾਹੀ ਅਥਵਾ ਇਕ ਰਾਜੇ ਹਨ। ਤੇਰੇ ਹੁਕਮ ਅੰਦਰ ਹੀ ਮੁਕਤੀ ਅਤੇ ਨਰਕ ਹੈ। ਸੰਸਾਰੀ ਅਤੇ ਭਗਤ ਹਨ। ਦਾਨੀ ਅਤੇ ਹੋਛੇ ਹਨ। ਉਚੀ ਮਤ ਵਾਲੇ ਅਤੇ ਮੂਰਖ ਹਨ। ਤੇਰੀ ਵਡੀ ਵਡਿਆਈ ਦਾ ਕੋਈ ਵੀ ਸ਼ਰੀਕ ਨਹੀਂ। ਤੇਰੇ ਨਾਮ ਵੀ ਤਾਂ ਅਨੇਕ ਹਨ

"ਕਿਰਤਮ ਨਾਮ ਕਥੇ ਤੇਰੇ ਜਿਹਬਾ
ਸਤਿਨਾਮ ਤੇਰਾ ਪਰਾ ਪੂਰਬਲਾ ॥"

**ਮਾਰੂ ਸੋਲਹੇ ਅੰਕ** : ੧੨ ਵਿਚ ਇਸਲਾਮੀ ਰਹੱਸਵਾਦ ਦੀ ਸਿਧਾਂਤਕ ਸ਼ਬਦਾਵਲੀ ਪ੍ਰਯੁਕਤ ਕਰਕੇ

'ਅਲਹ ਅਗਮ ਖੁਦਾਈ ਬੰਦੇ
ਛੋਡਿ ਖਿਆਲ ਦੁਨੀਆ ਕੇ ਧੰਦੇ,
ਹੋਇ ਪੈਖਾਕ ਫ਼ਕੀਰ ਮੁਸਾਫਰੁ
ਇਹ ਦਰਵੇਸੁ ਕਬੂਲੁ ਦਰਾ ॥ ੧੨/੧੦੮੩

ਦਾ ਉਪਦੇਸ਼ ਦ੍ਰਿੜ੍ਹ ਕਰਵਾਇਆ ਹੈ।

**ਮਾਰੂ ਸੋਲਹੇ ਅੰਕ** : ੪, ੧੪ ਗੁਰੂ ਮਹਿਮਾ ਵਾਚਕ ਪਦੇ ਹਨ।

ਗੁਰੁ ਗੋਪਾਲੁ ਗੁਰੁ ਗੋਵਿੰਦਾ ॥
ਗੁਰੁ ਦਇਆਲੁ ਸਦਾ ਬਖਸਿੰਦਾ ॥
ਗੁਰੁ ਸਾਸਤ ਸਿਮ੍ਰਿਤ ਖਟੁ ਕਰਮਾ ॥
ਗੁਰ ਪਵਿਤ੍ਰੁ ਅਸਥਾਨਾ ਹੇ ॥ ੪/੧੦੭੪

ਗੁਰੂ-ਭਗਤਾਂ ਦੁਆਰਾ ਹੀ ਪ੍ਰਭੂ ਦੀ ਕੁਝ ਸਾਰ ਪੈਂਦੀ ਹੈ। ਪਰ ਪੂਰੀ ਨਹੀਂ। ਕਿਉਂਕਿ :

ਤੇਰੀ ਕੀਮਤ ਕਹਣੁ ਨ ਜਾਈ ॥ ਅਚਰਜ ਰੂਪੁ ਵਡੀ ਵਡਿਆਈ ॥
ਭਗਤਿ ਦਾਨੁ ਮੰਗੈ ਜਨੁ ਤੇਰਾ ਨਾਨਕ ਬਲਿ ਬਲਿ ਜਾਵਣਾ ॥੧੫॥
੧੪/੧੦੮੬

## ਮਾਰੂ ਸੋਲਹੇ ਅੰਕ ੨, ੭ :

ਪਤੀ ਪਤਨੀ ਦੇ ਸੰਜੋਗ ਦਾ ਦ੍ਰਿਸ਼ਟਾਂਤ ਦੇ ਕੇ ਸਰੀਰ ਅਤੇ ਆਤਮਾ ਦਾ ਆਪਸੀ ਸੰਬਾਦ ਵਰਣਨ ਹੈ। ਇਸਤਰੀ ਪਤੀ ਨੂੰ ਬਾਹਰ ਜਾਣੋਂ ਰੋਕਦੀ ਹੈ ਤੇ ਹਰ ਪ੍ਰਕਾਰ ਦੇ ਪਦਾਰਥ ਲਿਆਉਣ ਦੀ ਪ੍ਰੇਰਣਾ ਕਰਦੀ ਹੈ। ਸਰੀਰ-ਰੂਪੀ ਇਸਤ੍ਰੀ ਜੀਵ-ਰੂਪੀ ਪਤੀ ਨੂੰ ਕਹਿੰਦੀ ਹੈ ਕਿ ਤੂੰ ਮੇਰੇ ਨਾਲ ਹੀ ਰਹੁ, ਪਰੰਤੂ ਪਤੀ ਕਹਿੰਦਾ ਹੈ ਕਿ ਮੈਂ ਤਾਂ ਹੁਕਮੀ ਬੰਦਾ ਹਾਂ ਜਦੋਂ ਪ੍ਰਭੂ ਬੁਲਾਏਗਾ ਚਲਾ ਜਾਵਾਂਗਾ। ਪਰ ਸਰੀਰ ਰੂਪੀ ਇਸਤ੍ਰੀ ਨਹੀਂ ਸਮਝਦੀ। ਅੰਤ ਆਗਿਆ ਅਨੁਸਾਰ ਜੀਵ ਨੂੰ ਬੁਲਾ ਲਿਆ ਜਾਂਦਾ ਹੈ ਤੇ ਸਰੀਰ ਮਿੱਟੀ ਹੋ ਜਾਂਦਾ ਹੈ ਇਸ ਦ੍ਰਿਸ਼ਟਾਂਤ ਰਾਹੀਂ ਮਨ-ਸਮਝਾਉਣੀ ਕੀਤੀ ਗਈ ਹੈ ਕਿ ਲੋਭੀ ਮਨ ਸਤਿਗੁਰ-ਸੇਵਾ ਕਰ ਇਸ ਤੋਂ ਬਿਨਾਂ ਜਮ-ਫਾਹੀ ਪੈਂਦੀ ਹੈ। ਮਨਮੁਖ ਸਾਰੇ ਨਰਕ ਭੋਗਦਾ ਹੈ ਤੇ ਗੁਰਮੁਖ ਨੂੰ ਮਾਸਾ ਲੇਪ ਨਹੀਂ ਹੁੰਦਾ। ਵੈਰਾਗ ਜਨਕ ਉਪਦੇਸ਼ ਦੇਂਦਿਆਂ ਹੋਇਆਂ ਦਸਿਆਂ ਹੈ ਕਿ ਮੂਰਖ ਆਪਣੀ ਸੂਰਤ ਨੂੰ ਵੇਖ ਕੇ ਨਾ ਭੁਲ ਇਹ ਮਾਇਆ-ਮੋਹ ਸਭ ਝੂਠਾ ਹੈ। ਸਤਿਗੁਰ-ਸਰਨ ਵਿਚ ਆ ਕੇ ਨਾਮ-ਜਾਚਨਾ ਕਰ। ਸਤਿਗੁਰ ਹੀ ਕਲਪ ਬ੍ਰਿਛ ਅਤੇ ਕਾਮਧੇਨ ਦੀ ਤਰ੍ਹਾਂ ਕਾਮਨਾਵਾਂ ਪੂਰਨ ਕਰਦਾ ਹੈ। ਪ੍ਰਭੂ ਕ੍ਰਿਪਾ ਨਾਲ ਹੀ ਸਤਿਗੁਰੂ ਦੇ ਦਰਸ਼ਨ ਹੁੰਦੇ ਹਨ।

## ਵਰਗ ੩

## ਲੰਮੇਰੀਆਂ ਰਚਨਾਵਾਂ

ਬਿਉਰਾ :

| ਰਾਗ | ਰਚਨਾ ਦਾ ਨਾਮ |
|---|---|
| ਮਾਝ | ਬਾਰਾਂਮਾਹ |
| ਗਉੜੀ | ਬਾਵਨਅਖਰੀ |
| ਗਉੜੀ | ਸੁਖਮਨੀ |
| ਗਉੜੀ | ਥਿਤੀ |

**ਬਾਰਾਮਾਹਾਂ :**

ਇਸ ਰਚਨਾ ਦੇ ਚੌਦਾਂ ਪਦ ਹਨ। ਪਹਿਲਾ ਅਤੇ ਅਖ਼ੀਰਲਾ ਪਦ ਉਪਕ੍ਰਮ ਅਤੇ ਉਪਸੰਹਾਰ ਦੇ ਨਿਯਮ ਅਨੁਸਾਰ ਲਿਖਿਆ ਜਾਪਦਾ ਹੈ। ਬਾਕੀ ਦੇ ਬਾਰਾਂ ਪਦ ਬਾਰਾਂ ਮਹੀਨਿਆਂ ਦੇ ਨਾਮ ਹੇਠ ਸਿਰਜੇ ਗਏ ਹਨ।

**ਸਾਰ :**

ਜੀਵ ਆਪਣੇ ਕਰਮਾਂ ਕਰਕੇ ਪਰਮਾਤਮਾ ਤੋਂ ਵਿਛੜਦਾ ਹੈ। ਭਟਕਿਆ ਹੋਇਆ ਮਨ ਨਾਮ ਜਪ ਕੇ ਹੀ ਸ਼ਾਂਤੀ ਨੂੰ ਪ੍ਰਾਪਤ ਹੁੰਦਾ ਹੈ। ਪਰਮਾਤਮਾ ਦੇ ਨਾਮ ਨਾਲ ਜੁੜਨਾ ਹੀ

ਬਣਦਾ ਹੈ। ਹੋਰ ਕੋਈ ਸ਼ਕਤੀ ਇਸ ਤੋਂ ਵਡੇਰੀ ਦ੍ਰਿਸ਼ਟੀਗੋਚਰ ਨਹੀਂ ਹੁੰਦੀ। ਜੋ ਮਨੁੱਖ ਇਸ ਸੱਚ ਵਿਚ ਵਿਸ਼ਵਾਸ ਨਹੀਂ ਕਰਦੇ, ਮਨਮੁਖ ਅਤੇ ਨਾਮ-ਵਿਹੂਣੇ ਹਨ। ਉਨ੍ਹਾਂ ਦਾ ਮਨ ਸਦਾ ਤਪ਼ਦਾ ਰਹਿੰਦਾ ਹੈ।

"ਅਸਾੜ ਤਪੰਦਾ ਤਿਸ ਲਗੇ ਹਰਿ ਨਾਹੁ ਨ ਜਿਨਾ ਪਾਸ"

ਇਸ ਤੋਂ ਵਿਪਰੀਤ ਪ੍ਰਭੂ-ਪਿਆਰੇ ਹਮੇਸ਼ਾ ਆਨੰਦ ਵਿਮਗਨ ਰਹਿੰਦੇ ਹਨ। ਜੋ ਜੀਵ ਪਰਮਾਤਮਾ ਨੂੰ ਭੁੱਲ ਕੇ ਭਰਮਾਂ ਵਿਚ ਪੈ ਜਾਂਦੇ ਹਨ ਭਾਵੇਂ ਕਿਤਨੇ ਵੀ ਚੰਗੇ ਕਰਮ ਕਰਨ ਪ੍ਰਭੂ ਦੇ ਦਰ ਕਬੂਲ ਨਹੀਂ ਹੁੰਦੇ।

ਬਾਰਾਂਮਾਹ ਲੋਕ ਕਾਵਿ-ਪੱਧਤੀ ਹੈ। ਦੋ ਪ੍ਰਕਾਰ ਦੇ ਬਾਰਾਂਮਾਹੇ ਵੇਖਣ ਵਿਚ ਆਉਂਦੇ ਹਨ। ਪ੍ਰੇਮਾਤਮਕ ਅਤੇ ਉਪਦੇਸ਼ਾਤਮਕ।। ਗੁਰੂ ਨਾਨਕ ਦੇਵ ਰਚਿਤ ਤੁਖਾਰੀ ਬਾਰਾਂਮਾਹ ਜਿਥੇ ਅਧਿਆਤਮਕ ਪ੍ਰੇਮ ਕਲਾਤਮਕ ਸੁਹਜ ਤੇ ਪ੍ਰਕਿਰਤਕ ਸੁੰਦਰਤਾ ਦਾ ਸੰਗਮ ਹੈ ਉਥੇ ਗੁਰੂ ਅਰਜਨ ਦੇਵ ਰਚਿਤ 'ਮਾਝ' ਬਾਰਾਂਮਾਹ ਉਪਦੇਸ਼ ਪਰਧਾਨ ਹੈ। ਬਾਰਾਂ ਮਹੀਨਿਆਂ ਦੀ ਪ੍ਰਕ੍ਰਿਤੀ ਅਨੁਸਾਰ ਇਸ ਵਿਚ ਪੰਜਾਬ ਦੀਆਂ ਬਦਲਦੀਆਂ ਰੁੱਤਾਂ, ਉਨ੍ਹਾਂ ਦਾ ਵਾਯੂ ਮੰਡਲ, ਹਰ ਮਹੀਨੇ ਦਾ ਨਿੱਜੀ ਕੁਦਰਤੀ ਰੰਗ ਤੇ ਉਸਦਾ ਮਨ ਉਤੇ ਪਏ ਪ੍ਰਤੀਕਰਮ ਨੂੰ ਮੂਰਤੀਮਾਨ ਕੀਤਾ ਗਿਆ ਹੈ। ਹਰ ਮਹੀਨੇ ਦੇ ਨਾਮ ਨੂੰ ਦੂਹਰੇ ਅਰਥਾਂ ਵਿਚ ਵਰਤਿਆ ਗਿਆ ਹੈ। ਉਦਾਹਰਣ ਵਜੋਂ :—

"ਚੇਤਿ ਗੋਵਿੰਦ ਅਰਾਧੀਐ ਹੋਵੈ ਅਨੰਦੁ ਘਣਾ"

ਇਥੇ ਚੇਤ ਦਾ ਪਹਿਲਾ ਅਰਥ ਮਹੀਨੇ ਦਾ ਨਾਮ ਹੈ! ਦੂਜਾ ਅਰਥ ਗੋਵਿੰਦ ਨੂੰ ਚਿਤਵਕੇ, ਸਮਝ ਕੇ ਆਰਾਧਣ ਤੋਂ ਹੈ। ਇਸੇ ਤਰ੍ਹਾਂ :—

"ਹਰਿ ਜੇਠ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ"

ਜੇਠ ਦਾ ਪਹਿਲਾ ਅਰਥ ਮਹੀਨਾ ਹੈ ਤੇ ਦੂਜਾ ਵਡੇ ਹਰੀ ਨਾਲ ਜੁੜਨ ਦਾ ਹੈ।

ਬਾਰਾਂਮਾਹ ਨੂੰ ਦੂਹਰੇ ਭਾਵ ਵਾਲੀ ਰਚਨਾ (Allegory) ਵੀ ਕਿਹਾ ਜਾ ਸਕਦਾ ਹੈ। ਬਾਰਾਂ ਮਹੀਨਿਆਂ ਦੇ ਬਾਹਰੀ ਵਾਤਾਵਰਣ ਨੂੰ ਇਕ ਰੂਪਕ ਤੇ ਤੌਰ ਉਤੇ ਵਰਤਕੇ ਸਾਧਕ ਦੇ ਅੰਤ੍ਰੀਵ ਮਨ ਵਿਚ ਝਾਤ ਪੁਆਈ ਹੈ।

"ਕਿਰਤਿ ਕਰਮ ਕੇ ਵੀਛੁੜੇ ਕਰ ਕਿਰਪਾ ਮੇਲਹੁ ਰਾਮ"

ਸਾਧਨ ਕਰਮ-ਖੇਤਰ ਤੋਂ ਆਪਣੀ ਯਾਤਰਾ ਆਰੰਭ ਕਰਦਾ ਹੈ। ਵੱਖ ਵੱਖ ਪੜਾਵਾਂ ਥਾਣੀ ਲੰਘ ਕੇ, ਅੰਤ ਬੜੇ ਉਮਾਹ ਸਹਿਤ ਆਪਣੀ ਮੰਜ਼ਿਲ ਨੂੰ ਪ੍ਰਾਪਤ ਕਰਦਾ ਹੈ।

"ਫਲਗੁਣ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ ॥"

ਬਾਰਾਂਮਾਹ ਸਰੋਦੀ ਕਵਿਤਾ ਹੈ। ਸਰੋਦੀ ਕਾਵਿ ਵਿਚ ਵਧੇਰੇ ਕਰਕੇ ਨਿਜ ਪੀੜਾ ਪੇਸ਼ ਕੀਤੀ ਜਾਂਦੀ ਹੈ। ਬਦਲਦੇ ਮੌਸਮ ਦਾ ਮਨੁੱਖੀ ਮਨ ਉਪਰ ਵੀ ਅਸਰ ਹੁੰਦਾ ਹੈ। ਗੁਰੂ ਅਰਜਨ ਦੇਵ ਭਾਵੁਕ ਹੋਣ ਦਾ ਝਾਉਲਾ ਨਹੀਂ ਪਾਉਂਦੇ। ਉਨ੍ਹਾਂ ਪਾਸ ਦਲੀਲ ਹੈ। ਪ੍ਰਿਅ ਦੀ ਅਣਹੋਂਦ ਵਿਚ ਲੌਕਿਕ ਦੁੱਖਾਂ ਦਾ ਅਹਿਸਾਸ ਹੋਰ ਵੀ ਦੁਖੀ ਕਰਦਾ ਹੈ। "ਅਸਾੜਿ ਤਪੰਦਾ ਤਿਸ ਲਗੈ ਹਰਿ ਨਾਹੁ ਨ ਜਿੰਨਾ ਪਾਸ" ਇਸੇ ਤਰ੍ਹਾਂ ਪਿਰ-ਸਾਥ-ਵਿਹੂਣੀ ਸੇਜ ਉਤੇ ਪਾਲੇ ਦਾ ਅਹਿਸਾਸ ਮਾਰਮਿਕ ਹੈ। "ਪੋਖ ਤੁਖਾਰ ਨਾ ਵਿਆਪਈ ਕੰਠ ਮਿਲਿਆ ਹਰਿ ਨਾਹੁ" ਗੁਰੂ ਅਰਜਨ ਜੀਵਾਤਮਾ ਦੇ ਦੁੱਖਾਂ ਦਾ ਕਾਰਣ ਲਭਦੇ ਹਨ। ਤਦ ਉਪਰੰਤ ਉਪਦੇਸ਼ ਕਰਦੇ ਹਨ ਪਰ

ਨਿੱਜੀ ਪੀੜਾ ਵਿਚ ਵਹਿੰਦੇ ਪ੍ਰਤੀਤ ਨਹੀਂ ਹੁੰਦੇ।

ਗੁਰੂ ਨਾਨਕ ਦੇਵ ਨੇ ਤੁਖ਼ਾਰੀ ਬਾਰਾਂਮਾਹ ਦੇ ਹਰ ਮਹੀਨੇ ਦਾ ਆਰੰਭ ਕਰਦਿਆਂ ਪਹਿਲੇ ਉਸ ਮਹੀਨੇ ਦੇ ਪ੍ਰਾਕ੍ਰਿਤਕ ਵਾਤਾਵਰਣ ਨਾਲ ਸਾਂਝ ਪੁਆਈ ਹੈ। ਗੁਰੂ ਅਰਜਨ ਦੇਵ ਹਰ ਮਹੀਨੇ ਦਾ ਆਰੰਭ ਸਿੱਧੇ ਅਤੇ ਸੰਕੇਤਾਤਮਕ ਸ਼ਬਦਾਂ ਨਾਲ ਕਰਦੇ ਹਨ ਜੇਹਾ ਕਿ :

ਤੁਖ਼ਾਰੀ : ਚੇਤੁ ਬਸੰਤ ਭਲਾ ਭਵਰ ਸੁਹਾਵੜੇ

ਮਾਝ : ਚੇਤਿ ਗੋਬਿੰਦ ਅਰਾਧੀਐ ਹੋਵੇ ਅਨੰਦੁ ਘਣਾ

ਦੋਹਾਂ ਗੁਰੂਆਂ ਦੀ ਆਰੰਭਕ ਸ਼ੈਲੀ ਤੋਂ ਹੀ ਪਤਾ ਲਗ ਜਾਂਦਾ ਹੈ ਕਿ ਤੁਖਾਰੀ ਬਾਰਾਂਮਾਹ ਭਾਵਾਤਮਕ ਹੈ, ਤੇ ਮਾਝ ਬਾਰਾਂਮਾਹ ਉਪਦੇਸ਼ਾਤਮਕ।

ਇਸ ਤੋਂ ਛੁੱਟ ਮਾਝ ਬਾਰਾਂਮਾਹ ਦੇ ਮਹੀਨਿਆਂ ਦੀ ਪਹਿਲੀ ਪੰਕਤੀ ਸੰਕੇਤ ਪੂਰਣ ਹੁੰਦੀ ਹੈ। ਪਹਿਲੀ ਪੰਕਤੀ ਦਾ ਵਿਸਤਾਰ ਹੀ ਬਾਕੀ ਦੇ ਪੂਰੇ ਬੰਦ ਵਿਚ ਕੀਤਾ ਜਾਂਦਾ ਹੈ। ਉਦਾਹਰਣ ਵਜੋਂ :

੧. ਚੇਤਿ ਗੋਵਿੰਦ ਅਰਾਧੀਐ ਹੋਵੈ ਅਨੰਦੁ ਘਣਾ ॥
੨. ਵੈਸਾਖਿ ਧੀਰਨਿ ਕਿਉਂ ਵਾਢੀਆ ਜਿਨਾ ਪ੍ਰੇਮ ਬਿਛੋਹ ॥
੩. ਹਰਿ ਜੇਠ ਜੁੜੰਦਾ ਲੋੜੀਐ ਜਿਸੁ ਅਗੈ ਸਭ ਨਿਵੰਨਿ ॥
੪. ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ ॥
੫. ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰ ॥
੬. ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ ॥
੭. ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ ॥
੮. ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ ॥
੯. ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹੁ ॥
੧੦. ਪੋਖਿ ਤੁਖਾਰ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ ॥
੧੧. ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ ॥
੧੨. ਫਲਗੁਣਿ ਅਨੰਦ ਉਪਾਰ ਜਨਾ ਹਰਿ ਸਜਣ ਪ੍ਰਗਟੇ ਆਇ ॥

ਡਾ. ਤਾਰਨ ਸਿੰਘ ਨੇ ਤੁਖਾਰੀ ਬਾਰਾਂਮਾਹ ਨੂੰ ਆਤਮਕ ਰੋਮਾਂਸ ਦਾ ਨਾਮ ਦਿੱਤਾ ਹੈ[99]। ਇਹ ਕਥਨ ਗੁਰੂ ਅਰਜਨ ਦੇਵ ਉਤੇ ਵੀ ਪੂਰਾ ਢੁਕਦਾ ਹੈ। ਪੰਜਵੇਂ ਗੁਰੂ ਨੇ ਆਪਣੇ ਆਪ ਨੂੰ ਇਸਤ੍ਰੀ ਅਤੇ ਪਰਮਾਤਮਾ ਨੂੰ ਪ੍ਰੇਮੀ ਅਥਵਾ ਪਤੀ ਦੇ ਰੂਪ ਵਿਚ ਚਿਤਰਿਆ ਹੈ। ਦੋਹਾਂ ਵਿਚ ਅੰਤਰ ਇਹ ਹੈ ਪਹਿਲੇ ਦਾ ਮੁਖ. ਸ੍ਵਰ ਸ਼ੁਧ ਬਿਰਹਾ ਕੂਕ ਹੈ ਤੇ ਦੂਜੇ ਦਾ ਉਪਦੇਸ਼ ਮਿਸ਼੍ਰਿਤ ਬਿਰਹਾ। ਉਪਦੇਸ਼ ਦਾ ਮਾਧਿਅਮ ਅਲੰਕਾਰਿਕ ਹੈ। ਬੋਲੀ ਸਰਲ ਤੇ ਸ਼ੈਲੀ ਵਿਆਖਿਆਤਮਕ ਹੈ।

## ਗਉੜੀ ਬਾਵਨ ਅਖਰੀ ਮਹਲਾ ੫

ਰਚਨਾ ਦਾ ਵੇਰਵਾ : ਇਸ ਰਚਨਾ ਦੀਆਂ ਕੁਲ ੫੫ ਪਉੜੀਆਂ ਅਤੇ ੫੬ ਸਲੋਕ ਹਨ। ਪਹਿਲੇ ਸਲੋਕ ਨੂੰ ਇਸ ਰਚਨਾ ਦੇ ਆਦਿ ਅਤੇ ਅੰਤ ਵਿਚ ਪੜ੍ਹਨ ਦਾ ਆਦੇਸ਼ ਅੱਖਰਾਂ

ਵਿਚ ਲਿਖ ਕੇ ਕੀਤਾ ਗਿਆ ਹੈ, ਜਿਸ ਕਰਕੇ ਸਲੋਕਾਂ ਦੀ ਗਿਣਤੀ ੫੭ ਵੀ ਹੋ ਜਾਂਦੀ ਹੈ, ਪਰ ਮੂਲ ਰੂਪ ਵਿਚ ਸਲੋਕਾਂ ਦੀ ਗਿਣਤੀ ੫੬ ਹੀ ਹੈ।

**ਬਣਤਰ :**

ਇਹ ਬਾਣੀ ਗੁਰਮੁਖੀ ਦੀ ਪੈਂਤੀ ਜਾਂ ਫਾਰਸੀ ਦੀ ਸੀਹਰਫੀ ਵਾਂਗੂੰ ਸੰਸਕ੍ਰਿਤ ਦੀ ਵਰਣਮਾਲਾ ਦੇ ਆਧਾਰ ਉਤੇ ਲਿਖੀ ਗਈ ਹੈ। ਅੱਖਰਾਂ ਜਾਂ ਵਰਣਾਂ ਦਾ ਉਚਾਰਣ ਗੁਰਮੁਖੀ ਵਰਣਮਾਲਾ ਦੀ ਤਰ੍ਹਾਂ ਹੈ ਜਿਵੇਂ ਸਸਾ, ਧਧਾ, ਝਝਾ, ਰਾਰਾ, ਲਲਾ, ਆਦਿ। ਇਸੇ ਰੂਪ ਨੂੰ ਮੁਖ ਰੱਖ ਕੇ ਗੁਰੂ ਨਾਨਕ ਦੇਵ ਜੀ ਨੇ ਅਤੇ ਗੁਰੂ ਅਮਰਦਾਸ ਜੀ ਨੇ ਆਸਾ ਰਾਗ ਵਿਚ 'ਪਟੀ' ਨਾਮੀ ਲੰਮੀ ਕਵਿਤਾ ਰਚੀ ਹੈ। ਇਹ ਦੋਵੇਂ ਪਟੀਆਂ ਸਾਧਾਰਣ ਪਦਿਆਂ ਵਿਚ ਹਨ ਜਦ ਕਿ ਬਾਵਨ ਅਖਰੀ ਦਾ ਪ੍ਰਬੰਧ ਹੈ : ਪਹਿਲੇ ਸਲੋਕ ਫਿਰ ਪਉੜੀ। ਇਥੇ ਵਾਰਾਂ ਵਾਂਗ ਇਕ ਪਉੜੀ ਨਾਲ ਦੋ ਜਾਂ ਤਿੰਨ ਸਲੋਕ ਨਹੀਂ ਰੱਖੇ ਗਏ ਸਗੋਂ ਇਕਸਾਰਤਾ ਹੈ। ਇਹ ਧਿਆਨ ਰਹੇ ਪਹਿਲਾ ਸਲੋਕ ੯ ਸਤਰਾਂ ਦਾ ਹੈ ਤੇ ਅਖੀਰਲਾ ੪ ਪੰਕਤੀਆਂ ਦਾ ਜਦ ਕਿ ਬਾਕੀ ੫੪ ਸਲੋਕ ਦੋ-ਦੋ ਸਤਰਾਂ ਦੇ ਹਨ। ਹਰ ਪਉੜੀ ਦੀਆਂ ੮-੮ ਸਤਰਾਂ ਹਨ ਤੇ ਇਹ ਚਾਲ ੫੬ ਪਉੜੀਆਂ ਵਿਚ ਕਰੜਾਈ ਨਾਲ ਨਿਬਾਹੀ ਗਈ ਹੈ। ਜੈਤਸਰੀ ਦੀ ਵਾਰ ਵਾਂਗੂੰ ਇਥੇ ਵੀ ਸਲੋਕ ਅਤੇ ਪਉੜੀ ਦਾ ਵਿਸ਼ਾ ਇਕ ਹੀ ਹੈ, ਪਰ ਕਿਧਰੇ ਕਿਧਰੇ ਇਸ ਨਿਯਮ ਨੂੰ ਤੋੜਿਆ ਵੀ ਗਿਆ ਹੈ।

ਬਾਵਨ ਅਖਰੀ ਇਕ ਲੰਮੇਰੀ ਬਾਣੀ ਹੋਣ ਕਰਕੇ ਸਾਰੇ ਗੁਰਮਤਿ ਦਰਸ਼ਨ ਨੂੰ ਆਪਣੀ ਲਪੇਟ ਵਿਚ ਲੈ ਲੈਂਦੀ ਹੈ। ਗਉੜੀ-ਚਉਪਦਿਆਂ ਵਾਂਗੂੰ ਬਾਵਨ ਅਖਰੀ ਦੇ ਵਿਸ਼ੇ ਕ੍ਰਮ ਵਿਚ ਵੀ ਨਿਰੰਤਰਤਾ ਨਹੀਂ ਹੈ। ਸਗੋਂ ਵੱਖੋ-ਵੱਖ ਵਿਸ਼ਿਆਂ ਦੀ ਚਰਚਾ ਤੋੜ ਤੋੜ ਕੇ ਕੀਤੀ ਗਈ ਹੈ। ਵਿਆਸ-ਸ਼ੈਲੀ , ਸਰਲਤਾ, ਰਾਗਾਤਮਕਤਾ, ਅਤੇ ਸਪੱਸ਼ਟਤਾ ਇਸ ਰਚਨਾ ਦੇ ਵਿਸ਼ੇਸ਼ ਗੁਣ ਹਨ। ਇਸ ਰਚਨਾ ਦਾ ਮੂਲ ਮੰਤਵ 'ਸਾਰ' ਗਿਆਨ ਦਾ ਪ੍ਰਗਟਾ ਕਰਨਾ ਹੈ। 'ਸਾਰ' ਗਿਆਨ ਦਾ ਸੋਮਾ ਗੁਰੂ ਹੈ। ਇਸ ਸਿਧਾਂਤ ਉਤੇ ਬਲ ਦੇਣ ਲਈ ਹੀ ਪਹਿਲਾ ਸਲੋਕ ਆਦਿ ਅਤੇ ਅੰਤ ਵਿਚ ਦੋ ਵਾਰ ਅੰਕਿਤ ਕੀਤਾ ਗਿਆ ਹੈ। ਤੇ ਨਾਲ ਹੀ ਅੱਖਰਾਂ ਵਿਚ ਲਿਖ ਕੇ ਸੰਕੇਤ ਕੀਤਾ ਗਿਆ ਹੈ "ਏਹ ਸਲੋਕ ਆਦਿ ਅੰਤੁ ਪੜਣਾ", ਲਿਖਤੀ-ਸੰਕੇਤ ਤੋਂ ਬਿਨਾ ਇਹ ਸੰਦੇਹ ਉਪਜ ਸਕਦਾ ਸੀ ਕਿ ਸ਼ਾਇਦ ਇਹ ਸ਼ਬਦ ਦੋ ਵਾਰ ਭੁੱਲ ਨਾਲ ਲਿਖਿਆ ਗਿਆ ਹੈ। ਨਾਲੇ ਲਿਖਤੀ-ਸੰਕੇਤ ਨਾਲ 'ਗੁਰੂ-ਸਿਧਾਂਤ' ਉਤੇ ਵੀ ਬਲ ਦੇਣ ਦੀ ਪ੍ਰੋੜ੍ਹਤਾ ਹੋ ਜਾਂਦੀ ਹੈ।

ਬਾਵਨ ਅਖਰੀ ਵਿਚ ਅਪਣਾਏ ਗਏ ਵਿਸ਼ੇ ਇਸ ਪ੍ਰਕਾਰ ਹਨ :

੧. ਇਹ ਬਾਣੀ ਗੁਰੂ ਮਹਿਮਾਂ ਤੋਂ ਆਰੰਭ ਹੁੰਦੀ ਹੈ। ਗੁਰੂ ਮਾਤਾ, ਪਿਤਾ, ਸਖਾ, ਸੁਆਮੀ, ਬੰਧਪ, ਦਾਤਾ, ਸਹੋਦਰਾ (ਭਰਾ) ਸੀਤਲਤਾ ਦਾ ਸੋਮਾ, ਸਤਿ, ਬੁਧੀ, ਤੀਰਥ, ਪਾਪ-ਹਰਤਾ, ਪਵਿਤਕਰਾ, ਸਤਿਗੁਰ, ਪਾਰਬ੍ਰਹਮ, ਪਰਮੇਸਰ ਅਥਵਾ ਸਭ ਕੁਝ ਹੀ ਹੈ।

ਨਿਰੰਕਾਰ ਆਕਾਰ ਆਪਿ ਨਿਰਗੁਨ ਸਰਗੁਨ ਏਕ ॥
ਏਕਹਿ ਏਕ ਬਖਾਨਨੋ ਨਾਨਕ ਏਕ ਅਨੇਕ ॥ ੨੫੦/ਸ੍ਰੀ ਆਦਿ ਗ੍ਰੰਥ

੨. ਇਕ ਵਿਚ ਅਨੇਕ ਤੇ ਅਨੇਕ ਵਿਚ ਇਕ ਨੂੰ ਅਨੁਭਵ ਕਰਨਾ ਅਤੀ ਕਠਿਨ ਹੈ। ਇਹ ਦਿਸਦਾ ਜਗਤ-ਪਾਸਾਰ, ਪ੍ਰਭੂ ਤੋਂ ਹੀ ਪਸਰਿਆ ਹੈ। ਉਹ ਆਪ ਹੀ ਜੀਵਾਂ ਨੂੰ

ਚੰਗੇ ਮੰਦੇ ਰਾਹ ਪਾਉਂਦਾ ਹੈ ਪਰ ਹਉ ਹਉ ਦਾ ਮਾਰਿਆ ਜੀਵ ਇਸ ਰਾਜ਼ ਨੂੰ ਉਸ ਪਰਮੇਸਰ ਦੀ ਕ੍ਰਿਪਾ ਤੋਂ ਬਿਨਾਂ ਸਮਝ ਵੀ ਤਾਂ ਨਹੀਂ ਸਕਦਾ :

ਕਿਰਤ ਕਮਾਵਨ ਸੁਭ ਅਸੁਭ ਕੀਨੇ ਤਿਨਿ ਪ੍ਰਭਿ ਆਪਿ ॥
ਪਸੁ ਆਪਨ ਹਉ ਹਉ ਕਰੈ ਨਾਨਕ ਬਿਨੁ ਹਰਿ ਕਹਾ ਕਮਾਤਿ ॥

੨੫੧/ਸ੍ਰੀ ਆਦਿ ਗ੍ਰੰਥ

ਅਥਵਾ

ਲਾਲਚ ਝੂਠ ਬਿਕਾਰ ਮੋਹ ਬਿਆਪਸ ਮੂੜੇ ਅੰਧ ॥ ੨੫੨/ਸ੍ਰੀ ਆਦਿ ਗ੍ਰੰਥ

੩. ਇਨ੍ਹਾਂ ਵਿਚਾਰਾਂ ਤੋਂ ਮਨੁੱਖ ਕਿਉਂ ਨਹੀਂ ਬਚ ਸਕਦਾ? ਇਸ ਦਾ ਕਾਰਣ ਹੈ ਮਾਇਆ ਦੀ ਪ੍ਰਬਲਤਾ। ਜਿਸ ਤੋਂ ਮਨੁੱਖ ਸੰਤਾਂ ਦੀ ਸੰਗਤ ਤੋਂ ਬਿਨਾਂ ਨਿਜਾਤ ਨਹੀਂ ਪਾ ਸਕਦਾ ਤੇ ਇਹ ਸੰਗਤ ਵੀ ਗੁਰੂ ਦੀ ਕ੍ਰਿਪਾ ਬਗੈਰ ਮਿਲਣੀ ਅਸੰਭਵ ਹੈ :

ਏਊ ਜੀਅ ਬਹੁਤੁ ਗ੍ਰਭ ਵਾਸੇ ਮੋਹ ਮਗਨ ਮੀਠ ਜੋਨਿ ਫਾਸੇ ॥
ਇਨਿ ਮਾਇਆ ਤ੍ਰੈ ਗੁਣ ਬਸਿ ਕੀਨੇ ਆਪਨ ਮੋਹ ਘਟੇ ਘਟਿ ਦੀਨੇ ॥
ਏ ਸਾਜਨ ਕਛੁ ਕਹਹੁ ਉਪਾਇਆ ਜਾਤੇ ਤਰਉ ਬਿਖਮ ਇਹ ਮਾਇਆ ॥
ਕਰ ਕਿਰਪਾ ਸਤਸੰਗਿ ਮਿਲਾਏ ਨਾਨਕ ਤਾਕੈ ਨਿਕਟ ਨ ਮਾਏ ॥੭॥

੨੫੧/ਸ੍ਰੀ ਗੁਰੂ ਗ੍ਰੰਥ

੪. ਸਤ ਸੰਗਤ ਵਿਚੋਂ ਨਾਮ ਦੀ ਪ੍ਰਾਪਤੀ ਗੁਰੂ ਕ੍ਰਿਪਾ ਦੁਆਰਾ ਹੁੰਦੀ ਹੈ। ਇਸ ਸ਼ਕਤੀਸ਼ਾਲੀ ਮਾਇਆ ਤੋਂ ਮੁਕਤੀ ਦਿਵਾਉਣ ਵਾਲਾ ਸਾਧਨ ਕੇਵਲ ਇਕ ਨਾਮ ਹੀ ਹੈ। ਨਾਮ ਅਥਵਾ ਨਾਮੀ ਨਾਲ ਪ੍ਰੀਤ ਕਰਕੇ ਹੀ ਮਨੁੱਖ ਨਾਮੀ ਨੂੰ ਪ੍ਰਾਪਤ ਹੋ ਸਕਦਾ ਹੈ। ਪ੍ਰਸ਼ਨ ਹੈ ਨਾਮੀ ਨੂੰ ਪ੍ਰੀਤ ਕਿਵੇਂ ਕੀਤੀ ਜਾਵੇ? ਉੱਤਰ ਹੈ ਨਾਮੀ ਦੀ ਸ਼ਰਣ ਵਿਚ ਜਾਣਾ ਅਥਵਾ ਉਸ ਦਾ ਨਾਮ ਹਿਰਦੇ ਵਿਚ ਵਸਾਉਣ ਨਾਲ, "ਆਏ ਪ੍ਰਭ ਸਰਨਾਗਤੀ ਕਿਰਪਾ ਨਿਧਿ ਦਇਆਲ ॥ ਏਕ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ" ॥੫੪॥

੨੬੧/ਸ੍ਰੀ ਆਦਿ ਗ੍ਰੰਥ

੫. ਅੰਤ ਵਿਚ ਨਾਮੀ ਦੇ ਅਤਿ ਸੁੰਦਰ ਸਰੂਪ ਦੀ ਉਸਤਤ ਕਰਦਿਆਂ ਹੋਇਆਂ ਉਸ ਨੂੰ ਕਈ ਨਾਵਾਂ ਨਾਲ ਯਾਦ ਕੀਤਾ ਹੈ ਤੇ ਉਸ ਦੀ ਮਹਿਮਾ ਕਰਦਿਆਂ ਹੋਇਆਂ ਨਾਮ ਦਾਨ ਮੰਗਿਆ ਹੈ :

ਸਲੋਕ

ਹਥਿ ਕਲੰਮ ਅਗੰਮ ਮਸਤਕਿ ਲਿਖਾਵਤੀ
ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ ॥
ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ
ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ ॥

ਪਉੜੀ

ਹੇ ਅਚੁਤ ਹੇ ਪਾਰਬ੍ਰਹਮ ਅਬਿਨਾਸੀ ਅਘਨਾਸ
ਹੇ ਪੂਰਨ ਹੇ ਸਰਬ ਮੈ ਦੁਖ ਭੰਜਨ ਗੁਣਤਾਸ ॥
ਹੇ ਸੰਗੀ ਹੇ ਨਿਰੰਕਾਰ ਹੇ ਨਿਰਗੁਣ ਸਭ ਟੇਕ

ਹੇ ਗੋਬਿੰਦ ਹੇ ਗੁਣ ਨਿਧਾਨ ਜਾ ਕੇ ਸਦਾ ਬਿਬੇਕ ॥
ਹੇ ਅਪਰੰਪਰ ਹਰਿ ਹਰੇ ਹਹਿ ਭੀ ਹੋਵਨਹਾਰ
ਹੇ ਸੰਤਹ ਕੇ ਸਦਾ ਸੰਗਿ ਨਿਧਾਰਾ ਆਧਾਰ ॥
ਹੇ ਠਾਕੁਰ ਹਉ ਦਾਸਰੋ ਮੈ ਨਿਰਗੁਨ ਗੁਨੁ ਨਹੀ ਕੋਇ ॥
ਨਾਨਕ ਦੀਜੈ ਨਾਮ ਦਾਨੁ ਰਾਖਉ ਹੀਐ ਪਰੋਇ ॥੫੫॥

੨੬੨/ ਸ੍ਰੀ ਆਦਿ ਗ੍ਰੰਥ

## ਗਉੜੀ ਸੁਖਮਨੀ ਮਹਲਾ ੫

**ਬਣਤਰ :**

ਇਸ ਰਚਨਾ ਵਿਚ ਕੁਲ ੨੪ ਸਲੋਕ ਅਤੇ ੨੪ ਅਸਟਪਦੀਆਂ ਹਨ। ਦੁਤੁਕਾ ਸਲੋਕ ਹਰ ਅਸਟਪਦੀ ਦੇ ਆਦਿ ਵਿਚ ਰਖਿਆ ਗਿਆ ਹੈ। ਹਰ ਅਸਟਪਦੀ ਵਿਚ ੮ ਪਉੜੀਆਂ ਤੇ ਹਰੇਕ ਪਉੜੀ ਵਿਚ ੧੦ ਪੰਕਤੀਆਂ ਹਨ ਜਿਨ੍ਹਾਂ ਦਾ ਤੁਕਾਂਤ ਹਰ ਦੋ ਪੰਕਤੀਆਂ ਬਾਅਦ ਬਦਲ ਜਾਂਦਾ ਹੈ। ਸ੍ਰੀ ਆਦਿ ਗ੍ਰੰਥ ਵਿਚ ਗੁਰੂ ਅਰਜਨ ਦੇਵ ਰਚਿਤ ਬਹੁਤ ਸਾਰੀਆਂ ਅਸਟਪਦੀਆਂ ਅੰਕਿਤ ਹਨ। ਪਰ ਉਪਰ ਅੰਕਿਤ ਪ੍ਰਬੰਧ ਦਾ ਪਾਲਨ ਜਿਸ ਕਰੜਾਈ ਨਾਲ ਇਥੇ ਕੀਤਾ ਗਿਆ ਹੈ ਆਪਣੀ ਮਿਸਾਲ ਆਪ ਹੀ ਹੈ। ਪਹਿਲੀ ਅਸਟਪਦੀ ਦੀ ਪਹਿਲੀ ਪਉੜੀ ਤੋਂ ਬਾਅਦ "ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ਭਗਤ ਜਨਾ ਕੇ ਮਨਿ ਬਿਸ੍ਰਾਮ" ਰਹਾਉ ਦੀਆਂ ਪੰਕਤੀਆਂ ਹਨ। ਸਾਰੀ ਸੁਖਮਨੀ ਵਿਚ ਕੇਵਲ ਇਕੋ ਰਹਾਉ ਆਇਆ ਹੈ ਤੇ ਇਨ੍ਹਾਂ ਪੰਕਤੀਆਂ ਵਿਚ ਸੁਖਮਨੀ ਦਾ ਕੇਂਦਰੀ ਭਾਵ ਵਿਦਮਾਨ ਹੈ।

ਸੁਖਮਨੀ ਨੂੰ ਨਿਬੰਧ-ਕਾਵਿ ਦਾ ਨਾਮ ਦਿੱਤਾ ਜਾ ਸਕਦਾ ਹੈ। ਨਿਬੰਧ ਕਾਵਿ ਦੀ ਸਮਰੱਥਾ ਉਸ ਦੇ ਪ੍ਰਬੰਧ-ਕਾਵਿ ਹੋਣ ਵਿਚ ਹੈ। ਨਿਬੰਧ-ਕਾਵਿ ਵਿਚਲੇ ਵਿਸ਼ੇ ਦਾ ਸੂਤਰ-ਬੱਧ ਹੋਣਾ ਉਸ ਦੀ ਲਾਜ਼ਮੀ ਸ਼ਰਤ ਹੈ ਤਾਹੀਉਂ ਤਾਂ ਨਿਬੰਧ-ਕਾਵਿ ਦੀਆਂ ਵੱਖ ਵੱਖ ਟੁਕੜੀਆਂ ਕਿਸੇ ਇਕ ਵਿਸ਼ੇ ਨੂੰ ਲੈ ਕੇ ਉਸ ਵਲ ਤੁਰਦੀਆਂ ਤੇ ਸਫਲ ਨਿਬਾਹ ਵਿਚ ਸਹਾਇਕ ਹੁੰਦੀਆਂ ਹਨ। ਭਾਵੇਂ ਛੰਦ-ਤੁਕਾਂਤ ਬਦਲਦੇ ਰਹਿੰਦੇ ਹਨ ਪਰ ਅਲੰਕਾਰਾਂ ਅਤੇ ਰਸ ਰਾਹੀਂ ਇਸ ਵਿਚਲੇ ਬੱਝਵੇਂ ਵੇਗ ਅਤੇ ਸਰੋਦ ਨੂੰ ਕਾਇਮ ਰੱਖਿਆ ਜਾਂਦਾ ਹੈ। ਉਪਰ ਸੰਕੇਤ ਕੀਤਾ ਜਾ ਚੁੱਕਾ ਹੈ ਕਿ ਸੁਖਮਨੀ ਦੀ ਇਕ ਅਸਟਪਦੀ ਵਿਚ ਅੱਠ ਪਉੜੀਆਂ ਤੇ ਇਕ ਪਉੜੀ ਵਿਚ ੧੦ ਤੁਕਾਂ ਹਨ। ਪਰ ਇਨ੍ਹਾਂ ਸਾਰੀਆਂ ਤੁਕਾਂ, ਪਉੜੀਆਂ ਤੇ ਅਸਟਪਦੀਆਂ ਤੇ ਸਾਰੇ ਸਲੋਕਾਂ ਦੀ ਸੇਧ ਇਕ ਹੈ ਅਤੇ ਮੰਤਵ ਵੀ। ਇਸ ਵਿਚ ਇਕ ਸ਼ਬਦ ਦੇ ਬਾਰੰਬਾਰ ਦੁਹਰਾਉ ਨਾਲ ਸੰਗੀਤਕ ਲੈ ਅਤੇ ਰਸ ਪੈਦਾ ਕੀਤਾ ਗਿਆ ਹੈ। ਹੈਰਾਨੀ ਦੀ ਗੱਲ ਹੈ ਕਿ ਕਈ ਅਸਟਪਦੀਆਂ ਵਿਚ ਤਾਂ ਇਕੋ ਹੀ ਸ਼ਬਦ ਬਾਰੰਬਾਰ ਦੁਹਰਾਇਆ ਗਿਆ ਹੈ ਜੇਹਾ ਕਿ ਜਿਹ ਪ੍ਰਸਾਦਿ, ਸਾਧ, ਬ੍ਰਹਮ ਗਿਆਨੀ, ਕਈ ਕੋਟਿ ਅਤੇ ਸੰਤ' ਆਦਿ ਪਰ ਨੀਰਸਤਾ ਦਾ ਨਾਮ ਤਕ ਨੇੜੇ ਨਹੀਂ ਆਇਆ। ਏਹੀ ਕਾਰਣ ਹੈ ਇਸ ਨਿਬੰਧ-ਕਾਵਿ ਵਿਚ ਦਰਸ਼ਨ ਅਥਵਾ ਵਿਚਾਰ ਦੇ ਬਾਵਜੂਦ ਰੁੱਖਾਪਨ ਨਹੀਂ ਆਉਂਦਾ।

**ਵਿਸ਼ਾ :**

ਗੁਰਮਤਿ ਰਹੱਸਵਾਦ ਦੇ ਵਿਸ਼ੇਸ਼ ਚਿੰਨ੍ਹ : ਪ੍ਰਭੂ, ਪ੍ਰੇਮ-ਭਗਤੀ, ਆਤਮ-ਸਮੱਰਪਣ,

ਸਹਿਜ, ਭਾਣਾ, ਕੀਰਤਨ ਅਤੇ ਨਾਮ ਸਿਮਰਣ ਆਦਿ ਹਨ। ਗੁਰੂ ਬਾਣੀਕਾਰਾਂ ਦੀ ਰਹੱਸ-ਅਨੁਭੂਤੀ ਵੇਦ-ਦਰਸ਼ਨ ਅਤੇ ਜੋਗ ਮਾਰਗ ਦੇ ਸੁਨਵਾਦ ਤੋਂ ਭਿੰਨ ਹੈ। ਗੁਰੂਆਂ ਦੀ ਰਹੱਸਮਈ ਅਨੁਭੂਤੀ ਜੀਵ, ਜਗਤ, ਬ੍ਰਹਮ, ਨਾਮ, ਗੁਰੂ, ਮਨ ਅਤੇ ਧਰਮ, ਸਮਾਜ, ਸਦਾਚਾਰ ਆਦਿ ਨੂੰ ਅਪਣੀ ਲਪੇਟ ਵਿਚ ਲੈਂਦੀ ਹੈ। ਸੁਖਮਨੀ ਵਿਚ ਗੁਰਮਤਿ-ਦਰਸ਼ਨ ਦੇ ਉਪਰੋਕਤ ਤੱਤ ਅਥਵਾ ਗੁਰੂ ਅਰਜਨ ਦੇਵ ਬਾਣੀ ਵਿਚ ਅੰਕਿਤ ਸਾਰੇ ਤੱਤ ਅਤੇ ਹਾਵ ਭਾਵ ਦ੍ਰਿਸ਼ਟਮਾਨ ਹਨ[100]। ਸੁਖਮਨੀ ਸਮੁੱਚੇ ਗੁਰਮਤਿ ਦਰਸ਼ਨ ਨੂੰ ਵੀ ਰੂਪਮਾਨ ਕਰਦੀ ਹੈ ਤੇ ਗੁਰੂ ਅਰਜਨ ਕਾਵਿ-ਆਦਰਸ਼ ਨੂੰ ਵੀ। ਰਹੱਸਵਾਦ ਜਨਤਾ ਦੇ ਧਰਾਤਲ ਤੋਂ ਕੁਝ ਉਚੇਰਾ ਹੁੰਦਾ ਹੈ। ਇਨ੍ਹਾਂ ਦੀ ਕਲਾਤਮਕਤਾ ਇਸ ਵਿਚ ਹੈ ਕਿ ਇਨ੍ਹਾਂ ਨੇ ਰਹੱਸਵਾਦੀ ਭਾਵਾਂ ਨੂੰ ਸੁਗਮ ਅਤੇ ਸਪਸ਼ਟ ਬੋਲੀ ਵਿਚ ਅਭਿਵਿਅਕਤ ਕੀਤਾ ਹੈ। ਈਸ਼ਵਰ ਸਰਵ ਵਿਆਪਕ ਹੈ। ਸਾਰਾ ਸੰਸਾਰ ਉਸ 'ਇਕ' ਦਾ ਹੀ ਅੰਗ ਹੈ। ਸ੍ਰਿਸਟੀ-ਕਾਰਨ ਅਤੇ ਕਾਰਜ ਦਾ ਸੰਬੰਧ ਵੀ ਉਸ 'ਇਕ ਸ੍ਰਿਸ਼ਟੇ' ਨਾਲ ਹੀ ਹੈ। ਉਹ ਸਾਕਾਰ ਵੀ ਹੈ ਤੇ ਨਿਰਾਕਾਰ ਵੀ। ਨਿਰਗੁਣ ਵੀ ਹੈ ਤੇ ਸਰਗੁਣ ਵੀ।

ਸੁਖਮਨੀ ਵਿਚ ਗੁਰਮਤਿ ਦਰਸ਼ਨ ਦੇ ਮਹੱਤਵ-ਪੂਰਣ ਅੰਗ 'ਨਾਮ' ਉਪਰ ਖ਼ਾਸਾ ਬਲ ਦਿੱਤਾ ਗਿਆ ਹੈ। ਬਲਕਿ ਸੁਖਮਨੀ ਦਾ ਕੇਂਦਰੀ ਨੁੱਕਤਾ ਤਾਂ ਹੈ ਹੀ ਨਾਮ। ਨਾਮ ਦੀ ਮਹੱਤਤਾ ਨੂੰ ਰੂਪਮਾਨ ਕਰਨ ਲਈ ਵਿਵਿਧ ਢੰਗ ਅਪਨਾਏ ਗਏ ਹਨ। ਨਾਮ ਸਰਬ-ਸੁਖ-ਨਿਧਾਨ ਹੈ, ਮੋਖ ਦਾ ਦਾਤਾ ਹੈ। ਦੁਖ ਭੰਜਨ ਹੈ ਆਦਿ ਗੁਣਾਂ ਨੂੰ ਵਡਿਆਇਆ ਗਿਆ ਹੈ। ਇਸ ਤੱਥ ਦੀ ਸਾਖ ਅਸਟਪਦੀ ਅੰਕ :੧, ੨, ੪, ੧੪, ੧੫, ੨੦ ਆਦਿ ਵੀ ਭਰਦੀਆਂ ਹਨ।

ਨਾਮ ਦੀ ਮਹਤੱਤਾ ਨੂੰ ਸਭ ਤੋਂ ਸ੍ਰੇਸ਼ਟ ਦੱਸਣ ਲਈ ਅਪਨਾਇਆ ਗਿਆ ਦੂਸਰਾ ਢੰਗ 'ਤੁਲਨਾ' ਹੈ। ਇਹ ਤੁਲਨਾ ਅਨੇਕ ਪ੍ਰਕਾਰੀ ਕਰਮ ਕਾਂਡਾਂ ਨਾਲ ਕੀਤੀ ਗਈ ਹੈ। ਤੁਲਨਾ ਦੇ ਦੋ ਵਿਸ਼ੇਸ਼ ਸੁਰ ਹਨ : ਖੰਡਨ ਅਤੇ ਮੰਡਨ। ਸੁਖਮਨੀ ਵਿਚ ਵੇਦ-ਮੰਤ੍ਰ ਜਪਣਾ ਆਪਣੇ ਆਪ ਨੂੰ ਧੂਣੀ ਆਦਿ ਰਾਹੀਂ ਤਪਾਉਣਾ, ਦੇਵਤਿਆਂ ਦਾ ਧਿਆਨ ਧਰਨਾ, ਜੋਗ-ਸਾਧਨ ਕਰਨੇ, ਬਨੋਗਾਮੀ ਹੋਣਾ, ਤਪ ਕਰਨਾ, ਜਿੰਦ ਹੋਮ ਦੇਣੀ, ਸੋਨਾ, ਘੋੜੇ ਆਦਿ ਦਾ ਦਾਨ ਕਰਨਾ, ਨਿਉਲੀ ਕਰਮ ਕਰਨਾ, ਜੈਨੀਆਂ ਦੇ ਸੰਜਮ ਮਾਰਗ ਉਤੇ ਚਲਣਾ, ਹਉਮੈ ਅਤੇ ਸੰਤ-ਨਿੰਦਕ ਦਾ ਨਿਸ਼ੇਧ ਅਸਟਪਦੀ ਅੰਕ : ੩, ੫, ੧੨, ੧੩ ਵਿਚ "ਨਹੀਂ ਤੁਲ ਰਾਮ ਨਾਮ ਬੀਚਾਰ" ਕਹਿ ਕੇ ਕੀਤਾ ਗਿਆ ਹੈ।

ਮੰਡਨ ਹਮੇਸ਼ਾ ਹਰੀ-ਨਾਮ ਅਥਵਾ ਹਰੀ ਨਾਮ ਜਪਣ ਵਾਲਿਆਂ ਦਾ ਕੀਤਾ ਗਿਆ ਹੈ। ਨਾਮ ਜਪਣ ਵਾਲਿਆਂ ਨੂੰ ਅਨੇਕ ਨਾਮਾਂ ਨਾਲ ਸੰਬੋਧਨ ਕੀਤਾ ਹੈ। ਸਾਧੂ, ਬ੍ਰਹਮ ਗਿਆਨੀ, ਬੈਸਨੋ, ਠਾਕੁਰ ਕਾ ਸੇਵਕ, ਸਤਿਗੁਰ-ਸਿਖ, ਜਾਚਕ-ਜਨ, ਆਦਿ ਦੇ ਗੁਣਾਨੁਵਾਦ ਅਸਟਪਦੀ ਅੰਕ ੭, ੮, ੯, ੧੭, ੧੮, ੧੯ ਵਿਚ ਕੀਤਾ ਗਿਆ ਹੈ। ਅਜੇਹੇ ਪੁਰਖ "ਹਰਿ ਕੋ ਨਾਮ ਜਪ ਨਿਰਮਲ ਕਰਮ" ਅਥਵਾ ਆਪਣੇ ਉੱਤਮ ਕਰਮਾਂ ਕਰਕੇ ਪਰਮੇਸਰ ਰੂਪ ਹੋ ਜਾਂਦੇ ਹਨ। "ਬ੍ਰਹਮ ਗਿਆਨੀ-ਆਪ ਪਰਮੇਸਰ" ਬਣ ਜਾਂਦਾ ਹੈ। ਨਾਮੀ ਅਤੇ ਨਾਮ ਜਪਣ ਵਾਲੇ ਵਿਚ ਅਭੇਦਤਾ ਨਾਮ ਜਪਣ ਕਰਕੇ ਹੀ ਹੋ ਸਕਦੀ ਹੈ।

ਨਾਮੀ ਦੇ ਕਰਮ ਵੀ ਅਨੰਤ ਹਨ। ਪੰਚਮ ਗੁਰੂ ਨੇ ਨਾਮੀ ਦੇ ਅਨੇਕ ਕਾਰਜਾਂ ਨੂੰ ਇਕੱਤ੍ਰ ਅਤੇ ਨਾਨਤ੍ਵ ਰੂਪ ਵਿਚ ਪ੍ਰਕਾਸ਼ਮਾਨ ਕਰਕੇ ਮਹਿਮਾ ਉਸ ਇਕ ਦੀ ਹੀ ਗਾਇਨ

ਕੀਤੀ ਹੈ। ਅਸਟਪਦੀ ਅੰਕ ੬ ਅਤੇ ੧੦ ਵਿਚ ਵਿਆਸ ਸ਼ੈਲੀ ਦਾ ਪ੍ਰਗਟਾਵਾ ਕੀਤਾ ਗਿਆ ਹੈ। ਖ਼ੂਬੀ ਇਹ ਹੈ ਕਿ ਇਸ ਵਿਸਤ੍ਰਿਤ ਪਸਾਰੇ ਦਾ ਮੂਲ ਕਾਰਣ 'ਇਕ' ਹੀ ਹੈ ਜਿਸ ਨੂੰ ਪਉੜੀ ਦੀ ਅਖੀਰਲੀ ਤੁਕ ਵਿਚ ਦ੍ਰਿੜ੍ਹ ਕਰਵਾਇਆ ਗਿਆ ਹੈ :

"ਤਾਕਾ ਅੰਤੁ ਨ ਜਾਨੈ ਕੋਇ ਆਪੇ ਆਪਿ ਨਾਨਕ ਪ੍ਰਭ ਸੋਇ ॥

ਇਸ ਤੋਂ ਛੁੱਟ ਅਸਟਪਦੀ ਅੰਕ : ੨੧, ੨੨, ੨੩, ੨੪, ਦਾ ਮੁਖ ਸੁਰ ਬ੍ਰਹਮ ਦੇ ਇਕੱਤ੍ਵ ਨੂੰ ਰੂਪਮਾਨ ਕਰਨਾ ਹੈ ਤੇ ਅਸਟਪਦੀ ਅੰਕ ੧੧, ੧੬ ਬ੍ਰਹਮ ਦੇ ਨਾਨਤ੍ਵ ਨੂੰ ਰਤਾ ਵਧੇਰੇ ਮਾਤਰਾ ਵਿਚ ਪ੍ਰਗਟਾਉਂਦੀਆਂ ਹਨ। ਉਦਾਹਰਣ ਵਜੋਂ :

ਨਾਮ ਕੇ ਧਾਰੇ ਸਗਲੇ ਜੰਤ ਨਾਮ ਕੇ ਧਾਰੇ ਖੰਡ ਬ੍ਰਹਮੰਡ ॥
ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ ਨਾਮ ਕੇ ਧਾਰੇ ਸੁਨਨ ਗਿਆਨ ਧਿਆਨ ॥
ਨਾਮ ਕੇ ਧਾਰੇ ਆਗਾਸ ਪਾਤਾਲ ਨਾਮ ਕੇ ਧਾਰੇ ਸਗਲ ਆਕਾਰ ॥
ਨਾਮ ਕੇ ਧਾਰੇ ਪੁਰੀਆਂ ਸਭ ਭਵਨ ਨਾਮ ਕੈ ਸੰਗਿ ਉਧਰੇ ਸੁਨ ਸ੍ਰਵਨ ॥
॥੫॥੧੬॥ਸੁਖਮਨੀ॥

ਜਬ ਅਕਾਰੁ ਇਹ ਕਿਛੁ ਨ ਦ੍ਰਿਸਟੇਤਾ ਪਾਪ ਪੁੰਨ ਤਬ ਕਹਤੇ ਹੋਤਾ ॥
ਜਬ ਧਾਰੀ ਆਪਨ ਸੁੰਨਿ ਸਮਾਧਿ ਤਬ ਬੈਰ ਬਿਰੋਧ ਕਿਸੁ ਸੰਗਿ ਕਮਾਤਿ ॥
॥੧॥੨੧॥ਸੁਖਮਨੀ॥

ਸਾਰੰਸ਼ ਵਜੋਂ ਇਹ ਕਿਹਾ ਜਾ ਸਕਦਾ ਹੈ ਕਿ ਸੁਖਮਨੀ ਭੌਤਿਕ ਜਗਤ ਦੇ ਵਚਿੱਤਰ ਮਨਮੋਹਣੇ ਨੇਜ਼ਾਰਿਆਂ ਵਿਚੋਂ ਵਿਚਰਦੇ ਹਉਮੈ-ਯੁਕਤ ਜੀਵਨ ਦਾ ਖੰਡਨ ਕਰਦੀ ਹੈ ਤੇ ਪ੍ਰਭੂ-ਨਾਮ-ਸਿਮਰਨ ਦੇ ਆਤਮਕ ਮੰਡਲ ਵਿਚੋਂ ਗੁਜ਼ਰਦਿਆਂ ਹੋਇਆਂ ਪ੍ਰਭੂ ਦੀ ਬੇਅੰਤਤਾ, ਅਸਚਰਜਤਾ ਅਤੇ ਵਿਸਮਾਦਕਤਾ ਨੂੰ ਅਨੁਭਵਦਿਆਂ ਹੋਇਆਂ ਗੁਰਮੁਖ ਜੀਵਨ ਦਾ ਮੰਡਨ ਹੈ।

## ਥਿਤੀ ਗਉੜੀ ਮਹਲਾ ੫

**ਰਚਨਾ ਦਾ ਵੇਰਵਾ :**

ਕੁਲ ੧੭ ਸਲੋਕ ਅਤੇ ੧੭ ਪਉੜੀਆਂ। ਪਹਿਲੇ ਸਲੋਕ ਫਿਰ ਪਉੜੀ।
ਸਲੋਕ ਅਤੇ ਪਉੜੀ ਦਾ ਵਿਸ਼ਾ ਲਗਪਗ ਇੱਕ ਹੀ ਹੈ।

**ਵਿਸ਼ਾ :**

ਭਾਰਤੀ ਲੋਕ ਥਿਤਾਂ ਨੂੰ ਵੱਖਰੀ ਵੱਖਰੀ ਮਾਨਤਾ ਦੇ ਕੇ ਪੂਜਦੇ ਸਨ ਜਿਸ ਵਿਚ ਲੋਕਾਂ ਨੂੰ ਕਈ ਤਰ੍ਹਾਂ ਦੇ ਭਰਮ-ਭੇਦ ਅਤੇ ਕਸ਼ਟਾਂ ਦਾ ਸ਼ਿਕਾਰ ਹੋਣਾ ਪੈਂਦਾ ਸੀ। ਜਨ ਸਾਧਾਰਣ ਨੂੰ, ਇਨ੍ਹਾਂ ਥਿਤਾਂ ਚਾ ਸਹੀ ਕੀ ਭਾਵ ਹੈ ? ਦੀ ਸਮਝਾਉਣੀ ਹੀ ਇਸ ਕਾਵਿ-ਰਚਨਾ ਦਾ ਕਾਰਣ ਜਾਪਦਾ ਹੈ। ਥਿਤੀ-ਰਚਨਾ ਉਪਦੇਸ਼ਾਤਮਕ ਹੈ। ਪਹਿਲੇ ੧੬ ਸਲੋਕ ਫਿਰ ਪਉੜੀਆਂ ਸੋਲਾਂ ਥਿਤਾਂ, ਏਕਮ, ਦੂਜ, ਤੀਜ, ਚੌਥ, ਪੰਚਮੀ, ਛਟੀ, ਸਪਤਮੀ, ਅਸ਼ਟਮੀ, ਨੌਮੀ, ਦਸਮੀ, ਏਕਾਦਸੀ, ਦੁਆਦਸੀ, ਤ੍ਰੌਦਸੀ, ਚੌਦਸ, ਅਮਾਵਸ ਅਤੇ ਪੁੰਨਿਆਂ ਨੂੰ ਮੁਖ ਰੱਖ ਕੇ ਰਚੀਆਂ ਗਈਆਂ ਹਨ। ਜੇਹਾ ਕਿ ਏਕਮ ਇਕ ਅਕਾਲ ਪੁਰਖ ਦੀ ਉਪਾਸਨਾ

ਕਰਨਾ, ਦੂਜ-ਦਵੈਤ ਨੂੰ ਦੂਰ ਕਰਕੇ ਸਾਧ-ਸੰਗਤ ਵਿਚ ਜਾਣਾ। ਤੀਜ—'ਤੀਨ ਬਿਆਪਹਿ ਜਗਤ ਕਉ ਤੁਰੀਆ ਪਾਵੈ ਕੋਇ'

ਜਗਤ ਮਾਇਆ ਦੇ ਤਿੰਨ ਗੁਣਾਂ—ਤਮੋ, ਰਜੋ, ਸਤੋ ਵਿਚ ਵਿਆਪ ਰਿਹਾ ਹੈ। ਪ੍ਰਭੂ-ਤਦਰੂਪਤਾ ਅਥਵਾ ਤੁਰੀਆ ਅਵਸਥਾ ਨੂੰ ਕੋਈ ਵਿਰਲਾ ਹੀ ਪ੍ਰਾਪਤ ਹੁੰਦਾ ਹੈ। ਚੌਥ-ਚਾਰੇ ਵੇਦਾਂ ਅਨੁਸਾਰ ਨਿਰਣਾ ਇਹੀ ਹੈ ਕਿ ਹੰਕਾਰ ਛੱਡਕੇ ਨਾਮ ਜਪੋ। ਪੰਚਮੀ-ਪੰਜ ਵਿਕਾਰਾਂ ਤੋਂ ਮੁਕਤ ਹੋਵੋ। ਛਟੀ—ਛੇ ਸ਼ਾਸਤਰ ਅਤੇ ਸਤਾਈ ਸਿੰਮ੍ਰਤੀਆਂ ਵੀ ਪੁਕਾਰ ਕੇ ਕਹਿੰਦੀਆਂ ਹਨ ਕਿ ਪਰਮਾਤਮਾ ਦਾ ਅੰਤ ਨਹੀਂ ਪਾਇਆ ਜਾ ਸਕਦਾ। "ਸਪਤਮੀ-ਸਪਤਮਿ ਸੰਚਹੁ ਨਾਮ ਧਨੁ ਟੂਟਿ ਨ ਜਾਹਿ ਭੰਡਾਰ"। ਅਸ਼ਟਮੀ-ਅਠੇ ਪਹਰ ਗੁਣਾਨੁਵਾਦ ਕਰੋ। ਨੌਮੀ—ਇਸ ਸਰੀਰ ਦੀਆਂ ਨੌ ਮੋਰੀਆਂ : ਦੋ ਅੱਖਾਂ, ਦੋ ਕੰਨ, ਦੋ ਨਾਸਕਾ, ਇਕ ਮੂੰਹ, ਗੁਦਾ ਅਤੇ ਇੰਦ੍ਰੀ, ਵਿਚੋਂ ਗੰਦਗੀ ਹੀ ਰਿਸਦੀ ਹੈ। ਇਸ ਲਈ ਸਰੀਰ ਦਾ ਮਾਣ ਨਾ ਕਰੋ। ਦਸਮੀ—ਦਸੋ ਦਿਸ਼ਾ ਦੀ ਖੋਜ ਉਪਰੰਤ ਇਸ ਸਿੱਟੇ ਉਪਰ ਪੁਜਦੇ ਹਾਂ ਕਿ ਪ੍ਰਭੂ-ਕ੍ਰਿਪਾ ਨਾਲ ਹੀ ਮਨ ਵਸ ਵਿਚ ਆਉਂਦਾ ਹੈ। ਏਕਾਦਸੀ—ਇਕ ਪਰਮੇਸਰ ਕਰਕੇ ਹੀ ਮਨੁੱਖ ਨਾਮ, ਦਾਨ, ਇਸ਼ਨਾਨ ਆਦਿਕ ਗੁਣਾਂ ਵਿਚ ਪਰਵਿਰਤ ਹੁੰਦਾ ਹੈ। ਤਰੌਦਸੀ—'ਤ੍ਰਉਦਸੀ ਤੀਨਿ ਤਾਪ ਸੰਸਾਰ'—ਸੰਸਾਰ ਮਾਇਆ ਦੇ ਤਿੰਨ ਗੁਣਾਂ : ਤਮੋ ਰਜੋ ਅਤੇ ਸਤੋ ਹਨ ਜਿਨ੍ਹਾਂ ਦਾ ਅਸਥੂਲ ਸਰੂਪ ਤਿੰਨ ਤਾਪਾਂ, ਆਧਿ : ਮਨ ਦਾ ਦੁਖ, ਬਿਆਧਿ : ਸਰੀਰਕ ਦੁਖ, ਰੋਗ ਬਿਮਾਰੀ ਆਦਿ ਉਪਾਧਿ : ਭੁਲਾਵੇ ਕਾਰਣ ਦੁਖ ਅਥਵਾ ਦੁਖ ਦਾ ਸਾਮਾਨ, ਵਿਚ ਵਿਆਪ ਰਿਹਾਂ ਹੈ। ਚੌਦਸ—ਪਰਮਾਤਮਾ ਚੌਦਾਂ ਭਵਨਾਂ ਅਤੇ ਚਾਰ ਕੁੰਟਾਂ ਵਿਚ ਰਮਿਆ ਹੋਇਆ ਹੈ। ਅਮਾਵਸ—ਆਤਮਾ ਉਤਮ ਗੁਣਾਂ ਅਥਵਾ ਸਬਰ-ਸੰਤੋਖ ਕਰਕੇ ਹੀ, ਮਨ-ਬੰਧਨ-ਮੁਕਤ ਹੋ ਕੇ ਦੁਰਮਤ ਤੋਂ ਬਚ ਸਕਦਾ ਹੈ। ਪੁੰਨਿਆਂ "ਪੂਰਨ ਪ੍ਰਭ ਏਕ ਕਰਣਕਾਰਣ ਸਮਰੱਥ" ਇਕ ਪ੍ਰਭੂ ਹੀ ਸਮਰੱਥਤਾ ਕਾਰਣ ਹੀ ਉਸਦਾ ਹੱਥ ਸਾਰੀ ਕਾਇਨਾਤ ਉਪਰ ਹੈ। ਸਤਾਰ੍ਹਵੇਂ ਸਲੋਕ ਵਿਚ ਇਸ ਸਾਰੀ ਰਚਨਾ ਦਾ ਸਿਧਾਂਤ-ਵਰਨਣ ਹੈ ਜਿਸ ਵਿਚ ਹਰ ਮਹਜ਼ਬ ਦੇ ਪ੍ਰਾਣੀ ਨੂੰ ਨਾਮ ਜਪਕੇ ਉੱਤਮ ਗਤੀ ਦੀ ਪ੍ਰਾਪਤੀ ਦਸੀ ਗਈ ਹੈ ਤੇ ਇਹ ਗੱਲ ਬੜੇ ਜ਼ੋਰ ਨਾਲ ਆਖੀ ਗਈ ਹੈ ਕਿ ਧਨਵਾਨ, ਗਿਆਨਵਾਨ, ਬਲਵਾਨ, ਉਚੀ ਕੁਲਵਾਨ ਉਹੀ ਹੈ ਜੋ ਪਰਮੇਸਰ ਦਾ ਨਾਮ ਜਪਦਾ ਹੈ। ਜਿਨ੍ਹਾਂ ਨੇ ਹਰੀ—ਸ਼ਰਣ ਗ੍ਰਹਿਣ ਕੀਤੀ ਹੈ ਉਨ੍ਹਾਂ ਦੇ ਸਭ ਸੰਸੇ ਅਤੇ ਦੁਖ ਦੂਰ ਹੋ ਜਾਂਦੇ ਹਨ। ਪ੍ਰਭੂ ਸਿਮਰਨ ਨਾਲ ਹੀ ਖੱਤਰੀ, ਬ੍ਰਾਹਮਣ, ਸੂਦ ਅਤੇ ਵੈਸ਼, ਸਭ ਦੀ ਕਲਿਆਨ ਹੋ ਜਾਂਦੀ ਹੈ।

## ਵਰਗ ੪

## ਵਾਰਾਂ

ਗੁਰੂ ਅਰਜਨ ਦੇਵ ਦੇ ਵਾਰ-ਕਾਵਿ ਨੂੰ ਵਿਚਾਰਨ ਤੋਂ ਪਹਿਲਾਂ ਦੋ ਚਾਰ ਗੱਲਾਂ ਵਾਰ ਤਕਨੀਕ ਬਾਰੇ ਕਰਨੀਆਂ ਸੰਗਤ ਹਨ। ਵਾਰ ਕਾਵਿ ਵਿਸ਼ੁਧ ਪੰਜਾਬੀ ਪਰੰਪਰਾ ਹੈ। ਵਾਰ ਵਿਚ ਕਿਸੇ ਯੁਧ ਨਾਇਕ ਦੀ ਸੂਰਬੀਰਤਾ ਦਾ ਵਰਣਨ ਨਾਟਕੀ ਸ਼ੈਲੀ ਵਿਚ ਪੇਸ਼ ਕੀਤਾ ਜਾਂਦਾ

ਹੈ। ਇਹ ਕਾਵਿ-ਰੂਪ ਉਸ ਸਮੇਂ ਦੀ ਉਪਜ ਹੈ ਜਦੋਂ ਪੰਜਾਬੀਆਂ ਨੂੰ ਉੱਤਰ ਪੱਛਮ ਤੋਂ ਆਉਣ ਵਾਲੇ ਹਮਲਾਵਰਾਂ ਦਾ ਹਰ ਸਾਲ ਮੁਕਾਬਲਾ ਕਰਨਾ ਪੈਂਦਾ ਸੀ[101]। ਡਾ. ਰਤਨ ਸਿੰਘ ਜੱਗੀ ਨੇ ਆਪਣੀ ਪੁਸਤਕ 'ਵਿਚਾਰਧਾਰਾ' ਵਿਚ ਵਾਰ ਸ਼ਬਦ ਦੀ ਵਿਉਂਤਬੰਦੀ ਉਪਰੰਤ ਵਿਸਤਾਰ ਬਾਰੇ ਖ਼ਾਸੀ ਲੰਮੀ ਚੌੜੀ ਚਰਚਾ ਕੀਤੀ ਹੈ। ਤਦ ਉਪਰੰਤ ਇਨ੍ਹਾਂ ਦੇ ਵਿਚਾਰ ਵਿਚ ਉਹ ਵਾਰਤਾ ਜੋ ਆਪਣੇ ਆਪ ਵਿਚ ਕਿਸੇ ਹੱਲੇ ਜਾਂ ਟੱਕਰ ਦਾ ਜ਼ਿਕਰ ਰੱਖਦੀ ਹੋਵੇ ਅਤੇ ਪਾਠਕਾਂ ਜਾਂ ਸਰੋਤਿਆਂ ਨੂੰ ਉਤਸ਼ਾਹਿਤ ਕਰੇ, ਪੰਜਾਬੀ ਵਾਰ-ਕਾਵਿ-ਰੂਪ ਹੈ[102]। ਟੱਕਰ ਦੋ ਤਰ੍ਹਾਂ ਦੀ ਹੋ ਸਕਦੀ ਹੈ ਸੂਖਮ ਅਤੇ ਸਥੂਲ। ਸਥੂਲ ਦਾ ਸੰਬੰਧ ਜੰਗੀ ਵਾਰਾਂ ਨਾਲ ਹੈ ਤੇ ਸੂਖਮ ਦਾ ਅਧਿਆਤਮਕ ਨਾਲ। ਅਧਿਆਤਮਕ ਵਾਰਾਂ ਵਿਚ ਸੂਖਮ ਭਾਵਨਾਵਾਂ ਦੀ ਟੱਕਰ ਅਥਵਾ ਤਣਾਉ ਦਾ ਜ਼ਿਕਰ ਆਉਂਦਾ ਹੈ।

ਵਾਰ-ਕਾਵਿ-ਰੂਪ ਹਮੇਸ਼ਾ ਦੁਪੱਖਾ ਹੁੰਦਾ ਹੈ। ਭਾਵੇਂ ਬੀਰ ਰਸੀ ਵਾਰ ਹੋਵੇ ਜਾਂ ਅਧਿਆਤਮਕ। ਇਸ ਕਾਵਿ-ਰੂਪ ਦੀ ਤੋਰ ਦੂਜੇ ਪੱਖ ਤੋਂ ਬਿਨਾਂ ਚਲਣੀ ਕਠਿਨ ਹੀ ਨਹੀਂ ਅਸੰਭਵ ਵੀ ਹੈ। ਦੋ ਪੱਖਾਂ ਨੂੰ ਆਹਮੋ ਸਾਹਮਣੇ ਖੜਾ ਕਰਨ ਵਿਚ ਟੱਕਰ ਜਾਂ ਸੰਘਰਸ਼ ਦੀ ਪ੍ਰਬਲਤਾ ਦਾ ਵਿਸ਼ੇਸ਼ ਹੱਥ ਹੈ। ਮਹਾਨ ਕਾਰਜ ਦੀ ਟੱਕਰ ਬਲਵਾਨ ਹੋਵੇਗੀ ਤੇ ਇਕਾਗਰ ਪ੍ਰਭਾਵ ਪਾਏਗੀ। ਅਧਿਆਤਮਕ ਵਾਰਾਂ, ਅਸੂਲ-ਟੱਕਰ ਅਤੇ ਦੁਵੱਲੇ ਤਣਾਉ ਦੀਆਂ ਧਾਰਣੀ ਹਨ।

ਵਾਰ ਕਰਮ-ਖੇਤਰ ਵਿਚ ਜਾਣ ਲਈ ਆਪਣੀ ਦਲੇਰ ਸ਼ੈਲੀ ਰਾਹੀਂ ਢੁਕਵਾਂ ਵਾਯੂ ਮੰਡਲ ਪੈਦਾ ਕਰਦੀ ਹੈ। ਧਰਮ-ਬੀਰ ਕਾਮਾਦਿਕ ਵੈਰੀਆਂ ਅਤੇ ਮਨ-ਮੋਹਣੀ ਮਾਇਆ ਦੀ ਬਲਵਾਨ ਪਕੜ ਤੋਂ ਮੁਕਤ ਹੋਣ ਲਈ ਕਰਮ-ਖੇਤਰ ਵਿਚ ਜੁਟ ਜਾਂਦੇ ਹਨ। ਇਹ ਬੜੀ ਮਰਦਾਨਗੀ ਨਾਲ ਅਣਵੇਖੇ ਅਣਭਾਲੇ ਰਾਹਾਂ ਉਤੇ ਤੁਰ ਕੇ ਆਸੁਰੀ ਗੁਣਾਂ ਦਾ ਸੰਘਾਰ ਕਰਕੇ ਦੈਵੀ ਗੁਣਾਂ ਨੂੰ ਧਾਰਨ ਕਰਕੇ ਮਹਾਂਬਲੀ ਪਰਮਾਤਮਾਂ ਨੂੰ ਪ੍ਰਾਪਤ ਕਰਦੇ ਹੋਏ ਸਹਿਜ ਆਨੰਦ ਨੂੰ ਪ੍ਰਾਪਤ ਹੁੰਦੇ ਹਨ।

ਵਾਰ ਦੇ ਨਾਇਕ ਅਤੇ ਪ੍ਰਤੀ ਨਾਇਕ ਦਾ ਤੁਲਨਾਤਮਕ ਜਸ ਸਰੋਤਿਆਂ ਨੂੰ ਉਤਸ਼ਾਹਿਤ ਕਰਦਾ ਹੈ। ਪਰ ਜਸ ਕਰਦੇ ਸਮੇਂ ਕਾਵਿ-ਨਿਆਂ ਨੂੰ ਅੱਖੋਂ ਉਹਲੇ ਨਹੀਂ ਕਰਨਾ ਚਾਹੀਦਾ। ਮਹਾਨ ਨਾਇਕ ਦੇ ਵਿਰੋਧ ਵਿਚ ਪ੍ਰਤੀਕੂਲ ਤਾਕਤਾਂ ਵੀ ਤਕੜੀਆਂ ਹੋਣੀਆਂ ਚਾਹੀਦੀਆਂ ਹਨ। ਇਨ੍ਹਾਂ ਦੋਹਾਂ ਦੀ ਯੁੱਧਭੂਮੀ ਅਥਵਾ ਕਾਰਜ-ਭੂਮੀ ਇਕ ਹੋਣ ਦੇ ਬਾਵਜੂਦ ਵੀ ਮੰਤਵ ਇਕ ਦੂਜੇ ਦੇ ਵਿਪਰੀਤ ਹੁੰਦਾ ਹੈ। ਨਾਇਕ ਦਾ ਮੰਤਵ ਉਸਾਰੂ ਹੁੰਦਾ ਹੈ। ਖਲਨਾਇਕ ਦਾ ਢਾਹੂ। ਫਤਹਿ ਪਾਉਣ ਦਾ ਸੁਆਦ ਤਾਂ ਹੀ ਆਉਂਦਾ ਹੈ ਜੇ ਵਿਰੋਧੀ ਧੜਾ ਵੀ ਤਾਕਤਵਰ ਹੋਵੇ। ਮਾੜੂਏ ਬੰਦੇ ਜਾਂ ਮਾੜੇ ਕੰਮ ਨੇ ਤਾਂ ਸਰਪਰ ਹਾਰਣਾ ਹੀ ਹੈ।

ਗੁਰੂ ਅਰਜਨ ਦੇਵ ਨੇ ਛੇ ਸੰਪੂਰਣ ਵਾਰਾਂ, ਤੇ ਕੁਝ ਕੁ ਫੁਟਕਲ ਪਉੜੀਆਂ ਰਚੀਆਂ ਹਨ। ਜੋ ਹੋਰ ਗੁਰੂਆਂ ਦੀਆਂ ਵਾਰਾਂ ਨਾਲ ਅੰਕਿਤ ਹਨ। ਪੰਚਮ ਗੁਰੂ ਨੇ ਸੰਪਾਦਕੀ ਅਧਿਕਾਰ ਵਰਤਕੇ ਇਸ ਕਾਵਿ-ਰੂਪ ਵਿਚ ਥੋੜ੍ਹਾ ਪਰਿਵਰਤਨ ਲਿਆਂਦਾ ਹੈ। ਬਸੰਤ ਦੀ ਵਾਰ ਮਹਲਾ ੫ ਤੇ ਸਤਾ ਬਲਵੰਡ ਦੀ ਵਾਰ ਤੋਂ ਸਿਵਾਇ ਹੋਰ ਕੋਈ ਵੀ ਵਾਰ ਆਪਣੇ ਮੂਲ ਰੂਪ ਪਉੜੀ ਵਿਚ ਨਹੀਂ ਰੱਖੀ ਗਈ। ਸਗੋਂ ਨਾਲ ਸਲੋਕ ਵੀ ਜੜ ਦਿੱਤੇ ਗਏ ਹਨ। ਹਰ ਵਾਰ ਦੀ ਰੂਪ-ਵਿਧੀ ਆਪਣੀ ਹੈ। ਗਉੜੀ, ਗੂਜਰੀ, ਜੈਤਸਰੀ ਅਤੇ ਰਾਮਕਲੀ ਦੀ ਵਾਰ ਵਿਚ ਹਰ ਇਕ ਪਉੜੀ ਦੇ ਆਰੰਭ ਵਿਚ ਦੋ ਦੋ ਸਲੋਕ ਮਹਲਾ ੫ ਦੇ ਅੰਕਿਤ ਕੀਤੇ ਗਏ

ਹਨ। ਮਾਰੂ ਦੀ ਵਾਰ ਵਿਚ ਹਰ ਇਕ ਪਉੜੀ ਦੇ ਆਰੰਭ ਵਿਚ ਤਿੰਨ ਸਲੋਕ ਮਹਲਾ ੫ ਦੇ ਦਰਜ ਕੀਤੇ ਗਏ ਹਨ। ਬਸੰਤ ਦੀ ਵਾਰ ਸਲੋਕ ਰਹਿਤ ਹੈ। ਦੂਜੀ-ਤਬਦੀਲੀ ਜੋ ਇਸ ਕਾਵਿ-ਰੂਪ ਵਿਚ ਕੀਤੀ ਗਈ ਹੈ, ਪਉੜੀ ਕਿਸੇ ਹੋਰ ਗੁਰੂ ਦੀ ਹੈ ਤੇ ਸਲੋਕ ਕਿਸੇ ਹੋਰ ਗੁਰੂ ਦੇ। ਇਸ ਸੰਪਾਦਨ-ਵਿਧੀ ਪਿੱਛੇ ਭਾਵਾਂ ਦੀ ਤਦਰੂਪਤਾ ਕੰਮ ਕਰਦੀ ਵਿਖਾਈ ਦੇਂਦੀ ਹੈ।

ਵਾਰਾਂ ਦਾ ਅਧਿਐਨ ਕਰਦੇ ਸਮੇਂ ਅਸੀਂ ਵਾਰਾਂ ਵਿਚ ਅੰਕਿਤ ਸਲੋਕਾਂ ਅਤੇ ਪਉੜੀਆਂ ਦੋਹਾਂ ਨੂੰ ਆਪਣੇ ਧਿਆਨ ਵਿਚ ਰੱਖਿਆ ਹੈ। ਗਉੜੀ ਅਤੇ ਗੂਜਰੀ ਦੀ ਵਾਰ ਦਾ ਵਿਸ਼ਾ ਵਸਤੂ ਅਸੀਂ ਪਉੜੀਆਂ ਦੀ ਸੰਖਿਆ ਦਾ ਸੰਕੇਤ ਕਰਕੇ ਦਿੱਤਾ ਹੈ। ਪਰ ਸਾਨੂੰ ਇਹ ਵਿਧੀ ਵੀ ਅਧੂਰੀ ਜਾਪੀ ਸੀ। ਕਿਉਂਕਿ ਕਈ ਵਾਰ ਇਕ ਹੀ ਸਲੋਕ ਅਥਵਾ ਪਉੜੀ ਵਿਚ ਇਕ ਤੋਂ ਵੱਧ ਬਿਰਤੀ ਦਾ ਮਿਸ਼ਣ ਹੁੰਦਾ ਹੈ। ਜੈਤਸਰੀ ਦੀ ਵਾਰ, ਰਾਮਕਲੀ ਦੀ ਵਾਰ, ਮਾਰੂ ਦੀ ਵਾਰ ਅਤੇ ਬਸੰਤ ਦੀ ਵਾਰ ਦਾ ਅਧਿਐਨ ਕਰਦੇ ਸਮੇਂ ਅਸੀਂ ਅਧਿਆਤਮਕ ਵਾਰ-ਤੱਤ, ਤਣਾਉ ਨੂੰ ਸਾਹਮਣੇ ਰੱਖ ਕੇ ਵਾਰ ਵਿਚਲੇ ਦੁਪਾਸੀ ਦੁਫਾੜ ਨੂੰ ਹੀ ਆਪਣੇ ਵਿਵੇਚਨ ਦਾ ਅੰਗ ਬਣਾਇਆ ਹੈ।

ਗੁਰੂ ਅਰਜਨ ਦੇਵ ਰਚਿਤ ਪਉੜੀਆਂ ਦਾ ਵੇਰਵਾ ਇਸ ਪ੍ਰਕਾਰ ਹੈ :—

| ਵਾਰ ਅਤੇ ਕਰਤਾ ਦਾ ਨਾਮ | ਪਉੜੀ-ਸੰਖਿਆ | ਫੁਟਕਲ ਨੋਟ |
|---|---|---|
| ੧. ਗਉੜੀ ਦੀ ਵਾਰ ਮਹਲਾ ੪ | ੫ | ਇਸ ਵਾਰ ਵਿਚ ਪਉੜੀ ਸੰਖਿਆ ੨੭, ੨੮,੨੯,੩੦,੩੧, ਪੰਜਵੇਂ ਗੁਰੂ ਦੀਆਂ ਹਨ। |
| ੨. ਗਉੜੀ ਵਾਰ ਮਹਲਾ ੫ | ੨੧ | |
| ੩. ਗੂਜਰੀ ਦੀ ਵਾਰ ਮਹਲਾ ੫ | ੨੧ | |
| ੪. ਜੈਤਸਰੀ ਦੀ ਵਾਰ ਮਹਲਾ ੫ | ੨੦ | |
| ੫. ਰਾਮਕਲੀ ਦੀ ਵਾਰ ਮਹਲਾ ੫ | ੨੨ | |
| ੬. ਮਾਰੂ ਦੀ ਵਾਰ ਮਹਲਾ ੫ | ੨੩ | |
| ੭. ਬਸੰਤ ਦੀ ਵਾਰ ਮਹਲਾ ੫ | ੩ | |
| ੮. ਸਾਰੰਗ ਦੀ ਵਾਰ ਮਹਲਾ ੪ | ੧ | ਇਸ ਵਾਰ ਵਿਚ ਪਉੜੀ -ਸੰਖਿਆ ੩੫, ਪੰਜਵੇਂ ਗੁਰੂ ਦੀ ਹੈ। |
| ੯. ਮਲਾਰ ਦੀ ਵਾਰ ਮਹਲਾ ੧ | ੧ | ਇਸ ਵਾਰ ਵਿਚ ਪਉੜੀ ਸੰਖਿਆ ੨੭, ਪੰਜਵੇਂ ਗੁਰੂ ਦੀ ਹੈ। |
| | ਕੁਲ ਜੋੜ = ੧੧੭ | |

ਨੋਟ : ਅਸੀ ਸਲੋਕਾਂ ਅਤੇ ਪਉੜੀਆਂ ਦਾ ਵਿਸ਼ਾ ਵਸਤੂ ਇਕੱਠਾ ਹੀ ਵਿਚਾਰਾਂਗੇ ਅੰਕ-ਸੰਖਿਆ ਪਉੜੀ ਦੀ ਹੀ ਦਿੱਤੀ ਜਾਏਗੀ ਤੇ ਪਉੜੀ ਨਾਲ ਸੰਬੰਧਿਤ ਸਲੋਕ ਇਸ ਅੰਕ ਦੇ ਅੰਤਰਗਤ ਹੀ ਸਮਝੇ ਜਾਣਗੇ ਕਿਉਂਕਿ ਸ੍ਰੀ ਆਦਿ ਗ੍ਰੰਥ ਵਿਚ ਵੀ ਅੰਕ-ਕ੍ਰਮ-ਸੰਖਿਆ ਪਉੜੀ ਦਾ ਵਧਦਾ ਹੈ ਸਲੋਕਾਂ ਦਾ ਨਹੀਂ।

# ਗਉੜੀ ਦੀ ਵਾਰ ਮਹਲਾ ੪ ਵਿਚ ਮਹਲਾ ੫ ਦੀ ਬਾਣੀ

ਗਉੜੀ ਰਾਗ ਵਿਚ ਪੰਚਮ ਗੁਰੂ ਦੀ ਇਕ ਪੂਰੀ ਵਾਰ ਸਲੋਕਾਂ ਸਮੇਤ ਦਰਜ ਹੈ। ਇਸ ਤੋਂ ਇਲਾਵਾ ਗਉੜੀ ਦੀ ਵਾਰ ਮਹਲਾ ੪ ਵਿਚ ਪੰਚਮ ਗੁਰੂ ਦੇ ਕੁਝ ਕੁ ਸਲੋਕ ਅਤੇ ਪਉੜੀਆਂ ਵੀ ਦਰਜ ਹਨ ਜਿਨ੍ਹਾਂ ਦਾ ਸਪੱਸ਼ਟੀਕਰਣ ਪਉੜੀ ਮਹਲਾ ੫ ਅਤੇ ਪਉੜੀ ੫ ਕਰਕੇ ਕੀਤਾ ਗਿਆ ਹੈ। ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :—

| | | |
|---|---|---|
| ਪਉੜੀ | ਅੰਕ | ੨੭ ਤੇ ਨਾਲ ਲਗੇ ਦੋ ਸਲੋਕ |
| ,, | ,, | ੨੮ ਤੇ ਨਾਲ ਲਗੇ ਦੋ ਸਲੋਕ |
| ,, | ,, | ੨੯ ਤੇ ਨਾਲ ਲਗੇ ਦੋ ਸਲੋਕ |
| ,, | ,, | ੩੦ ਸਲੋਕ ਨਹੀਂ |
| ,, | ,, | ੩੧ ਸਲੋਕ ਨਹੀਂ |
| ,, | ,, | ੩੨ ਨਹੀਂ ਕੇਵਲ ਦੋ ਸਲੋਕ |

(ਕੁਲ ਪਉੜੀਆਂ ੫ ਸਲੋਕ ੮)

(ਨੋਟ : ਸਲੋਕਾਂ ਅਤੇ ਪਉੜੀਆਂ ਦਾ ਵਿਸ਼ਾ ਮਿਲਵੇਂ ਰੂਪ ਵਿਚ ਵਿਚਾਰਿਆ ਜਾਏਗਾ)

**ਪਉੜੀ-ਅੰਕ ੨੭, ੨੯,੩੧ :**

ਜਨਮ ਜਨਮਾਂਤਰਾਂ ਤੋਂ ਪਾਪ ਕਰਦੇ ਨਿੰਦਕਾਂ ਨੂੰ ਪਰਮੇਸਰ ਮਾਰ ਦਿੰਦਾ ਹੈ। ਅਕ੍ਰਿਤਘਣਾਂ ਨੂੰ ਯਮ ਰਾਜ ਵਲੋਂ ਘੋਰ ਨਰਕਾਂ ਵਿਚ ਸਜ਼ਾ ਦਿੱਤੀ ਜਾਂਦੀ ਹੈ। ਇਲਾਜ ਤਾਂ ਬੜੇ ਹਨ, ਪਰ ਨਿੰਦਕ ਦਾ ਇਲਾਜ ਕੋਈ ਨਹੀਂ।

**ਪਉੜੀ-ਅੰਕ ੨੮, ੩੦ :**

ਸਚੇ ਸ਼ਾਹ ਦੇ ਸੇਵਕ ਹੀ ਉਸ ਦੇ ਦਰ ਪ੍ਰਵਾਨ ਹੁੰਦੇ ਹਨ। ਦਵੈਤ ਨੂੰ ਸੇਵਨ ਵਾਲੇ ਹਮੇਸ਼ਾਂ ਦੁਖੀ ਰਹਿੰਦੇ ਹਨ। ਪਰ ਇਹ ਸਭ ਕੁਝ ਧੁਰ ਦੇ ਲਿਖੇ ਲੇਖਾਂ ਅਨੁਸਾਰ ਹੀ ਹੁੰਦਾ ਹੈ। ਜਿਸ ਉਪਰ ਮਾਲਕ ਦੀ ਮੇਹਰ ਨਾ ਹੋਵੇ ਉਹ ਸ਼ੁਭ ਕਰਮਾਂ ਵਿਚ ਪ੍ਰਵਿਰਤ ਨਹੀਂ ਹੋ ਸਕਦਾ ਤੇ ਸਾਰੀ ਜ਼ਿੰਦਗੀ ਪਾਪ-ਪਰਾਇਣ ਹੋ ਕੇ ਨਿੰਦਾ ਕਰਦਿਆਂ ਸੰਸਾਰ ਤੋਂ ਕੂਚ ਕਰ ਜਾਂਦਾ ਹੈ। ਭਗਤਾਂ ਦਾ ਰਾਖਾ ਪਰਮੇਸਰ ਆਪ ਹੈ। ਸੰਤ-ਭਗਤ ਜੋ ਬਚਨ ਕਰਦੇ ਹਨ, ਉਹ ਸਤ ਹੁੰਦੇ ਹਨ। ਪਰਮੇਸਰ ਦੇ ਮਾਰੇ ਹੋਏ ਨਿਰਵੈਰਾਂ ਨਾਲ ਵੈਰ ਕਰਦੇ ਹਨ। ਸਤਿਗੁਰੂ ਨੇ ਕ੍ਰਿਪਾ ਕਰਕੇ ਨਾਮ ਦ੍ਰਿੜ੍ਹ ਕਰਵਾਇਆ ਹੈ। ਅਸੀਂ ਨਾਮ ਜਪਣ ਦੀ ਪ੍ਰੇਰਣਾ ਕਰਦੇ ਹਾਂ ਤੇ ਨਾਮ ਦੀ ਯਾਚਨਾ ਇਸ ਤਰ੍ਹਾਂ ਕਰਦੇ ਹਾਂ ਜਿਵੇਂ ਭੁੱਖਾ ਆਦਮੀ ਬੋਲ ਕਬੋਲ ਦੀ ਪ੍ਰਵਾਹ ਨਾ ਕਰਦਿਆਂ ਹੋਇਆਂ ਰੋਟੀ ਦੀ ਯਾਚਨਾ ਕਰਦਾ ਹੈ। ਇਨ੍ਹਾਂ ਪਉੜੀਆਂ ਅਤੇ ਸਲੋਕਾਂ ਵਿਚ ਵਾਰ-ਨਿਯਮ ਅਨੁਸਾਰ ਇਕ ਪੱਖ ਨੂੰ ਵਡਿਆਇਆ ਗਿਆ ਹੈ ਤੇ•ਦੂਜੇ ਨੂੰ ਨਿੰਦਿਆ ਗਿਆ ਹੈ। ਪਹਿਲੇ ਪੱਖ ਲਈ ਪ੍ਰਸੰਸਾ ਅਤੇ ਦੂਜੇ ਲਈ ਘ੍ਰਿਣਾ ਦੇ ਭਾਵ ਪੈਦਾ ਕੀਤੇ ਗਏ ਹਨ। ਕਈ ਥਾਈਂ ਇਕੋ ਹੀ ਸਲੋਕ ਅਤੇ ਪਉੜੀ ਵਿਚ ਇਕ ਦੀ ਨਿੰਦਾ ਤੇ ਦੂਜੇ ਦੀ ਪ੍ਰਸੰਸਾ ਕੀਤੀ ਗਈ ਹੈ।

# ਗਉੜੀ ਦੀ ਵਾਰ ਮਹਲਾ ੫

**ਰਚਨਾ ਦਾ ਵੇਰਵਾ :**

ਕੁਲ ੨੧ ਪਉੜੀਆਂ ਹਨ। ਪ੍ਰਤੇਕ ਪਉੜੀ ਨਾਲ ਦੋ-ਦੋ ਸਲੋਕ ਕੁਲ ੪੨ ਸਲੋਕ ਹਨ। ਪ੍ਰਤੇਕ ਪਉੜੀ ਪੰਜ-ਤੁਕੀ ਹੈ। ਪਉੜੀ ਅੰਕ ੧, ੯, ੧੬ ਅਤੇ ੨੦ ਨੂੰ ਛੱਡ ਕੇ ਬਾਕੀ ਸਭ ਪਉੜੀਆਂ ਨਾਲ ਦੋ-ਤੁਕੇ ਸਲੋਕ ਹਨ। ਪਉੜੀ ਅੰਕ ੧, ੯, ੧੬ ਅਤੇ ੨੦ ਨਾਲ ਲਗੇ ਸਲੋਕਾਂ ਦਾ ਵੇਰਵਾ ਇਸ ਪ੍ਰਕਾਰ ਹੈ :—

| | | |
|---|---|---|
| ਪਉੜੀ | ਅੰਕ | ੧ ਪਹਿਲਾ ਸਲੋਕ ਚਉਤੁਕਾ, ਦੂਜਾ ਸਲੋਕ ਪੰਜ ਤੁਕਾ |
| ,, | ,, | ੯ ਪਹਿਲਾ ਸਲੋਕ ਚਉਤੁਕਾ, ਦੂਜਾ ਸਲੋਕ ਦੁਤੁਕਾ |
| ,, | ,, | ੧੬ ਪਹਿਲਾ ਸਲੋਕ ਪੰਜ ਤੁਕਾ, ਦੂਜਾ ਸਲੋਕ ਅਠ ਤੁਕਾ |
| ,, | ,, | ੨੦ ਪਹਿਲਾ ਸਲੋਕ ਦੁਤੁਕਾ, ਦੂਜਾ ਸਲੋਕ ਚਉਤੁਕਾ |

**ਵਿਸ਼ਾ ਪੱਖ :**

ਅਧਿਆਤਮਕ ਵਾਰਾਂ ਦੀ ਪਰਿਪਾਟੀ ਗੁਰੂ ਨਾਨਕ ਦੇਵ ਜੀ ਨੇ ਚਲਾਈ ਗੁਰੂ ਅਰਜਨ ਦੇਵ ਜੀ ਨੇ ਵੀ ਉਨ੍ਹਾਂ ਦਾ ਅਨੁਸਰਣ ਕਰਦੇ ਹੋਏ ਇਸ ਕਾਵਿ-ਰੂਪ ਨੂੰ ਅਪਨਾਇਆ। ਇਸ ਵਾਰ ਦੀਆਂ ਪਉੜੀਆਂ ਅਤੇ ਸਲੋਕਾਂ ਦਾ ਵਿਸ਼ਾ ਲਗ ਪਗ ਇਕ ਹੀ ਹੈ।

**ਪਉੜੀ ੧ ਤੋਂ ੧੦ :**

ਇਸ ਵਾਰ ਦਾ ਨਾਇਕ ਪਰਮਾਤਮਾ ਅਤੇ ਖਲਨਾਇਕ ਮਾਇਆ ਵਿਲੀਨ ਮਨੁੱਖੀ ਮਨ ਹੈ। ਮਨੁੱਖੀ ਜੀਵਨ ਦੀ ਦੁਪੱਖਤਾ ਵਿਚੋਂ ਇਕ ਪੱਖ ਦੀ ਹਿਮਾਇਤ ਤੇ ਦੂਜੀ ਦਾ ਵਿਰੋਧ ਪ੍ਰਸਤੁਤ ਕੀਤਾ ਗਿਆ ਹੈ। ਇਸ ਦੁਫਾੜ ਦੇ ਦੋਵੇਂ ਪਾਸੇ ਅਥਵਾ ਪਰਮਾਤਮਾ ਵਿਚਲੀਆਂ ਵਡਿਆਈਆਂ ਤੇ ਮਨੁੱਖ ਦੀਆਂ ਬੁਰਿਆਈਆਂ ਨੂੰ ਵਾਰੋ ਵਾਰੀ ਸਾਹਵੇਂ ਲਿਆ ਕੇ ਇਕ ਨੂੰ ਵਡਿਆ ਕੇ ਦੂਜੇ ਨੂੰ ਛੁਟਿਆਇਆ ਗਿਆ ਹੈ। ਮਨ ਦੇ ਦਵੰਦ ਨੂੰ ਗੁਰਮੁਖ ਅਤੇ ਮਨਮੁਖ ਦੇ ਗੁਣਾਂ ਅਤੇ ਕਰਤੱਵਾਂ ਰਾਹੀਂ ਵਾਰੋ ਵਾਰੀ ਸਾਹਵੇਂ ਲਿਆਉਣ ਦਾ ਇਕ ਸਫਲ ਜਤਨ ਹੈ। ਇਸ ਤਰ੍ਹਾਂ ਨਾ ਕੇਵਲ ਮਨੁੱਖ ਨੂੰ ਜੀਵਨ ਦੇ ਉੱਤਮ ਪੱਖ ਵਲ ਪ੍ਰੇਰਿਆ ਗਿਆ ਹੈ ਸਗੋਂ ਨੀਵੇਂ ਪੱਖ ਵਲੋਂ ਘ੍ਰਿਣਾ ਦੇ ਭਾਵ ਜਗਾਏ ਗਏ ਹਨ। ਵਾਰ ਦੀਆਂ ਪਹਿਲੀਆਂ ਦਸ ਪਉੜੀਆਂ ਅਤੇ ਵੀਹ ਸਲੋਕਾਂ ਵਿਚ ਪਰਮੇਸਰ ਹਰ ਥਾਂ ਮੌਜੂਦ ਹੈ, ਸਤਸੰਗ ਵਿਚ ਪ੍ਰਭੂ ਦਾ ਅੰਮ੍ਰਿਤ ਰੂਪੀ ਨਾਮ ਮਿਲਦਾ ਹੈ, ਇਹ ਅੰਮ੍ਰਿਤ ਰੂਪੀ ਨਾਮ ਸਭ ਤੋਂ ਉੱਤਮ ਖਜ਼ਾਨਾ ਹੈ, ਜਿਸ ਨਾਲ ਹਰ ਤਰ੍ਹਾਂ ਦੀ ਤ੍ਰਿਸ਼ਨਾ ਮਿਟ ਜਾਂਦੀ ਹੈ। ਪ੍ਰਭੂ ਨਾਮ ਸਾਰੇ ਗੁਣਾਂ ਦੀ ਖਾਣ ਹੈ, ਇਸ ਨੂੰ ਸਿਮਰਨ ਵਾਲੇ ਤਾਂ ਕੀ ਉਹ ਅਸਥਾਨ ਜਿਥੇ ਬੈਠ ਕੇ ਇਸ ਨੂੰ ਸਿਮਰਿਆ ਜਾਂਦਾ ਹੈ, ਉਹ ਵੀ ਸੁਹਾਵਣੇ ਹੋ ਜਾਂਦੇ ਹਨ, ਇਹ ਇਕ ਅਮਰ ਰਾਸ-ਪੂੰਜੀ ਹੈ, ਇਸ ਸਭ ਕਾਸੇ ਦਾ ਆਨੰਦ ਕੋਈ ਕ੍ਰਿਪਾ-ਪਾਤਰ ਹੀ ਮਾਣ ਸਕਦਾ ਹੈ, ਨਾਮ ਸਤਿਗੁਰੂ ਪਾਸੋਂ ਸਤਸੰਗ ਵਿਚੋਂ ਪ੍ਰਾਪਤ ਹੁੰਦਾ ਹੈ, ਅਤੇ ਜੀਵ ਉੱਤਮ ਗੁਣਾਂ ਨੂੰ ਪ੍ਰਾਪਤ ਹੁੰਦਾ ਹੈ ਆਦਿ ਵਿਸ਼ੇ ਲਏ ਗਏ ਹਨ।

**ਪਉੜੀ ੧੧ ਤੋਂ ੧੪ :**

ਇਨ੍ਹਾਂ ਦੇ ਨਾਲ ਲਗਦੇ ਸਲੋਕਾਂ ਵਿਚ ਮਾਇਆ-ਰੱਤਾ ਮਨੁੱਖ ਮੰਦੇ ਕਰਮ ਕਰਨ ਉਪਰੰਤ ਦੁਖੀ ਹੁੰਦਾ ਹੈ, ਭਟਕਦਾ ਹੈ, ਦੁਨਿਆਵੀ ਸੁਆਦ ਅਖ਼ੀਰ ਵਿਹੂਲੇ ਲਗਣ ਲਗ ਪੈਂਦੇ

ਹਨ, ਫਿੱਕੇ ਪ੍ਰਤੀਤ ਹੁੰਦੇ ਹਨ, ਮਨੁੱਖ ਘਾਟੇ ਵਲ ਜਾਣ ਲਗ ਪੈਂਦਾ ਹੈ ਆਦਿ ਜੀਵਨ ਦਾ ਦੂਸਰਾ ਪੱਖ ਪੇਸ਼ ਕੀਤਾ ਗਿਆ ਹੈ।

**ਪਉੜੀ ੧੫ ਤੋਂ ੧੮ :**

ਅਥਵਾ ਨਾਲ ਲਗੇ ਸਲੋਕਾਂ ਵਿਚ ਪਰਮਾਤਮਾ ਆਸ੍ਰਿਤ ਮਨੁੱਖ ਸਿਫ਼ਤ ਸਲਾਹ ਵਿਚ ਲਗ ਕੇ ਵਿਕਾਰਾਂ ਤੋਂ ਬਚ ਜਾਂਦੇ ਹਨ। ਅਜੇਹੇ ਪੁਰਖਾਂ ਦੀ ਚਰਨ ਧੂੜੀ ਲੱਖਾਂ ਕ੍ਰੋੜਾਂ ਤੀਰਥਾਂ ਨਾਲੋਂ ਵਧੀਕ ਪਵਿੱਤਰ ਹੁੰਦੀ ਹੈ। ਹਰੀ-ਨਾਮ ਵਿਕਾਰਾਂ ਵਿਚ ਫਸੇ ਮਨੁੱਖਾਂ ਨੂੰ ਉਚਾ ਉਠਾਉਂਦਾ ਹੈ। ਇਸ ਤਰ੍ਹਾਂ ਦੇ ਮਨੁੱਖ ਪ੍ਰਭੂ-ਸਿਮਰਨ ਹੀ ਆਪਣੀ ਜ਼ਿੰਦਗੀ ਦਾ ਸਹਾਰਾ ਬਣਾ ਕੇ ਪ੍ਰਭੂ-ਮੇਹਰ ਨੂੰ ਪ੍ਰਾਪਤ ਹੁੰਦੇ ਹਨ ਆਦਿ ਵਿਚਾਰਿਆ ਗਿਆ ਹੈ।

**ਪਉੜੀ ੧੯ :**

ਅਤੇ ਨਾਲ ਲਗੇ ਦੋ ਸਲੋਕਾਂ ਵਿਚ ਅਥਵਾ ਵੀਹਵੀਂ ਪਉੜੀ ਨਾਲ ਲਗੇ ਪਹਿਲੇ ਸਲੋਕ ਵਿਚ ਉਨ੍ਹਾਂ ਮਨੁੱਖਾਂ ਦੀ ਦੁਖਦ ਅਵਸਥਾ ਦਾ ਵਰ੍ਣਨ ਹੈ ਜੋ ਭਰਮ ਵਿਚ ਪੈ ਕੇ ਹੰਸਾਂ ਦੀ ਉਡਾਰੀ ਅਥਵਾ ਸੰਤ-ਸੰਗਤ ਨੂੰ ਭੁੱਲ ਕੁੱਕੜ ਦੀ ਉਡਾਰੀ ਅਰਥਾਤ ਮਾਇਆ ਦੀ ਰੰਗ ਬਰੰਗੀ ਚਮਕ ਦਮਕ ਪਿਛੇ ਲਗ 'ਧੰਧੜੇ ਕੁਲਾਹ' ਘਾਟੇ ਵਾਲੇ ਕਰਮ ਕਰਦੇ ਹਨ ਤੇ ਤਨ-ਪੀੜਾ—'ਸੇਈ ਤੰਨ ਫੁਟੰਨਿ' ਵਿਆਕੁਲ ਹੋ ਅੰਤ ਨੂੰ ਪ੍ਰਾਪਤ ਹੁੰਦੇ ਹਨ।

**ਪਉੜੀ ੨੦ ਤੋਂ ੨੧ :**

ਵੀਹਵੀਂ ਪਉੜੀ ਦੇ ਦੂਜੇ ਸਲੋਕ, ਪਉੜੀ ਤੇ ਇਕੀਵੀਂ ਪਉੜੀ ਅਥਵਾ ਦੋਹਾਂ ਸਲੋਕਾਂ ਵਿਚ, ਪ੍ਰਭੂ-ਕਰਮ, ਪ੍ਰੇਤ ਤੋਂ ਦੇਵਤਾ ਕਰਨਾ, ਸੇਵਕਾਂ ਦੇ ਕਾਰਜ ਰਾਸ ਕਰਨਾ, ਨਿੰਦਕਾਂ ਨੂੰ ਪਛਾੜਨਾ, ਸਰਣਾਗਤਾਂ ਉਪਰ ਬੇਅੰਤ ਰਹਿਮਤਾਂ ਕਰਨੀਆਂ ਤੇ ਨਾਮ ਦੇ ਸਚੇ ਖਜ਼ਾਨੇ ਨਾਲ ਬੇਅੰਤ ਖੁਸ਼ੀਆਂ ਦੇਣੀਆਂ ਆਦਿ ਵਿਸ਼ਿਆਂ ਨੂੰ ਅਪਨਾਇਆ ਗਿਆ ਹੈ।

## ਵਾਰ ਗੂਜਰੀ ਮਹਲਾ ੫

ਇਸ ਵਾਰ ਦੀਆਂ ੨੧ ਪਉੜੀਆਂ ਅਤੇ ੪੨ ਸਲੋਕ ਹਨ। ਹਰ ਇਕ ਪਉੜੀ ਨਾਲ ਦੋ ਦੋ ਸਲੋਕ ਅੰਕਿਤ ਹਨ। ਪਉੜੀ ਅੰਕ ਦੋ ੨ ਨਾਲ ਦਰਜ ਪਹਿਲਾ ਸਲੋਕ ਚਉਤੁਕਾ ਹੈ। ਬਾਕੀ ਦੇ ੪੧ ਸਲੋਕ ਦੁਤੁਕੇ ਹਨ। ਪਉੜੀ ਅੰਕ ੨੦ ਦੀਆਂ ੫ ਤੁਕਾਂ ਹਨ ਬਾਕੀ ਦੀਆਂ ੨੦ ਪਉੜੀਆਂ ਅਠ ਤੁਕੀਆਂ ਹਨ।

ਸਲੋਕਾਂ ਅਤੇ ਪਉੜੀਆਂ ਦਾ ਮਜ਼ਮੂਨ ਸਮਰੂਪ ਨਹੀਂ ਹੈ। ਪਉੜੀਆਂ ਪ੍ਰਭੂ-ਮਹਿਮਾ-ਵਾਚਕ ਹਨ ਤੇ ਸਲੋਕ ਮਾਇਆ-ਫਾਥੇ ਜੀਵ ਦੇ ਕਸ਼ਟਾਂ ਦਾ ਉਲੇਖ ਤੇ ਨਾਮ ਜਾਪ, ਸ਼ੁਭ ਕਰਮ ਆਦਿ ਦੀ ਪ੍ਰੇਰਣਾ ਦਾ ਵਰਣਨ ਹੈ। ਵਾਰ-ਕਾਵਿ-ਰੂਪ ਅਨੁਸਾਰ ਇਸ ਵਾਰ ਦਾ ਵਿਸ਼ਾ ਵੀ ਦੋ ਭਾਗਾਂ ਵਿਚ ਵੰਡਿਆ ਹੋਇਆ ਹੈ। ਇਕ ਪਾਸੇ ਪਰਮਾਤਮਾ ਅਤੇ ਉਸ ਦੀ ਸਰਬੱਗਤਾ ਹੈ ਦੂਜੇ ਪਾਸੇ ਜਗਤ-ਜੀਵ ਦੀ ਅਲਪੱਗਤਾ ਹੈ। ਇਨ੍ਹਾਂ ਦੋ ਪਲੜਿਆਂ ਵਿਚ ਵੰਡੀ, ਇਸ ਵਾਰ ਦਾ ਵਿਸ਼ਾ-ਕ੍ਰਮ ਵਾਰੀ ਵਾਰੀ ਸਾਹਵੇਂ ਆਉਂਦਾ ਹੈ। ਜਿੱਤ ਦਾ ਗੁਣਾਂ ਪਹਿਲੇ ਪਲੜੇ ਉਪਰ ਹੀ ਹੈ।

ਪਉੜੀ ਅੰਕ : ੧, ੨, ੩, ੪, ੧੧, ੧੨, ੧੩, ੧੪ , ੧੫, ੧੬ ਵਿਚ

ਅਪਨਾਇਆ ਗਿਆ ਵਿਸ਼ਾ-ਵਸਤੂ ਇਸ ਪ੍ਰਕਾਰ ਹੈ : ਸਿਰਜਨਹਾਰ ਨੇ ਕੁਲ ਕਾਇਨਾਤ ਨੂੰ ਹੁਕਮ ਰੂਪੀ ਧਾਗੇ ਵਿਚ ਪ੍ਰੋ ਰੱਖਿਆ ਹੈ। ਪ੍ਰਭੂ ਦੀ ਰਜ਼ਾ ਅਨੁਸਾਰ ਹੀ ਜੀਵ ਕਾਮਾਦਿਕਾਂ ਵਿਚ ਵਿਲੀਨ ਹੋ ਕੇ ਖੁਆਰ ਹੋ ਰਹੇ ਹਨ। ਪ੍ਰਭੂ ਆਪ ਹੀ ਆਪਣੀ ਮੇਹਰ ਕਰਕੇ ਸਤਿਗੁਰੂ ਦੀ ਸੰਗਤ ਬਖਸ਼ਦਾ ਹੈ, ਜਿਸ ਤੋਂ ਜੀਵ ਨਾਮ-ਨਿਧਾਨ ਨੂੰ ਪ੍ਰਾਪਤ ਕਰਦਾ ਹੈ।

ਪਉੜੀ ਅੰਕ : ੫, ੬, ੭, ੮, ੯, ੧੦, ੧੭, ੧੮, ੧੯, ੨੦, ੨੧ ਪ੍ਰਭੂ ਕਿਰਪਾ ਨਾਲ ਹੀ ਜੀਵ ਨੂੰ ਸਤਿਗੁਰੂ ਦੀ ਸੰਗਤ ਨਸੀਬ ਹੁੰਦੀ ਹੈ। ਗੁਰੂ-ਸੰਗਤ ਕਰਨ ਨਾਲ ਦੁਰਮਤ ਦਾ ਨਾਸ ਹੋ ਜਾਂਦਾ ਹੈ। ਮਨ ਲੌਕਿਕ ਪਦਾਰਥਾਂ ਵਲੋਂ ਹਟ ਕੇ ਪ੍ਰਭੂ-ਚਰਨਾਂ ਨਾਲ ਜੁੜਨ ਲਗ ਪੈਂਦਾ ਹੈ। ਨਾਮ ਮਨ ਨੂੰ ਸਦੀਵੀ ਖੇੜਾ ਪ੍ਰਦਾਨ ਕਰਦਾ ਹੈ। ਨਾਮ ਹੀ ਕੇਵਲ ਇਕ ਮਾਤਰ ਸਾਧਨ ਹੈ ਜੋ ਜੀਵ ਨੂੰ ਪ੍ਰਭੂ ਦਾ ਰੂਪ ਬਣਾ ਦੇਂਦਾ ਹੈ।

## ਜੈਤਸਰੀ ਵਾਰ ਮਹਲਾ ੫

**ਬਣਤਰ :**

ਇਸ ਵਾਰ ਦੀਆਂ ਕੁਲ ੨੦ ਪਉੜੀਆਂ ਹਨ। ਹਰੇਕ ਪਉੜੀ ਪੰਜ ਤੁਕੀ ਹੈ। ਪ੍ਰਤੇਕ ਪਉੜੀ ਨਾਲ ਦੋ ਦੋ ਸਲੋਕ ਹਨ। ਜਿਨ੍ਹਾਂ ਵਿਚ ਪਹਿਲਾ ਸਲੋਕ ਸਹਿਸਕ੍ਰਿਤੀ, ਦੂਜਾ ਲਹਿੰਦੀ ਅਤੇ ਪਉੜੀ ਠੇਠ ਪੰਜਾਬੀ ਵਿਚ ਹੈ। ਸਲੋਕ ਸਾਰੇ ਦੁਤੁਕੇ ਹਨ ਕੇਵਲ ਬਾਰਵੀਂ ਪਉੜੀ ਨਾਲ ਲਗਿਆ ਪਹਿਲਾ ਸਲੋਕ ਤਿਤੁਕਾ ਹੈ। ਸਲੋਕਾਂ ਅਤੇ ਪਉੜੀਆਂ ਦਾ ਵਿਸ਼ਾ ਇਕ ਹੀ ਹੈ।

ਵਾਰ ਕਾਵਿ-ਰੂਪ ਅਨੁਸਾਰ ਇਹ ਵਾਰ ਵੀ ਦੁਪੱਖੀ ਹੈ। ਮਾਇਆ ਵਿਚ ਰੁਝਾ ਜੀਵ ਅਤੇ ਮਾਇਆ-ਮੁਕਤ ਪਾਰਬ੍ਰਹਮ। ਇਸ ਵਾਰ ਦੇ ਦੋਹਾਂ ਪਲੜਿਆਂ ਦੇ ਵਿਸ਼ੇ ਨੂੰ ਵੱਖ ਵੱਖ ਪਉੜੀਆਂ ਜਾਂ ਸਲੋਕਾਂ ਵਿਚ ਵੰਡਿਆ ਨਹੀਂ ਜਾ ਸਕਦਾ ਭਾਵੇਂ ਪ੍ਰੋ: ਸਾਹਿਬ ਸਿੰਘ ਨੇ ਇਸ ਵਾਰ ਦੀ ਭਾਵ ਲੜੀ ਨੂੰ ਚੌਹਾਂ ਹਿਸਿਆਂ ਵਿਚ ਵੰਡਣ ਦਾ ਯਤਨ ਕੀਤਾ ਹੈ[103]। ਪਰ ਗਹੁ ਨਾਲ ਵਾਚਿਆਂ ਇਹ ਤੱਥ ਸਪੱਸ਼ਟ ਹੋ ਜਾਂਦਾ ਹੈ ਕਿ ਲਗਪਗ ਪ੍ਰਤੇਕ ਪਉੜੀ ਅਥਵਾ ਸਲੋਕ ਵਿਚ ਇਹ ਦੁਫ਼ਾੜ ਹੈ।

ਕੁਟੰਬ ਜਤਨ ਕਰਣੰ ਮਾਇਆ ਅਨੇਕ ਉਦਮਹ
ਹਰਿ ਭਗਤਿ ਭਾਵ ਹੀਣੰ ਨਾਨਕ ਪ੍ਰਭ ਬਿਸਰਤ ਤੇ ਪ੍ਰੇਤਤਹ ॥੧॥
ਤੁਟੜੀਆ ਸਾ ਪ੍ਰੀਤ ਜੋ ਲਾਈ ਬਿਅੰਨ ਸਿਉ
ਨਾਨਕ ਸਚੀ ਰੀਤਿ ਸਾਂਈ ਸੇਤੀ ਰਤਿਆ ॥ ਆਦਿ ਗ੍ਰੰਥ/੭੦੬

ਦੁਪਾਸੀ ਘੋਲ ਵਾਰੋ ਵਾਰੀ ਸਾਹਵੇਂ ਆਉਂਦਾ ਹੈ ਜਾਂ ਇਉਂ ਕਹੋ ਘੋਲ ਦਾ ਅਖਾੜਾ ਰੀਲ ਵਾਂਗੂੰ ਘੁੰਮਦਾ ਨਜ਼ਰੀਂ ਆਉਂਦਾ ਹੈ, ਇਕ ਵੇਲੇ ਮਾਇਆ ਗ੍ਰਸਤ ਜੀਵ ਛਟਪਟਾਉਂਦਾ ਨਜ਼ਰੀਂ ਆਉਂਦਾ ਹੈ, ਦੂਜੇ ਵੇਲੇ ਇਸ ਦੇ ਮੁਕਾਬਲੇ ਉਤੇ ਸਾਈਂ ਨਾਲ ਸਚੀ ਪ੍ਰੀਤ ਲਈ ਪ੍ਰੇਰਨਾ ਹੈ ਜੋ ਸਰਬ ਸੁਖ-ਦਾਤੀ ਹੈ। ਜੀਵ ਭਾਵੇਂ ਕ੍ਰੋੜਾਂ ਕਰਮ-ਕਾਂਡ ਕਰੇ ਪਰ ਪਾਪਾਂ ਦੀ ਅੱਗ ਨੂੰ ਨਾਮ ਹੀ ਸਾੜ ਸਕਦਾ ਹੈ।

ਕੋਟਿ ਦਾਨ ਇਸਨਾਨੰ ਅਨਿਕ ਸੋਧਨ ਪਵਿਤ੍ਰਤਹ
ਉਚਰੰਤ ਨਾਨਕ ਹਰਿ ਹਰਿ ਰਸਨਾ ਸਰਬ ਪਾਪ ਬਿਮੁਚਤੇ ॥ ਆਦਿ ਗ੍ਰੰਥ/੭੦੬

ਅੰਤ ਵਿਚ ਇਹ ਕਿਹਾ ਜਾ ਸਕਦਾ ਹੈ ਦੁਵੱਲੀ ਦੁਜੈਗੀ ਪ੍ਰਸਤੁਤ ਕਰਨ ਉਪਰੰਤ ਵਾਰ ਦਾ ਆਰੰਭ ਅਤੇ ਅੰਤ ਦੋਵੇਂ, ਇਕ ਪਰਮਾਤਮਾ ਦੀ ਵਿਆਪਕਤਾ ਨੂੰ ਦ੍ਰਿੜ੍ਹ ਕਰਵਾਉਂਦੇ ਹਨ।

ਸਲੋਕ : ਆਦਿ ਪੂਰਨ ਮਧਿ ਪੂਰਨ ਅੰਤ ਪੂਰਨ ਪਰਮੇਸੁਰਹ ॥
ਸਿਮਰੰਤਿ ਸੰਤ ਸਰਬਤ੍ਰ ਰਮਣੰ ਨਾਨਕ ਅਘ ਨਾਸਨ ਜਗਦੀਸੁਰਹ ॥-੧॥
ਸ੍ਰੀ ਆਦਿ ਗ੍ਰੰਥ/੭੧੫

ਅਥਵਾ : ਦ੍ਰਿਸਟੰਤ ਏਕੋ ਸੁਨੀਅੰਤ ਏਕੋ ਵਰਤੰਤ ਏਕੋ ਨਰਹਰਹ ॥
ਨਾਮ ਦਾਨੁ ਜਾਚੰਤਿ ਨਾਨਕ ਦਇਆਲ ਪੁਰਖ ਕ੍ਰਿਪਾ ਕਰਹ ॥੧-੨੦॥
ਸ੍ਰੀ ਆਦਿ ਗ੍ਰੰਥ/੭੧੦

## ਵਾਰ ਰਾਮਕਲੀ ਮਹਲਾ ੫

ਕੁਲ ੨੨ ਪਉੜੀਆਂ ਹਰੇਕ ਪਉੜੀ ਅਠਤੁਕੀ

ਪ੍ਰਤੇਕ ਪਉੜੀ ਵਿਚ ਕਿੰਨੇ ਸਲੋਕ ਕਿੰਨੀਆਂ ਤੁਕਾਂ ਦੇ ਹਨ, ਇਸ ਵਿਚ ਭਿੰਨਤਾ ਹੈ, ਜਿਸ ਦਾ ਵੇਰਵਾ ਇਸ ਪ੍ਰਕਾਰ ਹੈ :—

| ਪਉੜੀ-ਅੰਕ | ਇਕ ਪਉੜੀ ਵਿਚ ਅੰਕਿਤ ਸਲੋਕ | ਪਹਿਲੇ ਸਲੋਕ ਦੀਆਂ ਤੁਕਾਂ | ਦੂਜੇ ਸਲੋਕ ਦੀਆਂ ਤੁਕਾਂ |
|---|---|---|---|
| ੧ | ੨ | ੩ | ੪ |
| ੧ | ੨ | ੪ | ੪ |
| ੨ | ੨ | ੪ | ੪ |
| ੩ | ੨ | ੪ | ੪ |
| ੪ | ੨ | ੮ | ੫ |
| ੫ | ੨ | ੧੧ | ੧੦ |
| ੬ | ੨ | ੧੧ | ੭ |
| ੭ | ੨ | ੧੬ | ੧੩ |
| ੮ | ੨ | ੧੦ | ੮ |
| ੯ | ੨ | ੨ | ੨ |
| ੧੦ | ੨ | ੮ | ੨ |
| ੧੧ | ੨ | ੪ | ੧੦ |
| ੧੨ | ੨ | ੬ | ੮ |
| ੧੩ | ੨ | ੨ | ੨ |
| ੧੪ | ੨ | ੨ | ੨ |
| ੧੫ | ੨ | ੨ | ੨ |
| ੧੬ | ੨ | ੨ | ੨ |

| | ੧ | ੨ | ੩ | ੪ |
|---|---|---|---|---|
| | ੧੭ | ੨ | ੨ | ੨ |
| | ੧੮ | ੨ | ੫ | ੨ |
| ਕਬੀਰ ਪ੍ਰਥਾਇ | ੧੯ | ੨ | ੨ | ੨ |
| ,, ,, | ੨੦ | ੨ | ੨ | ੨ |
| ਫਰੀਦ ਪਰਥਾਇ | ੨੧ | ੨ | ੨ | ੨ |
| | ੨੨ | ੨ | ੨ | ੨ |

ਉਪਰ ਅੰਕਿਤ ਵੇਰਵੇ ਤੋਂ ਸਪਸ਼ਟ ਹੈ ਕਿ ਇਸ ਵਾਰ ਵਿਚ ਅੰਕਿਤ ਸਲੋਕਾਂ ਦੀ ਰੂਪ-ਵਿਧੀ ਸਮਰੂਪ ਨਹੀਂ । ਕੁਲ ੪੪ ਸਲੋਕ ਹਨ।

(ੳ) ਪਉੜੀ ਅੰਕ ੧੩, ੧੪, ੧੫, ੧੬, ੧੭, ੧੯, ੨੦, ੨੧ ਅਤੇ ੨੨ ਨਾਲ ਅੰਕਿਤ ਸਲੋਕ ਦੁਤੁਕੇ ਹਨ।

(ਅ) ਪਉੜੀ ਅੰਕ ੧੮ ਨਾਲ ਅੰਕਿਤ ਪਹਿਲਾ ਸਲੋਕ ਪੰਜ ਤੁਕਾ ਅਤੇ ਦੂਜਾ ਦੁਤੁਕਾ ਹੈ।

(ੲ) ਪਉੜੀ ਅੰਕ ੧, ੨, ੩ ਨਾਲ ਲਗੇ ਦੋਵੇਂ ਸਲੋਕ ਚਉਤੁਕੇ ਹਨ।

(ਸ) ਪਉੜੀ ਅੰਕ ੪, ੫, ੬, ੭, ੮, ੯, ੧੦, ੧੨ ਨਾਲ ਅੰਕਿਤ ਸਲੋਕਾਂ ਦੀਆਂ ਤੁਕਾਂ ਵਿਚ ਵਿਭਿੰਨਤਾ ਹੈ ਜੋ ਦ੍ਰਿਸ਼ਟੀ ਗੋਚਰ ਹੈ।

ਇਸ ਵਾਰ ਦੇ ੪੪ ਸਲੋਕ ਅਤੇ ੨੨ ਪਉੜੀਆਂ ਗੁਰੂ ਅਰਜਨ ਦੇਵ ਰਚਿਤ ਹਨ। ਕੇਵਲ ੧੯, ੨੦ ਪਉੜੀ ਨਾਲ ਅੰਕਿਤ ਸਲੋਕ ਕਬੀਰ ਜੀ ਦੇ ਪ੍ਰਥਾਇ ਅਤੇ ੨੧ ਪਉੜੀ ਨਾਲ ਅੰਕਿਤ ਸਲੋਕ ਫਰੀਦ ਜੀ ਪ੍ਰਥਾਇ ਪੰਚਮ ਗੁਰੂ ਵਲੋਂ ਹੀ ਕਹੇ ਗਏ ਹਨ। ਪਉੜੀ-ਬਣਤਰ ਵਿਚ ਇਕ-ਸਾਰਤਾ ਅਤੇ ਸਲੋਕ-ਬਣਤਰ ਵਿਚ ਵਿਭਿੰਨਤਾ ਪ੍ਰਤੱਖ ਹੈ।

ਇਕ ਸਫਲ ਵਾਰ ਵਾਂਗੂੰ ਇਹ ਵਾਰ ਵੀ ਦੁਪੱਖੀ ਹੈ ਤੇ ਹਮੇਸ਼ਾ ਵਾਂਗੂੰ ਇਸ ਦੁਫਾੜ ਵਿਚੋਂ ਪਹਿਲਾ ਪਲੜਾ ਹੀ ਜੇਤੂ ਨਜ਼ਰੀ ਆਉਂਦਾ ਹੈ। ਇਹ ਵਾਰ ਪ੍ਰਭੂ-ਮਹਾਨਤਾ ਅਤੇ ਜੀਵ-ਤੁੱਛਤਾ ਨਿਰੂਪਣ ਕਰਦੀ ਹੈ, ਜਿਸ ਵਿਚ ਪ੍ਰਭੂ ਦਾਤਾਰ ਜੀਵ ਜਾਚਕ, ਪ੍ਰਭੂ ਸਮਰੱਥ ਜੀਵ ਅਸਮਰੱਥ, ਪ੍ਰਭੂ ਸਥਿਰ ਜੀਵ, ਅਸਥਿਰ, ਪ੍ਰਭੂ ਸ਼ਾਂਤ ਚਿੱਤ ਜੀਵ ਵਿਆਕੁਲ, ਪ੍ਰਭੂ ਆਨੰਦੀ ਜੀਵ ਤ੍ਰਿਸ਼ਨਾਲੂ, ਪ੍ਰਭੂ ਗਿਆਨ-ਭੰਡਾਰੀ ਜੀਵ ਮਾਇਆ-ਮਤਾ ਮੂੜ, ਪ੍ਰਭੂ ਸੰਸਾ-ਰਹਿਤ ਜੀਵ ਸੰਸਾ ਮਲੀਨ, ਪ੍ਰਭੂ ਸੁਮਤੀਆਂ ਅਤੇ ਜੀਵ ਦੁਰਮਤੀਆ ਦੇ ਰੂਪ ਵਿਚ ਵਾਰ-ਨਿਯਮ ਅਨੁਸਾਰ ਵਾਰੋ ਵਾਰੀ ਸਾਹਵੇਂ ਆਉਂਦੇ ਹਨ। ਇਸ ਵਾਰ ਦਾ ਜਿੱਤ ਗੁਣਾਂ ਪ੍ਰਭੂ-ਸਰਵ ਵਿਆਪਕ ਹੈ ਜਦ ਕਿ ਜੀਵ ਸੀਮਾ-ਬੱਧ ਹੈ, ਪ੍ਰਭੂ ਦਿਸਦੇ ਅਣਦਿਸਦੇ, ਅੰਦਰ ਬਾਹਰ, ਗੁਪਤ ਪ੍ਰਗਟ ਅਤੇ ਆਪੇ ਕਰਤਾ ਅਥਵਾ ਰਚਨਾ ਹੈ।

ਸਲੋਕ ਮਹਲਾ ੫—ਮੁਹਬਤਿ ਜਿਸੁ ਖੁਦਾਇ ਦੀ ਰਤਾ ਰੰਗਿ ਚਲੂਲਿ ॥
ਨਾਨਕ ਵਿਰਲੇ ਪਾਈਅਹਿ ਤਿਸੁ ਜਨ ਕੀਮ ਨ ਮੂਲ ॥
ਮਹਲਾ ੫—ਅੰਦਰੁ ਵਿਧਾ ਸਚਿ ਨਾਇ ਬਾਹਰਿ ਭੀ ਸਚੁ ਡਿਠੋਮਿ ॥
ਨਾਨਕ ਰਵਿਆ ਹਭ ਥਾਇ ਵਣਿ ਤ੍ਰਿਣ ਤ੍ਰਿਭਵਣਿ ਰੋਮਿ ॥
ਪਉੜੀ—ਆਪੇ ਕੀਤੋ ਰਚਨੁ ਆਪੇ ਹੀ ਰਤਿਆ ॥

ਆਪੇ ਹੋਇਓ ਇਕ ਆਪੇ ਬਹੁ ਭਤਿਆ ॥
ਆਪੇ ਸਭਨਾ ਮੰਝਿ ਆਪੇ ਬਾਹਰਾ ॥
ਆਪੇ ਜਾਣਹਿ ਦੂਰ ਆਪੇ ਹੀ ਜਾਹਰਾ ॥
ਆਪੇ ਹੋਵਹਿ ਗੁਪਤੁ ਆਪੇ ਪਰਗਟੀਐ ॥
ਕੀਮਤਿ ਕਿਸੇ ਨ ਪਾਇ ਤੇਰੀ ਥਟੀਐ ॥
ਗਹਿਰ ਗੰਭੀਰੁ ਅਥਾਹੁ ਅਪਾਰੁ ਅਗਣਤੁ ਤੂੰ ॥
ਨਾਨਕ ਵਰਤੈ ਇਕੁ ਇਕੋ ਇਕੁ ਤੂੰ ॥ ੯੬੬/ਸ੍ਰੀ ਆਦਿ ਗ੍ਰੰਥ

## ਮਾਰੂ ਵਾਰ ਮਹਲਾ ੫

੨੩ ਪਉੜੀਆਂ ਨਾਲ ਲਗੇ ੬੯ ਸਲੋਕਾਂ ਦੀ ਬੋਲੀ ਡਖਣਾ ਅਥਵਾ ਲਹਿੰਦੀ ਹੈ। ਪਉੜੀਆਂ ਦੀ ਬੋਲੀ ਸਾਧ-ਭਾਖਾ ਹੈ ਜੋ ਸ੍ਰੀ ਆਦਿ ਗ੍ਰੰਥ ਵਿਚ ਵਧੇਰੇ ਕਰਕੇ ਵਰਤੀ ਗਈ ਹੈ।

**ਵਿਸ਼ਾ :**

੬੯ ਸਲੋਕਾਂ ਵਿਚ ਮਾਇਆ-ਗ੍ਰਸਤ ਜੀਵ ਦੀ ਦੁਖਦ ਅਵਸਥਾ ਨੂੰ ਬ੍ਰਿਹਾ ਕੁਠੀ ਵਿਜੋਗਣ ਦੇ ਰੂਪ ਵਿਚ ਨਿਰੂਪਣ ਕੀਤਾ ਗਿਆ ਹੈ। ੨੩ ਪਉੜੀਆਂ ਵਿਚ ਪਾਰਬ੍ਰਹਮ ਦੇ ਗੁਣ ਅਥਵਾ ਮਹਿਮਾ ਉਲੇਖ ਕੀਤੀ ਗਈ ਹੈ। ਪਹਿਲੀਆਂ ਵਾਰਾਂ ਦੀ ਤਰ੍ਹਾਂ ਇਹ ਵੀ ਦੁਪੱਖੀ ਹੈ। ਇਸ ਵਾਰ ਦਾ ਨਾਇਕ ਹਮੇਸ਼ਾਂ ਵਾਂਗੂੰ ਪਰਮਾਤਮਾ ਆਪ ਹੈ ਪਰ ਖਲਨਾਇਕਾ ਬ੍ਰਿਹਨ ਹੈ। 'ਬ੍ਰਿਹਨੀ' ਮਾਇਆ-ਵਿਅਸਤ ਵਿਆਕੁਲ ਜੀਵ ਲਈ ਚਿੰਨ੍ਹ-ਰੂਪ ਹੈ ਜੋ ਪ੍ਰਭੂ ਪਤੀ ਨੂੰ ਮਿਲਣਾ ਚਾਹੁੰਦੀ ਹੈ, ਉਸ ਦੀ ਬਿਹਬਲਤਾ ਦੀ ਥਾਹ ਨਹੀਂ, ਪਰ ਮਾਇਆ ਦੀ ਚਮਕ ਦਮਕ ਉਸ ਨੂੰ ਰਾਹ ਨਹੀਂ ਦੇਂਦੀ।

ਇਸੇ ਪ੍ਰਸੰਗ ਨੂੰ ਦੁਭਾਸ਼ੀਏ ਦੀ ਤਰ੍ਹਾਂ ਪਹਿਲਾਂ ਬ੍ਰਿਹਨ ਦੀ ਅਵਸਥਾ 'ਡਖਣੇ' ਵਿਚ ਕਿਹਾ ਹੈ ਫਿਰ ਨਾਇਕ ਪ੍ਰਭੂ ਦੇ ਗੁਣ ਸਾਧ-ਭਾਖਾ ਵਿਚ ਅੰਕਿਤ ਕੀਤੇ ਗਏ ਹਨ। ਇਕ ਪਾਸੇ ਅਨੰਦੀ ਹੈ ਦੂਜੇ ਪਾਸੇ ਬ੍ਰਿਹਨ। ਇਕ ਪਾਸੇ ਅੰਤਾਂ ਦਾ ਦਰਦ ਹੈ ਦੂਜੇ ਪਾਸੇ ਅਪਾਰ ਸੁਖ। ਵਿਛੋੜੇ ਦੀ ਕਸਕ ਹੈ, ਮਿਲਾਪ ਲਈ ਉਮਾਹ ਹੈ। ਮਨ-ਪੀੜਾ ਵਿਆਕੁਲ ਦੁਹਾਗਣ ਹੈ—ਸੰਗਮਪਿਰੀ ਸੁਹੰਦੀ ਸੁਹਾਗਣ ਹੈ। ਪਿਰੀ ਨੂੰ ਰਿਝਾਉਣ ਲਈ ਕਿਰਤਮ ਸਿੰਗਾਰ ਹੈ ਜੇਹਾ ਕਿ ਕਪੜ, ਕਾਜਲ, ਹਾਰ, ਤੰਮੋਲ (ਪਾਨ) ਫੁੱਲਾਂ ਸੰਦੀ ਵਾੜ ਅਤੇ ਸੇਜ। ਪਰ, ਪ੍ਰਭੂ-ਪਤੀ ਨਹੀਂ ਪਤੀਜਿਆ। ਹੁਣ ਵੰਨਸਵੰਨੇ ਪੱਕੇ ਪੀਠੇ ਪਦਾਰਥ ਪੇਸ਼ ਕੀਤੇ ਹਨ ਦੂਜੇ ਖਿਮਾਂ-ਗਰੀਬੀ ਰੂਪੀ ਭੂਸਰੀਆਂ ਹਨ, ਜਿਨ੍ਹਾਂ ਵਿਚ ਮਿਠਾਸ-ਮਿੱਠਾ ਬੋਲਣ ਦੀ ਹੈ, ਜਿਸ ਨਾਲ ਆਤਮਾ ਪ੍ਰਸੰਨ ਹੋ ਜਾਂਦੀ ਹੈ। ਇਕ ਪਾਸੇ ਮਨਮੁਖ ਜੀਵ ਰੂਪੀ ਇਸਤ੍ਰੀ......

ਜਲ ਥਲ ਨੀਰਿ ਭਰੇ ਸੀਤਲ ਪਵਣ ਝੁਲਾਰਦੇ
ਸੇਜੜੀਆ ਸੋਇੰਨ ਹੀਰੇ ਲਾਲ ਜੜੰਦੀਆ
ਸੁਭਰ ਕਪੜ ਭੋਗ ਨਾਨਕ ਪਿਰੀ ਵਿਹੂਣੀ ਤਤੀਆਂ॥ ੧੧੦੨/ਸ੍ਰੀ ਆਦਿ ਗ੍ਰੰਥ

ਸਾਰੇ ਸੁਖਾਂ ਦੇ ਸਾਮਾਨ ਅਥਵਾ ਸਾਧਨਾਂ ਉਪਰੰਤ ਵੀ ਪੀੜਤ ਹੈ।

ਦੂਜੇ ਪਾਸੇ :

ਨਾਨਕ ਬਿਜੁਲੀਆ ਚਮਕਨਿ ਘੁਰਨਿ ਘਟਾ ਅਤਿ ਕਾਲੀਆ
ਬਰਸਨਿ ਮੇਘ ਅਪਾਰ ਨਾਨਕ ਸੰਗਮਿ ਪਿਰੀ ਸੁਹੰਦੀਆ ॥

੧੧੦੨/ਸ੍ਰੀ ਆਦਿ ਗ੍ਰੰਥ

ਹਮੇਸ਼ਾਂ ਵਾਂਗ ਜਿਤ ਨਾਇਕ ਭਾਵ ਕਿ ਪ੍ਰਭੂ ਦੇ ਗੁਣ ਗਾਇਨ ਕਰਨ ਵਾਲਾ 'ਗੁਰਮੁਖ' ਜੋ ਗੁਰੂ ਰੂਪ ਹੀ ਹੋ ਜਾਂਦਾ ਹੈ, ਦੀ ਹੈ। ਪ੍ਰਸ਼ਨ ਹੈ ਉਹ ਕੇਹੜੇ ਗੁਣ ਹਨ ਜਿਨ੍ਹਾਂ ਨਾਲ ਪ੍ਰਭੂ ਪ੍ਰਾਪਤੀ ਹੋ ਸਕਦੀ ਹੈ ? ਇਸਦਾ ਉੱਤਰ ਮਾਰੂ ਰਾਗ ਦੀਆਂ ੨੩ ਪਉੜੀਆਂ ਵਿਚ ਪ੍ਰਭੂ ਮਹਿਮਾ ਦਾ ਵਰਣਨ ਕਰਦਿਆਂ ਸੁਝਾਇਆ ਗਿਆ ਹੈ ਜੇਹਾ ਕਿ ਹੁਕਮ ਵਿਚ ਰਹਿਣਾ, ਅਟੱਲ ਵਿਸ਼ਵਾਸ ਰੱਖਣਾ, ਪ੍ਰਭੂ ਰਹਿਮਤ ਮੰਗਣੀ, ਸ਼ਰਨੀ ਜਾਣਾ, ਦਇਆ ਧਰਮ ਕਮਾਉਣਾ, ਪ੍ਰਭੂ ਦੀ ਮਿਲਣ-ਲੋਚਾ ਰੱਖਣੀ, ਨਾਮ, ਦਾਨ ਅਤੇ ਇਸ਼ਨਾਨ ਨੂੰ ਦ੍ਰਿੜ੍ਹ ਕਰਦੇ ਹੋਏ ਘਟ ਘਟ ਵਿਚ ਪਰਮਾਤਮਾ ਨੂੰ ਹੀ ਰਮਿਆ ਤੱਕਣਾ ਆਦਿ।

## ਬਸੰਤ ਦੀ ਵਾਰ ਮਹਲਾ ੫

ਇਸ ਵਾਰ ਦੀਆਂ ਤਿੰਨ ਪਉੜੀਆਂ ਹਨ। ਹਰ ਇਕ ਪਉੜੀ ਦੀਆਂ ਪੰਜ ਤੁਕਾਂ ਹਨ। ਇਹ ਵਾਰ ਸ੍ਰੀ ਆਦਿ ਗ੍ਰੰਥ ਵਿਚ ਅੰਕਿਤ ਸਭ ਤੋਂ ਛੋਟੀ ਹੈ [104]।

ਵਾਰ-ਨੇਮ ਅਨੁਸਾਰ ਇਹ ਵਾਰ ਵੀ ਦੁਪੱਖੀ ਹੈ। ਇਕ ਪਾਸੇ ਰਚਨਾ ਹੈ। ਦੂਜੇ ਪਾਸੇ ਰਚਨਹਾਰ ਹੈ। ਇਕ ਪਾਸੇ ਜੀਵ ਹੈ ਦੂਜੇ ਪਾਸੇ ਕਰਨਹਾਰ। ਜੀਵ ਨੂੰ ਹਰੀ-ਨਾਮ ਜਪਣ ਦਾ ਉਪਦੇਸ਼ ਕਰਦਿਆਂ ਬਹਾਰ ਦੀ ਸੁਹਾਵੀ ਰੁੱਤ ਵਲ ਸੰਕੇਤ ਕੀਤਾ ਹੈ ਕਿ ਜਿਵੇਂ ਵਣ ਤ੍ਰਿਣ ਦੇ ਪ੍ਰਫੁੱਲਣ ਦੀ ਖ਼ਾਸ ਰੁਤ ਬਸੰਤ ਹੈ ਤਿਵੇਂ ਹੀ ਜੀਵ ਲਈ ਨਾਮ ਜਪਣ ਦੀ ਰੁੱਤ ਮਨੁੱਖ-ਜਨਮ ਹੈ। ਮਨੁੱਖ ਮਨ ਨੂੰ ਪੁਲਕਿਤ ਕਰਨ ਲਈ ਜਿਥੇ ਪ੍ਰਾਕ੍ਰਿਤਕ ਵਾਤਾਵਰਣ ਹੈ ਉਥੇ ਸਾਧ-ਸੰਗਤ ਦਾ ਵਾਤਾਵਰਣ ਉਦੀਪਨ ਹੈ।

ਇਕ ਪਲੜੇ ਵਿਚ ਪੰਜ ਵਿਕਾਰ ਹਨ, ਦੂਜੇ ਵਿਚ ਨਾਮ ਸਿਮਰਨ ਜੇਹੀ ਅਮੁਲ ਵਸਤੂ, ਜਿਹਦੇ ਸਾਹਮਣੇ ਕਾਮਾਦਿਕ ਟਿਕ ਨਹੀਂ ਸਕਦੇ। ਤੀਸਰੀ ਪਉੜੀ ਵਿਚ ਤੁੱਛ-ਬੁਧੀ ਵਾਲੇ ਜੀਵ ਦੇ ਸਾਹਵੇਂ ਅਗਮ, ਅਗੋਚਰ ਪਰਮਾਤਮਾ ਹੈ, ਜਿਸ ਦੀ ਕੀਮਤ ਅਮਿਤ ਹੈ।

'ਕਿਥਹੁ ਉਪਜੈ ਕਹ ਰਹੈ ਕਹ ਮਾਹਿ ਸਮਾਵੈ ॥
ਜੀਅ ਜੰਤ ਸਭਿ ਖਸਮ ਕੇ ਕਉਣੁ ਕੀਮਤਿ ਪਾਵੈ ॥
ਕਹਨਿ ਧਿਆਇਨਿ ਸੁਣਨਿ ਨਿਤ ਸੇ ਭਗਤ ਸੁਹਾਵੈ ॥
ਅਗਮ ਅਗੋਚਰੁ ਸਾਹਿਬੋ ਦੂਸਰੁ ਲਵੈ ਨ ਲਾਵੈ ॥
ਸਚੁ ਪੂਰੈ ਗੁਰਿ ਉਪਦੇਸਿਆ ਨਾਨਕੁ ਸੁਣਾਵੈ ॥ ੧੧੯੩/ਸ੍ਰੀ ਆਦਿ ਗ੍ਰੰਥ

ਸਪਸ਼ਟ ਹੈ ਵਾਰ-ਨਿਯਮ ਅਨੁਸਾਰ ਪ੍ਰਭੂ-ਨਾਇਕ ਦਾ ਪਲੜਾ ਹੀ ਭਾਰੀ ਹੈ, ਕੋਈ ਦੂਸਰਾ ਉਸ ਦਾ ਸਰੀਕ ਹੋਇਆ ਜੁ ਨਾ।

## ਵਰਗ ੫

# ਰਾਗ-ਮੁਕਤ-ਬਾਣੀ

**ਬਿਉਰਾ :**

੧. ਸਲੋਕ ਸਹਸਕ੍ਰਿਤੀ ਮਹਲਾ ੫
੨. ਗਾਥਾ ਮਹਲਾ ੫
੩. ਫੁਨਹੇ ਮਹਲਾ ੫
੪. ਚਉਬੋਲੇ ਮਹਲਾ ੫
੫. ਸਵਈਏ ਮਹਲਾ ੫
੬. ਸਲੋਕ ਵਾਰਾਂ ਤੇ ਵਧੀਕ
੭. ਮੁੰਦਾਵਣੀ ਮਹਲਾ ੫
੮. ਰਾਗਮਾਲਾ

ਰਾਗ-ਬੱਧ ਬਾਣੀ ਦੀ ਸੰਪਾਦਕੀ ਵਿਉਂਤ ਨੂੰ ਸਮਝਣ ਲਈ ਖ਼ਾਸੇ ਉੱਦਮ ਦੀ ਲੋੜ ਹੈ। ਪਰ ਰਾਗ-ਮੁਕਤ ਬਾਣੀ ਦੀ ਵਿਉਂਤ ਸਰਲ ਹੈ। ਹਰ ਵਿਸ਼ੇਸ਼ ਰਚਨਾ ਦਾ ਸਿਰਲੇਖ ਵੀ ਸਪੱਸ਼ਟ ਹੈ ਤੇ ਉਸ ਹੇਠ ਦਰਜ ਸਲੋਕਾਂ ਦੀ ਅੰਕ ਸੰਖਿਆ ਵੀ। ਇਸ ਭਾਗ ਦੀ ਰਚਨਾ ਦੇ ਬਹੁਤੇ ਸਿਰਲੇਖ ਛੰਦ-ਸੰਕੇਤਕ ਹਨ।

## ਸਲੋਕ ਸਹਿਸਕ੍ਰਿਤੀ ਮਹਲਾ ੫

**ਰਚਨਾ ਵੇਰਵਾ :**

ਕੁਲ ੬੭ ਸਲੋਕ ਹਨ।

ਨੋਟ : ਆਮ ਤੌਰ ਤੇ ਸਲੋਕ ਦੋ ਪੰਕਤੀਆਂ ਦਾ ਹੁੰਦਾ ਹੈ। ਸਲੋਕ ਸਹਿਸਕ੍ਰਿਤੀ ਵਿਚ ਇਸ ਨਿਯਮ ਨੂੰ ਨਹੀਂ ਨਿਬਾਹਿਆ ਗਿਆ। ਸਿਰਲੇਖ ਜ਼ਰੂਰ ਸਲੋਕ ਹੈ ਪਰ ਸਲੋਕਾਂ ਦੀਆਂ ਪੰਕਤੀਆਂ ਵਿਚ ਵਿਭਿੰਨਤਾ ਨੂੰ, ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :—

ਦੁਤੁਕੇ : ੬, ੨੨, ੨੪, ੨੫, ੨੬, ੨੭, ੩੦, ੩੨, ੩੩, ੩੪, ੩੬, ੩੮, ੩੯, ੪੧, ੫੧, ੫੪, ੫੬, ੫੯, ੬੦, ੬੫, ੬੭,
ਤਿਤੁਕੇ : ੧੪, ੧੫, ੧੮, ੨੮, ੩੧, ੩੭, ੪੫, ੫੦, ੬੨
ਚਉਤੁਕੇ : ੧, ੫, ੭, ੧੧, ੧੬, ੧੭, ੧੯, ੨੦, ੪੩, ੪੬, ੫੨, ੫੩, ੫੫, ੫੭, ੬੧, ੬੬
ਪੰਜ ਤੁਕੇ : ੨, ੪, ੮, ੧੦, ੧੨, ੨੩, ੨੯, ੩੫, ੪੨, ੪੪, ੪੭, ੪੮, ੪੯, ੫੮, ੬੩, ੬੪
ਛੇ ਤੁਕੇ : ੩, ੯, ੧੩, ੨੧
ਸਤ ਤੁਕੇ : ੪੦

**ਵਿਸ਼ਾ ਪੱਖ :**

੧-੧੫ ਚਿਰ ਸਥਾਈ ਨਿਭਣ ਵਾਲਾ ਸਾਥੀ ਕੇਵਲ ਨਾਮ ਹੀ ਹੈ। ਪਰ ਮਾਇਆ ਮੋਹ ਵਿਚ ਗ੍ਰਸਤ ਜੀਵ ਮਾਇਆ ਦੇ ਵੰਨਸੁਵੰਨੇ ਪ੍ਰਭਾਵਾਂ ਨੂੰ ਕਬੂਲਦਿਆਂ ਹੋਇਆਂ ਨਾਮ ਵਿਸਾਰ ਦੇਂਦਾ ਹੈ। ਜਿਸ ਜੀਵ ਉਪਰ ਪ੍ਰਭੂ-ਕ੍ਰਿਪਾ ਹੁੰਦੀ ਹੈ, ਉਸ ਨੂੰ ਸਹੀ ਆਤਮਕ ਜੀਵਨ ਦੀ ਸੂਝ ਆ ਜਾਂਦੀ ਹੈ ਤੇ ਉਹੀ ਸਾਧ ਸੰਗਤ ਦੀ ਓਟ ਲੈ ਕੇ ਨਾਮ ਸਿਮਰਦਾ ਹੈ।

੧੬-੨੫ ਮਨੁੱਖ ਆਪਣੇ ਉੱਦਮ ਨਾਲ ਭਗਤੀ ਨਹੀਂ ਕਰ ਸਕਦਾ। ਪੂਰਬ ਕਰਮਾਂ ਦੇ ਸੰਸਕਾਰ ਹੀ ਪ੍ਰੇਰਕ ਹੁੰਦੇ ਹਨ। ਵਡੇ ਤੋਂ ਵਡਾ ਕਠਨ ਤਪ ਵੀ ਮਾਇਆ-ਮੋਹ ਤੋਂ ਬਚਾ ਨਹੀਂ ਸਕਦਾ। ਜੀਵ ਪ੍ਰਭੂ-ਕ੍ਰਿਪਾ ਨਾਲ ਹੀ ਸਾਧ-ਸੰਗਤ ਵਿਚ ਜਾ ਕੇ ਪ੍ਰਭੂ ਸਿਫਤੋਸਲਾਹ ਵਿਚ ਜੁੜਦਾ ਹੈ, ਜਿਸ ਨਾਲ ਸਾਰੇ ਕੁਕਰਮਾਂ ਦੇ ਸੰਸਕਾਰ ਮਿਟ ਜਾਂਦੇ ਹਨ। ਪ੍ਰਭੂ-ਪ੍ਰੀਤ-ਵਿਹੂਣਾ ਸਰੀਰਕ ਤੌਰ ਉਤੇ ਪੁਸ਼ਟ ਹੁੰਦਿਆਂ ਹੋਇਆਂ ਵੀ ਅਨੇਕ ਆਤਮਕ ਰੋਗ ਸਹੇੜੀ ਫਿਰਦਾ ਹੈ।

੨੬-੪੪ ਪ੍ਰਭੂ-ਨਾਮ ਸਿਮਰਨ ਨਾਲ ਮਨੁੱਖ ਅੰਦਰ ਉਚੇ ਆਤਮਕ ਗੁਣ ਪੈਦਾ ਹੋ ਜਾਂਦੇ ਹਨ। ਕਿਸੇ ਵਲੋਂ ਹੋਈ ਕੋਈ ਵੀ ਨਿਰਾਦਰੀ ਉਸ ਉਤੇ ਅਸਰ ਨਹੀਂ ਪਾ ਸਕਦੀ ਤੇ ਨਾ ਹੀ ਕੋਈ ਵਿਕਾਰ ਨੇੜੇ ਆ ਸਕਦਾ ਹੈ।

੪੫-੫੫ ਕਾਮਾਦਿਕ ਇਤਨੇ ਪ੍ਰਬਲ ਹਨ ਕਿ ਮਨੁੱਖ ਆਪਣੀ ਤਾਕਤ ਨਾਲ ਇਨ੍ਹਾਂ ਦਾ ਟਾਕਰਾ ਨਹੀਂ ਕਰ ਸਕਦਾ। ਇਨ੍ਹਾਂ ਤੋਂ ਬਚਣ ਦਾ ਇਕੋ ਇਕ ਸਾਧਨ ਹੈ, ਸਾਧ ਸੰਗਤ ਵਿਚ ਰਹਿ ਕੇ ਪ੍ਰਭੂ ਦੀ ਸਲਾਹੁਤਾ ਕਰਨੀ, ਪਰ ਪ੍ਰਭੂ ਸਿਫਤੋਸਲਾਹ ਵੀ ਪ੍ਰਭੂ-ਮੇਹਰ ਨਾਲ ਹੀ ਕੀਤੀ ਜਾ ਸਕਦੀ ਹੈ।

੫੬-੬੭ ਨਿਰੇ ਧਾਰਮਕ ਚਿੰਨ੍ਹ ਮਨੁੱਖ ਨੂੰ ਵਿਕਾਰਾਂ ਦਾ ਟਾਕਰਾ ਕਰਨ ਜੋਗ ਨਹੀਂ ਬਣਾ ਸਕਦੇ। ਮਾਇਆ-ਮੋਹ ਅਤੀ ਪ੍ਰਬਲ ਹੈ, ਇਸ ਤੋਂ ਪ੍ਰਭੂ ਦੀ ਯਾਦ ਹੀ ਬਚਾਉਂਦੀ ਹੈ। ਹੰਕਾਰੀ ਮਨੁੱਖ ਨਾਲੋਂ, ਗਰੀਬ ਨਾਮ ਜਪਣ ਵਾਲਾ ਮਨੁੱਖ ਚੰਗਾ ਹੈ, ਕਿਉਂਕਿ ਉਸ ਦੀ ਸੰਗਤ ਵਿਚ ਹੋਰ ਕਈ ਜੀਵ ਕੁਕਰਮਾਂ ਤੋਂ ਬਚ ਜਾਂਦੇ ਹਨ।

## ਗਾਥਾ ਮਹਲਾ ੫

**ਰਚਨਾ ਵੇਰਵਾ :**

ਕੁਲ ਸਲੋਕ ੨੪
ਦੁਤੁਕੇ ਸਲੋਕ : ੧, ੨, ੩, ੪, ੫, ੬, ੭, ੮, ੯, ੧੦, ੧੧, ੧੮, ੧੯, ੨੧, ੨੨, ੨੩, ੨੪
ਤਿਤੁਕੇ ਸਲੋਕ : ੧੬,੧੭
'ਚਉਤੁਕੇ ਸਲੋਕ : ੬,੧੨,੧੩,੧੪,੧੫,੨੦

ਗਾਥਾ ਤੋਂ ਭਾਵ ਹੈ ਉਸਤਤ, ਕਥਾ ਪ੍ਰਕਰਣ ਅਤੇ ਕਹਾਣੀ[105]। ਗਾਥਾ ਇਕ ਛੰਦ ਵੀ ਹੈ ਜਿਸ ਨੂੰ ਆਰਯਾ ਅਥਵਾ ਗਾਹਾ ਵੀ ਕਿਹਾ ਜਾਂਦਾ ਹੈ[106]।

**ਵਿਸ਼ਾ ਵਸਤੂ : ੧-੨੪ :**

ਸਰੀਰ ਦੇ ਅਹੰਕਾਰ ਨੂੰ ਨਿਰਮੂਲ ਦਸਦਿਆਂ ਹੋਇਆਂ ਸਪਸ਼ਟ ਕੀਤਾ ਹੈ ਕਿ ਮਨੁੱਖਾ ਸਰੀਰ ਤਾਂ ਹੀ ਸਫਲਾ ਹੈ ਜੇ ਨਾਮ ਜਪਦਾ ਹੈ। ਇਸ ਨਾਮ ਰੂਪ ਜਗਤ ਵਿਚ ਜੀਵ ਦਾ ਸਹਾਇਕ ਨਾਮ ਹੀ ਹੈ। ਆਤਮਕ ਸੁੱਖ ਗੁਰੂ ਦੀ ਸੰਗਤ ਦੁਆਰਾ ਪ੍ਰਾਪਤ ਹੁੰਦਾ ਹੈ। ਪ੍ਰਭੂ ਉਸਤਤ ਕਰਨ ਨਾਲ ਕਾਮਾਦਿਕ ਵਿਸ਼ਿਆਂ ਦਾ ਨਾਸ ਹੁੰਦਾ ਹੈ। ਨਾਮ-ਵਿਹੂਣਾ ਜੀਵ ਕਈ ਪ੍ਰਕਾਰ ਦੇ ਦੁਖ ਸਹਾਰਦਾ ਹੈ। ਗੁਰੂ-ਸੰਗਤ ਕਰਨ ਨਾਲ ਪ੍ਰਭੂ ਲਈ ਪਿਆਰ ਜਾਗਦਾ ਹੈ ਤੇ ਸ਼ਰਧਾ ਬਣਦੀ ਹੈ, ਜਿਸ ਨਾਲ ਜੀਵ ਅਨੇਕ ਪ੍ਰਕਾਰ ਦੇ ਵਿਕਾਰਾਂ ਤੋਂ ਬਚ ਜਾਂਦਾ ਹੈ।

## ਫੁਨਹੇ ਮਹਲਾ ੫

**ਰਚਨਾ ਵੇਰਵਾ :**

ਕੁਲ ਸਲੋਕ ੨੩

੧-੨੩ ਸਾਰੇ ਸਲੋਕ ਚਉਤੁਕੇ ਹਨ।

ਫੁਨਹਾ ਛੰਦ ਦਾ ਦੂਸਰਾ ਨਾਮ ਪੁਨਹ ਛੰਦ ਹੈ [107] ਜਿਸ ਦਾ ਭਾਵ ਹੈ ਮੁੜ ਮੁੜ, ਬਾਰ-ਬਾਰ, ਫਿਰ ਫਿਰ। ਇਸ ਬਾਣੀ ਵਿਚ ਹਰਿਹਾਂ ਸ਼ਬਦ ਮੁੜ ਮੁੜ ਕੇ ਆਉਂਦਾ ਹੈ।

**ਵਿਸ਼ਾ ਵਸਤੂ : ੧-੧੨ :**

ਪਰਮੇਸਰ ਦੇ ਬਣਾਏ ਨੇਮ ਅਨੁਸਾਰ ਮਨੁੱਖ ਦੇ ਕਰਮ-ਸੰਸਕਾਰ ਹੀ ਉਸਦੇ ਮਨ ਵਿਚ ਆ ਟਿਕਦੇ ਹਨ ਤੇ ਮਨੁੱਖ ਨੂੰ ਉਸੇ ਤਰ੍ਹਾਂ ਦੇ ਕਰਮ ਕਰਨ ਲਈ ਪ੍ਰੇਰਣਾ ਦੇਂਦੇ ਹਨ। ਸਾਧ-ਸੰਗ ਵਿਚ ਅਉਣ ਵਾਲੇ ਜੀਵਾਂ ਅੰਦਰ ਚੰਗੇ ਸੰਸਕਾਰ ਪੈਦਾ ਹੋ ਜਾਂਦੇ ਹਨ ਤੇ ਉਹ ਪ੍ਰਭੂ-ਸਿਮਰਨ ਵਿਚ ਲਗ ਜਾਂਦੇ ਹਨ।

ਮਨੁੱਖ ਆਪਣੀ ਸ਼ਕਤੀ ਨਾਲ ਕਾਮਾਦਿਕਾਂ ਤੋਂ ਬਚ ਨਹੀਂ ਸਕਦਾ। ਬਚਾਉਣ ਵਾਲਾ ਕੇਵਲ ਨਾਮ ਹੀ ਹੈ। ਉੱਤਮ ਭਾਗਾਂ ਵਾਲੇ ਜੀਵ ਹਰੀ-ਨਾਮ ਦੀ ਚੇਸ਼ਟਾ ਚਾਤ੍ਰਿਕ ਵਤ ਕਰਦੇ ਰਹਿੰਦੇ ਹਨ। ਪ੍ਰਭੂ-ਯਾਦੋਂ ਘੁਧੇ ਵਿਕਾਰਾਂ ਵਿਚ ਭਟਕਦੇ ਰਹਿੰਦੇ ਹਨ। ਇਨ੍ਹਾਂ ਤੋਂ ਬਚਣ ਦਾ ਇਕੋ ਇਕ ਸਾਧਨ ਨਾਮ ਹੀ ਹੈ। ਨਾਮ ਜਪਣ ਵਾਲੇ ਦਾ ਪ੍ਰਭਾਵ ਉਤਸ਼ਾਹ ਜਨਕ ਹੈ। ਉਹ ਜਿਥੇ ਵੀ ਬੈਠੇ ਉਹ ਥਾਂ ਸੁਹਾਵਣਾ ਹੋ ਜਾਂਦਾ ਹੈ। ਮਾਇਆ ਦਾ ਆਸਰਾ ਨਾਸ਼ਕਾਰੀ ਹੈ। ਗੁਰੂ-ਸਾਧ-ਸੰਗਤ ਵਿਕਾਰੀ ਬੰਦਿਆਂ ਦੇ ਵਿਕਾਰਾਂ ਨੂੰ ਨਾਸ ਕਰਨ ਦਾ ਇਕ ਹਕੀਮਾਂ ਦਾ ਇਕੱਠ ਹੈ। ਕੋਈ ਵੱਡਿਆਂ ਭਾਗਾਂ ਵਾਲਾ ਹੀ ਇਥੇ ਆ ਕੇ ਇਨ੍ਹਾਂ ਵਿਕਾਰਾਂ ਤੋਂ ਮੁਕਤ ਹੁੰਦਾ ਹੈ।

## ਚਉਬੋਲੇ ਮਹਲਾ ੫

**ਰਚਨਾ ਵੇਰਵਾ :**

ਕੁਲ ਸਲੋਕ ੧੧—ਸਾਰੇ ਹੀ ਦੁਤੁਕੇ ਹਨ।

**ਵਿਸ਼ਾ ਵਸਤੂ : ੧-੨੧ :**

ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੋ ਹੋਤੀ ਸਾਟ ॥
ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੈ ਕਾਟ ॥ ੧੩੧੯/ਸ੍ਰੀ ਆਦਿ ਗ੍ਰੰਥ

ਪਰਮੇਸਰ-ਪ੍ਰੀਤ ਅਤਿ ਅਮੋਲਕ ਵਸਤੂ ਹੈ। ਇਸ ਦੇ ਮੁਕਾਬਲੇ ਉਤੇ ਤੀਰਥ ਯਾਤਰਾਵਾਂ, ਅਨੇਕ ਪ੍ਰਕਾਰ ਦੇ ਜਪ ਤਪ ਸੰਜਮ ਅਤੇ 'ਨਵ ਖੰਡ ਬਸੁਧਾ ਭਰਮ' ਆਦਿ ਤੁੱਛ ਹਨ। ਜੇਹੜੇ ਜੀਵ "ਪ੍ਰੀਤਿ ਪ੍ਰੇਮ ਤਨੁ ਖਚਿ ਰਹਿਆ ਬੀਚੁ ਨ ਰਾਈ ਹੋਤ" ਵਾਲੀ ਅਵਸਥਾ ਉੱਪਰ ਟਿਕ ਗਏ ਹਨ, ਉਹ ਆਪਣੀ ਜੀਵਨ ਦੀ ਰਾਸ-ਪੂੰਜੀ ਐਵੇਂ ਨਹੀਂ ਲੁਟਾਉਂਦੇ।

"ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚਾਰ ਪ੍ਰੇਮੀਆਂ ਦੇ ਪਰਥਾਇ ਬੋਲ (ਵਚਨ) ਜਿਸ ਬਾਣੀ ਵਿਚ ਕਥਨ ਕੀਤੇ ਹਨ, ਉਸ ਦੀ "ਚਉਬੋਲਾ" ਸੰਗਿਆ ਹੈ" ਇਸ ਦਾ ਛੰਦ ਦੋਹਾ ਹੈ। ਇਕ ਚਉਬੋਲਾਛੰਦ ਵੀ ਹੁੰਦਾ ਹੈ ਪਰ ਇਹ ਬਾਣੀ ਚਉਬੋਲੇ ਛੰਦ ਵਿਚ ਨਾ ਰਚ ਕੇ ਦੋਹੇ ਛੰਦ ਵਿਚ ਰਚੀ ਗਈ ਹੈ।[108]

## ਸਵਈਏ ਮਹਲਾ ੫

**ਰਚਨਾ ਵੇਰਵਾ :**

ਕੁਲ ੨੦ ਸਵਈਏ ਹਨ ਜੋ ਦੋ ਸਿਰਲੇਖਾਂ ਹੇਠ ਅੰਕਿਤ ਹਨ।

੧ ਸਵਈਏ ਸ੍ਰੀ ਮੁਖ ਬਾਕ੍ਯ ਮਹਲਾ ੫ :

ਕੁਲ ੯ ਸਵਈਏ :
ਚਉਤੁਕੇ : ੨,੩,੪
ਪੰਜ ਤੁਕੇ : ੧
ਛੇਤੁਕੇ : ੫,੬,੭,੮,੯

**ਵਿਸ਼ਾ ਵਸਤੂ :**

ਸਵਈਏ ਸ੍ਰੀ ਮੁਖ ਬਾਕ੍ਯ ਮਹਲਾ ੫ :
੧-੪ ਨਿਰੰਕਾਰ ਦੀ ਉਸਤਤ-ਵਾਚਕ ਪਦੇ ਹਨ
੫-੯ ਗੁਰੂ ਪਰਮੇਸਰ (ਸਰੂਪ ਗੁਰੂ) ਦੀ ਮਹਿਮਾ ਵਾਚਕ ਪਦੇ ਹਨ।

੨. ਸਵਈਏ ਮਹਲਾ ੫

ਕੁਲ ੧੧ ਸਵਈਏ :
ਚਉਤੁਕੇ : ੧੧
ਪੰਜ ਤੁਕੇ : ੧੦
ਛੇਤੁਕੇ : ੧,੨,੩,੪,੭,੮,੯
ਅਠਤੁਕੇ : ੫,੬

**ਵਿਸ਼ਾ ਵਸਤੂ :**

੧-੩ ਰੰਚਕ ਰੇਤ ਖੇਤ ਤਨਿ ਨਿਰਮਿਤ ਦੁਰਲਭ ਦੇਹ ਸਵਾਰਿ ਧਰੀ
ਖਾਨ ਪਾਨ ਸੋਧੇ ਸੁਖ ਭੁੰਚਤ, ਸੰਕਟ ਕਾਟਿ ਬਿਪਤਿ ਹਰੀ ॥

੧੩੮੭/ਸ੍ਰੀ ਆਦਿ ਗ੍ਰੰਥ

ਜੀਵ ਦੇ ਸਰੀਰਕ ਮੂਲ ਰੂਪ (ਭਾਵ ਜੰਮਣ ਤੋਂ ਪਹਿਲਾਂ) ਤੋਂ ਲੈ ਕੇ ਮਾਨਸਿਕ ਬਿਵਸਥਾ ਦਾ ਵਰਣਨ ਕਰਦਿਆਂ ਹੋਇਆਂ ਅਹੰਕਾਰ ਅਤੇ ਬੁਰੇ ਕਰਮਾਂ ਦਾ ਤਿਆਗ ਕਰਨਾ

ਦਸਿਆ ਹੈ।

੨-੬ ਮਾਇਆ-ਮੋਹਿਤ ਪ੍ਰਾਣੀ ਧਨ, ਇਕੱਤਰ ਕਰਨ ਵਿਚ ਉਲਝਿਆ ਹੋਇਆ ਹੈ। ਪਰ ਇਹ ਨਹੀਂ ਪਤਾ ਕਿ ਇਸ ਦਾ ਅੰਤ ਕਿਤਨਾ ਭਿਆਨਕ ਹੋਵੇਗਾ। ਜੀਵ ਨੂੰ ਅਨੇਕ ਜੂਨਾਂ ਵਿਚ ਭਰਮਣਾ ਪਵੇਗਾ। ਮਨੁੱਖ ਨੂੰ ਸਾਧ-ਸੰਗਤ ਕਰਨ ਲਈ ਪ੍ਰੇਰਣਾ ਕੀਤੀ ਗਈ ਹੈ। ਕਿਉਂਕਿ ਇਥੋਂ ਹੀ ਉਸ ਨੂੰ ਬੁਰੇ ਭਲੇ ਦੀ ਪਛਾਣ ਹੋਵੇਗੀ।

੪,੫ ਰੇ ਮਨ ਮੂਸ ਬਿਲਾ ਮਹਿ ਗਰਤਬ ਕਰਤਬ ਕਰਤ ਮਹਾਂ ਮੁਘਨਾ ॥
ਸੰਪਤ ਦੋਲ ਝੋਲ ਸੰਗ ਝੂਲਤ ਮਾਇਆ ਮਗਨ ਭ੍ਰਮਤ ਘੁਘਨਾ ॥

ਵੈਰਾਗ ਜਨਕ ਉਪਦੇਸ਼ ਹੈ। ਮਾਇਆ-ਮਦ-ਮਤਾ ਜੀਵ ਅੰਤ ਸਭ ਪਦਾਰਥ ਸੁਖਾਂ ਨੂੰ ਤਿਆਗ ਕੇ ਇਕ ਦਿਨ ਇਕੱਲਾ ਹੀ ਇਸ ਦੁਨੀਆਂ ਤੋਂ ਕੂਚ ਕਰ ਜਾਏਗਾ।

੮,੮,੯,੧੦,੧੧ ਹਰੀ-ਨਾਮ ਦਾ ਸਿਮਰਨ ਬ੍ਰਹਮਾਦਿਕ, ਸ਼ਿਵ, ਇੰਦ, ਮੁਨਿੰਦਰ (ਵੱਡੇ ਮੁਨੀ) ਗੋਰਖ ਅਤੇ ਮੁਨੀਸਰ (ਵੱਡੇ ਵੱਡੇ ਮੁਨੀ) ਆਦਿ ਬੜੇ ਪ੍ਰੇਮ ਨਾਲ ਕਰ ਰਹੇ ਹਨ। ਪ੍ਰੇਮ ਇਕ ਐਸੀ ਸ਼ਕਤੀ ਹੈ ਜੋ ਕਿਸੇ ਵੀ ਢੰਗ, ਸ਼ਸਤਰ ਜਾਂ ਅਗਨੀ ਨਾਲ ਨਸ਼ਟ ਨਹੀਂ ਹੋ ਸਕਦੀ। ਪ੍ਰੇਮਾ-ਭਗਤੀ ਸਰਬ-ਇੱਛਾ-ਪੂਰਕ ਹੈ। ਪ੍ਰਭੂ-ਨਾਮ, ਬਿਨਾਂ ਹੋਰ ਅਨੇਕਾਂ ਸਾਧਨ ਨਿਸਫਲ ਹਨ।

## ਸਲੋਕ ਵਾਰਾਂ ਤੇ ਵਧੀਕ ਮਹਲਾ ੫

**ਰਚਨਾ ਵੇਰਵਾ :**

ਕੁਲ ਸਲੋਕ ੨੨

ਦੁਤੁਕੇ : ੧, ੨, ੩, ੪, ੫, ੮, ੯, ੧੦, ੧੧, ੧੨, ੧੩, ੧੪, ੧੫, ੧੬, ੧੭, ੧੮, ੧੯, ੨੦, ੨੧, ੨੨,

ਛੇਤੁਕੇ : ੬, ੭

**ਵਿਸ਼ਾ ਵਸਤੂ :**

੧-੨੨ ਰਤੇ ਸੇਈ ਜਿ ਮੁਖੁ ਨ ਮੋੜੰਨਿ ਜਿਨੀ ਸਿਞਾਤਾ ਸਾਈ ॥
ਝੜਿ ਝੜਿ ਪਵਦੇ ਕਚੇ ਬਿਰਹੀ ਜਿਨਾ ਕਾਰਿ ਨ ਆਈ ॥
ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ ॥
ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ ॥

੧੪੨੪ ਸ੍ਰੀ ਆਦਿ ਗ੍ਰੰਥ

ਪ੍ਰਮਾਤਮਾ ਦੇ ਰੰਗ ਵਿਚ ਰੰਗੀਜ ਕੇ ਉਸ ਦੀ ਚਰਨ ਧੂੜੀ ਵਿਚ ਲੇਟਣਾ ਅਥਵਾ ਹਰ ਸਮੇਂ ਪ੍ਰਭੂ-ਯਾਦ ਵਿਚ ਜੁਵਿਆ ਰਹਿਣਾ, ਹਰ ਇਕ ਦੇ ਵਸ ਦੀ ਗੱਲ ਨਹੀਂ "ਆਪਣੀ ਨਦਰਿ ਨਿਹਾਲ ਆਪੇ ਲੇਹੁ ਲਾਇ" ਜੇਹੜੇ ਉਸਦੀ ਨਦਰੇ-ਕਰਮ ਤੋਂ ਖਾਲੀ ਰਹਿ ਜਾਂਦੇ ਹਨ ਉਹ "ਪਾਪੀ ਕਰਮ ਕਮਾਵਦੇ ਕਰਦੇ ਹਾਇ ਹਾਇ" ਦੀ ਅਵਸਥਾ ਨੂੰ ਪ੍ਰਾਪਤ ਹੁੰਦੇ ਹਨ। ਪਰਮੇਸਰ "ਪਤਿਤ ਉਧਾਰਣ ਪਾਰਬ੍ਰਹਮ ਸੰਮ੍ਰਥ ਪੁਰਖੁ ਅਪਾਰੁ" ਹੈ। ਉਨ੍ਹਾਂ ਜੀਵਾਂ ਨੂੰ ਕਦੀ ਵੀ ਕਿਸੇ ਗੱਲੋਂ ਤੋਟ ਨਹੀਂ ਆਉਂਦੀ ਜੋ ਆਪਣੇ ਆਪ ਵਿਚ ਪ੍ਰਭੂ-ਮਿਲਾਪ ਲਈ ਤੀਬਰ ਲੋਚ

ਪੈਦਾ ਕਰ ਲੈਂਦੇ ਹਨ। ਨਾਲੇ, ਸ਼ਾਹਾਂ ਦੇ ਸ਼ਾਹ ਦੀ ਪ੍ਰਾਪਤੀ ਵੀ ਤਾਂ ਇਸ ਤੋਂ ਬਿਨਾ ਸੰਭਵ ਨਹੀਂ।

ਖੰਭਿ ਵਿਕਾਂਦੜੇ ਜੇ ਲਹਾਂ ਘਿੰਨਾ ਸਾਂਵੀ ਤੋਲਿ ॥
ਤੰਨਿ ਜੜਾਈਂ ਆਪਣੈ ਲਹਾਂ ਸੁ ਸਜਣੁ ਟੋਲਿ ॥
ਸਜਣੁ ਸਚਾ ਪਾਤਸ਼ਾਹੁ ਸਿਰਿ ਸਾਹਾ ਦੇ ਸਾਹੁ ॥
ਜਿਸੁ ਪਾਸਿ ਬਹਿਠਿਆਂ ਸੋਹੀਐ ਸਭਨਾ ਦਾ ਵੇਸਾਹੁ ॥

੧੪੨੬/ਸ੍ਰੀ ਆਦਿ ਗ੍ਰੰਥ

## ਮੁੰਦਾਵਣੀ ਮਹਲਾ ੫

**ਰਚਨਾ ਵੇਰਵਾ :**

| | | |
|---|---|---|
| ਮੁੰਦਾਵਣੀ | : | ਪੰਜਤੁਕੀ |
| ਸਲੋਕ | : | ਚਉਤੁਕਾ |

**ਵਿਸ਼ਾ ਵਸਤੂ :**

ਮੁੰਦਾਵਣੀ ਮਹਲਾ ੫

ਪ੍ਰਭੂ ਦਾ ਅੰਮ੍ਰਿਤ-ਨਾਮ ਹੀ ਸਾਰਿਆਂ ਦਾ ਆਧਾਰ ਹੈ ਅਥਵਾ ਅਗਿਆਨ-ਵਿਦਾਰਕ ਹੈ। ਪਰ ਇਸ ਦੀ ਪ੍ਰਾਪਤੀ ਦੇ ਸਾਧਨ ਹਨ : ਸਤੁ ਸੰਤੋਖ ਅਤੇ ਵਿਚਾਰ। ਇਨ੍ਹਾਂ ਤਿੰਨਾਂ ਉਪਰ ਅਮਲ ਕਰਨ ਵਾਲਾ ਜੀਵ ਮੋਖਸ਼ ਨੂੰ ਪ੍ਰਾਪਤ ਹੁੰਦਾ ਹੈ।

## ਸਲੋਕ ਮਹਲਾ ੫

ਪ੍ਰਭੂ-ਪ੍ਰਤੀ ਕ੍ਰਿਤਘਣਤਾ ਇਸ ਬੇਨਤੀ ਰੂਪ ਮੰਗਲ ਰਾਹੀਂ ਵਿਅਕਤ ਕੀਤੀ ਗਈ ਹੈ [109]।

## ਹਵਾਲੇ :

1. Scott A. F. *Current Literary terms*, Page 170
2. Steinberg (Editor) Cassell's *Encyclopaedia of Literature* Vol, I, Page 354
3. ਕਵਨੁ ਜਾਨੈ ਪ੍ਰਭ ਤੁਮਰੀ ਸੇਵਾ ਪ੍ਰਭ ਅਵਿਨਾਸੀ ਅਲਖ ਅਭੇਵਾ ॥
ਗੁਣ ਬੇਅੰਤ ਪ੍ਰਭ ਗਹਿਰ ਗੰਭੀਰੇ ਊਚ ਮਹਲ ਸੁਆਮੀ ਪ੍ਰਭ ਮੇਰੇ ।
ਤੂੰ ਅਪਰੰਪਰ ਠਾਕੁਰ ਮੇਰੇ ॥
ਬਿਲਾਵਲ ਮਹਲਾ ੫ ੧੫/੮੦੫
4. ਐਸੀ ਪ੍ਰੀਤਿ ਗੋਵਿੰਦ ਸਿਉ ਲਾਗੀ, ਮੇਲਿ ਲਏ ਪੂਰਨ ਵਡਭਾਗੀ ॥ਰਹਾਉ॥
ਭਰਤਾ ਪੇਖਿ ਬਿਗਸੈ ਜਿਉ ਨਾਰੀ, ਤਿਉ ਹਰਿ ਜਨੁ ਜੀਵੈ ਨਾਮ ਚਿਤਾਰੀ ॥
ਗਉੜੀ ਮਹਲਾ ੫ ੧੬੨/੧੯੮
5. ਪਾਰਬ੍ਰਹਮ ਪ੍ਰਭ ਕ੍ਰਿਪਾਲ ॥
ਕਾਰਜ ਸਗਲ ਸਵਾਰ ਸਤਿਗੁਰ, ਜਪਿ ਜਪਿ ਸਾਧੂ ਭਏ ਨਿਹਾਲ ॥ਰਹਾਉ॥
ਬਿਲਾਵਲ ਮਹਲਾ ੫ ੧੧੩/੮੨੬
6. ਤੇਰੇ ਦਾਸਰੇ ਕਉ ਕਿਸਕੀ ਕਾਣਿ ॥ ਜਿਸ ਕੀ ਮੀਰਾ ਰਾਖੈ ਆਣਿ ॥
ਜੋ ਲਉੜਾ ਪ੍ਰਭਿ ਕੀਆ ਅਜਾਤਿ ॥ ਤਿਸ ਲਉੜੇ ਕਉ ਕਿਸ ਕੀ ਤਾਤਿ ॥
ਆਸਾ ਮਹਲਾ ੫ ੨੧/੩੭੬
7. ਤੂੰ ਮੇਰਾ ਬਹੁ ਮਾਣ ਕਰਤੇ ਤੂੰ ਮੇਰਾ ਬਹੁ ਮਾਣੁ ॥
ਜੋਰਿ ਤੁਮਾਰੈ ਸੁਖਿ ਵਸਾ ਸਚੁ ਸਬਦੁ ਨੀਸਾਣੁ ॥
ਗਉੜੀ ਮਹਲਾ ੫ ੧੬੯/੨੧੭
8. ਮਿਲੁ ਰਾਮ ਪਿਆਰੇ ਤੁਮ ਬਿਨੁ ਧੀਰਜੁ ਕੋ ਨ ਕਰੇ ॥ਰਹਾਉ॥
ਸਿੰਮ੍ਰਿਤ ਸਾਸਤ੍ਰ ਬਹੁ ਕਰਮ ਕਮਾਏ ਪ੍ਰਭੁ ਤੁਮਰੇ ਦਰਸ ਬਿਨੁ ਸੁਖੁ ਨਾਹੀ ॥
ਆਸਾ ਮਹਲਾ ੫ ੧੫੧/੪੦੮
9. ਮੈ ਨਾਹੀ ਪ੍ਰਭ ਸਭ ਕਿਛੁ ਤੇਰਾ॥
ਈਘੈ ਨਿਰਗੁਨ ਊਘੈ ਸਰਗੁਨ ਕੇਲ ਕਰਤ ਬਿਚਿ ਸੁਆਮੀ ਮੇਰਾ ॥ਰਹਾਉ॥
ਬਿਲਾਵਲ ਮਹਲਾ ੫ ੧੧੭/੮੨੭
10. ਮਾਟੀ ਤੇ ਜਿਨਿ ਸਾਜਿਆ ਕਰਿ ਦੁਰਲਭ ਦੇਹ ॥
ਅਨਿਕ ਛਿਦ੍ਰ ਮਨ ਮਹਿ ਢਕੇ ਨਿਰਮਲ ਦਿਸਟੇਹ ॥
ਬਿਲਾਵਲ ਮਹਲਾ ੫ ੪੭/੮੧੨

11. ਦਰਸਨ ਦੇਖਤ ਦੋਖ ਨਸੇ ॥
ਕਬਹੂ ਨ ਹੋਵਹੁ ਦ੍ਰਿਸਟਿ ਅਗੋਚਰ ਜੀਅ ਕੈ ਸੰਗਿ ਬਸੈ ॥

ਬਿਲਾਵਲ ਮਹਲਾ ੫ ੧੦੯/੮੨੬

12. ਜਪੁ ਤਪੁ ਸੰਜਮੁ ਧਰਮੁ ਨ ਕਮਾਇਆ, ਸੇਵਾ ਸਾਧ ਨ ਜਾਨਿਆ ਹਰਿ ਰਾਇਆ ॥
ਕਹੁ ਨਾਨਕ ਹਮ ਨੀਚ ਕਰੰਮਾ, ਸਰਣਿ ਪਰੇ ਕੀ ਰਾਖਹੁ ਸਰਮਾ ॥

ਆਸਾ ਮਹਲਾ ੫ ੨੯/੩੭੮

13. ਪਾਰਬ੍ਰਹਮ ਪੂਰਨ ਗੁਰਦੇਵ, ਕਰਿ ਕਿਰਪਾ ਲਾਗਉ ਤੇਰੀ ਸੇਵ ॥
ਚਰਨ ਕਮਲ ਹਿਰਦੈ ਉਰਧਾਰੀ, ਮਨ ਤਨ ਧਨ ਗੁਰ ਪ੍ਰਾਨ ਅਧਾਰੀ ॥

ਗਉੜੀ ਮਹਲਾ ੫ ੧੩੯/੧੯੩

14. ਗੁਰ ਕਾ ਬਚਨ ਸਦਾ ਅਬਿਨਾਦੀ ਗੁਰ ਕੈ ਬਚਨਿ ਕਟੀ ਜਮਫਾਸੀ...
ਗੁਰ ਕਾ ਬਚਨੁ ਅਟਲ ਅਛੇਦ, ਗੁਰ ਕੈ ਬਚਨਿ ਕਟੇ ਭ੍ਰਮ ਭੇਦ॥

ਗਉੜੀ ਮਹਲਾ ੫ ੭੪/੧੭੭

15. ਸੂਕੇ ਹਰੇ ਕੀਏ ਖਿਨ ਮਾਹਿ ਅੰਮ੍ਰਿਤ ਦ੍ਰਿਸਟ ਸੰਚਿ ਜੀਵਾਏ ॥
ਕਾਟੇ ਕਸਟ ਪੂਰੇ ਗੁਰਦੇਵ ਸੇਵਕ ਕਉ ਦੀਨੀ ਅਪੁਨੀ ਸੇਵ ॥

ਗਉੜੀ ਮਹਲਾ ੫ ੧੨੭/੧੯੧

16. ਮੇਲੀ ਅਪਨੇ ਉਨਿ ਲੇ ਬਾਂਧੇ ਗੁਰ ਕਿਰਪਾ ਤੇ ਮੈ ਸਗਲੇ ਸਾਧੇ...
ਅਬ ਮੋਰੈ ਮਨਿ ਭਇਆ ਅਨੰਦ, ਭਉ ਚੂਕਾ ਟੂਟੇ ਸਭਿ ਛੰਦ ॥

ਆਸਾ ਮਹਲਾ ੫ ੮੭/੩੯੨

17. ਸਤਿਗੁਰ ਮੇਰਾ ਸਦਾ ਦਇਆਲ ਮੋਹਿ ਦੀਨ ਕਉ ਰਾਖਿ ਲੀਆ ॥
ਕਾਟਿਆ ਰੋਗ ਮਹਾ ਸੁਖ ਪਾਇਆ ਹਰਿ ਅੰਮ੍ਰਿਤ ਮੁਖ ਨਾਮ ਦੀਆ ॥ਰਹਾਉ॥

ਆਸਾ ਮਹਲਾ ੫ ੪੮/੩੮੩

18. ਮੋਹਨ ਘਰਿ ਆਵਹੁ ਕਰਉ ਜੋਦਰੀਆ ॥
ਮਾਨ ਕਰਉ ਅਭਿਮਾਨੇ ਬੋਲਉ ਭੂਲ ਚੂਕ ਤੇਰੀ ਪ੍ਰਿਅ ਚਿਰੀਆ ॥ਰਹਾਉ॥

ਸਾਰੰਗ ਮਹਲਾ ੫ ਦੁਪਦੇ ਘਰ ੪ ॥

19. ਜਉ ਮੈ ਅਪੁਨਾ ਸਤਿਗੁਰੁ ਧਿਆਇਆ, ਤਬ ਮੇਰੈ ਮਨਿ ਮਹਾ ਸੁਖੁ ਪਾਇਆ ॥
ਮਿਟਿ ਗਈ ਗਣਤ ਬਿਨਾਸਿਓ ਸੰਸਾ, ਨਾਮਿ ਰਤੇ ਜਨ ਗਾਏ ਭਗਵੰਤਾ ॥ਰਹਾਉ॥

ਆਸਾ ਮਹਲਾ ੫ ੮੦/੩੯੦

20. ਮੋਹ ਮਲਨ ਨੀਦ ਤੇ ਛੁਟਕੀ ਕਉਨੁ ਅਨੁਗ੍ਰਹੁ ਭਇਓਰੀ ॥
ਮਹਾ ਮੋਹਨੀ ਤੁਧੁ ਨ ਵਿਆਪੈ ਤੇਰਾ ਆਲਸੁ ਕਹਾ ਗਇਓਰੀ ॥ਰਹਾਉ॥

ਆਸਾ ਮਹਲਾ ੫ ੫੧/੩੮੪

21. ਅਨੂਪ ਪਗਾਰਥੁ ਨਾਮ ਸੁਨਹੁ ਸਗਲ ਧਿਆਇਲੇ ਮੀਤਾ॥
ਹਰਿ ਅਉਖਧੁ ਜਾ ਕਉ ਗੁਰਿ ਦੀਆ ਤਾ ਕੇ ਨਿਰਮਲ ਚੀਤਾ॥ਰਹਾਉ॥

ਗਉੜੀ ਮਹਲਾ ੫ ੧੩੩/੨੦੮

22. ਬਾਰਨੈ ਬਲਿਹਾਰਨੈ ਲਖ ਬਰੀਆ ਨਾਮੋ ਹੈ ਨਾਮੁ ਸਾਹਿਬ ਕੋ ਪ੍ਰਾਨ ਅਧਰੀਆ ॥ ਰਹਾਉ॥
ਕਰਨ ਕਰਾਵਨ ਤੁਹੀ ਏਕ ਜੀਅ ਜੰਤ ਕੀ ਤੁਹੀ ਟੇਕ ॥

ਗਉੜੀ ਮਹਲਾ ੫ ੧੪੩/੨੧੧

23. ਹਰਿ ਗੁਣ ਜਪਤ ਕਮਲੁ ਪਰਗਾਸੈ ॥
ਹਰਿ ਸਿਮਰਤ ਤ੍ਰਾਸ ਸਭ ਨਾਸੈ ॥

ਗਉੜੀ ਮਹਲਾ ੫ ੪੭/੧੯੯

24. ਨਾਮੁ ਭਗਤ ਕੈ ਪ੍ਰਾਨ ਅਧਾਰੁ ॥ ਨਾਮੋ ਧਨੁ ਨਾਮੋ ਬਿਉਹਾਰ ॥
ਨਾਮ ਵਡਾਈ ਜਨੁ ਸੋਭਾ ਪਾਏ ॥ ਕਰਿ ਕਿਰਪਾ ਜਿਸ ਆਪਿ ਦਿਵਾਏ ॥

ਗਉੜੀ ਮਹਲਾ ੫ ੪੯/੧੯੯

25. ਕਰਿ ਕਿਰਪਾ ਰਾਖਹੁ ਸਰਣਾਈ ॥ ਮੋਕਉ ਦੇਹੁ ਹਰੇ ਹਰਿ ਜਪਨੀ ॥ ਰਹਾਉ ॥
ਹਰਿ ਮਾਲਾ ਉਰ ਅੰਤਰਿ ਧਾਰੈ ॥ ਜਨਮ ਮਰਣ ਕਾ ਦੂਖੁ ਨਿਵਾਰੇ ॥

ਆਸਾ ਮਹਲਾ ੫ ੭੦/੩੮੮

26. ਕਰਮ ਭੂਮਿ ਮਹਿ ਬੋਅਹੁ ਨਾਮੁ ॥ ਪੂਰਨ ਹਇ ਤੁਮਾਰਾ ਕਾਮੁ ॥
ਫਲ ਪਾਵਹਿ ਮਿਟੈ ਜਮ ਤ੍ਰਾਸ ॥ ਨਿਤ ਗਾਵਹਿ ਹਰਿ ਹਰਿ ਗੁਣ ਜਾਸ ॥

ਗਉੜੀ ਗੁਆਰੇਰੀ ਮਹਲਾ ੫ ੭੩/੧੭੬

27. ਹਮਾਰੈ ਏਕੈ ਹਰੀ ਹਰੀ ॥ ਆਨ ਅਵਰ ਸਿਵਾਣਿ ਨ ਕਰੀ ॥
ਵਡੈ ਭਾਗਿ ਗੁਰੁ ਅਪੁਨਾ ਪਾਇਓ ॥ ਗੁਰਿ ਮੋਕਉ ਹਰਿ ਨਾਮੁ ਦ੍ਰਿੜਾਇਓ ॥

ਟੋਡੀ ਮਹਲਾ ੫ ੧੭/੭੧੫

28. ਆਨ ਰਸਾ ਜੇਤੇ ਤੈ ਚਾਖੇ ॥ ਨਿਮਖ ਨ ਤ੍ਰਿਸਨਾ ਤੇਰੀ ਲਾਥੈ
ਹਰਿ ਰਸ ਕਾ ਤੂੰ ਚਾਖਹਿ ਸਾਦੁ॥ ਚਾਖਤ ਹੋਇ ਰਹਹਿ ਬਿਸਮਾਦੁ ॥ਰਹਾਉ॥

ਗਉੜੀ ਮਹਲਾ ੫ ੧੫/੧੫੦

29. ਨਾਮ ਭਗਤ ਕੈ ਪ੍ਰਾਨ ਅਧਾਰੁ ॥ ਨਾਮੋ ਧਨੁ ਨਾਮੋ ਬਿਉਹਾਰ ॥
ਨਾਮ ਵਡਾਈ ਜਨ ਸੋਭਾ ਪਾਏ। ਕਰਿ ਕਿਰਪਾ ਜਿਸ ਆਪਿ ਦਿਵਾਏ ॥ਰਹਾਉ॥

ਗਉੜੀ ਮਹਲਾ ੫ ੪੯/੧੯੯

30. ਸੰਤ ਕੀ ਧੂਰਿ ਮਿਟੇ ਅਘ ਕੋਟ ॥ ਸੰਤ ਪ੍ਰਸਾਦਿ ਜਨਮ ਮਰਣ ਤੇ ਛੋਟ ॥
ਸੰਤ ਕਾ ਦਰਸੁ ਪੂਰਨ ਇਸਨਾਨੁ ॥ ਸੰਤ ਕ੍ਰਿਪਾ ਤੇ ਜਪੀਐ ਨਾਮੁ ॥ ਰਹਾਉ ॥

ਗਉੜੀ ਮਹਲਾ ੫ ੪੬/੧੯੯

31. ਜੋ ਤੁਧੁ ਭਾਵੈ ਸੋ ਪਰਵਾਨਾ ਸੂਖੁ ਸਹਜੁ ਮਨਿ ਸੋਈ ॥
ਕਰਣ ਕਾਰਣ ਸਮਰਥ ਅਪਾਰਾ ਅਵਰੁ ਨਾਹੀ ਰੇ ਕੋਈ ॥

ਆਸਾ ਮਹਲਾ ੫ ੪੦/੩੮੦

32. ਤੀਰਥਿ ਜਾਉ ਤ ਹਉ ਹਉ 'ਕਰਤੇ' ਪੰਡਿਤ ਪੂਛਉ ਤ ਮਾਇਆ ਰਾਤੇ ॥
ਸੋ ਅਸਥਾਨੁ ਬਤਾਵਹੁ ਮੀਤਾ ਜਾਕੈ ਹਰਿ ਹਰਿ ਕੀਰਤਨੁ ਨੀਤਾ ॥ ਰਹਾਉ ॥............
ਸਾਧ ਸੰਗਿ ਹਰਿ ਕੀਰਤਨੁ ਗਾਈਐ ॥ ਇਹੁ ਅਸਥਾਨੁ ਗੁਰੂ ਤੇ ਪਾਈਐ ॥ ਰਹਾਉ ਦੂਜਾ ॥

ਆਸਾ ਮਹਲਾ ੫ ੫੮/੩੮੫

33. ਦਾਸਨਿ ਦਾਸੀ ਕੀ ਪਨਿਹਾਰਿ ਉਨਕੀ ਰੇਣੁ ਬਸੈ ਜੀਅ ਨਾਲਿ ॥
ਮਾਥੈ ਭਾਗੁ ਤ ਪਾਵਉ ਸੰਗੁ ਮਿਲੈ ਸੁਆਮੀ ਅਪੁਨੈ ਰੰਗੁ ॥

ਆਸਾ ਮਹਲਾ ੫ ੮੪/੩੯੧

34. ਹਰਿ ਕੇ ਚਰਣ ਹਿਰਦੈ ਉਰਧਾਰਿ ॥ ਭਵ ਸਾਗਰ ਚੜਿ ਉਤਰਹਿ ਪਾਰਿ ॥
ਸਾਧੂ ਸੰਗੁ ਕਰਹੁ ਸਭ ਕੋਇ ਸਦਾ ਕਲਿਆਣ ਫਿਰ ਦੂਖੁ ਨ ਹੋਇ ॥

ਗਉੜੀ ਮਹਲਾ ੫ ੮੪/੧੯੬

35. ਸਾ ਮਤਿ ਨਿਰਮਲ ਕਹੀਅਤ ਧੀਰ ਰਾਮ ਰਸਾਇਣੁ ਪਾਵਤ ਬੀਰ ॥
ਹਰਿ ਕੈ ਚਰਣ ਹਿਰਦੈ ਕਰਿ ਓਟ ਜਨਮ ਮਰਣ ਤੇ ਹੋਵਤ ਛੋਟ ॥

ਗਉੜੀ ਮਹਲਾ ੫ ੯੨/੧੯੮

36. ਉਨ ਕੈ ਸੰਗਿ ਤੂ ਕਰਤੀ ਕੇਲ ॥ ਉਨ ਕੈ ਸੰਗਿ ਹਮ ਤੁਮ ਸੰਗਿ ਮੇਲ ॥
ਉਨ ਕੈ ਸੰਗਿ ਤੁਮ ਸਭੁ ਕੋਊ ਲੋਰੈ ॥ ਉਸ ਬਿਨਾ ਕੋਊ ਮੁਖੁ ਨਹੀਂ ਜੋਰੈ ॥

ਆਸਾ ਮਹਲਾ ੫ ੮੨/੩੯੦

37. ਆਨ ਰਸਾ ਜੇਤੇ ਤੈ ਰਾਖੇ ॥
ਨਿਮਖ ਨ ਤ੍ਰਿਸਨਾ ਤੇਰੀ ਲਾਥੇ ॥

ਗਉੜੀ ਮਹਲਾ ੫ ੧੫/੧੮੦

38. ਆਪਨ ਤਨੁ ਜਾਕੋ ਗਰਬਾ ਰਾਜ ਮਿਲਖ ਨਹੀਂ ਆਪਨ ਦਰਬਾ ॥
ਆਪਨ ਨਹੀਂ ਕਾ ਕਉ ਲਪਟਾਇਓ ਆਪਨ ਨਾਮੁ ਸਤਗੁਰਿ ਤੇ ਪਾਇਓ॥

ਗਉੜੀ ਮਹਲਾ ੫ ੩੭/੧੮੭

39. ਜੀਵਤ ਛਾਡਿ ਜਾਹਿ ਦੇਵਾਨੇ ਮੁਇਆ ਉਨ ਤੇ ਕੋ ਵਰਸਾਨੇ......
ਬਿਖੈ ਠਗਉਰੀ ਜਿਨਿ ਜਿਨਿ ਖਾਈ ਤਾ ਕੀ ਤ੍ਰਿਸਨਾ ਕਬਹੂੰ ਨਾ ਜਾਈ ॥

ਗਉੜੀ ਮਹਲਾ ੫ ੯੭/੧੯੯

40. ਜੋ ਜਾਨਹਿ ਤੂੰ ਅਪੁਨੇ ਕਾਜੈ ॥ ਸੋ ਸੰਗਿ ਨ ਚਾਲੈ ਤੇਰੇ ਤਸੁਆ ॥
ਨਾਗੋ ਆਇਉ ਨਾਗ ਸਿਧਾਸੀ ਫੇਰ ਫਿਰਿਓ ਅਰ ਕਾਲਿ ਗਰਸੁਆ......

ਗਉੜੀ ਮਹਲਾ ੫ ੧੨੭/੨੦੬

41. ਬਾਣੀ ਮੰਤ੍ਰ ਮਹਾ ਪੁਰਖਨ ਕੀ ਮਨਹਿ ਉਤਾਰਨ ਮਾਨ ਕਉ ॥
ਖੋਜਿ ਲਹਿਓ ਨਾਨਕ ਸੁਖ ਥਾਨਾਂ ਹਰਿਨਾਮਾ ਬਿਸ੍ਰਾਮ ਕਉ ॥

ਸਾਰੰਗ ਮਹਲਾ ੫ ੨੦/੧੨੦੮

42. ਕਾਮ ਕ੍ਰੋਧ ਲੋਭੁ ਤਿਆਗੁ ਮਨਿ ਸਿਮਰਿ ਗੋਬਿੰਦ ਨਾਮ......
ਤਜਿ ਮਾਨ ਮੋਹ ਵਿਕਾਰ ਮਿਥਿਆ ਜਪਿ ਰਾਮ ਰਾਮ ਰਾਮ ॥

ਆਸਾ ਮਹਲਾ ੫ ੧੫੫/੪੦੮

43. ਸੋ ਗਿਆਨੀ ਸੋ ਬੈਸਨੋ ਪੜ੍ਹਿਆ ਜਿਸ ਕਰੀ ਕ੍ਰਿਪਾ ਭਗਵਾਨ......
ਸਾਧ ਸੰਗਤਿ ਕੀ ਧੂਰਿ ਇਕ ਮਾਂਗਉ ਜਨ ਨਾਨਕ ਪਇਓ ਸਰਾਨ ॥

ਸਾਰੰਗ ਮਹਲਾ ੫ ੨/੧੨੦੩

44. ਭਲੋ ਸਮੋ ਸਿਮਰਨ ਕੀ ਬਰੀਆ ਸਿਮਰਤ ਨਾਮੁ ਭੈ ਪਾਰਿ ਉਤਰੀਆ ॥

... ... ...

ਸੁਣਿ ਕੀਰਤਨੁ ਸਾਧ ਪਾਇ ਜਾਹਿ ਜਨਮ ਮਰਣ ਕੀ ਤ੍ਰਾਸ ਮਿਟਾਇ ॥

ਗਉੜੀ ਮਹਲਾ ੫ ੫੧/੧੯੦

45. ਜੋਗ ਜੁਗਤਿ ਸੁਨਿ ਆਇਓ ਗੁਰ ਤੇ ਮੋਕਉ ਸਤਿਗੁਰ ਸਬਦਿ ਬੁਝਾਇਓ ॥ਰਹਾਉ॥
ਨਉ ਖੰਡ ਪ੍ਰਿਥਵੀ ਇਸ ਤਨ ਮਹਿ ਰਵਿਆ ਨਿਮਖ ਨਿਮਖ ਨਮਸਕਾਰਾ ॥......

ਗਉੜੀ ਮਹਲਾ ੫ ੧੩੨/੨੯੮

46. ਮਨ ਸਦਾ ਮੰਗਲ ਗੋਬਿੰਦ ਗਾਇ ॥
ਰੋਗ ਸੋਗ ਤੇਰੇ ਮਿਟਹਿ ਸਗਲ ਅਘ ਨਿਮਖ ਹੀਐ ਹਰਿ ਨਾਮ ਧਿਆਇ ॥ਰਹਾਉ॥

ਸਾਰੰਗ ਮਹਲਾ ੫ ੨੧/੧੨੦੮

47. ਅਬ ਪੂਛੇ ਕਿਆ ਕਹਾ ॥ ਲੈਨੋ ਨਾਮ ਅੰਮ੍ਰਿਤ ਰਸੁ ਨੀਕੋ ਬਾਵਰ ਬਿਖ ਸਿਉ ਗਹਿ ਰਹਾ । ਰਹਾਉ॥
ਦੁਲਭੁ ਜਨਮ ਚਿਰੰਕਾਲ ਪਾਇਓ ਜਾਤਉ ਕਉਡੀ ਬਦਲਾਹਾ ॥ ਸਾਰੰਗ ਮ: ੪/੧੨੦੩

48. ਗਰਭ ਉਧਰ ਬਿਲਾਲਾਟ ਕਰਤਾ ਮਹਾਂ ਹੋਵਤ ਦੀਨ ॥
ਮਹਾ ਮਾਦ ਬਿਕਾਰ ਬਾਧਾ ਅਨਿਕ ਜੋਨਿ ਭ੍ਰਮੀਨ ॥ ਸਾਰੰਗ ਮਹਲਾ ੧੦੮/੧੨੨੫

49. ਨਰਕ ਉਦਰ ਭ੍ਰਮੰਤ ਜਲਤੋ ਜਮਹਿ ਕੀਨੀ ਸਾਰ॥
ਪਰਦ੍ਰੋਹ ਕਰਤ ਬਿਕਾਰ ਨਿੰਦਾ ਪਾਪ ਰੰਤ ਕਰ ਝਾਰ ॥........ਸਾਰੰਗ ਮਹਲਾ ੫ ੧੨੯/੧੨੨੯

50. ਹਰਿ ਨਾਮੁ ਲੇਹੁ ਮੀਤਾ ਲੇਹੁ॥ ਆਗੈ ਬਿਖਮ ਪੰਥ ਭੈਆਨ॥ ਰਹਾਉ ॥
ਸੇਵਤ ਸੇਵਤ ਸਦਾ ਸੇਵਿ ਤੇਰੈ ਸੰਗਿ ਬਸਤੁ ਹੈ ਕਾਲੁ ॥........ਗਉੜੀ ਮਹਲਾ ੫ ੧੫੮/੨੧੪

51. ਪ੍ਰਥਮੇਂ ਤੇਰੀ ਨੀਕੀ ਜਾਤਿ॥ ਦੁਤੀਆ ਤੇਰੀ ਮਨੀਐ ਪਾਤਿ ॥
ਤ੍ਰਿਤੀਆ ਤੇਰਾ ਸੁੰਦਰ ਥਾਨੁ ਬਿਗੜੁ ਰੂਪੁ ਮਨ ਮਹਿ ਅਭਿਮਾਨ ॥
ਸੋਹਨੀ ਸਰੂਪ ਸੁਜਾਣਿ ਬਿਚਖਨਿ ਅਤਿ ਗਰਬ ਸੋਹਿ ਫਾਕੀ ਤੂੰ ॥ਰਹਾਉ ॥

ਆਸਾ ਮਹਲਾ ੫ ੧੨/੩੧੪

52. ਅੰਤਰ ਕੀ ਗਤਿ ਤੁਮਹੀ ਜਾਨੀ ਤੁਝਹੀ ਪਾਹਿ ਨਿਬੇਰੋ ॥
ਬਖਸਿ ਲੇਹੁ ਸਾਹਿਬ ਪ੍ਰਭ ਅਪਨੇ ਲਾਖ ਖਤੇ ਕਰਿ ਫੇਰੋ ॥ ਸੋਰਠ ਮਹਲਾ ੫ ੩੫/੬੧੮

53. ਓਅੰ ਪ੍ਰਿਅ ਪ੍ਰੀਤਿ ਚੀਤਿ ਪਹਿਲਰੀਆ ॥
ਜੋ ਤਉ ਬਚਨੁ ਦੀਓ ਮੇਰੇ ਸਤਿਗੁਰ ਤਉ ਮੈ ਸਾਜ ਸੀਗਰੀਆ ॥

ਸਾਰੰਗ ਮਹਲਾ ੫ ੪੫/੧੨੧੩

54. ਹਮ ਮੈਲੇ ਤੁਮ ਊਜਲ ਕਰਤੇ ਹਮ ਨਿਰਗੁਨ ਤੂ ਦਾਤਾ ॥
ਹਮ ਮੂਰਖ ਤੁਮ ਚਤੁਰ ਸਿਆਣੇ ਤੂ ਸਰਬ ਕਲਾ ਕਾ ਗਿਆਤਾ........

ਸੋਰਠ ਮਹਲਾ ੫ ੧੭/੬੧੩

55. ਦਾਸ ਤੇਰੇ ਕੀ ਬੇਨਤੀ ਰਿਦ ਕਰਿ ਪਰਗਾਸੁ ॥ ਤੁਮਰੀ ਕ੍ਰਿਪਾ ਤੇ ਪਾਰਬ੍ਰਹਮ ਦੋਖਨ ਕੋ ਨਾਸੁ ॥

ਬਿਲਾਵਲ ਮਹਲਾ ੫ ੭੧/੮੧੮

56. ਜੈਸਾ ਬਾਲਕੁ ਭਾਇ ਸੁਭਾਇ ਲਖ ਅਪਰਾਧ ਕਮਾਵੈ ॥
ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ ॥ ਸੋਰਠ ਮਹਲਾ ੫ ੬੨/੬੨੪

57. ਸੰਤਰੇਣ ; ਪ੍ਰੇਮ ਸਿੰਘ, *ਗੁਰ ਪੁਰ ਪ੍ਰਕਾਸ਼*, ਪੰਨਾ ੩੩੭ ।

58. Eliot, T. S., Selected Prose, *Poetry and Philosophy*. Page 52.

59. Eliot, T. S., Selected Prose, *Poetry and Philosophy*. Page 52.

60. ਗਉੜੀ ਮਹਲਾ ੫ ਪਦਾ ਸੰਖਿਆ : ੯੫ ਦਾ ਉਲੇਖ ਸ਼ਬਦਾਰਥ ਪੰਨਾ ੧੯੮ ਤੇ ਮਿਲਦਾ ਹੈ।

| | | | | | | | | |
|---|---|---|---|---|---|---|---|---|
| " | | " | ੯੮,੯੯ | " | " | ੧੯੯ | " | " |
| " | | " | ੧੦੩ | " | " | ੨੦੦ | " | " |
| ਰਾਗ ਬਿਲਾਵਲ ਮ:੫ | | " | ੨੩,੨੬,੨੭,੨੮ | " | " | ੮੦੭ | " | " |
| " | " | " | ੭੪ | " | " | ੮੧੮ | " | " |
| " | " | " | ੭੭ | " | " | ੮੧੯ | " | " |

61. ਗਉੜੀ ਮਹਲਾ ੫ ਪਦਾ ਸੰਖਿਆ : ੯੮, ੯੯ ਦਾ ਉਲੇਖ ਸ੍ਰੀ ਗੁਰੂ ਗ੍ਰੰਥ ਸਾਹਿਬ (ਇੰਗਲਿਸ਼ ਵਰਸ਼ਨ) ਭਾਗ ਪਹਿਲਾ ਪੰਨਾ ; ੧੯੧ ਉਪਰ ਕੀਤਾ ਮਿਲਦਾ ਹੈ।

62. ਜਿਨ੍ਹਾਂ ਪਦਿਆਂ ਉਪਰ ਸਾਨੂੰ ਸ਼ੱਕ ਸੀ ਉਨ੍ਹਾਂ ਦਾ ਸ਼ੰਕਾ ਸਮਾਧਾਨ ਕਰਨ ਲਈ ਅਸੀਂ ਆਪ ਸੰਪ੍ਰਦਾਈ ਗਿਆਨੀ ਕ੍ਰਿਪਾਲ ਸਿੰਘ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰਥ ਸਿਖਾਉਣ ਦੀ ਟਕਸਾਲ, ਸੱਤੋ ਗਲੀ ਅੰਮ੍ਰਿਤਸਰ ਵਿਚ ਹੈ, ਨੂੰ ਮਿਲੇ ਹਾਂ। ਤਦ ਉਪਰੰਤ ਇਹ ਪਦੇ ਅਸੀਂ ਇਸ ਸਿਰਲੇਖ ਹੇਠ ਰੱਖ ਕੇ ਵਾਚੇ ਹਨ। ਇਸ ਸੰਬੰਧ ਵਿਚ ਕਿਰਪਾਲ ਸਿੰਘ ਦੇ ਵਿਚਾਰਾਂ ਨਾਲ ਅਸੀਂ ਆਪ ਵੀ ਸਹਿਮਤ ਹਾਂ।

63. ਏਕਾ ਓਟ ਗਹੁ ਹਾਂ, ਗੁਰ ਕਾ ਸਬਦੁ ਕਹੁ ਹਾਂ ॥
ਆਗਿਆ ਸਤਿ ਸਹੁ ਹਾਂ, ਮਨਹਿ ਨਿਧਾਨ ਲਹੁ ਹਾਂ ॥ ਆਸਾਵਾਰੀ ਮਹਲਾ ੫ ੧੬੦/੪੧੦

64. ਏਕੁ ਕੁਸਲੁ ਮੋਕਉ ਸਤਿਗੁਰੂ ਬਤਾਇਆ ॥
ਹਰ ਜੋ ਕਛੁ ਕਰੇ ਸੁ ਹਰਿ ਕਿਆ ਭਗਤਾ ਭਾਇਆ ॥ ਗਉੜੀ ਮਹਲਾ ੫ ੧/੧੭੬

65. ਰਾਜ ਲੀਲਾ ਤੇਰੇ ਨਾਮਿ ਬਨਾਈ ॥ਜੋਗੁ ਬਨਿਆ ਤੇਰਾ ਕੀਰਤਨੁ ਗਾਈ ॥
ਸਰਬ ਸੁਖਾ ਬਨੇ ਤੇਰੈ ਓਲੈ ॥ ਭ੍ਰਮ ਕੇ ਪਰਦੇ ਸਤਿਗੁਰ ਖੋਲ੍ਹੈ ॥ ਰਹਾਉ ॥
ਆਸਾ ਮਹਲਾ ੫ ੫੭/੩੮੫

66. ਇਨ ਸਿਉ ਪ੍ਰੀਤਿ ਕਰੀ ਘਨੇਰੀ ॥ ਜਉ ਮਿਲੀਐ ਤਉ ਵਧੈ ਵਧੇਰੀ ॥
ਗਲਿ ਚਮੜੀ ਜਉ ਛੋਡੈ ਨਾਹੀ ॥ ਲਾਗਿ ਛੁਟੋ ਸਤਿਗੁਰ ਕੀ ਪਾਈ ॥
ਆਸਾ ਮਾਹਲਾ ੫ ੮੭/੩੯੨

67. ਜਿਉ ਬਿਗਾਰੀ ਕੈ ਸਿਰਿ ਦੀਜਹਿ ਦਾਮ ॥ ਓਇ ਖਸਮੈ ਕੈ ਗ੍ਰਿਹਿ ਉਨ ਦੂਖ ਸਹਾਮ ॥
ਜਿਉ ਸੁਪਨੈ ਹੋਇ ਬੈਸਤ ਰਾਜਾ ॥ ਨੇਤ੍ਰ ਪਸਾਰੈ ਤਾ ਨਿਰਾਰਥ ਕਾਜਾ ॥
ਜਿਉ ਰਾਖਾ ਖੇਤਿ ਊਪਰਿ ਪਰਾਏ ॥ ਖੇਤੁ ਖਸਮ ਕਾ ਰਾਖਾ ਉਠਿ ਜਾਏ ॥
ਉਸ ਖੇਤ ਕਾਰਣਿ ਰਾਖਾ ਕੜੈ ॥ ਤਿਸ ਕੈ ਪਾਲੈ ਕਛੂ ਨ ਪੜੈ ॥
ਗਉੜੀ ਗੁਆਰੇਰੀ ਮਹਲਾ ੫ ੧੧/੧੭੯

68. ਖਾਦਾ ਪੈਨਦਾ ਮੁਕਰਿ ਪਾਇ ॥ ਤਿਸ ਨੋ ਜੋਹਹਿ ਦੂਤ ਧਰਮਰਾਇ ॥
ਸਾਕਤ ਕੀ ਐਸੀ ਹੈ ਰੀਤਿ ॥ ਜੋ ਕਿਛੁ ਕਰੈ ਸਗਲ ਬਿਪਰੀਤਿ ॥

ਗਉੜੀ ਮਹਲਾ ੫ ੭੮/੧੯੫

69. ਅਰਵਾੜੇ ਬਿਲਲਾਵੇ ਨਿੰਦਕ ॥
ਪਾਰਬ੍ਰਹਮ ਪਰਮੇਸਰੁ ਬਿਸਰਿਆ ਅਪਣਾ ਕੀਤਾ ਪਾਵੈ ਨਿੰਦਕੁ ॥ ਰਹਾਉ ॥
ਜੇ ਕੋਈ ਉਸਦਾ ਸੰਗੀ ਹੋਵੈ ਨਾਲੇ ਲਏ ਸਿਧਾਏ ॥
ਅਣਹੋਂਦਾ ਅਜਗਰੁ ਭਾਰੁ ਉਠਾਏ ਨਿੰਦਕੁ ਅਗਨੀ ਮਾਹਿ ਜਲਾਵੈ ॥

ਆਸਾ ਮਹਲਾ ੫ ੧੦/੩੭੩

70. ਜਿਸ ਕਾ ਦੀਆ ਪੈਨੇ ਖਾਇ ॥ ਤਿਸ ਸਿਉ ਆਲਸੁ ਕਿਉ ਬਨੈ ਮਾਇ ॥
ਖਸਮੁ ਬਿਸਾਰਿ ਆਨ ਕੰਮਿ ਲਾਗਹਿ ॥ ਕਉਡੀ ਬਦਲੇ ਰਤਨੁ ਤਿਆਗਹਿ ॥ ਰਹਾਉ ॥

ਗਉੜੀ ਮਹਲਾ ੫ ੭੬/੧੯੫

71. ਬੀਜੁ ਬੀਜਿ ਦੇਖਿਓ ਬਹੁ ਪਰਕਾਰਾ ॥ ਫਲ ਪਾਕੇ ਤੇ ਏਕੰਕਾਰਾ ॥
ਸਹਸ ਘਟਾ ਮਹਿ ਏਕ ਅਕਾਸੁ ॥ ਘਟ ਫੂਟੇ ਤੇ ਓਹੀ ਪ੍ਰਗਾਸੁ ॥
ਭਰਮ ਲੋਭ ਮੋਹ ਮਾਇਆ ਵਿਕਾਰ ॥ ਭ੍ਰਮ ਛੂਟੇ ਤੇ ਏਕੰਕਾਰ ॥
ਉਹੁ ਅਬਿਨਾਸੀ ਬਿਨਸਤ ਨਾਹੀ ॥ ਨਾ ਕੋ ਆਵੈ ਨਾ ਕੋ ਜਾਹੀ ॥

ਰਾਗ ਸੂਹੀ ਮਹਲਾ ੫ ੧/੭੩੬

72. ਰਾਸਿ ਮੰਡਲੁ ਕੀਨੋ ਆਖਾਰਾ ॥ ਸਗਲੋ ਸਾਜਿ ਰਖਿਓ ਪਾਸਾਰਾ ॥ ਰਹਾਉ ॥
ਬਹੁ ਬਿਧਿ ਰੂਪ ਰੰਗ ਅਪਾਰਾ ॥ ਪੇਖੈ ਖੁਸੀ ਭੋਗ ਨਹੀ ਹਾਰਾ ॥
ਸਭਿ ਰਸ ਲੈਤ ਬਸਤ ਨਿਕਾਰਾ ॥ ਬਰਨੁ ਚਿਹਨੁ ਨਾਹੀ ਮੁਖੁ ਨ ਮਾਸਾਰਾ ॥

ਸੂਹੀ ਮਹਲਾ ੫ ੪੫/੭੪੬

73. ਰਾਜਨ ਮਹਿ ਰਾਜਾ ਉਰਝਾਇਓ ॥ ਮਾਨਨ ਮਹਿ ਅਭਿਮਾਨੀ ॥
ਲੋਭਨ ਮਹਿ ਲੋਭੀ ਲੁਭਾਇਓ, ਤਿਉ ਹਰਿ ਰੰਗਿ ਰਚੇ ਗਿਆਨੀ ॥

ਸੋਰਠ ਮਹਲਾ ੫ ੧੬/੬੧੩

74. ਦੋਸੁ ਨ ਦੀਜੈ ਕਾਹੂ ਲੋਗ ਜੋ ਕਮਾਵਨੁ ਸੋਈ ਭੋਗ ॥
ਆਪਨ ਕਰਮ ਆਪੇ ਹੀ ਬੰਧ ਆਵਨੁ ਜਾਵਨੁ ਮਾਇਆ ਧੰਧ ॥

ਰਾਮਕਲੀ ਮਹਲਾ ੫ ੧੯/੮੮੮

75. ਓਇ ਹਮਾਰੇ ਸਾਜਨਾ ਹਮ ਉਨ ਕੀ ਰੇਨ ॥ ਜਿਨ ਭੇਟਤ ਹੋਵਤ ਸੁਖੀ ਜੀਅ ਦਾਨੁ ਦੇਨ ॥ ਰਹਾਉ ॥
ਪਰਾ ਪੂਰਬਲਾ ਲਿਖਿਆ ਮਿਲਿਆ ਅਬ ਆਇ ॥ ਬਸਤ ਸੰਗਿਠ ਹਰਿ ਸਾਧ ਕੈ ਪੂਰਨ ਆਸਾਇ ॥

ਬਿਲਾਵਲ ਮਹਲਾ ੫ ੧੯/੮੧੩

76. ਕਈ ਜਨਮ ਭਏ ਕੀਟ ਪਤੰਗਾ ॥ ਕਈ ਜਨਮ ਗਜ ਮੀਨ ਕੁਰੰਗਾ ॥
ਕਈ ਜਨਮ ਪੰਖੀ ਸਰਪ ਹੋਇਓ ॥ ਕਈ ਜਨਮ ਹੈਵਰ ਬ੍ਰਿਖ ਜੋਇਓ ॥

ਗਉੜੀ ਮਹਲਾ ੫ ੩/੧੭੬

77. ਅੰਡਜ ਜੇਰਜ ਸੇਤਕ ਉਤਭੁਜ ॥ ਪਰਭ ਕੀ ਇਹ ਕਿਰਤਿ ॥
ਕਿਰਤ ਕਮਾਵਨ ਸਰਬ ਫਲ ॥ ਰਵੀਐ ਹਰਿ ਨਿਰਤਿ ॥

ਬਿਲਾਵਲ ਮਹਲਾ ੫ ੬੦/੮੧੬

78. ਕਾਹਨ ਸਿੰਘ, *ਗੁਰ ਛੰਦ ਦਿਵਾਕਰ*, ਪੰਨਾ ੫੭
79. ਸ਼ਬਦਾਰਥ ਪੰਨਾ ੨੪੮
80. ਸ਼ਬਦਾਰਥ ਪੰਨਾ ੭੮੧
81. ਸ਼ਬਦਾਰਥ ਪੰਨਾ ੭੮੩
82. ਸ਼ਬਦਾਰਥ ਪੰਨਾ ੭੮੩
83. ਡਾ. ਤਾਰਨ ਸਿੰਘ, *ਗੁਰੂ ਨਾਨਕ ਚਿੰਤਨ ਤੇ ਕਲਾ*, ਪੰਨਾ ੩੬
84. ਡਾ. ਤਾਰਨ ਸਿੰਘ, *ਗੁਰੂ ਨਾਨਕ ਚਿੰਤਨ ਤੇ ਕਲਾ*, ਪੰਨਾ ੩੭
85. ਡਾ. ਤਾਰਨ ਸਿੰਘ, *ਗੁਰੂ ਨਾਨਕ ਚਿੰਤਨ ਤੇ ਕਲਾ*, ਪੰਨਾ ੩੬, ੮੫
86. ਡਾ. ਤਾਰਨ ਸਿੰਘ, *ਗੁਰੂ ਨਾਨਕ ਚਿੰਤਨ ਤੇ ਕਲਾ*, ਪੰਨਾ ੮੫
87. ਡਾ. ਤਾਰਨ ਸਿੰਘ, *ਗੁਰੂ ਨਾਨਕ ਚਿੰਤਨ ਤੇ ਕਲਾ*, ਪੰਨਾ ੮੬
88. ਸ਼ਬਦਾਰਥ ਪੰਨਾ ੭੪
89. ਸ਼ਬਦਾਰਥ ਪੰਨਾ ੧੩੬
90. ਡਾ. ਧਰਮ ਪਾਲ ਮੈਨੀ, *ਸ੍ਰੀ ਗੁਰੂ ਗ੍ਰੰਥ—ਇਕ ਪਰਿਚਯ*, ਪੰਨਾ ੧੧੦
91. ਡਾ. ਚਰਨ ਸਿੰਘ, *ਸ੍ਰੀ ਗੁਰੂ ਗ੍ਰੰਥ ਕੋਸ਼*, ੮੯੮
92. ਡਾ. ਤਾਰਨ ਸਿੰਘ, *ਗੁਰੂ ਨਾਨਕ ਚਿੰਤਨ ਤੇ ਕਲਾ*, ਪੰਨਾ ੯੨
93. ਡਾ. ਧਰਮ ਪਾਲ ਮੈਨੀ, *ਸ੍ਰੀ ਗੁਰੂ ਗ੍ਰੰਥ—ਇਕ ਪਰਿਚਯ*, ਪੰਨਾ ੧੦੫
94. ਸ਼ਬਦਾਰਥ ਪੰਨਾ ੯੨੭
95. ਸ਼ਬਦਾਰਥ ਪੰਨਾ ੧੦੦੭
96. ਸ਼ਬਦਾਰਥ ਪੰਨਾ ੧੦੨੦
97. ਵਰਮਾ, ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ ਪੰਨਾ ੯੪੨
98. ਡਾ. ਤਾਰਨ ਸਿੰਘ, *ਗੁਰੂ ਨਾਨਕ ਚਿੰਤਨ ਤੇ ਕਲਾ*, ਪੰਨਾ ੭੯
99. ਡਾ. ਤਾਰਨ ਸਿੰਘ, *ਗੁਰੂ ਨਾਨਕ ਚਿੰਤਨ ਤੇ ਕਲਾ*, ਪੰਨਾ ੧੭੧
100. ਡਾ. ਤਾਰਨ ਸਿੰਘ, *ਗੁਰੂ ਗ੍ਰੰਥ ਸਾਹਿਬ ਜੀ ਦਾ ਸਾਹਿਤਕ ਇਤਿਹਾਸ*, ਪੰਨਾ ੩੯੩
101. ਡਾ. ਹਰਿਭਜਨ ਸਿੰਘ, *ਗੁਰਮੁਖੀ ਲਿਪੀ ਮੇਂ ਹਿੰਦੀ ਕਾਵਿ*, ਪੰਨਾ ੪੭੩ ਤੋਂ ੪੭੪
102. ਡਾ. ਰਤਨ ਸਿੰਘ ਜੱਗੀ, *ਵਿਚਾਰਧਾਰਾ*, ਪੰਨਾ ੧੭੪
103. (੧) (੧-੫) ਦੁਨੀਆਂ ਦੇ ਸਾਰੇ ਪਦਾਰਥ ਦੇਣ ਵਾਲੇ ਪਰਮਾਤਮਾ ਦੀ ਯਾਦ ਭੁਲਾਣੀ ਅਕ੍ਰਿਤਘਣਤਾ ਵਾਲਾ ਜੀਵਨ ਹੈ।

    (੨) (੬-੧੦) ਦੁਨੀਆਂ ਦੇ ਮੌਜ ਮੇਲਿਆਂ ਵਿਚ ਪਰਮਾਤਮਾ ਨੂੰ ਭੁਲਾਇਆਂ ਜੀਵਨ ਅਵਾਈਂ ਚਲਾ ਜਾਂਦਾ ਹੈ।

    (੩) (੧੧-੧੫) ਪਰਮਾਤਮਾ ਦੇ ਭਗਤ ਨੂੰ ਨਾਮ ਦੇ ਟਾਕਰੇ ਤੇ ਦੁਨੀਆਂ ਦੇ ਪਦਾਰਥ ਬੇਸੁਆਦੇ ਜਾਪਦੇ ਹਨ।

    (੪) (੧੬-੨੦) ਨਾਮ ਸਿਮਰਿਆਂ ਮਨ ਵਿਕਾਰਾਂ ਦੇ ਹੱਲਿਆਂ ਤੋਂ ਬਚਿਆ ਰਹਿੰਦਾ ਹੈ। ਪਰ ਇਹ ਨਾਮ ਗੁਰੂ ਪਾਸੋਂ ਹੀ ਮਿਲਦਾ ਹੈ।

ਪ੍ਰੋ: ਸਾਹਿਬ ਸਿੰਘ, *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ*, ਪੋਥੀ ਅਠਵੀਂ ਸਫਾ ੪੭

104. ਸ਼ਬਦਾਰਥ ਅਨੁਸਾਰ ਇਸ ਦਾ ਕਾਰਣ ਇਹ ਦਸਦੇ ਹਨ ਕਿ ਗੁਰੂ ਜੀ ਨੇ ਅਜੇ ਤਿੰਨ ਹੀ ਪਉੜੀਆਂ ਰਚੀਆਂ ਸਨ ਕਿ ਲਾਂਗਰੀ ਨੇ ਆ ਕੇ ਬੇਨਤੀ ਕੀਤੀ ਕਿ ਲੰਗਰ ਤਿਆਰ ਹੈ ਅਤੇ ਪੰਗਤ ਆਪ ਦੀ ਉਡੀਕ ਵਿਚ ਬੈਠੀ ਹੈ। ਸੋ ਗੁਰੂ ਜੀ ਵਾਰ ਰਚਨਾ ਵਿਚ ਛੱਡ ਕੇ ਲੰਗਰ ਵਿਚ ਚਲੇ ਗਏ, ਇਸ ਕਰਕੇ ਇਹ ਵਾਰ ਛੋਟੀ ਹੀ ਰਹੀ।

ਸ਼ਬਦਾਰਥ ਪੰਨਾ ੧੧੯੬

105. ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੩੦੩

106. ਉਹੀ

107. ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੬੧੨

108. ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੩੩੭

109. ਪ੍ਰਤੀਸ਼ਠਿਤ ਗ੍ਰੰਥਾਂ ਵਿਖੇ ਤਿੰਨ ਵੇਰ ਮੰਗਲ ਲਿਖੇ ਗਏ ਹੁੰਦੇ ਹਨ।

(ੳ) ਨਾਸਤਕ ਭ੍ਰਾਂਤੀ ਦੀ ਨਵਿਰਤੀ ਲਈ ਇਹ ਮੰਗਲ ਆਦਿ ਵਿਚ ਲਿਖਿਆ ਜਾਂਦਾ ਹੈ।

(ਅ) ਗ੍ਰੰਥ ਦੀ ਨਵਿਰਤੀ ਲਈ ਇਹ ਮੰਗਲ ਮੱਧ ਵਿਚ ਲਿਖਿਆ ਜਾਂਦਾ ਹੈ।

(ੲ) ਕ੍ਰਿਤਘਨ ਦੋਸ਼ ਦੀ ਨਵਿਰਤੀ ਲਈ ਇਹ ਮੰਗਲ ਅੰਤ ਵਿਚ ਲਿਖਿਆ ਜਾਂਦਾ ਹੈ। ਗਿਆਨੀ ਕ੍ਰਿਪਾਲ ਸਿੰਘ, ਸ੍ਰੀ ਅਮੀਰ ਰਤਨ, ਪੰਨਾ ੧੧੫੨-੧੧੫੩

ਭਾਗ ਦੂਸਰਾ

# ਵਸਤੂ-ਪ੍ਰਕ੍ਰਿਤੀ

## ਗੁਰੂ ਅਰਜਨ ਦੇਵ : ਕਾਵਿ, ਦਰਸ਼ਨ ਅਤੇ ਬਾਣੀ

ਪੰਚਮ ਗੁਰੂ ਦੀ ਰਚਨਾ ਦਾ ਅਧਿਐਨ ਕਰਦੇ ਸਮੇਂ ਅਸੀਂ ਇਹ ਦੇਖਿਆ ਹੈ ਕਿ ਇਨ੍ਹਾਂ ਦੀ ਰਚਨਾ ਕਾਵਿ ਅਤੇ ਦਰਸ਼ਨ ਦੇ ਅੰਸ਼ ਵਿਦਮਾਨ ਹਨ। ਦਰਸ਼ਨ ਦੇ ਤੱਥ ਸਮਾਜ ਵਿਚ ਹੁੰਦੇ ਹਨ। ਕਵੀ ਇਨ੍ਹਾਂ ਨੂੰ ਅਛੋਪਲੇ ਹੀ ਗ੍ਰਹਿਣ ਕਰਦਾ ਹੈ। ਉੱਚ ਪ੍ਰਤਿਭਾ ਆਪਣੇ ਆਪ ਨਾਲ ਜੁੜਦੀ ਵੀ ਹੈ ਤੇ ਟੁਟਦੀ ਵੀ। ਭਾਵੁਕ ਹੋ ਕੇ ਜੁੜਦੀ ਹੈ ਤਾਂ ਕਾਵਿ ਉਦੈ ਹੁੰਦਾ ਹੈ, ਬਿਬੇਕੀ ਹੋ ਕੇ ਟੁਟਦੀ ਹੈ ਤਾਂ ਚਿੰਤਨ ਸੰਕਲਪ ਰੂਪ ਧਾਰਦਾ ਹੈ। ਜਦੋਂ ਭਾਵੁਕਤਾ ਅਤੇ ਬਿਬੇਕਤਾ ਨੂੰ ਗੁਨ੍ਹ ਕੇ ਇਕ ਨਵਾਂ ਰੂਪ ਸਿਰਜਿਆ ਜਾਂਦਾ ਹੈ ਤਾਂ ਬਾਣੀ ਸਾਕਾਰ ਹੁੰਦੀ ਹੈ। ਗੁਰੂ ਬਾਣੀਕਾਰ ਹਨ, ਭਾਵੁਕ ਨਾਲੋਂ ਬਿਬੇਕੀ ਕਿਤੇ ਵਧੀਕ। ਮਧ ਜੁਗ ਦੀ ਹਰ ਗਤੀ-ਵਿਧੀ ਈਸ਼ਵਰ-ਕੇਂਦ੍ਰਤ ਹੈ। ਇਸੇ ਕਰਕੇ ਇਸ ਸਮੇਂ ਦੀਆਂ ਲਲਿਤ ਕਲਾਵਾਂ : ਸੰਗੀਤ, ਨ੍ਰਿਤ, ਬੁਤ, ਸ਼ਿਲਪ ਅਤੇ ਕਵਿਤਾ ਧਰਮ-ਕੇਂਦ੍ਰਤ ਹਨ। ਮਧ ਜੁਗ ਵਿਚ ਕਾਵਿ, ਦਰਸ਼ਨ ਅਤੇ ਧਰਮ ਦਾ ਇਕ ਅਜੀਬ ਸੰਮਿਸ਼੍ਰਣ ਵੇਖਣ ਵਿਚ ਆਉਂਦਾ ਹੈ। ਕਾਰਣ, ਮਧਜੁਗੀ ਚਿੰਤਨ ਦੀ ਦ੍ਰਿਸ਼ਟੀ ਸੰਜੋਗਾਤਮਕ ਸੀ। ਅਜੋਕਾ ਚਿੰਤਨ ਵਿੱਛੇਦਾਤਮਕ ਦ੍ਰਿਸ਼ਟੀ ਕਾਰਣ ਇਨ੍ਹਾਂ ਤਿੰਨਾਂ ਨੂੰ ਨਿਖੇੜ ਕੇ ਦੇਖਦਾ ਹੈ। ਹਰ ਪੱਧਤੀ ਦਾ ਤਾਰਕਿਕ ਅਧਿਐਨ ਅਜੋਕੇ ਸਮੇਂ ਦੀ ਸਭ ਤੋਂ ਵਡੀ ਮੰਗ ਹੈ। ਇਸ ਲਈ ਕਾਵਿ, ਦਰਸ਼ਨ ਅਤੇ ਬਾਣੀ ਦੀ ਆਪਸੀ ਸਮਤਾ, ਭਿੰਨਤਾ ਅਤੇ ਸੰਬੰਧ ਨੂੰ ਜਾਣਨਾ ਸੰਗਤ ਹੈ।

## ਕਾਵਿ ਅਤੇ ਦਰਸ਼ਨ ਦੀ ਆਪਸੀ-ਭਿੰਨਤਾ ਅਤੇ ਸਮਤਾ

ਕਾਵਿ ਅਤੇ ਦਰਸ਼ਨ ਦੋ ਵਿਭਿੰਨ ਸਾਹਿਤਕ ਪੱਧਤੀਆਂ ((Literary discipiline) ਹਨ। ਇਹ ਦੋਵੇਂ ਆਪੋ ਆਪਣੀ ਸੀਮਾਂ ਨੂੰ ਪਛਾਣਦੀਆਂ ਵੀ ਹਨ ਤੇ ਇਕ ਦੂਜੇ ਦੀ ਸੀਮਾਂ ਵਿਚ ਨਿਰਝੱਕ ਹੋ ਕੇ ਪ੍ਰਵੇਸ਼ ਵੀ ਕਰਦੀਆਂ ਹਨ। ਕਾਵਿ ਦਾ ਮੂਲਾਧਾਰ ਅਨੁਭਵ ਹੈ, ਦਰਸ਼ਨ ਦਾ ਚਿੰਤਨ। ਕਵੀ-ਜਗਤ ਨੂੰ ਬਿੰਬ-ਰੂਪ ਵਿਚ ਗ੍ਰਹਿਣ ਕਰਦਾ ਹੈ ਤੇ ਦਰਸ਼ਨਵੇਤਾ ਵੀ। ਪਰ ਕਵੀ ਆਪਣੀ ਅਨੁਭੂਤੀ ਨੂੰ ਪ੍ਰਗਟਾਉਂਦਾ ਵੀ ਬਿੰਬ ਰੂਪ ਵਿਚ ਹੈ ਜਦਕਿ ਦਰਸ਼ਨਵੇਤਾ ਸੰਕਲਪ ਰੂਪ ਵਿਚ। ਕਵੀ ਅਨੁਭਵ-ਵਸਤੂ ਤੋਂ ਬਿੰਬ ਨਿਰਮਾਣ ਵਲ ਤੁਰਦਾ ਹੈ, ਤਤਵੇਤਾ ਬਿੰਬ ਤੋਂ ਸੰਕਲਪ ਵਲ। ਬਿੰਬ ਸਮੂਰਤ ਹੁੰਦਾ ਹੈ, ਸੰਕਲਪ ਅਮੂਰਤ। ਵਸਤੂ-ਜਗਤ ਪ੍ਰਤੀ ਕਵੀ ਦੀ ਡੂੰਘੀ ਨੀਝ ਸੰਦੇਹ-ਮੁਕਤ ਹੈ। ਪਰ ਇਸ ਨੀਝ ਦਾ ਆਧਾਰ ਬਿੰਦੂ ਕਾਵਿ ਬਿੰਬ ਹੀ ਹੈ। ਤੱਤਵੇਤਾ ਦੇ ਪ੍ਰਗਟਾਵੇ ਵਿਚ ਇਤਨੀ ਇਕਾਗਰਤਾ ਆ ਜਾਂਦੀ ਹੈ ਕਿ ਸੂਖਮ ਵਿਚਾਰ ਸਪ੍ਰਸ਼ਟ ਹੋਣ ਤੇ ਵੀ ਧੁੰਦਲਾ ਪ੍ਰਤੀਤ ਹੁੰਦਾ ਹੈ। ਦੋਸ਼ ਸਪਸ਼ਟ ਚਿੰਤਨ ਦਾ ਨਹੀਂ, ਸੂੱਛ

ਪ੍ਰਗਟਾਵੇ ਦਾ ਹੈ। ਕਵੀ ਪਾਸ ਨੀਝ ਅਤੇ ਅਭਿਵਿਅੰਜਨਾਂ ਦੋਵੇਂ ਹੁੰਦੀਆਂ ਹਨ, ਤੱਤਵੇਤਾ ਪਾਸ ਗੰਭੀਰ ਚਿੰਤਨ। ਕਾਵਿ ਵਿਚ ਨਾਮ, ਅਕਾਰਧਾਰੀ, ਜੜ੍ਹ, ਜੰਗਮ ਆਦਿ ਦਾ ਅਨੁਕਰਣ ਹੀ ਨਹੀਂ ਹੁੰਦਾ ਸਗੋਂ ਮਾਨਸ ਬਿੰਬਾਂ ਰਾਹੀਂ ਵਸਤੂ-ਜਗਤ ਦੇ ਰੂਪਾਤਮਕ ਪੱਖ ਦੇ ਨਾਲ ਨਾਲ ਭਾਵਾਤਮਕ, ਕਲਪਨਾਤਮਕ ਅਤੇ ਵਿਚਾਰਾਤਮਕ ਪੱਖ ਨੂੰ ਵੀ ਪ੍ਰਕਾਸ਼ਮਾਨ ਕੀਤਾ ਜਾਂਦਾ ਹੈ। ਤੱਤਵੇਤਾ ਦੇ ਕਲਾਵੇ ਵਿਚ ਸਰਵ ਵਿਆਪੀ ਸਚ, ਇਕਦੇਸ਼ੀ ਸਤ, ਸਾਮਾਨਯ ਅਤੇ ਵਿਸ਼ੇਸ਼ ਨਾਲ ਸੰਬੰਧਿਤ ਸਾਰੇ ਤੱਤ ਸਮਾ ਜਾਂਦੇ ਹਨ। ਕਵੀ ਕਲਪਨਾ, ਸੰਵੇਦਨਾ ਅਤੇ ਬੁੱਧੀ ਦੇ ਸਹਾਰੇ ਹੀ ਉਚੇਰੇ ਕਾਵਿ ਦੀ ਰਚਨਾ ਕਰਦਾ ਹੈ। ਇਹ ਲੋਕ-ਸੁਭਾ ਨਾਲ ਸੰਬੰਧਿਤ ਹੁੰਦਾ ਹੋਇਆ ਲੌਕਿਕ ਵਿਅਕਤੀਆਂ ਅਤੇ ਘਟਨਾਵਾਂ ਦਾ ਸਾਧਾਰਣੀਕਰਣ ਕਰਦਾ ਹੈ। ਤੱਤਵੇਤਾ ਗਿਆਨ-ਅਨੁਰਾਗੀ ਹੁੰਦਾ ਹੈ। ਆਤਮ-ਗਿਆਨ ਨੂੰ ਖੋਜਣਾ ਤੱਤਵੇਤਾ ਦਾ ਲਾਜ਼ਮੀ ਧਰਮ ਅਤੇ ਮੀਰੀ ਗੁਣ ਹੈ। ਇਹ ਜੀਵਨ ਉਤੇ ਵਿਸ਼ਵ ਦੀਆਂ ਮੂਲਗਤ ਸਮੱਸਿਆਵਾਂ ਪ੍ਰਤੀ ਜਿਗਿਆਸਾ ਰੱਖਦਾ ਹੈ, ਬੁਨਿਆਦੀ ਪੁੱਛਾਂ ਅਤੇ ਕਦਰਾਂ ਨੂੰ ਸਥਾਪਿਤ ਕਰਦਾ ਹੈ। ਕਵੀ ਸੁੰਦਰ ਕਾਵਿ-ਨਿਬੰਧਨ ਰਾਹੀਂ ਪਾਠਕਾਂ ਦੇ ਮਨ ਵਿਚ ਰਸਾਤਮਕਤਾ ਨੂੰ ਜਾਗ੍ਰਤ ਕਰਦਾ ਹੈ। ਇਕ ਵਿਸ਼ੇਸ਼ ਪ੍ਰਕਾਰ ਦੇ ਪਛਾਣੂ ਆਨੰਦ ਦਾ ਸ੍ਰਿਜਨ ਕਰਕੇ ਇਕ ਚਮਤਕਾਰ ਪੈਦਾ ਕਰ ਲੈਂਦਾ ਹੈ। ਜਿਸ ਦੇ ਭਾਈਵਾਲ ਪਾਠਕ ਅਤੇ ਕਵੀ ਦੋਵੇਂ ਹਨ। ਦਰਸ਼ਨਵੇਤਾ ਸਾਡੇ ਧਾਰਮਕ ਵਿਸ਼ਵਾਸਾਂ ਦੇ ਪਿਛੋਕੜ ਵਿਚ, ਅਵਚੇਤਨ ਵਿਚ ਪਈਆਂ ਇੱਛਾਵਾਂ, ਪ੍ਰੇਰਣਾਵਾਂ ਅਤੇ ਗੁੰਝਲਾਂ ਦੀ ਆਲੋਚਨਾ ਤਾਰਕਿਕ ਦ੍ਰਿਸ਼ਟੀ ਨਾਲ ਕਰਦਾ ਹੈ, ਜਿਸ ਦਾ ਜਾਣੂ ਉਹ ਆਪ ਵੱਧ ਅਤੇ ਪਾਠਕ ਘਟ ਹੈ।

ਕਵੀ ਅਤੇ ਦਰਸ਼ਨਵੇਤਾ ਦੋਹਾਂ ਦਾ ਅਨੁਭਵ-ਜਗਤ, ਲੋਕ-ਭੂਮੀ ਹੀ ਹੈ। ਇਹ ਦੋਵੇਂ ਲੋਕ ਨੇਤਾ ਹਨ। ਕਵੀ ਉਨ੍ਹਾਂ ਸਾਰਿਆਂ ਵਿਸ਼ਿਆਂ ਨੂੰ ਅਪਣਾ ਸਕਦਾ ਹੈ, ਜਿਨ੍ਹਾਂ ਦਾ ਸੰਬੰਧ ਤੱਤਵੇਤਾ ਨਾਲ ਹੈ। ਕਾਵਿ ਅਤੇ ਦਰਸ਼ਨ ਦੋਵੇਂ ਪੂਰਬ ਮੁੱਖ ਹਨ, ਪਰ ਕਾਵਿ ਦੀ ਦਿਸ਼ਾ ਭਵਿੱਖ ਮੁਖ ਹੀ ਹੈ। ਕਾਵਿ ਜਦ ਦਰਸ਼ਨ-ਸੰਕਲਪ ਦੀ ਗਲ ਕਰਦਾ ਹੈ ਤਾਂ ਪੁਰਬ-ਮੁਖ ਹੁੰਦਾ ਹੈ। ਉਂਜ ਇਹ ਸਦੈਵ ਭਵਿੱਖ-ਮੁਖੀ ਹੁੰਦਾ ਹੈ। ਇਨ੍ਹਾਂ ਦੋਹਾਂ ਦਾ ਪ੍ਰੇਰਣਾ-ਬਿੰਦੂ ਮਨੁੱਖੀ ਜਗਤ ਹੀ ਹੈ ਤੇ ਕਾਰਜ-ਭੂਮੀ ਵਿਸ਼ਵ ਦਰਸ਼ਨ।

## ਕਾਵਿ ਅਤੇ ਦਰਸ਼ਨ ਦਾ ਆਪਸੀ ਸੰਬੰਧ :

ਦਰਸ਼ਨ ਸ਼ਬਦ ਦੀ ਵਿਆਪਕਤਾ ਅਤੇ ਵਿਸ਼ੇਸ਼ਤਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਆਮ ਤੌਰ ਤੇ ਕਵੀ ਦੇ ਦਰਸ਼ਨ ਬਾਰੇ ਸੁਆਲ ਪੁੱਛੇ ਜਾਂਦੇ ਹਨ। ਦਰਸ਼ਨ ਦਾ ਵਿਦਿਆਰਥੀ ਇਸ ਪੁੱਛਣਾ ਉਪਰ ਇਤਰਾਜ਼ ਕਰ ਸਕਦਾ ਹੈ। ਜਦ ਕਿ ਸਾਮਾਨਯ ਅਰਥਾਂ ਵਿਚ ਇਸ ਦਾ ਨਾਤਾ ਕਵੀ ਦੇ ਵਿਚਾਰਾਂ ਨਾਲ ਜਾ ਜੁੜਦਾ ਹੈ। ਕਾਵਿ ਦੇ ਪ੍ਰਸੰਗ ਵਿਚ ਦਰਸ਼ਨ ਦਾ ਸੰਬੰਧ ਭਾਵ ਜਾਂ ਵਿਚਾਰ ਨਾਲ ਜੋੜਨਾ ਹੀ ਸੰਗਤ ਹੈ। ਹਰ ਕਵੀ ਦਾ ਆਪਣਾ ਜੀਵਨ-ਦਰਸ਼ਨ ਹੁੰਦਾ ਹੈ। ਪਰ ਕੀ ਭਾਵ ਜਾਂ ਵਿਚਾਰ ਤੋਂ ਬਿਨਾ ਵੀ ਕਵਿਤਾ ਹੁੰਦੀ ਹੈ? ਜਾਂ ਇਨ੍ਹਾਂ ਦੋਹਾਂ ਤੋਂ ਬਗੈਰ ਵੀ ਕਵਿਤਾ ਦੀ ਕੋਈ ਆਪਣੀ ਵੱਖਰੀ ਹੋਂਦ ਹੈ? ਅਸਲ ਵਿਚ ਕਵਿਤਾ ਭਾਵਾਂ ਅਤੇ ਵਿਚਾਰਾਂ ਦਾ ਮਿਸ਼ਰਣ ਨਹੀਂ। ਉਨ੍ਹਾਂ ਦੀ ਅਨਿੱਖੜ ਏਕਤਾ ਹੈ[1]। ਕਵਿਤਾ ਸ਼ਬਦ ਅਤੇ ਅਰਥ ਦੋਹਾਂ ਦਾ ਏਕੀਕਰਣ ਕਰਦੀ ਹੈ। ਵਿਚਾਰ-ਹੀਣ ਕਵਿਤਾ ਵਧੇਰੇ ਕਰਕੇ ਸ਼ਬਦ-ਅਡੰਬਰ ਹੋ ਨਿਬੜਦੀ ਹੈ। ਕਾਵਿ ਵਿਚਲਾ ਦਰਸ਼ਨ ਹੀ ਤਾਂ ਕਵਿਤਾ ਨੂੰ ਸ਼ਕਤੀ ਅਤੇ ਸੁੰਦਰਤਾ ਦੇਂਦਾ ਹੈ। ਕਾਵਿ ਸ਼ਬਦਾਂ ਦੀ ਕਲਾ ਹੈ, ਦਰਸ਼ਨ ਵਿਚਾਰਾਂ ਦੀ[2]। ਦੋਹਾਂ ਦੀ

ਖ਼ੂਬਸੂਰਤੀ ਇਹ ਹੈ ਕਿ ਦੋਵੇਂ ਇਕ ਦੂਜੇ ਦੀਆਂ ਬੁਨਿਆਦੀ ਲੋੜਾਂ ਨੂੰ ਸਮਝਦੇ ਹਨ। ਕਾਵਿ ਵਿਸ਼ੇ ਨੂੰ ਰੂਪਮਾਨ ਕਰਦਾ ਹੈ, ਦਰਸ਼ਨ ਉਸ ਨੂੰ ਡੂੰਘਿਆਈ ਦੇਂਦਾ ਹੈ।ਕਾਵਿ ਦਾ ਨਾਤਾ ਭਾਵਾਂ ਨਾਲ ਹੈ, ਦਰਸ਼ਨ ਦਾ ਚਿੰਤਨ ਨਾਲ। ਇਹ ਦੋਵੇਂ ਮਿਲ ਕੇ ਕਾਵਿ ਨੂੰ ਸੰਤੁਲਨ ਦੇਂਦੇ ਹਨ। ਕਾਵਿ ਭਾਵਾਂ ਦਾ ਨਿਰੂਪਣ ਕਰਦਾ ਹੈ, ਦਰਸ਼ਨ ਭਾਵ-ਉਦਭਵ ਦਾ ਕਾਰਣ ਬਿਆਨ ਕਰਦਾ ਹੈ। ਦੋਹਾਂ ਦਾ ਆਪਸੀ ਸੰਬੰਧ ਕਾਰਣ ਅਤੇ ਕਰਮ ਦਾ ਹੈ, ਦਰਸ਼ਨ ਕਾਵਿ ਦਾ ਪੂਰਕ ਹੈ। ਦਰਸ਼ਨ ਵਿਹੂਣਾ ਕਾਵਿ ਨਿਰਜਿੰਦ ਹੋਵੇਗਾ ਅਤੇ ਕਾਵਿਕ-ਛੁਹ ਹੀਣ ਦਰਸ਼ਨ ਨੀਰਸ। ਸਮਾਜ ਦੇ ਸਰਵ ਸ੍ਰੇਸ਼ਟ ਅਤੇ ਸਰਬਾਂਗੀ ਪ੍ਰਤੀਨਿਧ ਦਾਰਸ਼ਨਿਕ ਕਵੀ ਹੀ ਹੁੰਦੇ ਹਨ।

**ਬਾਣੀ ਅਤੇ ਕਾਵਿ :**

ਗੁਰੂਆਂ ਬਾਣੀਕਾਰਾਂ ਦੇ ਸੰਦਰਭ ਵਿਚ, ਬਾਣੀ ਇਕ ਮਿੱਸਾ ਸ਼ਬਦ ਹੈ। ਧਰਮ ਵਾਂਗੂੰ ਬਾਣੀ ਦਾ ਮੂਲਾਧਾਰ ਵਿਸ਼ਵਾਸ ਹੈ। ਬਾਣੀ, ਉਤੇ ਆਧਾਰਿਤ ਹੋਣ ਕਰਕੇ ਕਾਵਿ ਹੈ, ਚਿੰਤਨ ਦੀ ਮਿੱਸ ਰੱਖਣ ਕਰਕੇ ਦਰਸ਼ਨ ਹੈ, ਸਦਾਚਾਰਕ-ਮੁੱਲ ਰੱਖਣ ਕਰਕੇ ਇਹ ਧਾਰਮਿਕ ਹੈ। ਧਰਮ ਦੀ ਵਫ਼ਾ ਆਪਣੇ ਵਿਸ਼ਵਾਸ ਪ੍ਰਤੀ ਹੈ। ਅੰਤਿਮ ਅਤੇ ਸਥਿਰ ਹੋਣਾ ਵਿਸ਼ਵਾਸ ਦੀ ਲਾਜ਼ਮੀ ਸ਼ਰਤ ਹੈ। ਅਨੁਭਵ ਕਾਵਿ ਦਾ ਬੁਨਿਆਦੀ ਤੱਤ ਹੈ, ਸਦਾ ਗਤੀਸ਼ੀਲ ਬੇਚੈਨੀ ਅਨੁਭਵ ਦੀ ਹੋਣੀ ਹੈ[3]। ਚਿੰਤਨ ਦਰਸ਼ਨ ਦੀ ਜੜ੍ਹ ਹੈ, ਕਾਵਿ ਨੂੰ ਡੂੰਘਾਈ ਦੇਣਾ ਚਿੰਤਨ ਦਾ ਸੁਭਾਵਕ ਕਰਮ ਹੈ। ਅਨੁਭਵ, ਚਿੰਤਨ ਅਤੇ ਧਾਰਮਿਕ ਵਿਸ਼ਵਾਸ ਇਨ੍ਹਾਂ ਤਿੰਨਾਂ ਦਾ ਮਿਸ਼ਰਿਤ ਸੰਤੁਲਨ ਹੀ ਇਸ ਨੂੰ ਬਾਣੀ ਹੋਣ ਦਾ ਮਾਣ ਬਖਸ਼ਦਾ ਹੈ।

ਗੁਰੂ ਬਾਣੀਕਾਰ ਹਨ। ਬਾਣੀ ਮਨੁੱਖੀ ਅਨੁਭਵ ਨੂੰ ਭਾਵਾਤਮਕ ਪੱਧਰ ਉਪਰ ਰੂਪਮਾਨ ਨਹੀਂ ਕਰਦੀ, ਤੇ ਨਾ ਹੀ ਦਰਸ਼ਨ ਨੂੰ ਸੰਕਲਪ ਦੀ ਖ਼ਾਤਰ ਵਿਚਾਰਦੀ ਹੈ। ਦਰਸ਼ਨ ਵਿਚ ਬ੍ਰਹਮ ਇਕ ਸੰਕਲਪ ਹੈ, ਅਨੁਭਵ-ਨਹੀਂ। ਇਸ ਨੂੰ ਬੌਧਿਕ ਪੱਧਰ ਉਪਰ ਚਿਤਵਿਆ ਜਾ ਸਕਦਾ ਹੈ, ਭਾਵ-ਪੱਧਰ ਉਪਰ ਚਿਤਵਿਆ ਜਾਂ ਮਾਣਿਆ ਨਹੀਂ ਜਾ ਸਕਦਾ[4]। ਇਹੀ ਨਿਰਾਕਾਰ ਬ੍ਰਹਮ ਜਦ ਮਾਨਵੀ ਅਨੁਭਵ ਰੂਪ ਧਾਰਣ ਕਰਦਾ ਹੈ ਤਾਂ ਸ਼ੁਧ ਕਾਵਿ ਉਦੈ ਹੁੰਦਾ ਹੈ। ਤਦ ਇਸ ਦੀ ਇਕ ਪਲਕਾਰੇ ਜਿੰਨੀ ਝਲਕ ਲਈ ਸਿਰ ਦਾ ਬਲੀਦਾਨ ਦਿੱਤਾ ਜਾ ਸਕਦਾ ਹੈ :

"ਤਿਸ ਦਸਿ ਪਿਆਰੇ ਸਿਰ ਧਰੀ ਉਤਾਰੇ ਇਕ ਭੋਰੀ ਦਰਸਨ ਦੀਜੈ ॥
ਨੈਨ ਹਮਾਰੇ ਪ੍ਰਿਅ ਰੰਗਿ ਰੰਗਾਰੇ ਇਕ ਤਿਲ ਭੀ ਨਾ ਧੀਰੀਜੈ ॥"'

ਜੈਤਸਰੀ ਛੰਤ ਮਹਲਾ ੫ ੧/੭੦੩

ਪਰ ਵਿਸ਼ਵਾਸ ਦੀ ਪੱਧਰ ਉਪਰ ਇਨ੍ਹਾਂ ਦੋਹਾਂ ਨੂੰ ਇੰਨ-ਬਿੰਨ ਪ੍ਰਵਾਨਿਆ ਜਾ ਸਕਦਾ ਹੈ। ਇਹੀ ਬਾਣੀ ਜਾਂ ਧਰਮ ਦਾ ਖ਼ਾਸਾ ਹੈ। ਬਾਣੀ ਵਿਚ ਬ੍ਰਹਮ ਸੰਕਲਪ ਵੀ ਹੈ ਤੇ ਰੰਗੀਲਾ ਨਾਇਕ ਵੀ। "ਆਦਿ ਸਚ ਜੁਗਾਦਿ ਸਚ ਹੈ ਭਿ ਸਚ ਨਾਨਕ ਹੋਸੀ ਭੀ ਸਚ" (ਸੁਖਮਨੀ ੧੭/੨੮੫) ਵਿਚਲਾ ਬ੍ਰਹਮ ਦਰਸ਼ਨ ਦਾ ਸੰਕਲਪ ਮਾਤ੍ਰ ਹੈ ਪਰ "ਸਜਣ ਮੁਖ ਅਨੂਪ ਅਠੇ ਪਹਿਰ ਨਿਹਾਲਸਾ, ਸੁਤੜੀ ਸੋ ਸਹੁ ਡਿਠਿ ਤੈ ਸੁਪਨੈ ਹਉ ਖੰਨੀਐ" (ਮਾਰੂ ਡਖਣੇ ਮਹਲਾ ੫ ੧੭/੧੧੦੦) ਵਿਚਲਾ ਬ੍ਰਹਮ ਪੰਚਮ ਗੁਰੂ ਦਾ ਪ੍ਰਿਅ ਹੈ। ਕਾਵਿ ਵਿਚ ਆਤਮਾ ਲੁਕਦੀ ਨਹੀਂ। ਉਦੈ ਹੋ ਕੇ ਦੁਨੀਆਂ ਨਾਲ ਪ੍ਰਤੱਖ ਰਿਸ਼ਤਾ ਕਾਇਮ ਕਰਦੀ ਹੈ[5]। ਕਾਵਿ ਦਾ ਪ੍ਰਤੱਖੀਕਰਣ ਹੀ ਅਰੂਪ ਬ੍ਰਹਮ ਨੂੰ ਸ਼ਬਦਾਂ ਦਾ ਜਾਮਾ ਪਹਿਨਾਉਂਦਾ ਹੈ। ਅਰੂਪ

ਬ੍ਰਹਮ ਅਤੇ ਕਾਵਿ ਨੂੰ ਸੰਬਾਦ ਕਰਨਾ ਪੈਂਦਾ ਹੈ। ਇਹ ਸੰਬਾਦ ਬ੍ਰਹਮ ਦੀ ਪ੍ਰੋਖਤਾ ਨਾਲ ਹੈ, ਅਣਹੋਂਦ ਨਾਲ ਨਹੀਂ। ਜਦ ਅਰੂਪ ਨਿਰਗੁਣ ਕਾਵਿ ਬਿੰਬ ਵਿਚ ਰੂਪਮਾਨ ਹੁੰਦਾ ਹੈ ਤਾਂ ਕਾਵਿ ਬਾਣੀ ਦੀ ਪਦਵੀ ਨੂੰ ਪ੍ਰਾਪਤ ਹੁੰਦਾ ਹੈ[6]। ਬ੍ਰਹਮ ਪ੍ਰਤੀ ਦਾਰਸ਼ਨਿਕ ਚਿੰਤਨ ਵਿਭਿੰਨ ਦਰਸ਼ਨ-ਗ੍ਰੰਥਾਂ ਉਪਰ ਆਧਾਰਿਤ ਹੈ। ਗੁਰੂਆਂ ਦਾ ਅਨੁਭਵ ਉਪਰ। ਇਹੀ ਕਾਰਣ ਹੈ, ਬਾਣੀ ਕਾਵਿ ਅਤੇ ਦਰਸ਼ਨ ਦੀ ਮਿੱਸ ਹੈ। ਬਾਣੀ ਇਕੋ ਵੇਲੇ ਨਿਰਝੱਕ ਹੋ ਕੇ ਕਾਵਿ ਅਤੇ ਦਰਸ਼ਨ ਦੇ ਖੇਤਰ ਵਿਚ ਪ੍ਰਵੇਸ਼ ਕਰਦੀ ਹੈ। ਗੁਰੂ ਕਵੀ ਸੁਭਾਵਕ ਹੀ ਧਰਮ ਨੂੰ ਦਰਸ਼ਨ ਅਤੇ ਦਰਸ਼ਨ ਨੂੰ ਧਰਮ ਨਾਲ ਜੋੜ ਲੈਂਦੇ ਹਨ। ਇਹ ਇਕੋ ਸਮੇਂ ਗੁਰੂ, ਕਵੀ ਅਤੇ ਦਾਰਸ਼ਨਿਕ ਹਨ। ਕਵਿਤਾ ਪਾਰਿਭਾਸ਼ਿਕ ਸ਼ਬਦਾਵਲੀ ਅਪਣਾ ਰਹੀ ਹੈ ਤੇ ਦਰਸ਼ਨ ਛੰਦ, ਅਲੰਕਾਰ, ਬਿੰਬ ਆਦਿ ਵਿਚ ਪੇਸ਼ ਹੋ ਰਿਹਾ ਹੈ[7]। ਬਾਣੀ ਦਰਸ਼ਨ ਵਾਂਗੂੰ ਸੂਖਮਤਾ ਨੂੰ ਰੂਪਮਾਨ ਕਰਦੀ ਹੈ ਤੇ ਕਾਵਿ ਵਾਂਗੂੰ ਰਮਜ਼ ਭਰੀ ਅਨੁਭੂਤੀ ਨੂੰ।

ਅਸਲ ਵਿਚ ਰਹੱਸਾਤਮਕ ਅਨੁਭਵ ਅਤੇ ਕਾਵਿ ਅਨੁਭਵ ਵਿਚ ਇਕ ਸ਼ਨਾਖਤ ਜਾਂ ਪਛਾਣ ਨਿਸਚਿਤ ਕਰਨ ਦੀ ਲੋੜ ਹੈ। ਸਭ ਤਰ੍ਹਾਂ ਦੇ ਵਿਹਾਰਕ ਗਿਆਨ ਵਿਚ ਜਾਣਨਹਾਰ ਅਤੇ ਜਾਣੇ ਜਾ ਚੁੱਕੇ ਵਿਚ ਕੁਝ ਨਾ ਕੁਝ ਤਦਰੂਪਤਾ ਅਥਵਾ ਪਛਾਣ ਹੁੰਦੀ ਹੀ ਹੈ। ਅਨੁਭਵ ਦਾ ਆਧਾਰ ਸਦਾ ਤੋਂ ਹੀ ਦੇਸ਼ ਅਤੇ ਕਾਲ ਰਿਹਾ ਹੈ। ਪ੍ਰਤੱਖ ਗਿਆਨ ਦੇ ਸਾਰ ਨੂੰ ਪ੍ਰਗਟਾਉਣਾ ਅਨੁਭਵ ਦਾ ਲਾਜ਼ਮੀ ਧਰਮ ਹੈ ਕਾਵਿ-ਅਨੁਭਵ ਦਾ ਘੇਰਾ ਦੇਸ਼ ਕਾਲ ਤਕ ਹੀ ਸੀਮਤ ਹੈ, ਪਰ ਬਾਣੀ ਦੇਸ-ਕਾਲਾਤੀਤ ਦੀ ਗੱਲ ਵਧੇਰੇ ਕਰਦੀ ਹੈ। ਕਾਵਿ-ਅਨੁਭਵ ਦਾ ਆਧਾਰ ਮਨੁੱਖੀ ਜਗਤ ਅਤੇ ਮਨੁੱਖੀ ਭਾਵ ਹਨ, ਬਾਣੀ ਇੰਦ੍ਰੀਅਤ ਅਤੇ ਆਤਮਤਤੀਤ ਦੇ ਪਾਸਾਰ ਨੂੰ ਆਪਣੀ ਲਪੇਟ ਵਿਚ ਲੈਂਦੀ ਹੈ। ਕਾਵਿ ਦਾ ਅਨੁਭਵ ਪ੍ਰਤੱਖਤਾ ਦਾ ਰੂਪ ਧਾਰਣ ਕਰਦਾ ਹੈ, ਬਾਣੀਕਾਰ ਦਾ, ਅਨੁਭਵਾਤੀਤ ਅਥਵਾ ਅਕਥ ਅਗੋਚਰ ਅਲੱਖ ਆਦਿ ਸ਼ਬਦ ਬਣ ਨਿਬੜਦਾ ਹੈ। ਗੁਰੂ ਕਵੀਆਂ ਨੇ ਅਨੇਕ ਥਾਈਂ ਇਸ ਤੱਥ ਦੀ ਪ੍ਰੋੜ੍ਹਤਾ ਕੀਤੀ ਹੈ; 'ਕਥਨ ਨ ਜਾਈ ਅਕਥ ਸੁਆਮੀ' (ਸਿਰੀ ਰਾਗ ਕੇ ਛੰਤ ਮਹਲਾ ੫ ੩/੮੧) ਜਾਂ "ਤੂੰ ਸਮਰੱਥ ਅਕਥ ਅਗੋਚਰ ਜੀਓ ਪਿੰਡ ਤੇਰੀ ਰਾਸ" (ਤਿਲੰਗ ਮਹਲਾ ੫ ੩/੭੨੪) ਆਦਿ ਰਹੱਸਵਾਦੀ ਰੂਹਾਨੀ ਪ੍ਰੇਰਣਾ ਪ੍ਰਾਪਤ ਕਰਦਾ ਹੈ ਤੇ ਉਸ ਦੀ ਕਾਵਿ-ਅਨੁਭੂਤੀ ਵੀ ਅਗੰਮੀ ਰੰਗ ਵਿਚ ਰੰਗੀ ਹੁੰਦੀ ਹੈ[8]।

ਕਵਿਤਾ ਦੇ ਦੋ ਦਾਅਵੇ ਬੜੇ ਨਿਖਰਵੇਂ ਹਨ : ਪਹਿਲਾ, ਕਵਿਤਾ ਕਵੀ ਦੀ ਅੰਤਰ-ਆਤਮਕ-ਡੂੰਘਾਈ ਦੀ ਸਹੀ ਥਹੁ ਦੇਂਦੀ ਹੋਈ ਕਵੀ ਦੀ ਭਾਵ ਬਹੁਲਤਾ ਦਾ ਦੀਦਾਰ ਕਰਾਉਂਦੀ ਹੈ। ਦੂਜਾ, ਇਹ ਪਾਠਕ ਦੀ ਗ੍ਰਹਿਣ-ਸ਼ਕਤੀ ਨੂੰ ਤਿੱਖਿਆਂ ਕਰ ਕੇ ਪਾਠਕ ਅਤੇ ਕਵੀ ਵਿਚਲੀ ਸਾਂਝ ਨੂੰ ਉਜਾਗਰ ਕਰਦੀ ਹੋਈ ਇਕ ਪਛਾਣੂ ਆਨੰਦ ਪ੍ਰਤੀ ਸਚੇਤਨ ਕਰਦੀ ਹੈ[9]। ਬਾਣੀ ਗੁਰੂ ਕਵੀਆਂ ਦੀ ਅੰਤਰ-ਵ੍ਰਿਤੀ ਦੀ ਥਹੁ ਤਾਂ ਦੇਂਦੀ ਹੈ, ਪਰ ਭਾਵ-ਬਹੁਲਤਾ ਦਾ ਦੀਦਾਰ ਵਿਰਲਾ ਹੈ। ਗੁਰੂ ਕਵੀ ਆਪਣੇ ਪ੍ਰਗਟਾ ਵਿਚ ਪ੍ਰਬੀਨ ਹਨ, ਇਨ੍ਹਾਂ ਦੇ ਮਾਰਮਿਕ ਸ਼ਬਦ ਮਨੁੱਖੀ ਮਨ ਵਿਚ ਸੁੱਤੀ ਅਧਿਆਤਮਕਤਾ ਨੂੰ ਜਗਾਉਂਦੇ ਹਨ, ਮਨ ਨੂੰ ਟੁੰਬਦੇ ਹਨ। ਬਾਣੀ ਦੁਆਰਾ ਪੇਸ਼ ਕੀਤੇ ਗਏ ਦੁਖ-ਸੁਖ ਦੇ ਵੇਰਵੇ ਦੀ ਸਾਂਝ ਮਨੁੱਖ ਦੇ ਨਿੱਜੀ ਦੁੱਖ-ਸੁੱਖ ਨਾਲ ਜਾ ਜੁੜਦੀ ਹੈ। ਮਨੁੱਖ ਆਪਣੇ ਦੁੱਖ-ਸੁੱਖ ਸਦਕਾ ਵੈਰਾਗੀ ਜਾਂ ਵਿਲੀਨ ਹੁੰਦਾ ਹੈ, ਦੁੱਖ ਭੋਗਦਾ ਹੈ ਅਤੇ ਸੁਖ ਮਾਣਦਾ ਹੈ। ਸਪੱਸ਼ਟ ਹੈ, ਬਾਣੀ ਅਤੇ ਕਾਵਿ ਬਹੁਤ ਹਦ ਤਕ ਤਦਰੂਪ

ਅਥਵਾ ਹਮਜੋਲੀ ਹਨ।

ਕਵੀ ਦਾ ਧਰਮ ਆਪਣੇ ਭਾਵਾਂ ਦਾ ਪ੍ਰਗਟਾ ਹੈ। ਕਵਿਤਾ 'ਖੁਦ ਆਪ ਅਨੁਭੂਤੀ ਦੇ ਇਕ ਵਿਸ਼ੇਸ਼ ਰੂਪ ਨੂੰ ਪ੍ਰਕਾਸ਼ਮਾਨ ਕਰਦੀ ਹੈ[10]। ਅਨੁਭੂਤੀ ਦਾ ਇਹ ਵਿਸ਼ੇਸ਼ ਰੂਪ ਹੀ ਕਵਿਤਾ ਦੀਆਂ ਵਿਭਿੰਨ ਕਿਸਮਾਂ ਦਾ ਪਰਸਪਰ ਨਿਖੇੜਾ ਕਰਦਾ ਹੈ। ਅਨੁਭੂਤੀ ਦੀ ਵਿਲੱਖਣਤਾ ਕਰਕੇ ਹੀ ਬਾਣੀ ਕਵਿਤਾ ਨਹੀਂ, ਅਧਿਆਤਮਕ ਕਵਿਤਾ ਹੈ, ਅਥਵਾ ਬਾਣੀ ਹੈ ਆਮ ਤੌਰ ਉਤੇ ਗੁਰੂ ਕਵੀਆਂ ਦੇ ਨਾਮ ਨਾਲ ਅਧਿਆਤਮਵਾਦੀ ਅਤੇ ਰਹੱਸਵਾਦੀ ਵਿਸ਼ੇਸ਼ਣ ਜੋੜੇ ਜਾਂਦੇ ਹਨ। ਜਦ ਕਿ ਅਧਿਆਤਮਵਾਦ ਅਤੇ ਰਹੱਸਵਾਦ ਦੋਵੇਂ ਪਰਮਸਤਾ ਦੀ ਹੋਂਦ ਅਤੇ ਧਰਮ ਦੇ ਸੰਬੰਧ ਵਿਚ ਮੂਲਗਤ ਪ੍ਰਸ਼ਨਾਂ ਦਾ ਗਿਆਨ ਆਪੋ ਆਪਣੇ ਸਾਧਨਾ ਰਾਹੀਂ ਗ੍ਰਹਿਣ ਕਰਦੇ ਹਨ। ਅਧਿਆਤਮਵਾਦ ਸ਼ੁੱਧ ਤਰਕ (Pure reason) ਦੁਆਰਾ ਪ੍ਰਾਪਤ ਹੋਣ ਵਾਲੇ ਗਿਆਨ ਦੀ ਚਰਚਾ ਕਰਦਾ ਹੈ। ਰਹੱਸਵਾਦ ਸ਼ੁਧ ਅਨੁਭਵ ਦੀ। ਦੋਹਾਂ ਦਾ ਵਿਸ਼ੇ ਅਨੁਭਵਾਤੀਤ ਹੈ। ਅਧਿਆਤਮਵਾਦੀ ਸਰੀਰ, ਇੰਦ੍ਰੀ, ਮਨ, ਬੁੱਧੀ, ਆਤਮਾ, ਪਰਮਾਤਮਾ ਆਦਿ ਦਾ ਵਿਵੇਚਨ ਤਰਕ ਦੇ ਆਧਾਰ ਉਤੇ ਕਰਦਾ ਹੈ, ਇਸ ਕਰਕੇ ਅਧਿਆਤਮਵਾਦ ਦਾ ਨਾਤਾ ਦਰਸ਼ਨ ਨਾਲ ਜਾ ਜੁੜਦਾ ਹੈ। ਪਰ ਅਧਿਆਤਮਕ ਦੁਨੀਆਂ ਦੀਆਂ ਸੂਖਮ ਅਤੇ ਗੁਹਜ ਪੂਰਤ ਅਸਲੀਅਤਾਂ ਦਾ ਜੋ ਗਿਆਨ ਡੂੰਘੇ ਆਤਮਕ ਦੁਆਰਾ ਹੋ ਸਕਦਾ ਹੈ, ਉਹ ਅਕਲ ਦੀ ਨਿਰੀ ਦਲੀਲਬਾਜ਼ੀ ਨਾਲ ਨਹੀਂ। ਅਨੁਭਵ ਦਾ ਸੰਬੰਧ ਅਕਲ, ਦਲੀਲ ਨਾਲੋਂ ਮਨ ਦੀ ਵਲਵਲਾਪੂਰਤ ਅਵਸਥਾ ਨਾਲ ਵਧੇਰੇ ਹੁੰਦਾ ਹੈ। ਅਨੁਭਵੀ ਸ਼ਕਤੀ ਵਿਚਾਰ ਅਤੇ ਦਲੀਲ ਦੀ ਵਿਰੋਧੀ ਨਹੀਂ ਹੁੰਦੀ ਸਗੋਂ ਇਸੇ ਦਾ ਅਗਲੇਰਾ ਵਿਕਸਿਤ ਰੂਪ ਹੁੰਦੀ ਹੈ। ਅਧਿਆਤਮਵਾਦ ਦਰਸ਼ਨ-ਸੰਕਲਪਾਂ ਦੀ ਚਰਚਾ ਕਰਦਾ ਹੈ। ਪਰ ਉਹ ਅਧਿਆਤਮੀ ਨਹੀਂ ਹੁੰਦਾ। ਦਰਸ਼ਨਵੇਤਾ ਅਤੇ ਅਧਿਆਤਮੀ ਵਿਚ ਅੰਤਰ ਹੈ, ਦਰਸ਼ਨਵੇਤਾ ਦਾ ਗਿਆਨ ਦਰਸ਼ਨ-ਗ੍ਰੰਥਾਂ ਉਪਰ ਆਧਾਰਿਤ ਹੁੰਦਾ ਹੈ ਜਦ ਕਿ ਅਧਿਆਤਮੀ ਦਾ ਆਪਣੇ ਹੀ ਮਾਰਮਿਕ ਅਨੁਭਵ ਉਪਰ। ਅਧਿਆਤਮਕ ਖੋਜ ਦਾ ਟੀਚਾ ਆਤਮਾ ਤੋਂ ਪਰੇ ਦੀ ਵਸਤ ਨੂੰ ਭਾਲਣਾ ਹੈ, ਅਨੁਭਵੀ ਲਈ ਕੇਵਲ ਭਾਲਣਾ ਹੀ ਨਹੀਂ, ਉਸ ਨੂੰ ਪ੍ਰਗਟਾਉਣਾ ਵੀ ਹੈ। ਤੇ ਇਹ ਵੀ ਸਪਸ਼ਟ ਹੈ ਕਿ ਹਰ ਪ੍ਰਕਾਰ ਦੇ ਅਨੁਭਵ-ਪ੍ਰਗਟਾ ਦਾ ਮਾਧਿਅਮ ਕਲਾ ਹੀ ਹੁੰਦੀ ਹੈ[11]।

ਗੁਰੂ ਕਵੀ ਪਰਮਸਤਾ ਅਤੇ ਸਤ ਦੀ ਚਰਚਾ ਕਰਨ ਕਰਕੇ ਅਧਿਆਤਮੀ ਹਨ। ਪਰ ਇਨ੍ਹਾਂ ਨੂੰ ਨਿੱਜੀ ਪੱਧਰ ਉਪਰ ਅਨੁਭਵਣ ਕਰਕੇ ਰਹੱਸਵਾਦੀ। ਅਧਿਆਤਮਵਾਦ ਦੀ ਬੁਨਿਆਦ ਸੰਕਲਪ ਹੈ, ਪਰ ਇਹ ਸੰਕਲਪ ਡੂੰਘੇ ਅਨੁਭਵ ਦੀ ਪ੍ਰਕ੍ਰਿਆ ਥਾਣੀ ਲੰਘ ਕੇ ਹੀ ਵਜੂਦ ਵਿਚ ਆਉਂਦਾ ਹੈ। ਉਂਜ ਸੰਕਲਪ ਸਦੈਵ ਅਮੂਰਤ ਹੁੰਦਾ ਹੈ। ਦਿਸਦਾ ਜਗਤ ਉਚੇਰੇ ਸਤ ਦੀ ਪਰਛਾਈ ਜਾਂ ਲੱਸ ਹੈ ਜੋ ਇੰਦ੍ਰੀਆਂ ਰਾਹੀਂ ਮਾਣੀ ਗਈ ਸਚਾਈ ਦਾ ਚਿੰਨ੍ਹਾਤਮਕ ਰੂਪ ਬਣਕੇ ਸਾਹਮਣੇ ਆਉਂਦੀ ਹੈ[12]। ਦੂਜੇ ਸ਼ਬਦਾਂ ਵਿਚ ਭੌਤਿਕ ਜਗਤ ਦੀ ਛੋਟੀ ਤੋਂ ਛੋਟੀ ਵਸਤੂ ਵੀ ਕਿਸੇ ਦੂਜੀ ਵਸਤੂ ਦਾ ਅੰਸ਼ ਹੈ। ਇਹ ਅੰਸ਼ ਹੀ ਇਸ ਵਡੇਰੇ ਵਿਆਪਕ ਬ੍ਰਹਿਮੰਡ ਨੂੰ ਪ੍ਰਤੀਬਿੰਬਤ ਕਰਦਾ ਹੈ। ਜਿਵੇਂ ਕਿ ਸਰੀਰ ਦਾ ਇਕ ਨਿੱਕਾ ਜਿੰਨਾਂ ਅੰਗ ਵੀ ਆਪਣੀ ਅਸੀਮ ਵਿਆਪਕਤਾ ਦਾ ਪ੍ਰਗਟਾਵਾ ਕਰਦਾ ਹੈ। ਗੁਰੂ ਕਵੀ ਆਪਣੇ ਆਤਮਪਤੀ ਬ੍ਰਹਮ ਨੂੰ ਬੌਧਿਕ ਪੱਧਰ ਉਪਰ ਚਿਤਵਣ ਕਾਰਣ ਅਧਿਆਤਮਵਾਦੀ ਹਨ, ਪਰ ਉਸ ਨੂੰ ਸਾਖਿਆਤ ਰੂਪ ਵਿਚ ਅਨੁਭਵਣ ਕਾਰਣ ਰਹੱਸਵਾਦੀ। ਤੇ ਇਸ ਅਨੁਭਵ ਵਿਚੋਂ ਉਪਜੇ ਆਤਮਕ ਆਨੰਦ ਨੂੰ

ਪ੍ਰਕਾਸ਼ਮਾਨ ਕਰਨ, ਕਾਰਣ ਬਾਣੀਕਾਰ ਹਨ। ਗੁਰੂ ਬਾਣੀ ਵਿਚ ਕਈ ਵਾਰ ਅਧਿਆਤਮਵਾਦ ਅਤੇ ਰਹੱਸਵਾਦ ਦਾ ਸੰਮਿਲਤ ਰੂਪ ਵਿਚ ਵੀ ਪ੍ਰਗਟਾਵਾ ਕੀਤਾ ਗਿਆ ਹੈ। ਜੇਹਾ ਕਿ ਸੁਖਮਨੀ ਮਹਲਾ ੫ ਦੀ ਇੱਕੀਵੀਂ ਅਸਟਪਦੀ ਵਿਚ :

ਜਬ ਆਕਾਰੁ ਇਹੁ ਕਛੁ ਨ ਦ੍ਰਿਸਟੇਤਾ ॥
ਪਾਪ ਪੁੰਨ ਤਬ ਕਹ ਤੇ ਹੋਤਾ ॥
ਜਬ ਧਾਰੀ ਆਪਨ ਸੁੰਨ ਸਮਾਧਿ ॥
ਤਬ ਬੈਰ ਬਿਰੋਧ ਕਿਸੁ ਸੰਗਿ ਕਮਾਤਿ ॥

ਸੁਖਮਨੀ ੧/੨੧/੨੯੦

ਇਸ ਅਸਟਪਦੀ ਦੀਆਂ ਪਹਿਲੀਆਂ ਛੇ ਪਉੜੀਆਂ ਵਿਚ ਨਿਰਗੁਣ ਬ੍ਰਹਮ ਦੇ ਸੁਨ-ਸੰਕਲਪ ਦਾ ਵਿਵਰਣ ਹੈ ਜੋ ਵਿਭਿੰਨ ਉਦਾਹਰਣਾਂ ਰਾਹੀਂ ਪ੍ਰਸਤੁਤ ਕੀਤਾ ਗਿਆ ਹੈ। ਪਰ ਇਸੇ ਹੀ ਅਸਟਪਦੀ ਦੀਆਂ ਅਖ਼ੀਰਲੀਆਂ ਦੋ ਪਉੜੀਆਂ ਵਿਚ ਸ੍ਰਿਸ਼ਟੀ-ਰਚਨਾ ਦਾ ਕਰਤਾ ਵੀ ਉਹ ਅਕਾਲ-ਪੁਰਖ ਆਪ ਹੀ ਹੈ, ਦਾ ਨਿਰੂਪਣ ਕੀਤਾ ਗਿਆ ਹੈ। ਇਸ ਨਿਰੂਪਣ ਦਾ ਆਧਾਰ ਗੁਰੂ ਕਵੀ ਦਾ ਗਹਿਰਾ ਅਨੁਭਵ ਹੀ ਹੈ :

ਜਹ ਆਪਿ ਰਚਿਓ ਪਰਪੰਚ ਆਕਾਰੁ ॥
ਤਿਹੁ ਗੁਣ ਮਹਿ ਕੀਨੋ ਬਿਸਥਾਰੁ ॥
ਪਾਪੁ ਪੁੰਨ ਤਹ ਭਈ ਕਹਾਵਤ ॥
ਕੋਊ ਨਰਕ ਕੋਊ ਸੁਰਗ ਬੰਛਾਵਤ ॥
ਆਲ ਜਾਲ ਮਾਇਆ ਜੰਜਾਲ ॥
ਹਉਮੈ ਮੋਹ ਭਰਮ ਭੈ ਭਾਰ ॥
ਦੂਖ ਸੂਖ ਮਾਨ ਅਪਮਾਨ ॥
ਅਨਿਕ ਪ੍ਰਕਾਰ ਕੀਓ ਬਖ੍ਯਾਨ ॥
ਆਪਨ ਖੇਲੁ ਆਪਿ ਕਰ ਦੇਖੈ ॥
ਖੇਲੁ ਸੰਕੋਚੈ ਤਉ ਨਾਨਕ ਏਕੈ ॥

ਸੁਖਮਨੀ ਅਸਟਪਦੀ ੭/੨੧/੨੯੧

ਬਾਣੀਕਾਰ ਦਰਸ਼ਨ ਨੂੰ ਦਰਸ਼ਨ ਦੀ ਖ਼ਾਤਰ ਨਹੀਂ ਵਿਚਾਰਦੇ ਸਗੋਂ ਇਸ ਦਾ ਸੰਬੰਧ ਮਾਨਵੀ ਜਗਤ ਨਾਲ ਜੋੜ ਕੇ ਦਰਸ਼ਨ ਦੀ ਸਾਰਥਕਤਾ ਨਿਸਚਿਤ ਕਰਦੇ ਹਨ। ਇਸ ਅਸਟਪਦੀ ਵਿਚ ਬ੍ਰਹਮ ਨੂੰ ਜਗਤ ਦੇ ਕਾਰਣ ਅਤੇ ਕਾਰਜ ਦੇ ਰੂਪ ਵਿਚ ਪੇਸ਼ ਕੀਤਾ ਗਿਆ ਹੈ। ਬ੍ਰਹਮ ਜਗਤ ਦਾ ਕਾਰਣ ਹੈ, ਦਰਸ਼ਨ ਦਾ ਇਕ ਸੰਕਲਪ। ਬ੍ਰਹਮ ਤੋਂ ਹੀ ਜਗਤ ਦਾ ਪਾਸਾਰ ਪਸਰਦਾ ਹੈ ਤੇ ਇਹ ਸਾਰਾ ਪਸਾਰਾ ਉਸ ਬ੍ਰਹਮ ਦਾ ਹੀ ਇਕ ਰੂਪ ਹੈ। ਬ੍ਰਹਮ ਹੀ ਬ੍ਰਹਮ ਹਰ ਥਾਂ ਉਤੇ ਵਿਆਪਕ ਹੈ, ਆਦਿ ਰਹੱਸਵਾਦੀ ਦਾ ਅਨੁਭਵ ਖੇਤਰ ਹੈ। ਰਹੱਸਵਾਦੀ ਇਸ ਸਚ ਨੂੰ ਤਰਕ ਰਾਹੀਂ ਨਹੀਂ, ਅਨੁਭਵ ਰਾਹੀਂ ਪ੍ਰਗਟਾਉਂਦਾ ਹੈ[13]। ਕਵੀ ਦਾ ਕੰਮ ਵਿਭਿੰਨ ਰੂਪ-ਆਕਾਰਾਂ (Forms) ਨੂੰ ਪਛਾਣਨਾ, ਤੇ ਆਪਣੇ ਪ੍ਰਤੱਖੀ ਅਨੁਭਵ ਦਾ ਇਨ੍ਹਾਂ ਨਾਲ ਏਕੀਕਰਣ ਕਰਨਾ ਹੁੰਦਾ ਹੈ। ਅਨੁਭਵੀ ਅਜੇਹੀ ਸਥਿਤੀ ਪੈਦਾ ਕਰ ਦੇਂਦਾ ਹੈ। ਜਿਸ ਨਾਲ ਪਾਠਕ ਆਪ ਇਸ ਤੱਥ ਨੂੰ ਅਨੁਭਵ ਕਰ ਸਕਦਾ ਹੈ। ਕਾਵਿ-ਸਚ ਤਸਦੀਕ ਕਰਨ

ਵਾਸਤੇ ਨਹੀਂ ਹੁੰਦਾ ਸਗੋਂ ਭਾਵਾਤਮਕ ਤਰਕ ਦਾ ਤਤਕਾਲੀ ਪ੍ਰਤੀਤੀਕਰਣ ਹੁੰਦਾ ਹੈ [14]। ਇਸ ਪ੍ਰਤੀਤੀਕਰਣ ਦੀ ਨਿਸ਼ਾ ਦਾ ਆਧਾਰ ਅਖੀਰ ਵਿਸ਼ਵ ਪ੍ਰਤੀ ਰਮਜ਼ਭਰੀ ਅਨੁਭੂਤੀ ਹੀ ਹੁੰਦੀ ਹੈ। ਇਸ ਅਨੁਭੂਤੀ ਨੂੰ ਮਾਨਸੀ ਬਿੰਬਾਂ ਰਾਹੀਂ ਪੇਸ਼ ਕਰਨਾ ਰਹੱਸਵਾਦੀਆਂ ਦੀ ਮਜਬੂਰੀ ਹੁੰਦੀ ਹੈ।

ਅਸਲ ਵਿਚ ਜਦੋਂ ਵੀ ਕੋਈ ਕਾਵਿ-ਸੱਚ ਜਾਂ ਕਲਾਤਮਕ-ਸੱਚ ਦੀ ਗੱਲ ਕਰਦਾ ਹੈ ਤਾਂ ਉਹ ਸੌਂਦਰਯ ਦੇ ਅਨੁਭਵਾਤੀਤ-ਸਿਧਾਂਤ ਨੂੰ ਅਗੇਤਰੇ ਹੀ ਮੰਨ ਰਿਹਾ ਹੁੰਦਾ ਹੈ। ਕਲਾ ਦਾ ਧਰਮ ਹੀ ਅਨੁਭੂਤੀ ਨੂੰ ਪ੍ਰਗਟਾਵਾ ਦੇਣਾ ਹੈ। ਕਾਵਿ-ਸਚ ਨੂੰ ਵਿਗਿਆਨਕ ਜਾਂ ਬੌਧਿਕ ਪੱਧਰ ਉਪਰ ਪ੍ਰਮਾਣਿਤ ਨਹੀਂ ਕੀਤਾ ਜਾ ਸਕਦਾ। ਇਹ ਤਾਂ ਸੌਂਦਰਯਯੁਕਤ ਸਤਿਵਾਦ (Aesthetic Transcendentalism) ਦੀ ਗੱਲ ਕਰਦਾ ਹੈ [15]। ਇਸ ਦੀ ਸ੍ਰੇਸ਼ਟਤਾ ਇਸ ਵਿਚਲੀ ਰਮਣੀਅਤਾ ਅਤੇ ਪਾਠਕ ਵਿਚ ਜਗਾਈ ਭਾਵਾਤਮਕ ਤੀਬਰਤਾ ਰਾਹੀਂ ਹੀ ਵਿਣਤੀ ਜਾ ਸਕਦੀ ਹੈ। ਪ੍ਰਕਾਸ਼ਨ ਦਾ ਵਿਸ਼ਾ, ਪ੍ਰਗਟਾਇਆ ਗਿਆ ਸਚ, ਚਾਹੇ ਰਹੱਸਾਤਮਕ ਹੈ ਜਾਂ ਸੌਂਦਰਯ-ਯੁਕਤ ਹਮੇਸ਼ਾਂ ਅਕਥ ਰਹਿੰਦਾ ਹੈ। ਹੋਰ ਤਾਂ ਹੋਰ ਅਨੁਭਵੀ ਵੀ ਇਸ ਨੂੰ ਪੂਰੀ ਤਰ੍ਹਾਂ ਬੌਧਿਕ ਪੱਧਰ ਉਪਰ ਆਪਣੀ ਪਕੜ ਵਿਚ ਨਹੀਂ ਲੈ ਸਕਦਾ [16]। ਅਨੁਭਵਾਤੀਤ ਸਚਾਈ ਵਿਲੱਖਣ ਅਤੇ ਸਮਝ ਤੋਂ ਪਰ੍ਹੇ ਦੀ ਵਸਤ ਹੋਣ ਕਰਕੇ ਭਾਵਾਤਮਕ ਅਤੇ ਗਿਆਨਤਮਕ ਪੱਧਰ ਉਪਰ ਜਾਣੀ ਹੀ ਨਹੀਂ ਜਾ ਸਕਦੀ [17]। ਸੌਂਦਰਯਮਈ ਪ੍ਰਸੰਸਾ ਦਾ ਪ੍ਰੇਰਕ ਤੱਤ ਪਰਮ ਸਤਿ ਦੀ ਚੇਤਨਤਾ ਹੈ ਤੇ ਇਸ ਦਾ ਆਧਾਰ ਹੈ ਜਗਤ ਦੀ ਤਤਕਾਲੀ ਪ੍ਰਤੱਖਤਾ [18]। ਚੇਤਨਤਾ (Awareness) ਦਾ ਧਰਮ, ਸੌਂਦਰਯ ਨੂੰ ਮਾਣਨਾ ਹੈ। ਅਨੁਭਵਾਤੀਤ ਵਿਚ ਸੌਂਦਰਯ ਦੀ ਪ੍ਰਸੰਸਾ ਕਰਨੀ ਰਹੱਸਵਾਦੀ ਦਾ ਮੁਖ ਗੁਣ ਹੈ। ਸੌਂਦਰਯਮਈ ਚੇਤਨਤਾ (Aesthetic Awareness) ਦਾ ਦੂਸਰਾ ਨਾਮ ਆਂਤ੍ਰਿਕ ਤੇਜ ਹੈ। ਕੁਲ ਮਿਲਾਕੇ ਅਨੁਭਵਾਤੀਤਵਾਦ (Transcendentalism) ਅੰਤਰਮੁਖਤਾ ਦੀ ਹੀ ਇਕ ਕਿਸਮ ਹੈ। ਇਸ ਦਾ ਮੂਲ ਉਦੇਸ਼ ਦਿਸਦੇ ਜਗਤ ਵਿਚਲੀ ਅਸਲੀਅਤ ਪ੍ਰਤੀ ਚੇਤਨਤਾ ਨੂੰ ਬੁਲੰਦ ਕਰਕੇ ਦੂਸਰਿਆਂ ਨੂੰ ਪ੍ਰਭਾਵਿਤ ਕਰਨਾ ਅਥਵਾ ਜਾਣੂੰ ਕਰਵਾਉਣਾ ਹੈ [19]। ਰਹੱਸਵਾਦੀ ਦਾ ਮੂਲ ਵਿਸ਼ੈ ਅਨੁਭਵਤੀਤਵਾਦ ਹੈ। ਵਿਲੀਅਮ ਜੇਮਸ ਨੇ ਰਹੱਸਵਾਦ ਦੇ ਸਿਰਲੇਖ ਹੇਠਾਂ ਰਹੱਸਾਤਮਕ ਅਨੁਭੂਤੀ ਦੇ ਚਾਰ ਮੁਖ ਲੱਛਣ ਮੰਨੇ ਹਨ ਜਿਨ੍ਹਾਂ ਵਿਚੋਂ ਪਹਿਲੇ ਦੋਹਾਂ ਦੀ ਚਰਚਾ ਉਪਰ ਕੀਤੀ ਜਾ ਚੁੱਕੀ ਹੈ ਕਿ ਇਹ ਅਨੁਭੂਤੀ ਅਕਹਿ ਅਤੇ ਪ੍ਰਕਾਸ਼ਮਈ ਹੁੰਦੀ ਹੈ। ਜੇਮਜ਼ ਨੇ ਦੂਜੇ ਦੋ ਗੁਣਾਂ ਵਲ ਸੰਕੇਤ ਕੀਤਾ ਹੈ ; ਰਹੱਸਾਤਮਕ ਅਨੁਭੂਤੀ ਥੋੜ੍ਹਾ ਚਿਰ ਜਲਵਾ ਵਿਖਾ ਕੇ ਅਲੋਪ ਹੋ ਜਾਂਦੀ ਹੈ। ਸੂਰਤ ਇਕ ਐਸੀ ਪ੍ਰਚੰਡ ਅਵਸਥਾ ਵਿਚੋਂ ਗੁਜਰਦੀ ਹੈ ਕਿ ਇਸ ਦੇ ਚਮਤਕਾਰ ਸਦਕਾ ਇਕ ਵਿਸਮਾਦ ਜਿਹਾ ਛਾ ਜਾਂਦਾ ਹੈ। ਇਸ ਮਧੁਰ ਚਮਤਕਾਰ ਲਈ ਸਿਕ ਅਤੇ ਤਰਸੇਵਾਂ ਹਰ ਵੇਲੇ ਬਣਿਆ ਰਹਿੰਦਾ ਹੈ [20]।

ਸੁਪਨੇ ਉਭੀ ਭਈ ਗਹਿਓ ਕੀ ਨਾ ਅੰਚਲਾ ॥
ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ ॥
ਖੋਜਉ ਤਾਕੇ ਚਰਣ ਕਹਹੁ ਕਤਿ ਪਾਈਐ ॥
ਹਰਿਹਾਂ ਸੋਈ ਜਤੰਨੁ ਬਤਾਇ ਸਖੀ ਪ੍ਰਿਉ ਪਾਈਐ ॥

ਫੁਨਹੇ ਮਹਲਾ ੫ ॥ ੧੩/੧੩੬੨॥

ਇਸ ਤੋਂ ਛੁੱਟ ਚੌਥਾ ਲੱਛਣ ਜੋ ਜੇਮਜ਼ ਨੇ ਦਸਿਆ ਹੈ, ਅਨੁਭਵੀ ਜਨ ਆਪ ਨੂੰ ਕਿਸੇ ਪ੍ਰਾਭੌਤਿਕ ਸ਼ਕਤੀ ਦੀ ਹਜ਼ੂਰੀ ਵਿਚ ਪ੍ਰਤੀਤ ਕਰਦੇ ਹਨ। ਜਿਵੇਂ ਇਸ ਅਗੰਮੀ ਸ਼ਕਤੀ ਨੇ ਇਨ੍ਹਾਂ ਨੂੰ ਆਪਣੇ ਵਸ ਵਿਚ ਲੈ ਲਿਆ ਹੋਵੇ। ਅਨੁਭਵੀ ਪੁਰਖ ਅੰਤਰ-ਬਾਹਰ ਹਰ ਥਾਂ ਉਸ ਗ਼ੈਬੀ ਸ਼ਕਤੀ ਦਾ ਨਿਵਾਸ ਵੇਖਦਾ ਹੈ। ਹੋਰ ਤਾਂ ਹੋਰ ਕੁਲ ਕਾਇਨਾਤ ਦੇ ਜੀਵ-ਜੰਤੂ ਵੀ ਉਸ ਅਪਾਰ ਸ਼ਕਤੀ ਨਾਲ ਜੁੜੇ ਹੋਏ ਪ੍ਰਤੀਤ ਹੁੰਦੇ ਹਨ :

ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ॥
ਬਿਨੁ ਹਰਿ ਜਾਪਤ ਹੈ ਨਹੀਂ ਹੋਰ ॥

ਸਾਰੰਗ ਮਹਲਾ ੪ ੯/੧੨੬੫

ਉਪਰੋਕਤ ਸਾਰੇ ਵਿਵੇਚਨ ਤੋਂ ਇਹ ਤੱਥ ਸਪਸ਼ਟ ਹੈ ਕਿ ਬਾਣੀ ਉਚੇਰੇ ਸਤਿ ਦੀ ਅਨੁਭੂਤੀ ਦਾ ਪ੍ਰਗਟਾਵਾ ਹੈ। ਗੁਰੂ ਕਵੀ ਅਧਿਆਤਮਕ ਮੰਡਲ ਵਿਚ ਪਹੁੰਚ ਕੇ ਆਪਣੇ ਗਹਿਰੇ ਅਨੁਭਵ ਰਾਹੀਂ ਪ੍ਰਾਪਤ ਕੀਤੀ ਸਚਾਈ ਦਾ ਜਗਤ ਦੀ ਦਿਸਦੀ ਅਸਲੀਅਤ ਨਾਲ ਏਕੀਕਰਣ ਕਰਦੇ ਹਨ। ਅਧਿਆਤਮਕ ਅਤੇ ਰਹੱਸਾਤਮਕ ਅਨੁਭੂਤੀ ਨੂੰ ਪ੍ਰਕਾਸ਼ਮਾਨ ਕਰਨ ਕਰਕੇ ਹੀ ਇਹ ਕਵਿਤਾ ਨਹੀਂ ਬਾਣੀ ਹੈ। ਅਨੁਭਵਾਤੀਤ ਸੌਂਦਰਯਮਈ ਚੇਤਨਤਾ ਦਾ ਪ੍ਰਗਟਾਉ ਬਾਣੀ ਦਾ ਮੁਖ ਕਾਰਜ ਹੈ। ਇਸੇ ਕਰਕੇ ਇਹ ਅਗੰਮੀ, ਈਸ਼ਵਰੀ ਅਤੇ ਇਲਾਹੀ ਹੈ।

ਬਾਣੀ ਵਿਚ ਕਾਵਿ ਦਾ ਮੂਲ ਤੱਤ ਅਨੁਭਵ ਤਾਂ ਹੈ ਪਰ ਮਾਨਵਤਾ ਦਾ ਬੁਨਿਆਦੀ ਤੱਤ-ਭਾਵ ਅਣਗੌਲਿਆ ਹੀ ਰਿਹਾ ਹੈ[21]। ਕਾਵਿ ਵਿਚ ਗਹਿਰਾਈ ਦੋ ਤਰ੍ਹਾਂ ਨਾਲ ਆਉਂਦੀ ਹੈ : ਵਕਤ ਅਤੇ ਭਾਵਾਂ ਦੀ ਵੰਨਸੁਵੰਨਤਾ। ਆਮ ਤੌਰ ਉਤੇ ਲੰਮਾ ਅਰਸਾ ਮਨੁੱਖੀ ਸੰਬੰਧਾਂ ਨੂੰ ਗਹਿਰਾਈ ਦੇਂਦਾ ਹੈ। ਮਨੁੱਖ ਕਈ ਤਰ੍ਹਾਂ ਦੇ ਹਾਲਾਤ ਵਿਚੋਂ ਗੁਜ਼ਰਦਾ ਹੈ। ਜੀਵਨ ਦੇ ਹਾਸੇ-ਰੋਸੇ ਤੇ ਹੋਰ ਵਿਭਿੰਨ ਭਾਵਾਂ ਵਿਚ ਜੀਂਦਾ ਥੀਂਦਾ ਸਮੇਂ ਨਾਲ ਅਗੇਰੇ ਤੁਰਿਆ ਜਾਂਦਾ ਹੈ। ਸਮੇਂ ਦੀ ਇਹ ਤੋਰ ਮਨੁੱਖ ਦੇ ਤੇ ਉਸ ਦੇ ਸਾਕ-ਸੰਬੰਧੀਆਂ ਮੇਲੀਆਂ-ਗੇਲੀਆਂ ਵਿਚਲੀ ਗਹਿਰਾਈ ਨੂੰ ਵਧੇਰੇ ਗਹਿਰਾ ਕਰ ਦੇਂਦੀ ਹੈ। ਪਰ ਬਾਣੀ ਦੀ ਪ੍ਰੇਰਣਾ-ਬਿੰਦੂ ਮਨੁੱਖ ਨਹੀਂ, ਬ੍ਰਹਮ ਹੈ। ਨਿਰਗੁਣ ਬ੍ਰਹਮ ਸਮੇਂ-ਸਥਾਨ ਤੋਂ ਮੁਕਤ ਹੈ। ਇਸ ਦਾ ਸੰਬੰਧ ਕਿਸੇ ਵਿਸ਼ੇਸ਼ ਇਤਿਹਾਸ-ਸੰਸਕ੍ਰਿਤੀ ਨਾਲ ਵੀ ਨਹੀਂ। ਇਹ ਸਰਬਕਾਲੀ ਹੈ। ਇਸ ਨਾਲ ਮਨਚਾਹੇ ਰਿਸ਼ਤੇ ਸਥਾਪਿਤ ਕੀਤੇ ਜਾ ਸਕਦੇ ਹਨ। ਇਸ ਨੂੰ ਲੋਚਿਆ ਅਤੇ ਪਿਆਰਿਆ ਜਾ ਸਕਦਾ ਹੈ। ਬ੍ਰਹਮ ਆਪ ਨਿਰਭਾਵ ਅਤੇ ਨਿਸ਼ਕ੍ਰਿਆ ਹੈ। ਬ੍ਰਹਮ ਅਤੇ ਮਨੁੱਖ ਕਦੀ ਵੀ ਸਾਹਵੇਂ ਸਾਹਵੀਂ ਆ ਕੇ ਸੰਬਾਦ ਨਹੀਂ ਕਰਦੇ। ਕੋਈ ਵੀ ਐਸੀ ਸਥਿਤੀ ਪੈਦਾ ਨਹੀਂ ਹੁੰਦੀ ਜਿੱਥੇ ਬ੍ਰਹਮ ਅਤੇ ਮਨੁੱਖ ਭਾਵੁਕ ਪੱਧਰ ਉਪਰ ਪ੍ਰਸਪਰ-ਸੰਬੰਧਿਤ ਹੋਣ। ਇਸ ਵਿਚ ਸੰਦੇਹ ਨਹੀਂ ਸਾਡੇ ਰਹੱਸਵਾਦੀ ਕਵੀਆਂ ਨੇ ਅਜੇਹੀਆਂ ਸਥਿਤੀਆਂ ਦਾ ਵਰਣਨ ਅਨੇਕ ਥਾਈਂ ਕੀਤਾ ਹੈ :—

ਬਾਂਹ ਪਕੜਿ ਠਾਕੁਰਿ ਹਉ ਘਿਧੀ ਗੁਣ ਅਵਗੁਣ ਨ ਪਛਾਣਿਆ ॥

ਜੈਤਸਰੀ ਛੰਤ ਮਹਲਾ ੫ ॥ ੧/੭੦੪

ਪਰ ਇਸ ਰਹੱਸ ਦੇ ਦੱਸਣਹਾਰ ਵੀ ਤਾਂ ਗੁਰੂ ਹੀ ਹਨ, ਬ੍ਰਹਮ ਨਹੀਂ। ਸਪਸ਼ਟ ਹੈ ਬ੍ਰਹਮ ਅਤੇ ਜੀਵ ਦਾ ਸੰਬੰਧ ਇਕ ਪੱਖੀ ਹੈ। ਬਾਣੀਕਾਰ ਜਦ ਸਰਬਕਾਲੀ ਬ੍ਰਹਮ ਅਤੇ ਬ੍ਰਹਮ-ਲੀਲਾ ਦਾ ਨਿਰੂਪਣ ਕਰਦੇ ਹਨ ਤਾਂ ਬਾਣੀ ਡੂੰਘਿਆਈ ਨੂੰ ਪ੍ਰਾਪਤ ਹੁੰਦੀ ਹੈ। ਅਜੇਹੇ

ਅਨੇਕ ਪਦੇ ਹਨ ਜੋ ਬਾਣੀਕਾਰਾਂ ਦੀ ਅੰਤਰ-ਵ੍ਰਿਤੀ ਦਾ ਥਹੁ ਦੇਂਦੇ ਹਨ।

੧. ਭਵਖੰਡਨ ਦੁਖ ਭੰਜਨ ਸਵਾਮੀ ਭਗਤ ਵਛਲ ਨਿਰੰਕਾਰੇ ॥
ਕੋਟਿ ਪਰਾਧ ਮਿਟੇ ਖਿਨ ਭੀਤਰਿ ਜਾਂ ਗੁਰਮੁਖਿ ਨਾਮੁ ਸਮਾਰੇ ॥
ਮੇਰਾ ਮਨੁ ਲਾਗਾ ਹੈ ਰਾਮ ਪਿਆਰੇ ॥
ਦੀਨ ਦਿਆਲਿ ਕਰੀ ਪ੍ਰਭਿ ਕ੍ਰਿਪਾ ਵਸਿ ਕੀਨੇ ਪੰਚ ਦੂਤਾਰੇ ॥ ਰਹਾਉ॥
ਤੇਰਾ ਥਾਨੁ ਸੁਹਾਵਾ ਰੂਪੁ ਸੁਹਾਵਾ ਤੇਰੇ ਭਗਤ ਸੋਹਹਿ ਦਰਬਾਰੇ ॥
ਸਰਬ ਜੀਅ ਕੇ ਦਾਤੇ ਸੁਆਮੀ ਕਰਿ ਕਿਰਪਾ ਲੇਹੁ ਉਬਾਰੇ ॥
ਤੇਰਾ ਵਰਨ ਨ ਜਾਪੈ ਰੂਪੁ ਨਾ ਲਖੀਐ ਤੇਰੀ ਕੁਦਰਤਿ ਕਉਨੁ ਬੀਚਾਰੇ ॥
ਜਲਿ ਥਲਿ ਮਹੀਅਲਿ ਰਵਿਆ ਸ੍ਰਬ ਠਾਈ ਅਗਮ ਰੂਪ ਗਿਰਧਾਰੇ ॥
ਕੀਰਤਿ ਕਰਹਿ ਸਗਲ ਜਨ ਤੇਰੀ ਤੂੰ ਅਬਿਨਾਸੀ ਪੁਰਖੁ ਮੁਰਾਰੇ ॥
ਜਿਉ ਭਾਵੈ ਤਿਉ ਰਾਖਹੁ ਸੁਆਮੀ ਜਨ ਨਾਨਕ ਸਰਨਿ ਦੁਆਰੇ ॥
ਧਨਾਸਰੀ ਮਹਲਾ ੫ ॥ ੧/੬੭੦

੨. ਪ੍ਰਥਮੇ ਤੇਰੀ ਨੀਕੀ ਜਾਤਿ ਦੁਤੀਆ ਤੇਰੀ ਮੰਨੀਐ ਪਾਂਤਿ ॥
ਤ੍ਰਿਤੀਆ ਤੇਰਾ ਸੁੰਦਰ ਥਾਨੁ ॥ ਬਿਗੜ ਰੂਪੁ ਮਨ ਮਹਿ ਅਭਿਮਾਨੁ ॥
ਸੋਹਨੀ ਸਰੂਪਿ ਸੁਜਾਨਿ ਬਿਚਖਨਿ ਅਤਿ ਗਰਬੈ ਮੋਹਿ ਫਾਕੀ ਤੂੰ ॥ਰਹਾਉ॥
ਅਤਿ ਸੂਚੀ ਤੇਰੀ ਪਾਕਸਾਲ ਕਰਿ ਇਸਨਾਨੁ ਪੂਜਾ ਤਿਲਕੁ ਲਾਲ ॥
ਗਲੀ ਗਰਬਹਿ ਮੁਖਿ ਗੋਵਹਿ ਗਿਆਨ ਸਭਿ ਬਿਧਿ ਖੋਈ ਲੋਭਿ ਸੁਆਨ ॥
ਆਸਾ ਮਹਲਾ ੫ ॥ ੧੨/੩੭੪

ਕਵਿਤਾ ਵਿਚ ਡੂੰਘਾਈ ਲਿਆਉਣ ਦਾ ਦੂਸਰਾ ਸਾਧਨ ਹੈ ਭਾਵਾਂ ਦੀ ਵੰਨਸੁਵੰਨਤਾ। ਬਾਣੀ ਦੀ ਭਾਵ-ਸੰਪਦਾ ਉਪਰ ਵਿਚਾਰ ਭਗਤੀ ਰਸ ਦੇ ਅੰਤਰਗਤ ਕੀਤੀ ਗਈ ਹੈ। ਦੁਹਰਾਉ ਦੇ ਡਰੋਂ ਇਥੇ ਇਤਨਾ ਕਹਿਣਾ ਹੀ ਕਾਫ਼ੀ ਹੈ ਕਿ ਬਾਣੀ ਵਿਚ ਭਾਵ ਬਹੁਲਤਾ ਦਾ ਦੀਦਾਰ ਵਿਰਲਾ ਹੈ। ਪਰ ਬਾਣੀਕਾਰ ਇਕੋ ਹੀ ਭਾਵ ਨੂੰ ਵੰਨਸੁਵੰਨੇ ਅਲੰਕਾਰ, ਬਿੰਬ ਆਦਿ ਵਿਚ ਪੇਸ਼ ਕਰਦੇ ਹਨ। ਇਥੇ ਇਹ ਧਿਆਨ ਰਹੇ, ਇਹ ਪੇਸ਼ਕਾਰੀ ਨਿਰਜਤਨ ਅਥਵਾ ਸਹਿਜ ਰੂਪ ਵਿਚ ਹੋਈ ਹੈ। ਇਸ ਤੋਂ ਛੁੱਟ ਬਾਣੀ ਦਾ ਪ੍ਰੇਰਣਾ-ਬਿੰਦੂ ਨਿਰਭਾਵ ਬ੍ਰਹਮ ਹੈ ਜਿਸ ਨਾਲ ਰਾਗਾਤਮਕ ਨਾਤਾ ਹੀ ਜੋੜਿਆ ਜਾ ਸਕਦਾ ਹੈ, ਕ੍ਰੋਧਾਤਮਕ ਨਹੀਂ। ਕ੍ਰੋਧ ਕਰਨ ਲਈ ਕਿਸੇ ਦੂਸਰੇ ਵਜੂਦ ਦੀ ਲੋੜ ਹੁੰਦੀ ਹੈ। ਬ੍ਰਹਮ ਸਦਾ ਤੋਂ ਹੀ ਗੈਰ ਹਾਜ਼ਿਰ ਰਿਹਾ ਹੈ। ਰਹੱਸਵਾਦੀਆਂ ਨੇ ਬ੍ਰਹਮ ਦੀ ਗੈਰ ਹਾਜ਼ਰੀ ਨਾਲ ਹੀ ਸੰਬਾਦ ਕੀਤਾ ਹੈ :—

ਮੋਹਨ ਨੀਦ ਨ ਆਵੈ ਹਾਵੈ ਹਾਰਿ ਕਜਰ ਬਸਤ੍ਰ ਅਭਰਨ ਕੀਨੇ
ਉਡੀਨੀ ਉਡੀਨੀ ਉਡੀਨੀ ਕਬ ਘਰਿ ਆਵੈ ਰੀ ॥
ਬਿਲਾਵਲ ਮਹਲਾ ੫ ॥੧੨੮/੮੩੦

ਜਾਂ

ਮੰਦਰਿ ਚੜ੍ਹਿ ਕੈ ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ ॥
ਸੋਰਠ ਮਹਲਾ ੫ ॥੬੧/੬੨੪

ਬ੍ਰਹਮ ਦੀ ਅਸਚਰਜ ਲੀਲਾ ਨੇ ਵਿਸਮਾਦ ਅਤੇ ਭੈ ਦੇ ਭਾਵ ਜਗਾਏ ਹਨ। ਰਤੀ

ਅਤੇ ਕਰੁਣ ਨੂੰ ਵੀ ਸਵਰ ਅਲਾਪਣ ਦਾ ਮੌਕਾ ਮਿਲਿਆ ਹੈ। ਕੁਲ ਮਿਲਾ ਕੇ ਬਾਣੀ ਵਿਚ ਭਾਵ-ਵਿਵਿਧਤਾ ਨਹੀਂ, ਭਾਵ ਦੁਹਰਾਉ ਹੈ। ਬਾਣੀਕਾਰਾਂ ਦਾ ਇਕੋ ਹੀ ਭਾਵ ਨੂੰ ਬਾਰ ਬਾਰ ਦੁਹਰਾਉਣਾ ਇਹ ਸਾਬਤ ਕਰਦਾ ਹੈ ਕਿ ਇਨ੍ਹਾਂ ਦਾ ਨਾਇਕ ਬ੍ਰਹਮ ਆਦਿ-ਜੁਗਾਦਿ ਹੈ। ਭੂਤਕਾਲ ਦਾ ਵਰਣਨ ਜਦ ਕਦੀ ਵੀ ਵਰਤਮਾਨ ਵਿਚ ਕੀਤਾ ਜਾਂਦਾ ਹੈ, ਤਾਂ ਦੁਹਰਾਉ ਸੁਭਾਵਕ ਹੀ ਆ ਜਾਂਦਾ ਹੈ। ਇਕਹਿਰੇ ਭਾਵ ਨੂੰ ਨਿਰੂਪਣ ਕਰਨ ਦੇ ਬਾਵਜੂਦ ਵੀ ਬਾਣੀ ਵਿਚ ਡੂੰਘਾਈ ਹੈ। ਇਸ ਦਾ ਕਾਰਣ ਬਾਣੀਕਾਰਾਂ ਦਾ ਡੂੰਘਾ ਚਿੰਤਨ ਹੈ ਜੋ ਨਿੱਜੀ ਅਨੁਭਵ ਉਪਰ ਆਧਾਰਿਤ ਹੈ। ਇਤਨਾ ਤਾਂ ਨਿਸਚਿਤ ਹੀ ਹੈ ਬਾਣੀਕਾਰਾਂ ਅਥਵਾ ਪੰਚਮ ਗੁਰੂ ਦੀ ਬਾਣੀ ਦਾ ਪ੍ਰੇਰਣਾ-ਬਿੰਦੂ ਨਿਰੰਜਨ ਬ੍ਰਹਮ ਹੋਣ ਕਰਕੇ ਗਹਿਰਾਈ ਵਧੇਰੇ ਕਰਕੇ ਬ੍ਰਹਮ ਬ੍ਰਹਮ-ਲ਼ੀਲਾ ਦੇ ਮਾਰਮਿਕ ਅਨੁਭਵ-ਨਿਰੂਪਣ ਵਿਚ ਹੀ ਆਈ ਹੈ। ਉਦਾਹਰਣ ਵਜੋਂ :—

ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥
ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ ॥
ਸੰਤਹੁ ਘਟਿ ਘਟਿ ਰਹਿਆ ਸਮਾਹਿਓ ॥
ਪੂਰਣ ਪੂਰਿ ਰਹਿਉ ਸਰਬ ਮਹਿ ਜਲਿ ਥਲਿ ਰਮਈਆ ਆਹਿਓ ॥ਰਹਾਉ॥
ਗੁਣ ਨਿਧਾਨੁ ਨਾਨਕੁ ਜਸੁ ਗਾਵੈ ਸਤਿਗੁਰਿ ਭਰਮੁ ਚੁਕਾਇਓ ॥
ਸਰਬ ਨਿਵਾਸੀ ਸਦਾ ਅਲੇਪਾ ਸਭ ਮਹਿ ਰਹਿਆ ਸਮਾਇਓ ॥

ਸੋਰਠ ਮਹਲਾ ੫ ॥ ੨੯/੬੧੭

ਭਾਵੁਕ ਹੋਣਾ ਕਵੀ ਦਾ ਸਹਿਜ ਗੁਣ ਹੈ। ਬਾਣੀ-ਸਾਹਿਤ ਵਿਚ ਵੀ ਮਨੁੱਖੀ ਭਾਵੁਕਤਾ ਦੇ ਦਰਸ਼ਨ ਹੁੰਦੇ ਹਨ। ਇਹ ਠੀਕ ਹੈ ਇਹ ਨਿਰੂਪਣ ਰਤਾ ਵਿਰਲਾ ਹੈ, ਪਰ ਘਟੋ ਘਟ ਬਾਣੀ-ਸਾਹਿਤ ਇਸ ਤੋਂ ਵਿਰਵਾ ਨਹੀਂ। ਗੁਰੂ ਨਾਨਕ ਦੇਵ ਅੰਦਰ ਵਸਦੀ ਮਨੁੱਖੀ ਭਾਵੁਕਤਾ ਲੋਕ-ਦੁੱਖ ਨੂੰ ਵੇਖ ਕੇ ਜਾਗ੍ਰਿਤ ਹੁੰਦੀ ਹੈ। ਗੁਰੂ ਨਾਨਕ ਦੇਵ ਵਿਚਲਾ ਮਾਨਵ-ਮੋਹ ਗੁਰੂ ਨਾਨਕ ਦੇਵ ਨੂੰ ਰਾਜਾ ਸ਼੍ਰੇਣੀ ਦੇ ਵਿਲਾਸ ਅਤੇ ਬਰਬਰਤਾ ਨੂੰ ਨਿੰਦਣ ਲਈ ਮਜਬੂਰ ਕਰਦਾ ਹੈ। ਨਾਨਕ ਦੇਵ ਬਾਣੀ ਵਿਚ ਮਨੁੱਖੀ ਜੀਵਨ ਨਾਲ ਸੰਬੰਧਿਤ ਖੰਡਣੀ, ਭੰਡਣੀ ਅਤੇ ਨਿੰਦਣੀ ਸਥਿਤੀਆਂ ਦਾ ਵਰਣਨ ਭਾਵੁਕ ਪੱਧਰ ਉਪਰ ਵੀ ਹੋਇਆ ਹੈ। ਇਸੇ ਤਰ੍ਹਾਂ ਗੁਰੂ ਅਰਜਨ ਦੇਵ ਦਾ ਜੀਵਨ-ਇਤਿਹਾਸ ਗਵਾਹ ਹੈ ਕਿ ਇਨ੍ਹਾਂ ਦੇ ਸਮੇਂ ਇਕ ਵਾਰੀ ਅਕਾਲ ਪੈ ਗਿਆ ਸੀ ਤੇ ਨਾਲ ਹੀ ਇਕ ਵਾਰ ਚੇਚਕ ਦੀ ਬਿਮਾਰੀ ਪਈ ਸੀ। ਦੁਖੀ ਲੁਕਾਈ ਨੂੰ ਵੇਖ ਕੇ ਪੰਚਮ ਗੁਰੂ ਦਾ ਹਿਰਦਾ ਦ੍ਰਵਿਤ ਹੋ ਉਠਿਆ ਸੀ। ਇਸ ਕਰੁਣ-ਦ੍ਰਿਸ਼ ਦਾ ਨਿਰੂਪਣ ਇਨ੍ਹਾਂ ਦੀ ਬਾਣੀ ਵਿਚ ਵਿਦਮਾਨ ਹੈ :

(ੳ) ਸਭੇ ਜੀਅ ਸੰਮਾਲਿ ਅਪਣੀ ਮੇਹਰ ਕਰੁ ॥
ਅੰਨੁ ਪਾਣੀ ਮੁਚੁ ਉਪਾਇ ਦੁਖ ਦਾਲਦੁ ਭਨਿ ਤਰੁ ॥
ਅਰਦਾਸਿ ਸੁਣੀ ਦਾਤਾਰਿ ਹੋਈ ਸਿਸਟ ਠਰੁ ॥
ਲੇਵਹੁ ਕੰਠਿ ਲਗਾਇ ਅਪਦਾ ਸਭ ਹਰੁ ॥
ਨਾਨਕ ਨਾਮੁ ਧਿਆਇ ਪ੍ਰਭ ਕਾ ਸਫਲੁ ਘਰੁ ॥

ਸਾਰੰਗ ਵਾਰ ਮਹਲਾ ੫ ॥੩੬/੧੨੫੧

(ਅ) ਦੁਖੁ ਭੰਨਾ ਭੈ ਭੰਜਨ ਹਾਰ ॥ ਆਪਣਿਆ ਜੀਆ ਕੀ ਕੀਤੀ ਸਾਰ ॥
ਰਾਖਨ ਹਾਰ ਸਦਾ ਮਿਹਰਵਾਨ ॥ ਸਦਾ ਸਦਾ ਜਾਈਐ ਕੁਰਬਾਨ ॥
ਕਾਲੁ ਗਵਾਇਆ ਕਰਤੇ ਆਪਿ ॥ ਸਦਾ ਸਦਾ ਮਨ ਤਿਸਨੋ ਜਾਪਿ ॥
ਦ੍ਰਿਸ਼ਟਿ ਧਾਰਿ ਰਾਖੇ ਸਭਿ ਜੰਤ ॥ ਗੁਣ ਗਾਵਹੁ ਨਿਤ ਨਿਤ ਭਗਵੰਤ ॥

ਮਲਾਰ ਮਹਲਾ ੫ ॥੨੧/੧੨੭੧

ਗੁਰੂ ਨਾਨਕ ਅਤੇ ਗੁਰੂ ਅਰਜਨ ਦੋਵਾਂ ਦੀ ਬਾਣੀ ਵਿਚ ਨਿੱਜ-ਪੀੜਾ ਤੋਂ ਉਪਜੀ ਭਾਵੁਕਤਾ ਦੇ ਦੀਦਾਰ ਹੁੰਦੇ ਹਨ, ਗੁਰੂ ਨਾਨਕ ਬਾਣੀ ਵਿਚ ਜ਼ਰਾ ਘਟ ਤੇ ਗੁਰੂ ਅਰਜਨ ਬਾਣੀ ਵਿਚ ਰਤਾ ਵਧ। ਗੁਰੂ ਨਾਨਕ-ਬਾਣੀ ਸਿਧ ਗੋਸਟਿ ਇਸ ਤੱਥ ਦੀ ਸਾਖ ਭਰਦੀ ਹੈ ਕਿ ਜਦੋਂ ਸਿਧ ਮੰਡਲੀ ਗੁਰੂ ਜੀ ਦੇ ਨਾਲ ਚਰਚਾ ਕਰਨ ਲਈ ਆਉਂਦੀ ਹੈ ਤਾਂ ਗੁਰੂ ਜੀ ਅਕਾਲ ਪੁਰਖ ਅਗੇ ਆਪਣੀ ਸਫਲਤਾ ਲਈ ਅਰਦਾਸ ਕਰਦੇ ਹਨ :—

ਹਮ ਡੋਲਤ ਬੇੜੀ ਪਾਪ ਭਰੀ ਹੈ ਪਵਣੁ ਲਗੈ ਮਤੁ ਜਾਈ ॥
ਸਨਮੁਖ ਸਿਧ ਭੇਟਣ ਕਉ ਆਇ ਨਿਹਚਉ ਦੇਹਿ ਵਡਿਆਈ ॥
ਗੁਰ ਤਾਰਿ ਤਾਰਣ ਹਾਰਿਆ
ਦੇਹਿ ਭਗਤਿ ਪੂਰਨ ਅਵਿਨਸੀ ਹਉ ਤੁਝ ਕਉ ਬਲਿਹਾਰਿਆ ॥ਰਹਾਉ॥

ਰਾਮਕਲੀ ਮਹਲਾ ੧ ॥੬/੮੭੮

ਗੁਰੂ ਅਰਜਨ ਦੇਵ ਦੇ ਸਮੇਂ ਤਕ ਗੁਰੂ ਸੰਪ੍ਰਦਾਇ ਇਕ ਪ੍ਰਤਿਸ਼ਠਿਤ ਅਤੇ ਨਿਸਚਿਤ ਸਥਾਨ ਗ੍ਰਹਿਣ ਕਰ ਚੁੱਕੀ ਸੀ। ਗੁਰੂ ਸੰਪ੍ਰਦਾਇ ਨੂੰ ਇਸ ਕਦਰ ਚੜ੍ਹਦੀ ਕਲਾ ਵਿਚ ਵੇਖ ਕੇ ਕੁਝ ਸੁਆਰਥੀ ਅਤੇ ਈਰਖਾਵਾਦੀਆਂ ਨੇ ਗੁਰੂ-ਘਰ ਦੀ ਨਿੰਦਿਆ ਆਰੰਭ ਕਰ ਦਿੱਤੀ ਸੀ। ਗੁਰੂ ਨਾਨਕ ਅਤੇ ਗੁਰੂ ਅਰਜਨ ਦੇਵ ਦੇ ਜੀਵਨ ਇਤਿਹਾਸ ਨਾਲ ਸੰਬੰਧਿਤ ਤੱਥਾਂ ਨੂੰ ਸਾਹਮਣੇ ਰੱਖ ਕੇ ਇਹ ਕਿਹਾ ਜਾ ਸਕਦਾ ਹੈ ਕਿ ਗੁਰੂ ਨਾਨਕ ਦੇਵ ਨੇ ਰਾਜਾ ਸ਼ਰੇਣੀ ਦਾ ਵਿਰੋਧ ਕੀਤਾ ਜਦ ਕਿ ਪੰਚਮ ਗੁਰੂ ਦਾ ਵਿਰੋਧ ਖ਼ੁਦ ਹਕੂਮਤ ਨੇ ਕੀਤਾ। ਬੇਬਾਕ ਗੁਰੂ ਨਾਨਕ ਦੀ ਤੁਲਨਾ ਵਿਚ ਗੁਰੂ ਅਰਜਨ ਦੇਵ ਵਧੇਰੈ ਨਿਰਮਾਣ ਹਨ। ਗੁਰੂ ਨਾਨਕ ਦੇਵ ਹਕੂਮਤੀ ਵਿਰੋਧ ਦੀ ਅਣਹੋਂਦ ਵਿਚ ਹਾਕਮ-ਸ਼੍ਰੇਣੀ ਦਾ ਵਿਰੋਧ ਕਰਦੇ ਹਨ ਤੇ ਕਰੜੇ ਮਰਦਾਵੇਂ ਸ਼ਬਦ ਕਹਿਣੋਂ ਨਹੀਂ ਉਕਦੇ (ਰਾਜੇ ਸ਼ੀਂਹ ਮੁਕੱਦਮ ਕੁੱਤੇ) ਪਰ ਗੁਰੂ ਅਰਜਨ ਹਕੂਮਤੀ ਵਿਰੋਧ ਦੇ ਬਾਵਜੂਦ ਵੀ "ਤੇਰਾ ਭਾਣਾ ਮੀਠਾ ਲਾਗੈ' ਆਦਿ ਸ਼ਬਦਾਂ ਦਾ ਗਾਇਨ ਕਰਦੇ ਹਨ। ਜਿਥੇ ਗੁਰੂ ਨਾਨਕ ਬਾਣੀ ਵਿਚ ਮਨੁੱਖੀ ਜੀਵਨ ਨਾਲ ਸੰਬੰਧਿਤ ਖੰਡਣੀ, ਭੰਡਣੀ ਅਤੇ ਨਿੰਦਣੀ ਸਥਿਤੀਆਂ ਦਾ ਵਰਣਨ ਭਾਵੁਕ ਪੱਧਰ ਉਪਰ ਹੋਇਆ ਹੈ। ਉਥੇ ਗੁਰੂ ਨਾਨਕ ਸਮਾਜ ਦੇ ਰਹਿਬਰਾਂ, ਪੰਡਿਤਾਂ ਅਤੇ ਮੁਲਾਣਿਆਂ ਉਪਰ ਕਰੜੀ ਚੋਟ ਕਰਦੇ ਹਨ। ਗੁਰੂ ਅਰਜਨ-ਬਾਣੀ ਵਿਚ ਵੀ ਅਜੇਹੇ ਸੰਕੇਤ ਪ੍ਰਾਪਤ ਹਨ। ਸੰਦੇਹ ਨਹੀਂ ਗੁਰੂ ਅਰਜਨ ਨਿੱਜੀ ਵਿਰੋਧੀਆਂ ਦਾ ਵਰਣਨ ਭਾਵੁਕ ਪੱਧਰ ਉਪਰ ਕਰਦੇ ਹਨ। ਗੁਰੂ ਅਰਜਨ ਦੇਵ ਅੰਦਰਲੀ ਮਾਨਵੀ ਭਾਵੁਕਤਾ, ਪ੍ਰਿਥੀਚੰਦ, ਸੁਲਹੀ ਖਾਂ, ਸੁਲੱਭੀ ਖਾਂ ਆਦਿ ਦੀਆਂ ਲੂੰਬੜ ਚਾਲਾਂ, ਆਪਣੇ ਸਪੁੱਤਰ ਬਾਲ ਹਰਿਗੋਬਿੰਦ ਦੇ ਸਰੀਰਕ ਕਸ਼ਟ ਕਰਕੇ, ਬਾਲ ਹਰਿਗੋਬਿੰਦ ਨੂੰ ਜ਼ਹਿਰ ਦੇਣ ਵਾਲੇ ਬ੍ਰਾਹਮਣ ਪ੍ਰਤੀ ਰੋਸ, ਤੇ ਆਪਣੇ ਹਥੀਂ ਬਣਾਈਆਂ ਇਮਾਰਤਾਂ ਦੀ ਚੜ੍ਹਤ ਵੇਖ ਕੇ ਪ੍ਰਚੰਡ ਰੂਪ ਧਾਰਨ ਕਰਦੀ ਹੈ। ਅਜੇਹਿਆਂ ਪਦਿਆਂ ਦਾ ਸੰਕੇਤ ਸਵਿਸਤਾਰ ਸਵੈ-ਜੀਵਨੀ ਸੰਬੰਧਿਤ ਪਦਿਆਂ ਦੇ

ਸਿਰਲੇਖ ਹੇਠ ਕੀਤਾ ਗਿਆ ਹੈ। ਪਰ ਇਥੇ ਵੀ ਕੁਝ ਕੁ ਟੂਕਾਂ ਦੇਣੀਆਂ ਉਚਿਤ ਜਾਪਦੀਆਂ ਹਨ :—

੧. ਦੁਸਟੁ ਬ੍ਰਾਹਮਣ ਮੂਆ ਹੋਇ ਕੈ ਸੂਲ ॥ ਭੈਰਉ ਮਹਲਾ ੫ ॥੯/੧੧੩੭

੨. ਕਾਰਜੁ ਸਤਿਗੁਰਿ ਆਪਿ ਸਵਾਰਿਆ ॥
ਵਡੀ ਆਰਜਾ ਹਰਗੋਬਿੰਦ ਕੀ ਸੂਖ ਮੰਗਲ ਕਲਿਆਣ ਬੀਚਾਰਿਆ ॥
ਬਿਲਾਵਲ ਮਹਲਾ ੫ ॥ ੨੩/੮੦੭

੩. ਸਤਿਗੁਰ ਕਰ ਦੀਨੇ ਅਸਥਿਰ ਘਰ ਬਾਰੁ ॥
ਜੋ ਜੋ ਨਿੰਦ ਕਰੇ ਇਨ ਗ੍ਰਿਹਨ ਕੀ ਤਿਸੁ ਆਗੈ ਹੀ ਮਾਰੈ ਕਰਤਾਰ ॥
ਬਿਲਾਵਲ ਮਹਲਾ ੫ ॥੨੭/੮੦੭

੪. ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥
ਬਧਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ ॥
ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ ॥
ਹਰਿਹਾਂ ਨਾਨਕ ਕਸਮਲ ਜਾਹਿ ਨਾਈਐ ਰਾਮਦਾਸ ਸਰ ॥
ਫੁਨਹੇ ਮਹਲਾ ੫ ॥੧੦/੧੩੬੨

ਕੁਲ ਮਿਲਾ ਕੇ ਇਹ ਕਿਹਾ ਜਾ ਸਕਦਾ ਹੈ ਕਿ ਗੁਰੂ ਨਾਨਕ ਅਤੇ ਗੁਰੂ ਅਰਜਨ ਵਿਚਲੀ ਮਨੁੱਖਤਾ ਭਾਵੁਕਤਾ ਨਿੱਜ-ਪੀੜਾ ਅਤੇ ਪਰ-ਪੀੜਾ ਦੋਹਾਂ ਕਾਰਣਾਂ ਕਰਕੇ ਉਪਜਦੀ ਹੈ। ਗੁਰੂ ਨਾਨਕ ਵਿਚ ਪਰ-ਪੀੜਾ ਅਤੇ ਗੁਰੂ ਅਰਜਨ ਦੇਵ ਵਿਚ ਨਿੱਜ-ਪੀੜਾ ਦਾ ਅਹਿਸਾਸ ਰਤਾ ਵਧੇਰੇ ਹੈ। ਗੁਰੂ ਨਾਨਕ-ਬਾਣੀ ਵਿਚ ਭਾਵੁਕਤਾ ਕਰਕੇ ਗਹਿਰਾਈ ਉਸ ਸਮੇਂ ਆਉਂਦੀ ਹੈ ਜਦੋਂ ਉਹ ਇਤਿਹਾਸਕ ਸਮੇਂ, ਸਥਾਨ ਨਾਲ ਸੰਬੰਧਿਤ ਮਾਨਵੀ ਪਰ-ਪੀੜਾ (ਬਾਬਰ-ਬਾਣੀ) ਨੂੰ ਪ੍ਰਕਾਸ਼ਮਾਨ ਕਰਦੇ ਹਨ। ਅਜੇਹੀਆਂ ਸਥਿਤੀਆਂ ਵਿਚ ਸ਼ੁਧ ਕਾਵਿ ਹੋਂਦ ਵਿਚ ਆਇਆ। ਗੁਰੂ ਅਰਜਨ ਬਾਣੀ ਵਿਚ ਭਾਵੁਕਤਾ ਵਧੇਰੇ ਕਰਕੇ ਸਵੈ-ਜੀਵਨ-ਸੰਬੰਧਿਤ ਮਨੁੱਖੀ ਰਿਸ਼ਤਿਆਂ ਵਿਚੋਂ ਉਪਜਦੀ ਹੈ। ਇਸੇ ਲਈ ਇਸ ਦੀ ਡੂੰਘਿਆਈ ਇਕ ਵਿਅਕਤਿਤਵ ਤਕ ਹੀ ਸੀਮਿਤ ਰਹਿੰਦੀ ਹੈ। ਨਾਨਕ-ਬਾਣੀ ਵਿਚ ਮਾਨਵ-ਮੋਹ ਆਪਣੀ ਬੁਲੰਦੀ ਉਤੇ ਹੈ, ਅਰਜਨ ਬਾਣੀ ਵਿਚ ਇਸ ਦੇ ਨਾਲ ਨਾਲ ਨਿੱਜ-ਮੋਹ ਵੀ। ਇਸ ਵਿਚ ਸੰਦੇਹ ਨਹੀਂ ਕਿ ਪੰਚਮ ਗੁਰੂ ਵੀ ਸਰਬ ਸਾਂਝੀ ਭਲਿਆਈ ਦੀ ਮਨੋਕਾਮਨਾ ਦਾ ਨਿਰੂਪਣ ਅਨੇਕ ਥਾਈਂ ਕਰਦੇ ਹਨ, ਪਰ ਇਤਿਹਾਸਕ ਸਮੇਂ ਅਤੇ ਸਥਾਨ ਨਾਲ ਸੰਬੰਧਿਤ ਨਾ ਹੋਣ ਕਰਕੇ ਇਹ ਪਦੇ ਬੇਨਤੀ-ਵਾਚਕ ਬਣ ਕੇ ਹੀ ਰਹਿ ਜਾਂਦੇ ਹਨ। ਗੁਰੂ ਅਰਜਨ ਬਾਣੀ ਵਿਚ ਭਾਵੁਕਤਾ ਦਾ ਦੀਦਾਰ ਤਾਂ ਹੈ ਪਰ ਇਹ ਭਾਵੁਕਤਾ ਇਨ੍ਹਾਂ ਦੀ ਬਾਣੀ ਨੂੰ ਗਹਿਰਾਈ ਦੇਣ ਦੀ ਥਾਂ ਕਈ ਵਾਰ ਕਥਨ ਬਣਾ ਦਿੰਦੀ ਹੈ :

(ੳ) ਸੰਤ ਕਾ ਨਿੰਦਕੁ ਮਹਾਂ ਹਤਿਆਰਾ ॥ ਸੰਤ ਕਾ ਨਿੰਦਕੁ ਪ੍ਰਮੇਸਰਿ ਮਾਰਾ ॥
ਸੰਤ ਕਾ ਨਿੰਦਕੁ ਰਾਜ ਤੇ ਹੀਨੁ ॥ ਸੰਤ ਕਾ ਨਿੰਦਕੁ ਦੁਖੀਆ ਅਰੁ ਦੀਨੁ ॥
ਸੁਖਮਨੀ ੧੩/੨੮੦

ਅਥਵਾ

(ਅ) ਮਾਈ ਸਤਿ ਸਤਿ ਸਤਿ ਹਰਿ ਸਤਿ ਸਤਿ ਸਤਿ ਸਾਧਾ ॥
ਬਚਨੁ ਗੁਰੂ ਜੋ ਪੂਰੈ ਕਹਿਓ ਮੈ ਛੀਕਿ ਗਾਂਠਈ ਬਾਧਾ ॥ਰਹਾਉ॥
ਨਿਸਿ ਬਾਸੁਰੁ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ ॥
ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ ॥

ਸਾਰੰਗ ਮਹਲਾ ੫ ॥੬/੧੨੦੪

## ਧਰਮ ਅਤੇ ਦਰਸ਼ਨ

ਦਰਸ਼ਨ ਆਪਣੇ ਆਪ ਵਿਚ ਤੱਤ ਹੈ ਜਦੋਂ ਇਸ ਦੀ ਪੂਜਾ ਹੁੰਦੀ ਹੈ ਤਾਂ ਇਹ ਧਰਮ ਬਣ ਜਾਂਦਾ ਹੈ। ਉਦੋਂ ਇਹ ਅੰਤਰ-ਆਤਮਾ ਨਾਲ ਸੰਬੰਧਿਤ ਵਿਚਾਰਾਂ ਨੂੰ ਛੱਡ ਕੇ ਰੱਬ ਨਾਲ ਜਾ ਜੁੜਦਾ ਹੈ[22]। ਦਰਸ਼ਨ ਧਰਮ ਨਾਲ ਮੇਲ ਖਾਂਦਾ ਹੈ। ਪਰ ਇਹ ਜਗਤ ਨੂੰ ਗ੍ਰਹਿਣ ਧਰਮ ਵਾਂਗੂੰ ਨਹੀਂ ਕਰਦਾ। ਦਰਸ਼ਨ ਦੁਮੁੱਖਾ ਹੈ। ਪਰਮ ਸਤ ਦਾ ਆਦਿ-ਅੰਤ ਖੋਜਣ ਕਰਕੇ ਇਸ ਦਾ ਸੰਬੰਧ ਧਰਮ ਨਾਲ ਹੈ ਪਰ ਜਦੋਂ ਇਹ ਇਸ ਨੂੰ ਸ਼ੁੱਧ ਤੱਤ-ਰੂਪ ਵਿਚ ਵਿਚਾਰਦਾ ਹੈ ਤਾਂ ਇਸ ਦਾ ਨਾਤਾ ਧਰਮ ਨਾਲੋਂ ਟੁੱਟ ਜਾਂਦਾ ਹੈ। ਦਰਸ਼ਨ ਦਾ ਇਕ ਅੰਗ ਸ਼ੁਧ ਤੱਤ ਨਾਲ ਸੰਬੰਧਿਤ ਹੋਣ ਕਰਕੇ ਫ਼ਲਸਫ਼ਾ ਹੈ, ਦੂਜਾ ਅੰਗ ਕਰਮ ਨਾਲ ਸੰਬੰਧਿਤ ਹੋਣ ਕਰਕੇ ਧਰਮ ਹੈ। ਦਰਸ਼ਨ ਸਾਨੂੰ ਕੁਝ ਕੁ ਸੰਕਲਪ ਦੇਂਦਾ ਹੈ ਜਿਨ੍ਹਾਂ ਦੇ ਆਸਰੇ ਅਸੀਂ ਸੰਸਾਰ ਨੂੰ ਸਮਝਣ ਬੁੱਝਣ ਦੇ ਯੋਗ ਹੋ ਜਾਂਦੇ ਹਾਂ। ਧਰਮ ਇਨ੍ਹਾਂ ਸੰਕਲਪਾਂ ਦੇ ਨਾਲ ਨਾਲ ਵਿਅਕਤੀ ਅਤੇ ਜਗਤ ਵਿਚ ਇਕਸੁਰਤਾ ਕਾਇਮ ਕਰਦਾ ਹੈ। ਧਰਮ ਹੀ ਇਕੋ ਇਕ ਅਜੇਹਾ ਸਾਧਨ ਹੈ ਜਿਸ ਦੇ ਸਹਾਰੇ ਅਸੀਂ ਜਗਤ ਵਿਚ ਰਹਿਣ ਦੀ ਜੁਗਤ ਸਿਖਦੇ ਹਾਂ। ਵਿਸ਼ਵ ਨਾਲ ਮਿਤ੍ਰਤਾ ਪਾਉਣ ਦਾ ਵਲ ਸਿਖਾਉਣਾ, ਧਰਮ ਅਤੇ ਦਰਸ਼ਨ ਦਾ ਸਾਂਝਾ ਉਦੇਸ਼ ਹੈ। ਪਰ ਧਰਮ ਇਸ ਦੀ ਵਿਅਕਤੀਗਤ ਪੱਧਰ ਉਪਰ ਪਛਾਣ ਕਰਵਾ ਕੇ ਇਸ ਨੂੰ ਰਤਾ ਹੋਰ ਸੁਖਾਲਾ ਬਣਾ ਦੇਂਦਾ ਹੈ। ਦਰਸ਼ਨ ਦੀ ਮੁੱਢਲੀ ਵਫ਼ਾ ਵਿਵੇਕ ਪ੍ਰਤੀ ਸਨੇਹ ਹੈ ਜੋ ਬੌਧਿਕ ਆਨੰਦ ਦਾ ਸਿਰਜਕ ਹੈ। ਧਰਮ ਦਾ ਅਸਲੀ ਨਿਸ਼ਾਨਾ ਮਨੁੱਖ ਨੂੰ ਸ਼ਾਂਤੀ, ਜਗਤ-ਇਕਸੁਰਤਾ ਜੀਵਨ-ਜੁਗਤ ਅਤੇ ਮੁਕਤ-ਅਵਸਥਾ ਦਾ ਅਹਿਸਾਸ ਕਰਵਾਉਣਾ ਹੈ। ਧਰਮ ਅਤੇ ਦਰਸ਼ਨ ਦੋਵੇਂ ਇਕ ਅਨੰਤ ਜੁਸਤਜੂ, ਇਕ ਅਸੀਮ ਤਲਾਸ਼ ਵਿਚ ਰਹਿੰਦੇ ਹਨ ਜੋ ਸਦਾ ਵਰਗੀ ਪੁਰਾਣੀ ਤੇ ਰੋਜ਼ ਵਰਗੀ ਨਵੀਂ ਹੈ। ਇਹ ਭਾਲ ਅਨੰਤ ਅਤੇ ਅਪਾਰ ਹੈ।

ਧਰਮ ਅਤੇ ਦਰਸ਼ਨ ਦੋਵੇਂ ਇਕੋ ਤਰ੍ਹਾਂ ਦੇ ਸੰਕਲਪਾਂ ਦੀ ਗੱਲ ਕਰਦੇ ਹਨ। ਜੇਹਾ ਕਿ ਆਤਮਾ-ਅਨਾਤਮਾ, ਜਗਤ-ਉਤਪੱਤੀ, ਇਸ ਦੀ ਹੋਣੀ, ਰੱਬ ਅਤੇ ਰੱਬੀ ਲੀਲ੍ਹਾ ਆਦਿ ਪਰ ਦੋਹਾਂ ਦੀ ਪ੍ਰਕ੍ਰਿਤੀ ਆਪੋ ਆਪਣੀ ਹੈ। ਦਰਸ਼ਨ ਸਿਧਾਂਤਕ ਅਤੇ ਬੌਧਿਕ ਹੈ। ਧਰਮ ਭਾਵੁਕ ਅਤੇ ਨਿੱਜੀ[23]। ਧਾਰਮਿਕ ਲਿਖਤਾਂ ਵਿਚ ਇਤਿਹਾਸਕ ਪ੍ਰਮਾਣ, ਨਾਟਕੀ ਬਿਆਨ, ਨੇਮਾਂ ਦਾ ਹੋਕਾ, ਭਵਿੱਖ ਵਾਕ, ਤਿਰਸਕਾਰ, ਤਾੜਨਾ, ਬ੍ਰਹਿਮੰਡੀ ਕਿਆਸ ਅਤੇ ਧਰਮ ਨਾਲ ਸੰਬੰਧਿਤ ਤੱਥਾਂ ਦਾ ਨਿਰੂਪਣ ਹੁੰਦਾ ਹੈ। ਪਰ ਦਰਸ਼ਨ ਇਕ ਪ੍ਰਸ਼ਨ ਹੈ, ਖੋਜ ਅਥਵਾ ਵਿਭਿੰਨ ਸੰਕਲਪਾਂ ਦੀ ਇਕਾਈ ਹੈ। ਧਰਮ ਦਾ ਆਧਾਰ ਅਣਵੇਖੇ ਉਪਰ ਵਿਸ਼ਵਾਸ ਹੈ, ਦਰਸ਼ਨ ਦੀ ਅਣਵੇਖੇ ਪ੍ਰਤੀ ਭਾਲ। ਧਰਮ ਮਨੁੱਖ ਨੂੰ ਇਕ ਨੀਝ ਦੇਂਦਾ ਹੈ, ਜਿਸ ਦੇ ਸਹਿਯੋਗ ਨਾਲ ਮਨੁੱਖ ਆਪਣੇ ਆਪ ਨੂੰ ਸਮਝਦਾ ਹੈ। ਦਰਸ਼ਨ ਧਰਮ ਵਿਚ ਡੂੰਘਾਈ ਭਰਦਾ ਹੈ। ਧਰਮ ਇਕ ਉਹ ਮਾਨਸਿਕ ਸ਼ਕਤੀ ਹੈ ਜੋ ਮਨੁੱਖ ਦੀ ਸੂਝ ਅਤੇ ਤਰਕ ਨੂੰ ਸੁਤੰਤਰ ਕਰਦੀ ਹੈ।

ਮਨੁੱਖ ਅਸੀਮ ਦੇ ਵਿਭਿੰਨ ਨਾਵਾਂ ਅਤੇ ਰੂਪਾਂ ਨੂੰ ਅਨੁਭਵਣ ਦੇ ਯੋਗ ਹੋ ਜਾਂਦਾ ਹੈ। ਸਮੂਹਿਕਤਾ ਵਿਚ ਇਕੱਲਤਾ ਜਿਉਣਾ ਹੀ ਜਗਤ-ਦ੍ਰਿਸ਼ ਹੈ। ਪਰ ਧਰਮ ਦਾ ਪ੍ਰਕ੍ਰਣ ਸਮੂਹਿਕਤਾ ਵਿਚ ਨਿੱਜਤਾ ਹੈ[24]।

## ਬਾਣੀ ਅਤੇ ਧਰਮ

ਧਰਮ ਅਤੇ ਦਰਸ਼ਨ ਉਪਰ ਵਿਚਾਰ ਕਰਨ ਉਪਰੰਤ ਬਾਣੀ ਅਤੇ ਧਰਮ ਦੇ ਸੰਬੰਧ ਵਿਚ ਨਿਮਨ-ਅੰਕਿਤ ਪ੍ਰਸ਼ਨ ਜਾਣਨ ਯੋਗ ਹਨ : ਕੀ ਬਾਣੀ ਸਿੱਖ-ਧਰਮ ਦੀ ਪ੍ਰਯਾਇਵਾਚੀ ਹੈ ? ਕੀ ਗੁਰੂ ਸੰਪ੍ਰਦਾਇ ਵਿਚ ਬਾਣੀ ਨੂੰ ਧਰਮ ਦਾ ਸਥਾਨ ਪ੍ਰਾਪਤ ਹੈ ? ਕੀ ਧਰਮ ਦਾ ਵੀ ਕੋਈ ਆਪਣਾ ਵਿਸ਼ੇਸ਼ ਅੰਗ ਹੁੰਦਾ ਹੈ ਜੋ ਬਾਣੀ ਨੂੰ ਬਾਣੀ ਹੀ ਰੱਖਦਾ ਹੈ ਤੇ ਧਰਮ ਨਹੀਂ ਬਣਨ ਦੇਂਦਾ ? ਆਦਿ।

ਬਾਣੀ ਅਧਿਆਤਮਕ ਅਤੇ ਸਦਾਚਾਰਕ ਮੁੱਲ ਰੱਖਣ ਕਰਕੇ ਧਾਰਮਿਕ ਤਾਂ ਹੈ ਪਰ ਧਰਮ ਨਹੀਂ। ਧਰਮ ਆਪਣੇ ਆਪ ਵਿਚ ਸੰਪ੍ਰਦਾਇ ਹੁੰਦਾ ਹੈ, ਬਾਣੀ ਦੀ ਪ੍ਰਕ੍ਰਿਤੀ ਅਸੰਪ੍ਰਦਾਇਕ ਹੈ। ਧਰਮ ਵਿਸ਼ੇਸ਼ ਦਾ ਸੰਚਾਲਕ ਅਕਸਰ ਕੋਈ ਇਕ ਅਨੁਭਵੀ ਪੁਰਖ ਹੁੰਦਾ ਹੈ, ਪਰ ਬਾਣੀ ਕਿਸੇ ਇਕ ਵਿਅਕਤੀ ਵਿਸ਼ੇਸ਼ ਦੀ ਰਚਨਾ ਨਹੀਂ ਸਗੋਂ ਗੁਰੂਆਂ ਤੋਂ ਇਲਾਵਾ ਭਾਰਤ ਦੇ ਵਿਭਿੰਨ ਪ੍ਰਦੇਸ਼ਾਂ ਨਾਲ ਸੰਬੰਧਿਤ ਸੰਤਾਂ-ਭਗਤਾਂ ਦੀ ਰਚਨਾ ਵੀ ਸ੍ਰੀ ਆਦਿ ਗ੍ਰੰਥ ਵਿਚ ਦਰਜ ਹੈ। ਪਰ ਜੋ ਮਾਣ-ਪ੍ਰਤਿਸ਼ਠਾ ਨਾਨਕ-ਸੰਪ੍ਰਦਾਇ ਨਾਲ ਸੰਬੰਧਿਤ ਗੁਰੂਆਂ ਨੂੰ ਮਿਲੀ ਹੈ ਕਿਸੇ ਹੋਰ ਅਦਵੈਤੀ ਕਵੀ, ਕਵੀ ਸਮੂਹ ਨੂੰ ਨਹੀਂ। ਸੰਤਾਂ-ਭਗਤਾਂ ਨੂੰ ਸ੍ਰੀ ਆਦਿ ਗ੍ਰੰਥ ਦੇ ਕਵੀ ਹੋਣ ਦਾ ਮਾਣ ਤਾਂ ਪ੍ਰਾਪਤ ਹੈ, ਪਰ ਇਨ੍ਹਾਂ ਦਾ ਨਾਮ ਸਿੱਖ-ਸੰਪ੍ਰਦਾਇ ਨਾਲ ਸੰਬੰਧਿਤ ਗੁਰੂਆਂ ਦੇ ਨਾਲ ਹੀ ਸਿੱਖ-ਧਰਮ ਨਾਲ ਜੋੜਿਆ ਜਾਂਦਾ ਹੈ। ਧਰਮ-ਕਾਵਿ ਦਾ ਸੰਬੰਧ ਇਕ ਸਥਾਪਿਤ ਧਾਰਮਿਕ ਸੰਸਥਾ ਨਾਲ ਹੁੰਦਾ ਹੈ। ਗੁਰੂ-ਬਾਣੀ-ਸਾਹਿਤ ਦੀ ਪ੍ਰੰਪਰਾ ਗੁਰੂ ਨਾਨਕ ਦੇਵ ਨੇ ਚਲਾਈ। ਇਨ੍ਹਾਂ ਦੇ ਸਾਹਮਣੇ ਕੋਈ ਪੂਰਬ-ਨਿਸਚਿਤ ਧਾਰਮਿਕ ਸੰਸਥਾ ਨਹੀਂ ਸੀ। ਨਾਨਕ ਚਿੰਤਨ ਦਾ ਮੂਲ ਆਰੰਭ ਧਰਮ-ਬਾਹਰਾ ਸੀ। ਇਸ ਦਾ ਉਦੈ ਵਿਸ਼ਵ-ਚਿੰਤਨ ਦੇ ਪ੍ਰਸੰਗ ਵਿਚ ਹੋਇਆ ਹੈ।[25] ਪਰ ਗੁਰੂ ਨਾਨਕ ਤੋਂ ਬਾਅਦ ਭਾਵੀ ਗੁਰੂਆਂ ਦੇ ਸਾਹਮਣੇ ਗੁਰੂ ਸੰਸਥਾ ਇਕ ਨਿਸਚਿਤ ਨੁਹਾਰ ਲੈ ਚੁੱਕੀ ਸੀ। ਸਿੱਟੇ ਵਜੋਂ, ਜਿਸ ਸੰਸਥਾ ਦਾ ਆਰੰਭ ਅਸੰਪ੍ਰਦਾਇਕ ਅੰਸ਼ ਸੀ, ਸਮੇਂ ਨਾਲ ਸੰਪ੍ਰਦਾਇਕ ਬਣਦੀ ਗਈ। ਬਾਣੀ ਸਾਹਿਤ ਵਿਚ ਸੰਪ੍ਰਦਾਇਕ ਅੰਸ਼ ਆਉਣੇ ਤਾਂ ਆਰੰਭ ਹੋ ਗਏ ਸਨ, ਪਰ ਇਸ ਦਾ ਮੂਲ ਸ੍ਵਰ ਅਸੰਪ੍ਰਦਾਇਕ ਹੀ ਰਿਹਾ ਹੈ। ਇਸੇ ਅਸੰਪ੍ਰਦਾਇਕ-ਸ੍ਵਰ ਕਰਕੇ ਹੀ ਪੰਚਮ ਗੁਰੂ ਸੰਤਾਂ-ਭਗਤਾਂ ਦੀ ਬਾਣੀ ਦਾ ਸੰਕਲਨ ਸ੍ਰੀ ਆਦਿ ਗ੍ਰੰਥ ਵਿਚ ਕਰਨ ਲਈ ਸਫਲ ਹੋਏ। ਪਰ ਫਿਰ ਵੀ ਨਾਨਕ ਦੇਵ ਤੋਂ ਅਰਜਨ ਦੇਵ ਤਕ ਪੁੱਜਦਿਆਂ ਪੁੱਜਦਿਆਂ ਬਾਣੀ ਵਿਚ ਸੰਪ੍ਰਦਾਇਕ ਅੰਸ਼ ਸ਼ਾਮਿਲ ਹੋ ਹੀ ਗਏ।

ਧਰਮ ਆਪਣੇ ਆਪ ਵਿਚ ਅਮੂਰਤ ਜੀਵਨ-ਦ੍ਰਿਸ਼ਟੀ ਹੈ। ਸਮੂਰਤ ਹੋ ਕੇ ਉਹ ਸੰਸਥਾ ਜਾਂ ਸੰਪ੍ਰਦਾਇ ਬਣ ਜਾਂਦਾ ਹੈ[26]। ਗੁਰੂ ਨਾਨਕ ਦੇਵ ਦੀ ਅਮੂਰਤ ਜੀਵਨ-ਦ੍ਰਿਸ਼ਟੀ ਜਦ ਸਮੂਰਤ ਹੁੰਦੀ ਹੈ ਤਾਂ ਬਾਣੀ ਦਾ ਸੰਬੰਧ ਅਚੇਤ ਹੀ ਗੁਰੂ ਸੰਪ੍ਰਦਾਇ ਨਾਲ ਜਾ ਜੁੜਦਾ ਹੈ। ਗੁਰੂ-ਬਾਣੀ ਸਿੱਖ-ਧਰਮ ਦਾ ਰੂਪ ਧਾਰਦੀ ਹੈ। ਸਿੱਖ ਜਗਤ ਵਿਚ ਸ੍ਰੀ ਆਦਿ ਗ੍ਰੰਥ ਨੂੰ ਰੱਬੀ ਜੋਤ ਮੰਨਕੇ, ਮੱਥਾ ਟੇਕਣਾ ਆਰੰਭ ਹੁੰਦਾ ਹੈ। ਇਸ ਨੂੰ ਅਕਾਲੀ ਬਾਣੀ ਦੇ ਵਿਸ਼ੇਸ਼ਣ ਨਾਲ

ਸਨਮਾਨਿਆ ਜਾਂਦਾ ਹੈ। ਸ੍ਰੀ ਆਦਿ ਗ੍ਰੰਥ ਜਿਸ ਦਾ ਮੂਲ ਸੁਰ ਅਸੰਪ੍ਰਦਾਇਕਤਾ ਸੀ ਸਿਖ ਸੰਪ੍ਰਦਾਇ ਦਾ ਪੂਜਨੀਕ ਅੰਗ ਬਣ ਜਾਂਦਾ ਹੈ। ਇਹ ਸਰਬ ਸਾਂਝਾਂ ਵੀ ਹੈ ਤੇ ਸਿੱਖਾਂ ਦਾ ਧਰਮ ਵੀ। ਬਾਣੀ-ਬੋਹਿਥ ਨੂੰ ਅੰਮ੍ਰਿਤ ਵੇਲੇ ਪਾਲਕੀ ਵਿਚ ਪ੍ਰਕਾਸ਼ ਕਰਨਾ, ਸੰਧਿਆ ਵੇਲੇ ਪਲੰਘ ਉਪਰ ਸੁਖ-ਆਸਨ ਕਰਨਾ, ਚੋਆ-ਚੰਦਨ ਲਾਉਣਾ, ਫੁੱਲਾਂ ਦੇ ਹਾਰ ਚੜ੍ਹਾਉਣੇ, ਸੋਹਣੇ-ਸੁੰਦਰ ਰੁਮਾਲੇ ਪਾਉਣੇ ਅਤੇ ਚਉਰ ਕਰਨੀ ਆਦਿ ਕ੍ਰਿਆਵਾਂ ਨੇ ਸ੍ਰੀ ਆਦਿ ਗ੍ਰੰਥ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਅਥਵਾ ਗੁਰੂ ਸਾਹਿਬ ਬਣਾ ਦਿੱਤਾ ਹੈ। ਜਿਸ ਦੀ ਹਜ਼ੂਰੀ ਵਿਚ ਜਾਣ ਸਮੇਂ ਅਦਬ ਸਹਿਤ ਬੰਦਨਾ ਕਰਨਾ ਲਾਜ਼ਮੀ ਹੈ। ਅਜੇਹੀਆਂ ਮੁੱਲਵਾਨ ਹਕੀਕਤਾਂ ਨੇ ਬਾਣੀ ਨੂੰ ਗੁਰੂ ਬਣਾ ਦਿੱਤਾ ਹੈ :—

ਬਾਣੀ ਗੁਰੂ ਗੁਰੂ ਹੈ ਬਾਣੀ ਵਿਚ ਬਾਣੀ ਅੰਮ੍ਰਿਤੁ ਸਾਰੇ ॥
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥

ਨਟ ਮਹਲਾ ੪ ॥੪/੯੮੨

ਧਾਰਮਿਕ ਦੀਵਾਨਾਂ ਦੀ ਸਮਾਪਤੀ ਸਮੇਂ ਸ੍ਰੀ ਆਦਿ ਗ੍ਰੰਥ ਦੇ ਇਕ ਸ਼ਬਦ ਦਾ ਉਚੀ ਸੁਰ ਵਿਚ ਉਚਾਰਣ ਕਰਨਾ ਜਿਸ ਨੂੰ ਮਾਹਵਾਕ ਅਥਵਾ ਗੁਰੂ ਸਾਹਿਬ ਦਾ ਹੁਕਮ ਕਰਕੇ ਸਨਮਾਨਣਾ ਆਦਿ ਸਥਿਤੀਆਂ ਨੇ ਹੀ ਬਾਣੀ ਨੂੰ ਧਰਮ ਦੀ ਪਦਵੀ ਉਪਰ ਪਹੁੰਚਾਇਆ ਹੈ। ਅਜੇਹੀ ਸਥਿਤੀ ਉਤੇ ਬਾਣੀ ਸਿੱਖ ਧਰਮ ਦੀ ਪ੍ਰਯਾਇ ਬਣ ਕੇ ਸਾਹਮਣੇ ਆਉਂਦੀ ਹੈ। ਇਥੇ ਇਕ ਹੋਰ ਨੁਕਤਾ ਵੀ ਵਿਚਾਰਨਜੋਗ ਹੈ ਕਿ ਉਹ ਕਿਹੜਾ ਤੱਥ ਹੈ ਜੋ ਬਾਣੀ ਨੂੰ ਧਰਮ ਦਾ ਜਾਮਾ ਪਹਿਨਾ ਦੇਂਦਾ ਹੈ ?

ਧਰਮ ਦੇ ਦੋ ਪਹਿਲੂ ਹੁੰਦੇ ਹਨ : ਪਹਿਲਾ ਧਰਮ ਦਾ ਇਕ ਆਪਣਾ ਸਦਾਚਾਰਕ ਜ਼ਾਬਤਾ ਹੁੰਦਾ ਹੈ। ਦੂਜਾ, ਹਰ ਧਰਮ ਦਾ ਇਕ ਆਪਣਾ ਸਿਧਾਂਤ (Theory) ਹੁੰਦਾ ਹੈ। ਇਸ ਤੋਂ ਛੁੱਟ ਹਰ ਧਰਮ ਦਾ ਸ਼ਰੁਤੀ ਅਤੇ ਧਰਮ ਇਤਿਹਾਸ ਹੁੰਦਾ ਹੈ। ਆਮ ਤੌਰ ਤੇ ਧਾਰਮਿਕ ਭਾਵਨਾ ਦੀ ਗੱਲ ਕੀਤੀ ਜਾਂਦੀ ਹੈ, ਪਰ ਉਹ ਕਿਹੜਾ ਤੱਤ ਹੈ ਜੋ ਧਰਮ ਭਾਵਨਾ ਅਤੇ ਧਰਮ-ਵਿਸ਼ਵਾਸ ਨੂੰ ਬਣਾਉਂਦਾ ਹੈ ? ਕੋਈ ਵੀ ਵਿਸ਼ਵਾਸ ਇਸ ਕਰਕੇ ਧਾਰਮਿਕ ਨਹੀਂ ਹੁੰਦਾ ਕਿ ਉਹ ਬੜਾ ਨਿੱਗਰ ਹੈ, ਨਾ ਹੀ ਇਸ ਕਰਕੇ ਕਿ ਉਹ ਸਦਾਚਾਰਕ ਮੁੱਲਵਾਲਾ ਹੈ ਤੇ ਨਾ ਹੀ ਇਸ ਕਰਕੇ ਕਿ ਉਹ ਉਚੇਰਾ ਹੈ। ਜੇ ਕਿਸੇ ਵਿਸ਼ਵਾਸ ਵਿਚ ਸ਼ਕਤੀ ਤੇ ਸਦਾਚਾਰਕ-ਮੁੱਲ ਹੋਣਗੇ ਤਾਂ ਉਹ ਸੁੱਤੇ ਸਿੱਧ ਹੀ ਧਾਰਮਿਕ ਹੋਵੇਗਾ। ਇਸੇ ਤਰ੍ਹਾਂ ਜੇ ਭਾਵਨਾ ਦੀ ਉਚਾਣ ਚੋਖੀ ਮਾਤਰਾ ਵਿਚ ਹੋਵੇਗੀ ਤਾਂ ਸਭ ਤਰ੍ਹਾਂ ਦੇ ਉੱਤਮ ਕਲਾਤਮਕ ਭਾਵ ਵੀ ਧਾਰਮਿਕ ਹੋਣਗੇ[27]। ਧਰਮ ਮਨੁੱਖੀ ਭਾਵ ਅਤੇ ਵਿਸ਼ਵਾਸ ਵਿਚ ਇਕ ਅਦੁੱਤੀ ਵਸਤ ਹੈ ਸਦਾਚਾਰਕ ਦਿਖ ਹੋਣ ਕਰਕੇ ਹੀ ਧਰਮ ਦਾ ਇਕ ਪੱਖ ਕ੍ਰਿਆਤਮਕ ਹੁੰਦਾ ਹੈ। ਧਰਮ ਸਦਾਚਾਰਕ-ਜ਼ਬਤ ਨਾਲ ਸਭ ਤੋਂ ਪਹਿਲਾਂ ਜੋਸ਼ ਨੂੰ ਸੰਯੁਕਤ ਕਰਦਾ ਹੈ। ਇਹ ਜੋਸ਼ ਇਤਿਹਾਸ, ਨੀਤੀ ਕਥਾ (Parable) ਪੁਰਾਣ, ਰਸਮਾਂ ਰੀਤਾਂ ਅਤੇ ਗੀਤਾਂ ਨਾਲ ਉਭਾਰਿਆ ਜਾਂਦਾ ਹੈ। ਧਰਮ ਜਿੱਥੇ ਜੀਵਨ ਨੂੰ ਜ਼ਬਤ ਦੇਂਦਾ ਹੈ ਉਥੇ ਨਿੱਘ ਵੀ। ਧਰਮ ਆਪਣੇ ਪੈਰੋਕਾਰਾਂ ਉਤੇ ਹੁਕਮ ਹੀ ਨਹੀਂ ਚਲਾਉਂਦਾ ਬਦਲ ਵਿਚ ਕੁਝ ਦੇਂਦਾ ਵੀ ਹੈ, ਜਿਸ ਲਈ ਉਹ ਜੀਅ ਸਕਦੇ ਹਨ। ਤੇ, ਲੋੜ ਪੈਣ ਉਤੇ ਮਰ ਵੀ ਸਕਦੇ ਹਨ[28]। ਧਰਮ ਕੇਵਲ ਭਗਤੀ ਭਾਵ ਜਾਂ ਸਦਾਚਾਰਕ-ਜ਼ਬਤ ਦੀ ਗੱਲ ਨਹੀਂ ਕਰਦਾ ਸਗੋਂ ਜਗਤ ਅਤੇ ਸਦਾਚਾਰਕ-ਮੁੱਲਾਂ ਦਾ ਆਪਸੀ ਸੰਬੰਧ ਨਿਸਚਿਤ

ਕਰਦਾ ਹੈ। ਧਰਮ ਦਾ ਢਾਂਚਾ ਕਰਮ, ਅਨੁਭਵ ਤੇ ਗਿਆਨ ਦੇ ਸਹਾਰੇ ਖੜ੍ਹਾ ਹੈ। ਧਰਮ ਦੇ ਤਿੰਨ ਪੱਖ ਕ੍ਰਿਆਤਮਕ, ਭਾਵਾਤਮਕ ਅਤੇ ਸਿਧਾਂਤਕ ਇਸ ਨੂੰ ਸਰਬਾਂਗੀ ਸੰਤੁਲਨ ਦੇਂਦੇ ਹੋਏ ਮਨੁਖੀ ਜੀਵਨ ਨਾਲ ਸਾਂਝ ਪੁਆਉਂਦੇ ਹਨ। ਧਰਮ ਸਾਨੂੰ ਕਰਮ ਲਈ ਪ੍ਰੇਰਦਾ ਹੈ, ਅਨੁਭਵ ਲਈ ਉਕਸਾਉਂਦਾ ਹੈ, ਵਿਸ਼ਵਾਸ ਦੀ ਪਰਪੱਕਤਾ ਪ੍ਰਦਾਨ ਕਰਦਾ ਹੈ। ਇੰਦ੍ਰਿਆਵੀ ਜਗਤ, ਅਨੁਭਵ ਜਗਤ ਅਤੇ ਬੌਧਿਕ ਜਗਤ ਜੇਹੇ ਵਿਭਿੰਨ ਵਜੂਦਾਂ ਨੂੰ ਸਮੂਹਿਕ ਦ੍ਰਿਸ਼ਟੀ ਵਿਚ ਬੰਨ੍ਹਣਾਂ ਧਰਮ ਦਾ ਮੂਲ ਕਾਰਜ ਹੈ। ਇਹ ਸਾਰੀਆਂ ਸਚਾਈਆਂ ਧਰਮ ਵਰਗੇ ਸਾਂਝੇ ਭੰਡਾਰ ਨੂੰ ਅਮੀਰ ਵੀ ਕਰਦੀਆਂ ਹਨ ਤੇ ਆਪੋ ਆਪਣਾ ਨਿੱਜੀ ਵਜੂਦ ਅਤੇ ਨਿੱਜੀ ਮੁੱਲ ਵੀ ਰੱਖਦੀਆਂ ਹਨ।

ਬਾਣੀ ਕਾਵਿਕ ਦਿੱਖ ਦੇ ਨਾਲ ਨਾਲ ਦਾਰਸ਼ਨਿਕ ਅਤੇ ਸਦਾਚਾਰਕ ਦਿੱਖ ਵੀ ਰੱਖਦੀ ਹੈ। ਵਿਭਿੰਨ ਦਰਸ਼ਨ-ਪ੍ਰਣਾਲੀਆਂ ਦਾਰਸ਼ਨਿਕ ਸੰਕਲਪਾਂ ਉਪਰ ਆਪੋ ਆਪਣੇ ਮਤ ਅਨੁਸਾਰ ਵਿਚਾਰ ਕਰਦੀਆਂ ਹਨ। ਗੁਰੂ ਬਾਣੀਕਾਰ ਕਿਸੇ ਦਾਰਸ਼ਨਿਕ ਸਕੂਲ ਪ੍ਰਣਾਲੀ ਦਾ ਖੰਡਨ-ਮੰਡਨ ਕੀਤੇ ਬਗੈਰ ਹੀ ਆਪਣਾ ਮਤ ਪ੍ਰਗਟਾਉਂਦੇ ਹਨ। ਉਦਾਹਰਣ ਵਜੋਂ : ਮੁਸਲਮਾਨ ਸਤ ਅਕਾਸ਼ ਮੰਨਦੇ ਹਨ। ਪਰ ਗੁਰੂ ਨਾਨਕ ਦੇਵ "ਪਤਾਲਾ ਪਤਾਲ ਲਖ ਅਗਾਸਾ ਅਗਾਸ" ਕਹਿ ਕੇ ਆਪਣਾ ਮਤ ਪੇਸ਼ ਕਰਦੇ ਹਨ। ਜੈਨ, ਬੁਧ ਅਤੇ ਸਾਂਖ ਸ਼ਾਸਤ੍ਰ ਨਿਰੰਕਾਰ ਦੀ ਹਸਤੀ ਨਹੀਂ ਮੰਨਦੇ[29]। ਪਰੰਤੂ ਗੁਰੂ ਨਾਨਕ ਦੇਵ ਮੂਲ ਮੰਤ੍ਰ ਵਿਚ ਪਰਮ ਸਤਾ ਨੂੰ 'ਕਰਤਾ ਪੁਰਖ' ਕਹਿਕੇ ਆਪਣੇ ਮਤ ਦਾ ਇਜ਼ਹਾਰ ਕਰਦੇ ਹਨ। ਬਾਣੀ ਵਿਚ ਦਰਸ਼ਨ ਦੇ ਮੂਲਗਤ ਸੰਕਲਪਾਂ ਦਾ ਵਿਵੇਚਨ ਕਿਸੇ ਨਿਯਮਤ ਲੜੀ ਵਿਚ ਨਹੀਂ ਕੀਤਾ ਗਿਆ। ਬਲਕਿ ਅਧਿਆਤਮਵਾਦੀ ਕਵੀਆਂ ਦੀ ਰਚਨਾ ਵਿਚ ਦਾਰਸ਼ਨਿਕ ਅੰਸ਼ ਗਗਨ-ਤਾਰਿਆਂ ਵਾਂਗੂੰ ਖਿੰਡਰੇ-ਪੁੰਡਰੇ ਪਏ ਹਨ। ਇਨ੍ਹਾਂ ਨੂੰ ਇਕ ਸੂਤ ਪਰੋਏ ਮਣਕਿਆਂ ਵਾਂਗੂੰ ਇਕੋ ਥਾਵੇਂ ਰੱਖਣ ਲਈ ਗੁਰੂ ਕਵੀਆਂ ਨੂੰ ਮਜ਼ਬੂਰੀ ਵੀ ਤਾਂ ਨਹੀਂ ਸੀ। ਸੁਧ ਤਰਕ ਲਈ ਲੜੀਬੱਧ ਹੋਣਾ ਜ਼ਰੂਰੀ ਹੈ। ਪਰ ਅਨੁਭਵੀ ਕਵੀ ਬੰਧਨਮੁਕਤ ਹੁੰਦੇ ਹਨ। ਇਹੀ ਕਾਰਣ ਹੈ, ਸ੍ਰੀ ਆਦਿ ਗ੍ਰੰਥ ਵਿਚ ਦਾਰਸ਼ਨਿਕ ਅੰਸ਼ ਇੱਕੋ ਥਾਂਵੇਂ ਨਹੀਂ ਮਿਲਦੇ। ਪਰ ਦਾਰਸ਼ਨਿਕ-ਅੰਸ਼ ਦੇ ਖਿੰਡਾਉ ਨੇ ਬਾਣੀ ਦੇ ਸਮੁੱਚੇ ਰੂਪ ਨੂੰ ਬੋਝਲ ਹੋਣੋਂ ਬਚਾ ਲਿਆ ਹੈ। ਹੁਣ ਕੋਈ ਸੰਕਲਪ ਇਕ ਥਾਉਂ ਉਦੈ ਹੁੰਦਾ ਹੈ ਤੇ ਦੂਜਾ ਕਿਸੇ ਹੋਰ ਨੁਕਰੋਂ ਝਿਲਮਿਲਾਉਣ ਲਗਦਾ ਹੈ। ਜੇ ਇਕ ਅੱਧ ਸ਼ਬਦ ਜਾਂ ਬਾਣੀ ਦਾਰਸ਼ਨਿਕ ਰੰਗਣ ਦੀ ਹੈ ਤਾਂ ਅਗਾਮੀ ਸ਼ਬਦ ਵਧੇਰੇ ਰਾਗਾਤਮਕ। ਇਸ ਤਰ੍ਹਾਂ ਪੂਰੇ ਸ੍ਰੀ ਆਦਿ ਗ੍ਰੰਥ ਵਿਚ ਦਰਸ਼ਨ ਅਨੁਭੂਤੀ ਦਾ ਇਕ ਸਮਤੋਲ ਅਥਵਾ ਸੰਤੁਲਨ ਜਿਹਾ ਕਾਇਮ ਰੱਖਿਆ ਗਿਆ ਹੈ। ਲਗਪਗ ਸਾਰੇ ਗੁਰੂਆਂ ਦੇ ਦਰਸ਼ਨ ਦੇ ਮੂਲਗਤ ਪ੍ਰਸ਼ਨਾਂ ਨੂੰ ਛੋਹਿਆ ਹੈ। ਪਰ ਇਹ ਸੰਕਲਪ, ਦਰਸ਼ਨ ਦੇ ਤੌਰ ਉਤੇ ਨਹੀਂ ਵਿਚਾਰੇ ਗਏ ਬਲਕਿ ਸਾਡੇ ਅਧਿਆਤਮਵਾਦੀ ਗੁਰੂਆਂ ਨੇ ਰਹੱਸਾਤਮਕ ਰੰਗਣ ਦੇ ਕੇ ਇਨ੍ਹਾਂ ਵਿਚਾਰਾਂ ਨੂੰ ਕਾਵਿਕ ਰੂਪ ਵਿਚ ਪੇਸ਼ ਕੀਤਾ ਹੈ।

ਦਰਸ਼ਨ ਦੇ ਮੂਲਗਤ ਸੰਕਲਪਾਂ ਨੂੰ ਵਿਭਿੰਨ ਦਰਸ਼ਨ-ਪ੍ਰਣਾਲੀਆਂ ਨੇ ਕਿਵੇਂ ਗ੍ਰਹਿਣ ਅਥਵਾ ਵਿਚਾਰ ਕੀਤਾ ਹੈ ? ਗੁਰੂ ਕਵੀਆਂ ਨੇ ਇਨ੍ਹਾਂ ਨੂੰ ਕਿਸ ਰੂਪ ਵਿਚ ਗ੍ਰਹਿਣ ਕੀਤਾ ਹੈ? ਅਰਥਾਤ ਕੀ ਵਾਧਾ ਕੀਤਾ ਹੈ ? ਤੇ ਗੁਰੂ-ਦਰਸ਼ਨ ਦੀ ਕੀ ਨਵੀਨਤਾ ਹੈ ਆਦਿ ਪ੍ਰਸ਼ਨ ਸਾਡੇ ਖੋਜ-ਖੇਤਰ ਤੋਂ ਬਾਹਰ ਹਨ। ਸਾਡਾ ਸੰਬੰਧ ਤਾਂ ਕਵੀ, ਗੁਰੂ ਅਰਜਨ ਦੇਵ ਦੀ ਰਚਨਾ ਵਿਚ ਆਏ ਦਾਰਸ਼ਨਿਕ ਅੰਸ਼ਾਂ ਅਤੇ ਸੰਕਲਪਾਂ ਨਾਲ ਹੈ। ਜਿਨ੍ਹਾਂ ਦਾ ਸੰਕੇਤ ਅਸੀਂ ਰਚਨਾ-

ਸਰਵੇਖਣ ਦੇ ਅੰਤਰਗਤ ਕੀਤਾ ਹੈ।

ਆਚਾਰੀਆਂ ਨੇ ਪਰਮ ਸਤਿ ਦੀ ਹੋਂਦ, ਪਰਮਸੱਤਾ ਦਾ ਗਿਆਨ, ਅਤੇ ਪਰਮਾਰਥਕ ਸਤਿ ਦਾ ਵਿਵੇਚਨ ਤੱਤ-ਮੀਮਾਂਸਾ ਦੇ ਅਧੀਨ ਕੀਤਾ ਹੈ[30]। ਪੰਚਮ ਗੁਰੂ ਦੀ ਬਾਣੀ ਵਿਚ ਉਪਰੋਕਤ ਤੱਤ ਵਿਵੇਚਨ ਪਰਮਾਤਮਾ, ਹੁਕਮ-ਵਿਧਾਨ ਅਤੇ ਮਾਇਆ ਦੇ ਸਿਰਲੇਖਾਂ ਹੇਠਾਂ ਕੀਤਾ ਗਿਆ ਹੈ। ਵਿਸ਼ਵ ਉਤਪਤੀ ਅਤੇ ਬ੍ਰਹਿਮੰਡਕ ਸਿਰਜਨਾ ਦਾ ਸੰਬੰਧ ਸ੍ਰਿਸ਼ਟੀ-ਮੀਮਾਂਸਾ ਨਾਲ ਹੈ[31]। ਇਨ੍ਹਾਂ ਸੰਕਲਪਾਂ ਦਾ ਵਿਵੇਚਨ ਅਸੀਂ ਜਗਤ-ਰਚਨਾ ਦੇ ਸਿਰਲੇਖ ਹੇਠ ਕੀਤਾ ਹੈ। ਕਿਸੇ ਧਾਰਮਕ ਪ੍ਰੰਪਰਾ ਅਨੁਸਾਰ ਈਸ਼ਵਰ ਦਾ ਸਰੂਪ ਈਸ਼ਵਰ ਅਤੇ ਜਗਤ ਦਾ ਆਪਸੀ ਸੰਬੰਧ ਕਿਸੇ ਇਕ ਹੀ ਧਰਮ ਦਾ ਸਹਾਰਾ ਲੈਕੇ ਕੀਤੇ ਗਏ ਦਾਰਸ਼ਨਿਕ ਪ੍ਰਸ਼ਨਾਂ ਦਾ ਵਿਵੇਚਨ ਧਰਮ-ਮੀਮਾਂਸਾ ਦੇ ਅੰਤਰਗਤ ਆਉਂਦਾ ਹੈ। ਪੰਚਮ ਗੁਰੂ ਦੀ ਬਾਣੀ ਵਿਚ ਗੁਰੂ ਆਸ਼ੇ ਨੂੰ ਮੁੱਖ ਰੱਖਦਿਆਂ ਹੋਇਆਂ ਇਨ੍ਹਾਂ ਪ੍ਰਸ਼ਨਾ ਦਾ ਵਿਵੇਚਨ ਗੁਰੂ, ਨਾਮ, ਕਰਮ ਫਿਲਾਸਫੀ, ਦੈਵੀਗੁਣ-ਯੁਕਤ ਵਿਅਕਤੀ ਅਸੁਰੀ ਗੁਣ ਯੁਕਤ ਵਿਅਕਤੀ, ਬੇਨਤੀ ਅਲੋਚਨਾ ਅਤੇ ਤੁਲਨਾ ਸਿਰਲੇਖਾਂ ਹੇਠ ਕੀਤਾ ਗਿਆ ਹੈ। ਗੁਰੂ ਅਤੇ ਨਾਮ ਸਿਰਲੇਖਾਂ ਹੇਠ ਵਿਸ਼ੇਸ਼ ਕਰਕੇ ਗੁਰਮਤਿ ਆਸ਼ੇ ਦਾ ਨਿਰੂਪਣ ਕੀਤਾ ਗਿਆ ਹੈ।

ਧਰਮ ਦਾ ਦੂਸਰਾ ਅੰਗ ਸਦਾਚਾਰ ਨਾਲ ਸੰਬੰਧਿਤ ਮੰਨਿਆ ਗਿਆ ਹੈ। ਆਤਮਕ ਤਰਬੀਅਤ ਦਾ ਮੰਤਵ ਮਨੁੱਖ ਨੂੰ ਇਕ ਅਜੇਹੀ ਅਵਸਥਾ ਉਪਰ ਪੁਚਾਉਣਾ ਹੁੰਦਾ ਹੈ। ਜਿਥੇ ਉਹ ਸੁਭਾਵਕ ਹੀ ਸਰਬ-ਸਾਂਝੇ ਹਿਤ, ਸਰਬ-ਸਾਂਝੀਵਾਲਤਾ, ਸਰਬ-ਸਤਿਕਾਰ ਅਤੇ ਮਨੁੱਖ ਮਾਤਰ ਦੀ ਬਰਾਬਰੀ ਸੋਚ ਸਕੇ। ਮਨੁੱਖ ਈਰਖਾ, ਲਾਲਚ ਹਉਮੈ ਅਤੇ ਸੁਆਰਥ ਨੂੰ ਛੱਡ ਕੇ ਮਿਲਣਸਾਰੀ ਅਤੇ ਪ੍ਰੇਮ ਭਾਵਨਾ ਵਰਗੇ ਉਚੇ ਗੁਣਾਂ ਨੂੰ ਗ੍ਰਹਿਣ ਕਰ ਸਕੇ। ਧਰਮ ਦਾ ਮੂਲ ਕਾਰਜ ਪ੍ਰਚਾਰ ਹੈ। ਆਤਮਦਰਸ਼ੀ ਵਿਅਕਤੀਆਂ ਦਾ ਨਾਤਾ ਅਖੀਰ ਕਿਸੇ ਸੰਪ੍ਰਦਾਇ ਨਾਲ ਹੀ ਜੋੜਿਆ ਜਾਂਦਾ ਹੈ। ਅਨੁਭਵੀ ਪੁਰਖ ਦੀ ਸ਼ਖਸੀਅਤ ਮਿਕਨਾਤੀਸੀ ਅਸਰ ਰਖਦੀ ਹੈ। ਲੋਕ ਖਿੱਚੇ ਤੁਰੇ ਆਉਂਦੇ ਹਨ। ਹੌਲੀ ਹੌਲੀ ਸ਼ਰਧਾਲੂਆਂ ਦਾ ਦਾਇਰਾ ਵਧਦਾ ਰਹਿੰਦਾ ਹੈ ਤੇ ਇਹ ਹਜੂਮ ਇਕ ਸੰਪ੍ਰਦਾਇ ਦਾ ਰੂਪ ਧਾਰਣ ਕਰਦਾ ਹੈ। ਇਸ ਵਿਚ ਇਕ ਸਮੂਹਿਕ ਬਿਰਤੀ ਕੰਮ ਕਰਦੀ ਹੈ। ਅਜੇਹੇ ਸਮੇਂ ਸਦਾਚਾਰਕ ਨਿਯਮਾਂ ਅਤੇ ਜੀਵਨ-ਮਰਿਆਦਾ ਦੀ ਲੋੜ ਉਤਪੰਨ ਹੁੰਦੀ ਹੈ। ਸੰਪ੍ਰਦਾਇ ਲਈ ਪ੍ਰਚਲਿਤ ਸੰਸਥਾਵਾਂ ਨਾਲੋਂ ਨਿਖੜ ਕੇ ਖਲੋਣਾ ਲਾਜ਼ਮੀ ਹੁੰਦਾ ਹੈ। ਸੰਪ੍ਰਦਾਇ ਦਾ ਮੂਲ ਆਧਾਰ ਤਾਂ ਵਿਆਪਕ ਵਿਸ਼ਵ-ਦਰਸ਼ਨ ਹੀ ਹੁੰਦਾ ਹੈ। ਪਰ, ਇਸ ਦੇ ਕੁਝ ਕੁ ਨਿਯਮ ਅਜੇਹੇ ਵੀ ਹੁੰਦੇ ਹਨ ਜੋ ਸਦਾਚਾਰਕ ਮੁੱਲ ਰੱਖਦੇ ਹਨ ਤੇ ਆਪਣੀ ਵਿਲੱਖਣਤਾ ਵੀ। ਇਨ੍ਹਾਂ ਦੇ ਸਹਾਰੇ ਹੀ ਸੰਪ੍ਰਦਾਇ ਇਕ ਵਖਰੇ, ਨਵੇਕਲੇ ਵਜੂਦ ਨੂੰ ਧਾਰਣ ਕਰਦੀ ਹੈ। ਗੁਰੂ-ਦਰਸ਼ਨ ਆਪਣੇ ਸਮੇਤ ਵਿਸ਼ਵ-ਦਰਸ਼ਨ ਦੇ ਬੁਨਿਆਦੀ ਸੰਕਲਪਾਂ ਨਾਲ, ਜਾ ਜੁੜਦਾ ਹੈ। ਪਰ ਗੁਰੂ-ਘਰ ਦੀ ਮਰਿਆਦਾ ਪੁਰਾਣੀ ਸਨਾਤਨੀ ਮਰਿਆਦਾ ਨਾਲ ਮੇਲ ਖਾਂਦੀ ਹੈ। ਪ੍ਰਾਚੀਨ ਰਿਸ਼ੀਆਂ ਵਾਂਗੂੰ ਅੰਮ੍ਰਿਤ ਵੇਲੇ ਉਠਣਾ, ਇਸ਼ਨਾਨ ਕਰਨਾ, ਬੰਦਗੀ ਕਰਨੀ ਅਤੇ ਕੇਸਾ ਧਾਰੀ ਹੋਣਾ ਆਦਿ। ਭਾਵੇਂ ਅਜ ਗੁਰੂ-ਸੰਪ੍ਰਦਾਇ ਸਿਖ-ਧਰਮ ਬਣਨ ਕਰਕੇ ਅਨੇਕ ਪਰਿਵਰਤਨ ਲੈ ਚੁਕੀ ਹੈ ਪਰ ਇਸ ਦੀ ਮੁਢਲੀ ਵਫ਼ਾ ਗੁਰੂਆਂ ਦੁਆਰਾ, ਪ੍ਰਤੀਪਾਦਤ ਅਸੂਲਾਂ ਨਾਲ ਹੀ ਹੈ। ਗੁਰੂ ਗੋਬਿੰਦ ਸਿੰਘ ਨੇ ਬਾਹਰੀ ਚਿੰਨ੍ਹਾਂ ਨੂੰ ਨਿਯਮਿਤ ਰੂਪ ਪ੍ਰਦਾਨ ਕੀਤਾ ਜੋ ਹਰ ਸਿੱਖ ਲਈ ਲਾਜ਼ਮੀ ਹਨ। ਸਿੱਟੇ ਵਜੋਂ ਗੁਰੂ-ਸੰਪ੍ਰਦਾਇ ਨੂੰ ਬਾਹਰੀ

ਚਿੰਨ੍ਹ-ਚਕਰਾਂ ਤੇ ਲਿਬਾਸ ਨੇ ਸਿੱਖ-ਧਰਮ ਬਣਾ ਦਿੱਤਾ ਭਾਵੇਂ ਕਿ ਸਿੱਖ ਧਰਮ ਦਾ ਉਘੜਵਾਂ ਰੂਪ ਘਲੂਘਾਰਿਆਂ ਤੋਂ ਬਾਅਦ ਜਾ ਕੇ ਸਥਾਪਿਤ ਹੋਇਆ[32]। ਇਤਨਾ ਤਾਂ ਨਿਸਚਿਤ ਹੀ ਹੈ, ਧਰਮ ਚਾਹੁੰਦੇ ਨਾ ਚਾਹੁੰਦੇ ਸੰਪ੍ਰਦਾਇ ਨਾਲ ਜਾ ਜੁੜਦਾ ਹੈ ਜਾਂ ਫਿਰ ਸੰਪ੍ਰਦਾਇ ਧਰਮ ਨਾਲ ਜੁੜ ਜਾਂਦੀ ਹੈ।

ਸ੍ਰੀ ਆਦਿ ਗ੍ਰੰਥ ਵਿਚ ਇਕੋ ਇਕ ਹੀ ਅਜੇਹਾ ਸ਼ਬਦ ਜਾਂ ਪਦਾ ਹੈ ਜੋ ਗੁਰੂ-ਘਰ ਦੀ ਮਰਿਆਦਾ ਦਾ ਨਿਰੂਪਣ ਕਰਦਾ ਹੈ :—

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿਨਾਮੁ ਧਿਆਵੈ ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰ ਨਾਵੈ ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥
ਫਿਰ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆਂ ਉਠਦਿਆਂ ਹਰਿਨਾਮ ਧਿਆਵੈ ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖ ਗੁਰੂ ਮਨਿ ਭਾਵੈ ॥
ਜਿਸ ਨੋ ਦਇਆਲ ਹੋਵੇ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮ ਜਪਾਵੈ ॥
ਗਉੜੀ ਦੀ ਵਾਰ ਮਹਲਾ ੪ ॥ ਪਉੜੀ ੧੧/ਸਲੋਕ ੨੧

ਸੰਸਥਾ ਮੂਲਕ ਵਿਅਕਤੀ ਦਾ ਪ੍ਰਚਾਰਕ ਹੋਣਾ ਅਸੁਭਾਵਕ ਨਹੀਂ। ਧਰਮ ਦਾ ਆਰੰਭ ਆਤਮਕ ਅਤੇ ਸਦਾਚਾਰਕ-ਮੁੱਲਾਂ ਨਾਲ ਹੁੰਦਾ ਹੈ। ਪਰ ਸਮੇਂ ਦੀ ਤੋਰ ਨਾਲ ਹਰ ਧਰਮ ਕਰਮ-ਕਾਂਡ, ਸ਼ਰਹ-ਸ਼ਰੀਅਤ ਤੇ ਬਾਹਰੀ ਆਡੰਬਰ ਦਾ ਪਾਸਾਰ ਪਸਾਰ ਲੈਂਦਾ ਹੈ। ਇਸ ਤਰ੍ਹਾਂ ਧਰਮ ਨਿਰਾ ਜਮਾਤ ਬੰਦ ਅਤੇ ਹਜੂਮਸ਼ਾਹੀ ਬਣ ਕੇ ਰਹਿ ਜਾਂਦਾ ਹੈ। ਗਲਤ ਧਾਰਣਾਵਾਂ ਅਤੇ ਫੋਕੀਆਂ ਰਸਮਾਂ ਦੇ ਖੰਡਣ-ਭੰਡਣ ਲਈ ਧਰਮ ਵਿਚ ਪ੍ਰਚਾਰ ਦਾ ਅੰਸ਼ ਪ੍ਰਵੇਸ਼ ਕਰਦਾ ਹੈ। ਇਸ ਪ੍ਰਚਾਰ ਦਾ ਇਕ ਪਾਸਾ, ਉਚੇਰੇ ਮਾਨਵੀ ਗੁਣਾਂ ਲਈ ਉਤਸ਼ਾਹਿਤ ਕਰਦਾ ਹੈ। ਦੂਜੇ ਪਾਸੇ ਸੰਪ੍ਰਦਾਇਕ ਕੱਟਰਤਾ ਨੂੰ ਹੋਰ ਮਜ਼ਬੂਤ ਕਰਦਾ ਹੈ। ਧਾਰਮਿਕ ਸੰਪ੍ਰਦਾਇਕਤਾ ਇਕੋ ਵੇਲੇ ਸਦਗੁਣਾਂ ਦਾ ਉਦੇ ਅਤੇ ਸੰਘਾਰ ਕਰਦੀ ਹੈ। ਧਰਮ ਪਰਮਤੱਤ ਅਤੇ ਆਤਮਗਤ ਸੰਕਲਪ-ਵਿਚਾਰਨ ਕਰਕੇ ਅਕਥਨੀਯ ਹੈ ਪਰ ਸੰਪ੍ਰਦਾਇਕ ਕੱਟਰਤਾ ਕਰਕੇ ਨਿੰਦਨੀਯ। ਇਹ ਮਨੁੱਖਤਾ ਦਾ ਰੱਖਿਅਕ ਵੀ ਹੈ ਤੇ ਭੱਖਸ਼ਕ ਵੀ। ਬਾਣੀ ਵਿਚ ਉਚੇਰੀਆਂ ਮਾਨਵੀ ਕਦਰਾਂ ਦਾ ਨਿਰੂਪਣ ਵੀ ਕੀਤਾ ਗਿਆ ਹੈ ਤੇ ਇਸ ਵਿਚ ਸੰਪ੍ਰਦਾਇਕ ਅੰਸ਼ ਵੀ ਹੈ। ਮਾਨਵਤਾ ਦੇ ਇਤਿਹਾਸ ਵਿਚ ਸਰਬ-ਸਾਂਝੀਵਾਲਤਾ, ਸਰਬ-ਸਤਿਕਾਰ, ਮਨੁੱਖ ਮਾਤਰ ਦੀ ਸਰਬਾਂਗੀ ਬਰਾਬਰੀ ਅਤਿਅੰਤ ਮੁੱਲਵਾਨ ਹਕੀਕਤਾਂ ਹਨ।

ਸ੍ਰੀ ਆਦਿ ਗ੍ਰੰਥ ਦੀ ਬਾਣੀ ਦਾ ਅਧਿਐਨ ਕਰਦੇ ਸਮੇਂ ਅਸੀਂ ਇਹ ਦੇਖਿਆ ਹੈ, ਸੰਸਥਾ ਮੂਲਕ ਹੋਣ ਕਰਕੇ ਗੁਰੂਆਂ ਦਾ ਮੋਹ ਵਧੇਰੇ ਗੁਰੂ-ਬਾਣੀ, ਗੁਰੂ-ਸਿਖਾਂ ਗੁਰੂ-ਅਸਥਾਨਾਂ ਅਥਵਾ ਅੰਮ੍ਰਿਤ ਵੇਲੇ ਉਠਕੇ ਸਰੋਵਰਾਂ ਉਪਰ ਇਸ਼ਨਾਨ ਕਰਨ ਉਪਰੰਤ ਹਰੀ-ਰਸ ਕਰਨ ਸੁਣਨ ਨਾਲ ਹੈ। ਇਹੀ ਮੋਹ ਗੁਰੂਆਂ ਨੂੰ ਸੰਸਥਾ ਮੂਲਕ ਵੀ ਬਣਾਉਂਦਾ ਹੈ ਤੇ ਸੰਪ੍ਰਦਾਇਕ ਵੀ। ਬਾਣੀ ਵਿਚੋਂ ਸੰਪ੍ਰਦਾਇਕ ਅੰਸ਼ ਦੀਆਂ ਟੂਕਾਂ ਪੇਸ਼ ਹਨ :—

**ਗੁਰੂਬਾਣੀ :**

(ੳ) ਗੁਰਬਾਣੀ ਗਾਵਹੁ ਭਾਈ ਓਹ ਸਫਲ ਸਦਾ ਸੁਖਦਾਈ ॥ ੮੧/੬੨੯,ਸ੍ਰੀ ਆਦਿ ਗ੍ਰੰਥ

(ਅ) ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਇ ॥ ੨੨/੬੭,ਸ੍ਰੀ ਆਦਿ ਗ੍ਰੰਥ

(ੲ) ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥ ੨੩/੯੨੦,ਸ੍ਰੀ ਆਦਿ ਗ੍ਰੰਥ

**ਗੁਰੂ-ਸਿੱਖ :**

(ੳ) ਆਇ ਮਿਲੁ ਗੁਰਸਿਖ ਆਇ ਮਿਲੁ ਤੂ ਮੇਰੇ ਗੁਰੂ ਕੇ ਪਿਆਰੇ ॥ ੨/੭੨੫, ਸ੍ਰੀ ਆਦਿ ਗ੍ਰੰਥ

(ਅ) ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥੩/੭੬੩,ਸ੍ਰੀ ਆਦਿ ਗ੍ਰੰਥ

(ੲ) ਗੁਰਸਿਖਾ ਕੈ ਮਨਿ ਭਾਵਦੀ ਗੁਰ ਸਤਿਗੁਰ ਕੀ ਵਡਿਆਈ ॥ ੧੮/੩੧੦ ਸ੍ਰੀ ਆਦਿ ਗ੍ਰੰਥ

**ਗੁਰੂ-ਸੇਵਾ :**

(ੳ) ਗੁਰ ਸੇਵਾ ਤੇ ਸੁਖੁ ਉਪਜੇ ਫਿਰਿ ਦੁਖ ਨ ਲਾਗੈ ਆਇ ॥ ੨੪/੬੫੧, ਸ੍ਰੀ ਆਦਿ ਗ੍ਰੰਥ

(ਅ) ਕਰਿ ਸੇਵਾ ਪਾਰਬ੍ਰਹਮ ਗੁਰ ਭੁਖ ਰਹੇ ਨ ਕਾਈ ॥ ੩/੩੧੮,ਸ੍ਰੀ ਆਦਿ ਗ੍ਰੰਥ

(ੲ) ਪਖਾ ਫੇਰੀ ਪਾਣੀ ਢੋਵਾਂ ਜੋ ਦੇਵਹਿ ਸੋ ਖਾਈ ॥ ੧/੭੫੭,ਸ੍ਰੀ ਆਦਿ ਗ੍ਰੰਥ

**ਗੁਰੂ-ਸਰੋਵਰ :**

(ੳ) ਰਾਮਦਾਸ ਸਰੋਵਰਿ ਨਾਤੇ ਸਭਿ ਉਤਰੇ ਪਾਪ ਕਮਾਤੇ ॥ ੬੫/੬੨੫,ਸ੍ਰੀ ਆਦਿ ਗ੍ਰੰਥ

(ਅ) ਸੰਤਹੁ ਰਾਮਦਾਸ ਸਰੋਵਰੁ ਨੀਕਾ ॥
ਜੋ ਨਾਵੈ ਸੋ ਕੁਲ ਤਰਾਵੈ ਉਧਾਰੁ ਹੋਇ ਹੈ ਜੀ ਕਾ ॥ ੫੭/੬੨੩, ਸ੍ਰੀ ਆਦਿ ਗ੍ਰੰਥ

(ੲ) ਨਿਤ ਪ੍ਰਤਿ ਨ੍ਹਾਵਣੁ ਰਾਮਸਰਿ ਕੀਜੈ ॥
ਝੋਲਿ ਮਹਾਂਰਸੁ ਹਰਿ ਅੰਮ੍ਰਿਤ ਪੀਜੈ ॥ ੧੬੪/੧੯੮, ਸ੍ਰੀ ਆਦਿ ਗ੍ਰੰਥ

**ਅੰਮ੍ਰਿਤ ਵੇਲਾ :**

(ੳ) ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥ ੪/੨,ਸ੍ਰੀ ਆਦਿ ਗ੍ਰੰਥ

(ਅ) ਭਿੰਨੀ ਰੈਨੜੀਐ ਚਮਕਨਿ ਤਾਰੇ ॥
ਜਾਗਣ ਸੰਤ ਜਨਾ ਮੇਰੇ ਰਾਮ ਪਿਆਰੇ ॥ ੧੪੫੯,ਸ੍ਰੀ ਆਦਿ ਗ੍ਰੰਥ

(ੲ) ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥
ਤਿਨਾ ਦਰੀਆਵਾ ਸਿਉ ਦੋਸਤੀ ਮਨਿਮੁਖਿ ਸਚਾ ਨਾਉ ॥੧੮/੧੪੬,ਸ੍ਰੀ ਆਦਿ ਗ੍ਰੰਥ

**ਉਚੇਰੀਆਂ ਮਾਨਵੀ ਕਦਰਾਂ :**

(ੳ) ਨਾਨਕੁ ਵੇਚਾਰਾ ਕਿਆ ਕਹੈ ॥ ਸਭੁ ਲੋਕੁ ਸਲਾਹੇ ਇਕ ਸੈ ॥
ਸਿਰੁ ਨਾਨਕ ਲੋਕਾ ਪਾਵ ਹੈ ॥ ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ ॥
੨/੧੧੬੮,ਸ੍ਰੀ ਆਦਿ ਗ੍ਰੰਥ

(ਅ) ਹੋਇ ਇਕਤ੍ਰ ਮਿਲਹੁ ਮੇਰੇ ਭਾਈ ॥
ਦੁਬਿਧਾ ਦੂਰਿ ਕਰਹੁ ਲਿਵਲਾਇ ॥ ੧੯/੧੧੮੫,ਸ੍ਰੀ ਆਦਿ ਗ੍ਰੰਥ

(ੲ) ਆਤਮ ਰਾਮੁ ਸਰਬ ਮਹਿ ਪੇਖੁ ਪੂਰਨ ਪੂਰਿ ਰਹਿਆ ਪ੍ਰਭ ਏਕੁ ॥
ਰਤਨੁ ਅਮੋਲੁ ਰਿਦੇ ਮਹਿ ਜਾਨੁ ਅਪਨੀ ਵਸਤੁ ਤੂ ਆਪਿ ਪਛਾਨੁ ॥
੩੦/੮੯੨,ਸ੍ਰੀ ਆਦਿ ਗ੍ਰੰਥ

(ਸ) ਮਨ ਤੂੰ ਜੋਤਿ ਸਰੂਪੁ ਹੈ ਅਪਣਾ ਮੂਲੁ ਪਛਾਣੁ ॥ ੫/੪੪੧, ਸ੍ਰੀ ਆਦਿ ਗ੍ਰੰਥ

(ਹ) ਹਮ ਨਹੀਂ ਚੰਗੇ ਬੁਰਾ ਨਹੀਂ ਕੋਇ ॥
ਪ੍ਰਣਵਤਿ ਨਾਨਕੁ ਤਾਰੇ ਸੋਇ ॥ ੨/੭੨੮,ਸ੍ਰੀ ਆਦਿ ਗ੍ਰੰਥ

(ਕ) ਮਨ ਮੇਰੇ ਭੂਲੇ ਕਪਟੁ ਨ ਕੀਜੈ ॥
ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ॥ ੯/੬੫੬,ਸ੍ਰੀ ਆਦਿ ਗ੍ਰੰਥ

(ਖ) ਜਿਸਕੀ ਬਸਤੁ ਤਿਸੁ ਆਗੈ ਰਾਖੈ ॥
ਪ੍ਰਭ ਕੀ ਆਗਿਆ ਮਾਨੈ ਮਾਥੇ ॥ ੫/੨੬੮, ਸ੍ਰੀ ਆਦਿ ਗ੍ਰੰਥ

(ਗ) ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥ ਕੋਈ ਸੇਵੈ ਗੁਸਈਆ ਕੋਈ ਅਲਾਹਿ ॥
ਕਾਰਣ ਕਰਣ ਕਰੀਮ ਕਿਰਪਾ ਧਾਰਿ ਰਹੀਮ ॥......
ਕਹੁ ਨਾਨਕ ਜਿਨਿ ਹੁਕਮ ਪਛਾਤਾ ॥
ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ ॥ ੯/੮੮੫, ਸ੍ਰੀ ਆਦਿ ਗ੍ਰੰਥ

ਕੁਲ ਮਿਲਾ ਕੇ ਪੰਜਵੇਂ ਗੁਰੂ ਦੀ ਬਾਣੀ ਦਾ ਵਡੇਰਾ ਭਾਗ ਉਪਦੇਸ਼ਾਤਮਕ ਹੈ। ਉਪਦੇਸ਼-ਪਾਤਰ ਨਿੱਜ ਅਤੇ ਪਰ ਦੋਵੇਂ ਹਨ। ਇਨ੍ਹਾਂ ਦੀ ਬਾਣੀ ਵਿਚ ਉਚੇਰੀਆਂ ਮਾਨਵੀ ਕਦਰਾਂ ਦਾ ਮੋਹ ਵੀ ਹੈ ਤੇ ਸੰਪ੍ਰਦਾਇਕ ਕਦਰਾਂ ਵੀ। ਇਕ ਸੁਲਝੇ ਹੋਏ ਪ੍ਰਚਾਰਕ ਵਾਂਗੂੰ ਪੰਚਮ ਗੁਰੂ ਆਪਣੀ ਸ਼ੈਲੀ ਵਿਚ ਕਈ ਤਰ੍ਹਾਂ ਦੇ ਰੰਗ ਭਰਦੇ ਹਨ, ਜਿਨ੍ਹਾਂ ਦੀ ਸਵਿਸਤਾਰ ਚਰਚਾ ਵਸਤੂ-ਸਰਵੇਖਣ ਦੇ ਅੰਤਰਗਤ ਉਪਦੇਸ਼ ਸਿਰਲੇਖ ਅਧੀਨ ਕੀਤਾ ਗਿਆ ਹੈ।

ਬਾਣੀ ਉਪਰ ਸਵਿਸਤਾਰ ਚਰਚਾ ਕਰਨ ਉਪਰੰਤ ਨਿਮਨ ਅੰਕਿਤ ਸਿੱਟੇ ਕੱਢੇ ਜਾ ਸਕਦੇ ਹਨ :—

੧. ਬਾਣੀ ਅਨੁਭਵ ਚਿੰਤਨ ਅਤੇ ਧਾਰਮਿਕ ਵਿਸ਼ਵਾਸ ਦਾ ਸੰਮਿਸ਼੍ਰਣ ਹੈ। ਇਸ ਦਾ ਅਨੁਸ਼ਾਸਨ ਤਾਂ ਕਾਵਿਕ ਹੈ, ਪਰ ਬਹੁਤੀ ਥਾਈਂ ਇਹ ਕਥਨ ਹੋ ਨਿਬੜਦੀ ਹੈ।

੨. ਬਾਣੀ ਦਾ ਕੇਂਦਰੀ ਧੁਰਾ ਸੌਂਦਰਯਮਈ ਅਨੁਭਵਾਤੀਤਵਾਦ ਹੈ।

੩. ਬਾਣੀ ਧਰਮ ਵਿਸ਼ੇਸ਼ ਦੇ ਅਧਿਆਤਮਕਮੂਲਕ ਪੱਖ ਨੂੰ ਰਹੱਸਾਤਾਮਕ ਰੰਗਣ ਰਾਹੀਂ ਪੇਸ਼ ਕਰਦੀ ਹੈ। ਅਥਵਾ ਅਨੁਭਵ ਅਤੇ ਤਾਰਕਿਕ ਗਿਆਨ ਦਾ ਸਰਬਾਂਗੀ ਨਿਰੂਪਣ ਹੈ।

੪. ਬਾਣੀ ਦਾ ਪ੍ਰੇਰਣਾ-ਬਿੰਦੂ ਨਿਰਾਕਾਰ ਬ੍ਰਹਮ ਹੋਣ ਕਰਕੇ ਡੂੰਘਾਈ ਬ੍ਰਹਮ ਅਤੇ ਬ੍ਰਹਮ-ਲੀਲ੍ਹਾ ਨਿਰੂਪਣ ਦੇ ਉਸ ਸਮੇਂ ਆਈ ਹੈ ਜਦੋਂ ਬ੍ਰਹਮ ਦੀ ਨੁਹਾਰ ਮਨੁੱਖੀ ਅਨੁਭਵ ਦਾ ਰੂਪ ਧਾਰਣ ਕਰਦੀ ਹੈ।

੫. ਬਾਣੀ-ਸਾਹਿਤ ਮਨੁੱਖੀ ਭਾਵੁਕਤਾ ਤੋਂ ਵਿਰਵਾ ਨਹੀਂ, ਹਾਂ ਇਸ ਦਾ ਪ੍ਰਗਟਾ ਵਿਰਲਾ ਹੈ।

੬. ਬਾਣੀ ਸੰਸਥਾ-ਮੂਲਕ ਬਿਰਤੀ ਕਾਰਨ ਵਰਤਮਾਨ ਸਮੇਂ ਸਿੱਖ ਧਰਮ ਦੀ ਅੰਗ ਵੀ ਹੈ ਤੇ ਬਦਲ ਵੀ। ਧਰਮ ਦੀ ਬਦਲ ਹੋਣ ਕਰਕੇ ਇਹ ਉਚੇਰੇ ਮਾਨਵੀ ਗੁਣਾਂ, ਸਦਾਚਾਰਕ-ਜ਼ਾਬਤਾ ਅਤੇ ਸੰਪ੍ਰਦਾਇ ਅੰਸ਼ਾਂ ਦਾ ਝਾਂਵਲਾ ਦੇਂਦੀ ਹੈ। ਉਂਞ ਵਿਸ਼ਵ ਵਿਆਪਕ ਦਰਸ਼ਨ ਦੇ ਦੀਦਾਰ ਕਰਾਉਣ ਕਰਕੇ ਬਾਣੀ ਦੀ ਮਹਾਨਤਾ ਉਚੇਰੀ ਹੈ।

੭. ਬਾਣੀ ਉਪਨਿਸ਼ਦ ਵਾਂਗੂੰ ਜੀਵਨ-ਜੋਤੀ ਮਾਰਗ ਹੈ। ਜਿਥੇ ਇਹ ਹੋਰ ਧਰਮ ਸਿਧਾਂਤਾਂ ਦੀ ਚਰਚਾ ਕਰਦੀ ਹੈ ਉਥੇ ਇਹ ਦਾਰਸ਼ਨਿਕ ਆਦਰਸ਼ਵਾਦ ਦੇ ਅੰਸ਼ ਵੀ ਰੱਖਦੀ ਹੈ। ਪਰਮ ਸੱਤਾ ਦੇ ਇਕੱਤ੍ਰ ਅਤੇ ਨਾਨਤ੍ਵ ਦਾ ਸੰਬੰਧ ਨੈਤਿਕਤਾ ਅਤੇ

ਧਾਰਮਿਕ ਜੀਵਨ ਨਾਲ ਜੋੜਦੀ ਹੈ। ਉਪਨਿਸ਼ਦਕਾਰਾਂ ਵਾਂਗ ਬਾਣੀਕਾਰ ਚੰਗੇਰਾ ਭਵਿੱਖ ਬਣਾਉਣ ਦੇ ਹਮਾਇਤੀ ਹਨ ਤੇ ਪ੍ਰਾਚੀਨ ਗੌਰਵ ਦੇ ਸ਼ਰਧਾਲੂ ਵੀ। ਬਾਣੀ ਉਪਨਿਸ਼ਦ ਵਾਂਗੂੰ ਬਾਹਰੀ ਸ਼ਕਤੀਆ ਦੀ ਕਰੜੀ ਕੈਦ ਅਤੇ ਰਸਮੀ ਪਾਬੰਦੀਆਂ ਤੋਂ ਨਿੱਜ-ਮੁਕਤੀ ਪ੍ਰਾਪਤ ਕਰਨ ਦੀ ਇਕ ਲਹਿਰ ਹੈ ਤੇ ਬਾਣੀਕਾਰ ਰਿਵਾਇਤੀ ਪਾਬੰਦੀਆਂ ਤੋਂ ਖ਼ਲਾਸੀ ਪਾਉਣ ਵਿਚ ਸਫਲ ਵੀ ਹੋਏ ਹਨ[34]।

੮. ਬਾਣੀ ਅਨੁਭਵੀ ਪੁਰਖਾਂ ਦੀ ਉੱਤਮ ਕਲਾ ਹੈ। ਕਲਾ ਸਿੱਧਾ ਪ੍ਰਚਾਰ ਨਹੀਂ ਕਰਦੀ, ਧਾਰਮਿਕ ਹੋ ਸਕਦੀ ਹੈ[35]। ਬਾਣੀ ਉਪਦੇਸ਼ਾਤਮਕ ਅੰਸ਼ ਤਾਂ ਰੱਖਦੀ ਹੈ ਪਰ ਸਿੱਧਾ ਪ੍ਰਚਾਰ ਨਹੀਂ ਕਰਦੀ। ਇਸ ਲਈ ਉਚੇਰੀ ਕਲਾ ਹੈ। ਧਾਰਮਿਕ ਕਲਾ ਤਾਂ ਪੈਦਾ ਹੀ ਉਸ ਸਮੇਂ ਹੁੰਦੀ ਹੈ, ਜਦੋਂ ਅਸੀਂ ਰੱਬ ਨੂੰ ਮਨੁੱਖੀ ਨੁਹਾਰ ਵਿਚ ਪਛਾਣਦੇ ਹਾਂ[36]। ਬਾਣੀ ਦਾ ਉੱਤਮ ਕਲਾ ਹੋਣ ਦਾ ਪ੍ਰਮਾਣ ਹੈ, ਇਸ ਵਿਚ ਪ੍ਰਯੋਗ ਕੀਤੀਆਂ ਗਈਆਂ ਵਿਭਿੰਨ ਕਾਵਿ-ਵਿਧੀਆਂ ਅਤੇ ਕਾਵਿ-ਸ਼ੈਲੀਆਂ ਤੇ ਉਨ੍ਹਾਂ ਵਿਚ ਨਿਰੂਪਣ ਹੋਇਆ ਮਨੁੱਖੀ ਨੁਹਾਰ ਵਾਲਾ ਅਰੂਪ ਬ੍ਰਹਮ। ਕਾਵਿ ਵਿਧੀਆਂ ਦੀ ਚਰਚਾ ਸੁਤੰਤਰ ਰੂਪ ਵਿਚ ਵੀ ਕੀਤੀ ਗਈ ਹੈ। ਅਸਲ ਵਿਚ ਅਨੁਭਵ ਦੀ ਨਿਕਟਤਾ ਹੀ ਕਲਾ ਨੂੰ ਧਰਮ ਨਾਲ ਨਹੀਂ ਬੰਨ੍ਹਦੀ ਸਗੋਂ ਅਨੁਭਵ ਵਿਚਲਾ ਵਕਫ਼ਾ ਹੀ ਦੋਹਾਂ ਨੂੰ ਇਕ ਦੂਜੇ ਦੇ ਨੇੜੇ ਕਰਦਾ ਹੈ[37]।

## ਹਵਾਲੇ :


1. Poetry is not a mixture but compound. Nissim Fzekiel, Poetry and Philosophy–a note, Quest Monsoon. 1966, Page 25.
2. Poetry is an art of language and Philosophy is an art of thougt.
3. ਡਾ: ਹਰਿਭਜਨ ਸਿੰਘ *ਪੰਜਾਬੀ ਨਿਰਗੁਣ ਕਾਵਿ*, ਨਿਰਗੁਣ ਅੰਕ, ਪੰਨਾ ੯੭ ।
4. ਡਾ: ਹਰਿਭਜਨ ਸਿੰਘ *ਪੰਜਾਬੀ ਨਿਰਗੁਣ ਕਾਵਿ*, ਨਿਰਗੁਣ ਅੰਕ, ਪੰਨਾ ੯੬ ।
5. ਡਾ: ਹਰਿਭਜਨ ਸਿੰਘ, *ਅਧਿਅਨ ਤੇ ਅਧਿਆਪਨ*, ਪੰਨਾ ੧੪੩ ।
6. ਡਾ: ਹਰਿਭਜਨ ਸਿੰਘ, *ਅਧਿਅਨ ਤੇ ਅਧਿਆਪਨ*, ਪੰਨਾ ੧੪੩ ।
7. ਡਾ: ਹਰਿਭਜਨ ਸਿੰਘ, *ਅਧਿਅਨ ਤੇ ਅਧਿਆਪਨ*, ਪੰਨਾ ੧੪੩ ।
8. Harold Osborne, *Aesthetics and Criticism*, Transcendentalism, P. 181.
9. Harold Osborne, *Aesthetics and Criticism*, Transcendentalism, P. 188.
10. Harold Osborne, *Aesthetics and Criticism*, Transcendentalism, P. 208.
11. Leeuw; Gerardus Van Der. Sacred and Profane beauty. *The Holy in Arts*, Page 281.
12. Harold Osborne, *Aesthetics and Criticism*, Transcendentalism, P. 192.
13. Harold Osborne, *Aesthetics and Criticism*, Transcendentalism, P. 191.
14. Harold Osborne, *Aesthetics and Criticism*, Transcendentalism, P. 193.
15. Harold Osborne, *Aesthetics and Criticism*, Transcendentalism, P. 200.
16. Harold Osborne, *Aesthetics and Criticism*, Transcendentalism, P. 205.
17. Harold Osborne, *Aesthetics and Criticism*, Transcendentalism, P. 203.
18. Harold Osborne, *Aesthetics and Criticism*, Transcendentalism, P. 207.
19. Harold Osborne, *Aesthetics and Criticism*, Transcendentalism, P. 217.
20. James William, *The Varieties of Religious Experience*, Page 371-372
21. ਡਾ: ਹਰਿਭਜਨ ਸਿੰਘ, *ਅਧਿਅਨ ਤੇ ਅਧਿਆਪਨ*, ਪੰਨਾ ੧੪੪ ।
22. Hegal, G. W. F. *The Indentity of Philosophy and Religion*, P. 104. Philosophy and Religion Edited by John Smith.
23. Patrick, White; George Thomas, *Introduction of Philosophy*, P. 36.
24. White head, A. N. *Religion & Metaphysics*; Page 117, Religion and Philosophy; Edited by John Smith.

25. ਡਾ: ਹਰਿਭਜਨ ਸਿੰਘ *ਪੰਜਾਬੀ ਨਿਰਗੁਣ ਕਾਵਿ*, ਪੰਨਾ ੯੯ (ਨਿਰਗੁਣ ਅੰਕ)।

26. ਡਾ: ਹਰਿਭਜਨ ਸਿੰਘ *ਪੰਜਾਬੀ ਨਿਰਗੁਣ ਕਾਵਿ*, ਪੰਨਾ ੯੪ (ਨਿਰਗੁਣ ਅੰਕ ਪੰਜਾਬੀ ਦੁਨੀਆਂ)।

27. Joshiah Royce, *The Religious Aspect of Philosophy*, Page 1

28. Joshiah Royce, *The Religious Aspect of Philosophy*, Page 3

29. ਡਾ. ਭਾਈ ਜੋਧ ਸਿੰਘ, *ਗੁਰੂ ਨਾਨਕ ਸਿਮਰਤੀ ਵਿਆਖਿਆਨ*, ਪੰਨਾ ੪੭ (ਪੰਜਾਬੀ ਯੂਨੀਵਰਸਿਟੀ ਪਟਿਆਲਾ ੬੬-੬੭)

30. ਡਾ: ਨਗੇਂਦਰ, *ਮਾਨਵਿਕੀ ਪਾਰਿਭਾਸ਼ਕ ਕੋਸ਼*, ਪੰਨਾ ੧੧੮

31. ਡਾ: ਨਗੇਂਦਰ, *ਮਾਨਵਿਕੀ ਪਾਰਿਭਾਸ਼ਕ ਕੋਸ਼*, ਪੰਨਾ ੫੫

32. ਡਾ: ਨਗੇਂਦਰ, *ਮਾਨਵਿਕੀ ਪਾਰਿਭਾਸ਼ਕ ਕੋਸ਼*, ਪੰਨਾ ੧੯੩

33. ਪਹਿਲਾ ਘਲੂਘਾਰਾ ਪਹਿਲੀ ਜੂਨ, ੧੭੪੬ ਤੇ ਦੂਜਾ ਘਲੂਘਾਰਾ ੫ ਫਰਵਰੀ, ੧੭੬੨
Ganda Singh & Teja Singh, *A Short History of the Sikhs*, Page. 133&169

34. Dr. Radha Krishanan, *Indian Philosophy* Vol. I, Page, 264-265

35. Leeuw Gerardus Van Der. Sacred and Profane beauty. *The Holy in Arts*, Page 279.

36. Leeuw Gerardus Van Der. Sacred and Profane beauty. *The Holy in Arts*, Page 305.

37. Leeuw Gerardus Van Der. Sacred and Profane beauty. *The Holy in Arts*, Page 382.

ਅਧਿਆਇ ਚੌਥਾ

# ਗੁਰੂ ਅਰਜਨ ਦੇਵ-ਬਾਣੀ ਦਾ ਸ਼ਾਸਤ੍ਰੀ ਅਧਿਐਨ

## ਭਾਗ ਪਹਿਲਾ

### ਕਾਵਿ-ਆਤਮਾ

(i) ਧ੍ਵਨੀ

(ii) ਰਸ

ਗੁਰੂ ਅਰਜਨ ਦੇਵ ਦੇ ਕਾਵਿ ਕਲਾ-ਪੱਖ ਉਪਰ ਵਿਚਾਰ ਕਰਨ ਤੋਂ ਪਹਿਲਾਂ ਥੋੜੀ ਕੁ ਵਿਚਾਰ ਕਾਵਿ ਅਤੇ ਕਲਾ ਬਾਰੇ ਕਰਨੀ ਉਚਿਤ ਹੈ। ਪੱਛਮੀ ਵਿਦਵਾਨਾਂ ਨੇ ਕਾਵਿ ਨੂੰ ਕਲਾ ਕਿਹਾ ਹੈ। ਕਿਉਂਕਿ ਕਾਵਿ ਵਿਚ ਅਭਿਵਿਅੰਜਨਾ ਦੀ ਉਤਕੰਠਾ ਉਸੇ ਪ੍ਰਕਾਰ ਹੁੰਦੀ ਹੈ ਜਿਵੇਂ ਕਿ ਚਿੱਤਰ, ਮੂਰਤੀ ਅਤੇ ਸੰਗੀਤ ਆਦਿ ਕਲਾਵਾਂ ਵਿਚ। ਬੈਨਜਾਨਸਨ ਨੇ ਕਵਿਤਾ ਅਤੇ ਚਿੱਤਰ ਨੂੰ ਇਕੋ ਤਰ੍ਹਾਂ ਦੀ ਕਲਾ ਮੰਨਿਆ ਹੈ। ਉਸ ਦੇ ਮਤ ਅਨੁਸਾਰ ਇਹ ਦੋਵੇਂ ਹੀ ਅਨੁਕਰਣ ਵਿਚ ਸੰਗਲਨ ਹਨ, ਜੇ ਕਵਿਤਾ ਸ਼ਬਦ ਚਿੱਤਰ ਹੈ ਤਾਂ ਚਿੱਤਰ ਮੂਕ ਕਵਿਤਾ[1]। ਡਰਾਈਡਨ, ਟਾਲਸਟਾਇ, ਕਰੋਚੇ ਅਤੇ ਹੀਗਲ ਆਦਿ ਸਭ ਵਿਚਾਰਕਾਂ ਨੇ ਕਾਵਿ ਨੂੰ ਕਲਾ ਮੰਨਿਆ ਹੈ।

ਭਾਰਤੀ ਪਰੰਪਰਾ ਵਿਚ ਕਾਵਿ ਦੀ ਗਣਨਾ ਕਲਾ ਵਿਚ ਨਹੀਂ ਕੀਤੀ ਗਈ ਸਗੋਂ ਦੋਹਾਂ ਦਾ ਖੇਤਰ ਅਡੋ-ਅੱਡ ਮੰਨਿਆ ਗਿਆ ਹੈ। ਕਲਾ ਵਿਚ ਸੰਗੀਤ ਅਤੇ ਸ਼ਿਲਪ ਦੋਹਾਂ ਦੀ ਹੋਂਦ ਮੰਨੀ ਗਈ ਹੈ। ਪਰ ਕਾਵਿ ਦਾ ਖੇਤਰ ਉਸ ਨਾਲੋਂ ਕਿਧਰੇ ਵਿਆਪਕ ਦਸਿਆ ਗਿਆ ਹੈ। ਰਾਮ ਦਹਿਨ ਮਿਸ਼੍ਰ ਦੇ ਅਨੁਸਾਰ ਕਾਵਿ ਵਿਦਿਆ ਤੇ ਕਲਾ ਉਪਵਿਦਿਆ ਹੈ। ਕਾਵਿ ਵਿਚ ਕਲਾ-ਪੱਖ ਹੈ, ਪਰ ਕਾਵਿ ਕਲਾ ਨਹੀਂ। ਕਲਾ ਕਾਵਿ ਦੀ ਪੋਸ਼ਕ ਹੈ, ਉਸ ਦੀ ਇਕ ਅੰਗ ਮਾਤ੍ਰ ਹੈ[2]।

ਭਾਮਹ ਨੇ ਵੀ ਕਾਵਿ ਨੂੰ ਕਲਾ ਨਹੀਂ ਮੰਨਿਆ ਅਥਵਾ ਇਸ ਦਾ ਖੇਤਰ ਕਲਾ ਤੋਂ ਕਿਤੇ ਵਧੇਰੇ ਵਿਸਤ੍ਰਿਤ ਅਤੇ ਗੰਭੀਰ ਮੰਨਿਆ ਹੈ[3]।

ਕਾਵਿ ਅਤੇ ਕਲਾ ਸੰਬੰਧੀ ਇਸ ਵਿਰੋਧੀ ਦ੍ਰਿਸ਼ਟੀਕੋਣ ਦਾ ਕਾਰਨ ਹੈ ਕਿ ਕਲਾ ਦੇ ਦੋ ਅਰਥ ਕੀਤੇ ਜਾਂਦੇ ਹਨ। ਵਿਆਪਕ ਅਤੇ ਸੰਕੁਚਿਤ। ਵਿਆਪਕ ਅਰਥਾਂ ਵਿਚ ਕਲਾ ਅਭਿਵਿਅਕਤੀ ਦਾ ਸਾਧਨ ਹੈ। ਇਸ ਕਾਰਨ ਕਲਾ ਦਾ ਘੇਰਾ ਕਾਵਿ ਤੋਂ ਵੀ ਕਿਤੇ ਵਧੇਰੇ ਵਿਆਪਕ ਹੈ। ਕਾਵਿ ਉਸ ਦਾ ਇਕ ਅੰਗ ਮਾਤ੍ਰ ਹੈ। ਕਲਾ ਦਾ ਇਹ ਦਿਸ਼ਟੀਕੋਨ ਢੇਰ ਪੁਰਾਣਾ ਹੈ[4]। ਸੰਕੁਚਿਤ ਅਰਥ ਵਿਚ ਕਲਾ ਦਾ ਸੰਬੰਧ ਉਸ ਕੌਸ਼ਲ ਨਾਲ ਹੈ ਜਿਸ ਦੁਆਰਾ

ਕਵੀ ਅਥਵਾ ਕਲਾਕਾਰ ਆਪਣੇ ਭਾਵ ਜਾਂ ਵਿਚਾਰ ਨੂੰ ਰੂਪ-ਆਕਾਰ ਦੇਂਦਾ ਹੈ। ਇਸ ਦ੍ਰਿਸ਼ਟੀ ਨਾਲ ਇਹ ਸ਼ਿਲਪ ਦਾ (Craft) ਵਾਚਕ ਹੈ।

ਭਾਰਤੀ ਸ਼ਾਸਤਰਾਂ ਵਿਚ ਕਲਾ ਦਾ ਵਿਵਚਨ ਸੰਕੁਚਿਤ ਅਰਥਾਂ ਵਿਚ ਹੋਇਆ ਹੈ। ਕਲਾ ਦਾ ਅਰਥ ਕੌਸ਼ਲ ਮੰਨਿਆ ਗਿਆ ਹੈ ਤੇ ਕਲਾ ਦੀ ਗਿਣਤੀ ਉਪਵਿਦਿਆ ਵਿਚ ਕੀਤੀ ਗਈ ਹੈ। ਉਪਵਿਦਿਆ ਦਾ ਸੰਬੰਧ ਵਿਗਿਆਨ ਅਤੇ ਸ਼ਾਸਤ੍ਰਾਂ ਨਾਲ ਸੀ। ਕਲਾ ਵਿਚ ਕੌਸ਼ਲ ਜਾਂ ਨਿਪੁੰਣਤਾ ਦੀ ਪ੍ਰਧਾਨਤਾ ਮੰਨੀ ਜਾਂਦੀ ਸੀ। ਉਸ ਦੇ ਵਿਚ ਆਂਤ੍ਰਿਕ ਸੁਹਜ ਜਾਂ ਅਨੁਭਵ ਦਾ ਯੋਗ ਨਾ ਹੋਣ ਕਰ ਕੇ ਕੇਵਲ ਬਾਹਰੀ ਕੌਸ਼ਲ ਅਤੇ ਚਮਤਕਾਰ ਦੀ ਪ੍ਰਧਾਨਤਾ ਸੀ। ਕਲਾ ਦੇ ਇਸ ਸੀਮਿਤ ਅਰਥ ਲਈ ਪ੍ਰਤਿੱਭਾ ਦਾ ਹੋਣਾ ਕੋਈ ਜ਼ਰੂਰੀ ਨਹੀਂ ਸੀ। ਜੋ ਪ੍ਰਤਿੱਭਾ ਰਸ ਦੀ ਉਤਪਤੀ ਕਰਦੀ ਹੈ, ਕੋਮਲਤਾ ਦਾ ਸਿਰਜਨ ਕਰਦੀ ਹੈ, ਉਸ ਦਾ ਖੇਤਰ ਕਲਾ ਦੇ ਚਮਤਕਾਰ ਤੋਂ ਪਰੇ ਸੀ।

ਪਰਿਣਾਮ ਵਜੋਂ, ਕਾਵਿ ਅਤੇ ਕਲਾ ਦੋਹਾਂ ਦਾ ਪ੍ਰਯੋਜਨ ਰਸ-ਆਨੰਦ ਦੀ ਪ੍ਰਤੀਤੀ ਹੈ। ਦੋਹਾਂ ਦਾ ਸਰੂਪ ਸੁਹਜਮਈ ਪ੍ਰਗਟਾਵਾ ਹੈ। ਜਿਸ ਪ੍ਰਕਾਰ ਕਲਾ ਦਾ ਵਧੇਰੇ ਅਤੇ ਜ਼ਰੂਰੀ ਸੰਬੰਧ ਸੁੰਦਰਤਾ ਨਾਲ ਹੈ। ਉਸੇ ਪ੍ਰਕਾਰ ਕਾਵਿ ਦਾ ਲਾਜ਼ਮੀ ਸੰਬੰਧ ਰਮਣੀਅਤਾ ਅਤੇ ਮਧੁਰਤਾ ਨਾਲ ਹੁੰਦਾ ਹੈ। ਆਪਣੇ ਤੱਤ ਰੂਪ ਵਿਚ ਕਲਾ ਇਕ ਸੂਖਮ ਅਧਿਆਤਮਕ ਕਿਰਿਆ ਹੈ ਤੇ ਵਿਵਹਾਰ ਰੂਪ ਵਿਚ ਇਹ ਇਕ ਸੁਚੇਤ ਪ੍ਰਕ੍ਰਿਆ ਹੈ, ਜਿਸ ਦਾ ਸੰਬੰਧ ਕੌਸ਼ਲ ਨਾਲ ਹੈ।

ਭਾਰਤੀ ਕਾਵਿ-ਸ਼ਾਸਤ੍ਰ ਦੇ ਇਤਿਹਾਸ ਨੂੰ ਵਾਚਦਿਆਂ ਇਹ ਤੱਥ ਸਪਸ਼ਟ ਹੋ ਜਾਂਦਾ ਹੈ, ਕਾਵਿ-ਕਲਾ ਦੀ ਸਮਗ੍ਰਤਾ ਨੂੰ ਸਮਝਣ ਲਈ ਸਮੇਂ ਸਮੇਂ ਅਨੇਕਾਂ ਜਤਨ ਹੁੰਦੇ ਰਹੇ ਹਨ ਜਿਸਦੇ ਫਲ-ਸਰੂਪ, ਕਈ ਕਾਵਿ-ਪ੍ਰਣਾਲੀਆਂ ਹੋਂਦ ਵਿਚ ਆਈਆਂ। ਸੰਦੇਹ ਨਹੀਂ, ਇਹ ਆਲੋਚਨਾ-ਪ੍ਰਣਾਲੀਆਂ ਆਪਣੀਆਂ ਨਿੱਜੀ ਸੀਮਾਵਾਂ ਕਾਰਨ ਸਮੇਂ ਅਨੁਸਾਰ ਅਢੁੱਕਵੀਆਂ ਹੋ ਜਾਂਦੀਆਂ ਰਹੀਆਂ। ਕਾਵਿ ਨਾਲ ਸੰਬੰਧਿਤ ਆਲੋਚਨਾ-ਪ੍ਰਣਾਲੀਆਂ ਦੇ ਇਤਿਹਾਸ-ਵਿਸ਼ਲੇਸ਼ਣ ਤੋਂ ਇਹ ਪਤਾ ਲਗਦਾ ਹੈ ਕਿ ਇਹ ਕਾਵਿ-ਪ੍ਰਣਾਲੀਆਂ ਵੱਖੋ ਵੱਖਰੇ ਸੰਕਲਪਾਂ ਉਪਰ ਆਧਾਰਿਤ ਹਨ।

ਸੰਸਕ੍ਰਿਤ ਆਲੋਚਕਾਂ ਨੇ ਕਾਵਿ ਦੇ ਅੰਤਰੰਗ ਤੇ ਬਹਿਰੰਗ ਦੋਹਾਂ ਪੱਖਾਂ ਨੂੰ ਲੈ ਕੇ ਆਪੋ ਆਪਣੇ ਸਿਧਾਂਤ ਪੇਸ਼ ਕੀਤੇ ਹਨ। ਇਨ੍ਹਾਂ ਸਿਧਾਂਤਕਾਰਾਂ ਦੀਆਂ ਨਿੱਜੀ ਮਾਨਤਾਵਾਂ ਕਾਰਨ ਵੱਖ ਵੱਖ ਕਾਵਿ ਸੰਪ੍ਰਦਾਵਾਂ ਦੀ ਸਥਾਪਨਾ ਹੋਈ ਜੋ ਮੁਖ ਤੌਰ ਤੇ ਛੇ ਹਨ :

ਧ੍ਵਨੀ, ਰਸ, ਔਚਿਤਯ, ਰੀਤੀ, ਅਲੰਕਾਰ ਤੇ ਵਕ੍ਰੋਕਤੀ

ਸ਼ੰਕਰ ਦੇਵ ਅਵਤਰੇ ਨੇ ਇਨ੍ਹਾਂ ਛੇ ਸੰਪ੍ਰਦਾਵਾਂ ਨੂੰ ਦੋ ਵਰਗਾਂ ਵਿਚ ਵੰਡਿਆ :—

ਅਲੰਕਾਰ੍ਯ ਤੇ ਅਲੰਕਾਰ[5]। ਇਸ ਵਿਦਵਾਨ ਨੇ ਕਾਵਿ ਦੀ ਆਤਮਾ ਦੇ ਰੂਪ ਵਿਚ ਪ੍ਰਵਾਣਿਤ ਤੱਤ ਨੂੰ ਅਲੰਕਾਰ੍ਯ ਆਖਿਆ ਹੈ ਅਥਵਾ ਜਿਸ ਨੂੰ ਅਲੰਕ੍ਰਿਤ ਕੀਤਾ ਜਾਵੇ। ਚੂੰਕਿ ਧ੍ਵਨੀ ਰਸ ਅਤੇ ਔਚਿਤਯ ਕਾਵਿ ਦੀ ਆਤਮਾ ਨਾਲ ਸੰਬੰਧਿਤ ਹਨ। ਰੀਤੀ, ਅਲੰਕਾਰ ਤੇ ਵਕ੍ਰੋਕਤੀ ਦਾ ਸੰਬੰਧ ਕਾਵਿ ਦੇ ਬਾਹਰਲੇ ਰੂਪ ਨਾਲ ਹੈ, ਇਸ ਲਈ ਇਹ ਤਿੰਨੇ 'ਅਲੰਕਾਰ' ਦੀਆਂ ਸੰਪ੍ਰਦਾਵਾਂ ਹਨ। ਦੂਜੇ ਸ਼ਬਦਾਂ ਵਿਚ ਇਉਂ ਕਿਹਾ ਜਾ ਸਕਦਾ ਹੈ ਕਿ ਪਹਿਲੀਆਂ ਤਿੰਨ ਸੰਪ੍ਰਦਾਵਾਂ ਦਾ ਸੰਬੰਧ ਕਾਵਿ ਦੇ ਅੰਤਰੰਗ ਤੇ ਪਿਛਲੀਆਂ ਤਿੰਨ ਸੰਪ੍ਰਦਾਵਾਂ

ਦਾ ਸੰਬੰਧ ਕਾਵਿ ਦੇ ਬਹਿਰੰਗ ਰੂਪ ਨਾਲ ਹੈ।

ਪ੍ਰਸਤੁਤ ਅਧਿਆਇ ਵਿਚ ਅਸੀਂ ਗੁਰੂ ਅਰਜਨ ਦੇਵ-ਬਾਣੀ ਦਾ ਅਧਿਅਨ ਕਾਵਿ-ਕਲਾ ਨੂੰ ਧਿਆਨ ਵਿਚ ਰਖਦੇ ਹੋਏ ਦੋ ਭਾਗਾਂ ਵਿਚ ਵੰਡ ਕੇ ਕੀਤਾ ਹੈ :

(ੳ) ਕਾਵਿ-ਆਤਮਾ

(ਅ) ਕਾਵਿ-ਸ਼ਿਲਪ

ਦੂਸਰੀਆਂ ਕਲਾਵਾਂ ਦੀ ਤਰ੍ਹਾਂ ਕਾਵਿ-ਕਲਾ ਦਾ ਵੀ ਆਪਣਾ ਵਿਸ਼ੇਸ਼ ਸ਼ਿਲਪ ਹੁੰਦਾ ਹੈ। ਅਸੀਂ ਅਲੰਕਾਰ੍ਯ ਸੰਪ੍ਰਦਾਵਾਂ ਵਿਚੋਂ ਧ੍ਵਨੀ ਅਤੇ ਰਸ ਅਥਵਾ ਅਲੰਕਾਰ ਵਿਚੋਂ ਰੀਤੀ ਅਤੇ ਅਲੰਕਾਰ ਦਾ ਵਿਵੇਚਨ ਗੁਰੂ ਅਰਜਨ ਦੇਵ ਕਾਵਿ-ਕਲਾ ਦੇ ਸੰਬੰਧ ਵਿਚ ਕੀਤਾ ਹੈ। ਅਲੰਕਾਰ੍ਯ ਸੰਪ੍ਰਦਾਵਾਂ ਵਿਚੋਂ ਔਚਿਤ੍ਯ ਸੰਪ੍ਰਦਾਇ ਦਾ ਵਖਰਾ ਵਿਵੇਚਨ ਨਾ ਕਰਨ ਦਾ ਕਾਰਨ, ਕੇਵਲ ਇਹੀ ਹੈ ਕਿ ਇਸ ਸਿਧਾਂਤ ਦੀ ਕਲਪਨਾ ਤਾਂ ਰਸ-ਸਿਧਾਂਤ ਦੇ ਪ੍ਰਵੇਸ਼ ਵਿਚ ਹੀ ਕੀਤੀ ਗਈ ਹੈ। ਅਲੰਕਾਰ ਸੰਪ੍ਰਦਾਇ ਵਿਚੋਂ ਅਸੀਂ ਵਕ੍ਰੋਕਤੀ ਸੰਪ੍ਰਦਾਇ ਵਖਰਾ ਅਧਿਐਨ ਪੇਸ਼ ਨਹੀਂ ਕੀਤਾ। ਇਹ ਠੀਕ ਹੈ ਕੁੰਤਕ ਦੇ ਅਨੁਸਾਰ 'ਵਕ੍ਰੋਕਤੀ ਕਾਵਿ ਦੀ ਆਤਮਾ ਹੈ' ਪਰ ਵਕ੍ਰਤਾ ਦਾ ਸਾਰ ਰਸ ਹੀ ਹੈ[6]। ਇਸ ਲਈ ਲੰਮੇ ਵਿਸਥਾਰ ਵਿਚ ਨਾ ਜਾ ਕੇ ਅਸੀਂ ਉਪਰ ਅੰਕਿਤ ਚਾਰ ਸੰਪ੍ਰਦਾਵਾਂ ਦਾ ਵਿਵੇਚਨ ਹੀ ਪ੍ਰਸਤੁਤ ਕੀਤਾ ਹੈ। ਇਥੇ ਇਹ ਕਹਿਣਾ ਉਚਿਤ ਹੈ ਇਨ੍ਹਾਂ ਸਾਰੀਆਂ ਸੰਪ੍ਰਦਾਵਾਂ ਨੇ ਇਨ੍ਹਾਂ ਸਾਰਿਆਂ ਕਾਵਿ-ਤੱਤਾਂ ਨੂੰ ਪ੍ਰਵਾਨਿਆ ਹੈ। ਇਨ੍ਹਾਂ ਦੀ ਆਪਸੀ ਵਿਲੱਖਣਤਾ ਕੇਵਲ ਇਤਨੀ ਹੀ ਹੈ, ਕਿ ਕਿਸੇ ਇਕ ਨੇ ਇਕ ਤੱਤ ਨੂੰ ਪ੍ਰਧਾਨ ਮੰਨ ਕੇ ਦੂਜਿਆਂ ਨੂੰ ਗੌਣ ਰੂਪ ਵਿਚ ਮੰਨਿਆ ਹੈ ਤੇ ਕਿਸੇ ਦੂਜੀ ਸੰਪ੍ਰਦਾਇ ਨੇ ਕਿਸੇ ਹੋਰ ਤੱਤ ਨੂੰ ਮੁਖੀ ਮੰਨ ਕੇ, ਬਾਕੀ ਤੱਤਾਂ ਨੂੰ ਉਸ ਦੇ ਅਧੀਨ ਮੰਨਿਆ ਹੈ।

ਇਥੇ ਇਹ ਸੰਕੇਤ ਕਰਨਾ ਜੋਗ ਹੈ, ਇਨ੍ਹਾਂ ਸੰਪ੍ਰਦਾਵਾਂ ਦਾ ਜਨਮ ਅਤੇ ਇਤਿਹਾਸਕ ਵਿਕਾਸ-ਕ੍ਰਮ ਸਾਡੇ ਅਧਿਐਨ ਖੇਤਰ ਤੋਂ ਬਾਹਰ ਹੈ। ਹਰ ਇਕ ਸੰਪ੍ਰਦਾਇ ਨੂੰ ਵਾਚਦੇ ਸਮੇਂ ਅਸੀਂ ਆਪਣੀ ਸੀਮਾਂ ਨਿਸਚਿਤ ਕਰ ਲਈ ਹੈ। ਜਿਸ ਦਾ ਵੇਰਵਾ ਸੰਬੰਧਿਤ ਸੰਪ੍ਰਦਾਇ ਦੇ ਆਰੰਭ ਵਿਚ ਹੀ ਕਰ ਦਿੱਤਾ ਗਿਆ ਹੈ। ਇਸ ਤੋਂ ਛੁੱਟ ਛੰਦ ਦਾ ਸੰਬੰਧ ਵੀ ਕਾਵਿ-ਸ਼ਿਲਪ ਨਾਲ ਹੀ ਹੁੰਦਾ ਹੈ। ਇਸ ਲਈ ਅਸੀਂ ਛੰਦ ਨੂੰ ਵੀ ਰੀਤੀ ਅਤੇ ਅਲੰਕਾਰ ਸੰਪ੍ਰਦਾਵਾਂ ਦੇ ਨਾਲ ਹੀ ਵਿਚਾਰਨਾ ਉਚਿਤ ਸਮਝਿਆ ਹੈ।

## ਕਾਵਿ-ਆਤਮਾ

## ਧ੍ਵਨੀ-ਸੰਪ੍ਰਦਾਇ

ਧ੍ਵਨੀ-ਸੰਪ੍ਰਦਾਇ ਦੇ ਸੰਦਰਭ ਵਿਚ ਸਾਡੇ ਅਧਿਐਨ ਦੀ ਸੀਮਾਂ ਇਸ ਪ੍ਰਕਾਰ ਹੈ :

(ੳ) ਧ੍ਵਨੀ ਅਤੇ ਧ੍ਵਨੀ ਦਾ ਸ਼ਬਦ ਸ਼ਕਤੀਆਂ ਨਾਲ ਸੰਬੰਧ

(ਅ) ਸ਼ਬਦ ਸ਼ਕਤੀ ਦਾ ਪ੍ਰਕਾਰ-ਭੇਦ

(ੲ) ਗੁਰੂ ਅਰਜਨ ਦੇਵ-ਬਾਣੀ ਵਿਚ ਧ੍ਵਨੀ ਵਿਸ਼ਿਅਕ ਪ੍ਰਯੋਗ

### (ੳ) ਧ੍ਵਨੀ ਅਤੇ ਧ੍ਵਨੀ ਦਾ ਸ਼ਬਦ ਸ਼ਕਤੀਆਂ ਨਾਲ ਸੰਬੰਧ

ਸਾਮਾਨ੍ਯ ਵਿਵਹਾਰ ਵਿਚ ਕੰਨਾਂ ਨੂੰ ਸੁਣਾਈ ਦੇਣ ਵਾਲੇ ਨਾਦ ਨੂੰ ਧ੍ਵਨੀ ਕਿਹਾ

ਜਾਂਦਾ ਹੈ। ਪਰਿਭਾਸ਼ਿਕ ਸ਼ਬਦ ਦੇ ਰੂਪ ਵਿਚ ਧ੍ਵਨੀ ਦੇ ਅਚਾਰੀਆ ਨੇ ਇਸ ਦਾ ਪ੍ਰਯੋਗ ਕਈ ਰੂਪਾਂ ਵਿਚ ਕੀਤਾ ਹੈ[7]।

੧. ਉਹ ਵਿਅੰਜਕ ਸ਼ਬਦ ਜੋ ਸੁਝਾਉ ਜਾਂ ਰਮਜ਼ ਦੇਵੇ ਅਥਵਾ ਦਿਵਾਏ ਧ੍ਵਨੀ ਹੈ।
੨. ਜੋ ਵਿਅੰਗ-ਅਰਥ ਦੇਵੇ ਜਾਂ ਦਿਵਾਏ ਅਰਥ ਧ੍ਵਨੀ ਹੈ।
੩. ਜਿਸ ਦੇ ਰਾਹੀਂ ਸੁਝਾ ਦਿੱਤਾ ਜਾਏ, (ਅਰਥਾਤ ਰਸ, ਵਸਤੂ ਅਤੇ ਅਲੰਕਾਰ), ਉਹ ਧ੍ਵਨੀ ਹੈ।
੪. ਜਿਸ ਦੇ ਰਾਹੀਂ (ਸ਼ਬਦ ਸ਼ਕਤੀ) ਵਿਅੰਜਨਾ ਕਰਾਈ ਜਾਏ, ਉਹ ਧ੍ਵਨੀ ਹੈ।
੫. ਜਿਸ ਵਿਚ ਸ਼ਬਦ, ਵਿਅੰਜਕ-ਸ਼ਬਦ, ਵਿਅੰਜਕ-ਅਰਥ, ਵਿਅੰਜਕ-ਵਪਾਰ ਵਿਅੰਗ ਆਦਿ ਕਾਵਿ ਦੇ ਅਰਥਾਂ ਵਿਚ ਵਰਤਿਆ ਜਾਏ, ਉਹ ਕਾਵਿ-ਧ੍ਵਨੀ ਹੈ।

ਕਾਵਿ ਸਿਧਾਂਤ ਦੇ ਰੂਪ ਵਿਚ ਧ੍ਵਨੀ ਸ਼ਬਦ ਦਾ ਪ੍ਰਯੋਗ ਸਭ ਤੋਂ ਪਹਿਲਾਂ ਆਨੰਦਵਰਧਨ ਨੇ ਧ੍ਵਨਯਾਲੋਕ ਨਾਮੀ ਗ੍ਰੰਥ ਵਿਚ ਕੀਤਾ ਜਿਸ ਦੀ ਰਚਨਾ ਲਗਪਗ ੮੯੫ ਈ: ਵਿਚ ਹੋਈ। ਇਸ ਗ੍ਰੰਥ ਦੇ ਅਨੁਸਾਰ ਧ੍ਵਨੀ ਦੀ ਪਰਿਭਾਸ਼ਾ ਇਸ ਪ੍ਰਕਾਰ ਹੈ :

ਜਿਥੇ ਸ਼ਬਦ ਅਤੇ ਅਰਥ ਆਪਣੇ ਆਪ ਨੂੰ ਅਪ੍ਰਧਾਨ ਬਣਾ ਕੇ, ਵਿਅੰਜਨਾ ਸ਼ਕਤੀ ਦੇ ਜ਼ੋਰ ਨਾਲ ਵਿਅੰਗਾਰਥ ਨੂੰ ਪ੍ਰਗਟਾਉਂਦੇ ਹਨ, ਉਸ ਕਾਵਿ ਵਿਸ਼ੇਸ਼ ਨੂੰ ਵਿਦਵਾਨ ਲੋਕ ਧ੍ਵਨੀ (ਕਾਵਿ) ਕਹਿੰਦੇ ਹਨ[8]।

ਉਪਰੋਕਤ ਪਰਿਭਾਸ਼ਾ ਤੋਂ ਇਹ ਤੱਥ ਸਪਸ਼ਟ ਹੋ ਜਾਂਦਾ ਹੈ ਕਿ ਕਾਵਿ ਵਿਚ ਅਜੇਹਾ ਕਿਹੜਾ ਤੱਤ ਜਾਂ ਅੰਸ਼ ਹੈ, ਜਿਹੜਾ ਉਸ ਵਿਚ ਨਿਰਾਲਾ ਸੁਹੱਪਣ ਤੇ ਅਨੋਖਾ ਸੌਂਦਰਯ ਪੈਦਾ ਕਰਦਾ ਹੈ। ਸਪਸ਼ਟ ਹੈ ਧ੍ਵਨੀ ਦੇ ਆਧਾਰ ਪਿੱਛੇ ਵਰਣਿਤ ਵਿਅੰਜਨਾ ਨਾਮ ਦੀ ਸ਼ਬਦ ਸ਼ਕਤੀ ਹੈ ਜੋ ਪਾਠਕਾਂ ਤੇ ਸਰੋਤਿਆਂ ਨੂੰ ਇਕ ਚਮਤਕਾਰੀ ਵਿਸਮਾਦ ਵਿਚ ਗੜੂੰਦ ਕਰ ਦੇਂਦੀ ਹੈ। ਵਿਅੰਗਾਰਥ ਹੀ ਧ੍ਵਨੀ (ਕਾਵਿ) ਦੀ ਜੜ੍ਹ ਹੈ। ਇਸ ਦੀ ਅਣਹੋਂਦ ਵਿਚ ਕਾਵਿ, ਸਾਧਾਰਣ ਵਾਰਤਾ ਤੋਂ ਉਪਰ ਉਠ ਕੇ ਆਪਣੇ ਆਪ ਵਿਚ ਵਿਲੱਖਣਤਾ ਅਤੇ ਨਵੇਕਲਾਪਨ ਪੈਦਾ ਕਰਨ ਤੋਂ ਅਸਮਰੱਥ ਰਹਿੰਦਾ ਹੈ। ਵਿਅੰਜਨਾ ਦੀ ਸਮਰੱਥਾ ਨਾਲ ਹੀ ਵਿਅੰਗਾਰਥ ਗ੍ਰਹਿਣ ਕੀਤਾ ਜਾਂਦਾ ਹੈ। ਤੇ ਇਸ ਨੂੰ ਵਾਚਿਆਰਥ ਨਾਲੋਂ ਉੱਤਮ ਹੋਣ ਕਰਕੇ ਹੀ ਧ੍ਵਨੀ ਕਿਹਾ ਜਾਂਦਾ ਹੈ।

ਵਿਦਵਾਨਾਂ ਨੇ ਧ੍ਵਨੀ ਦੇ ਤਿੰਨ ਭੇਦ ਮੰਨੇ ਹਨ :

੧. **ਵਸਤੂ ਧ੍ਵਨੀ** : ਜਿਥੇ ਵਿਅੰਗਾਰਥ ਦੀ ਸ਼ਕਲ ਵਿਚ ਕਿਸੇ ਯਥਾਰਥਕ ਭਾਂਤ ਦੀ ਗੱਲ ਨੂੰ ਸੁਝਾਇਆ ਜਾਏ ਤੇ ਕੋਈ ਰਸ ਜਾਂ ਅਲੰਕਾਰ ਨਾ ਹੋਵੇ ਉਸ ਨੂੰ 'ਵਸਤੂ ਧ੍ਵਨੀ' ਕਹਿੰਦੇ ਹਨ।

੨. **ਅਲੰਕਾਰ ਧ੍ਵਨੀ** : ਜਿਥੇ ਵਿਅੰਗ ਕਿਸੇ ਅਲੰਕਾਰ ਦਾ ਰੂਪ ਧਾਰਨ ਕਰਦਾ ਹੈ, ਅਰਥਾਤ ਵਿਅੰਗ ਕਿਸੇ ਅਲੰਕਾਰ ਨੂੰ ਸੁਝਾਉਂਦਾ ਹੈ, ਉਥੇ 'ਅਲੰਕਾਰ ਧ੍ਵਨੀ ਹੁੰਦੀ ਹੈ'।

੩. **ਰਸ ਧ੍ਵਨੀ** : ਜਿਥੇ ਵਿਅੰਗਾਰਥ ਕਿਸੇ ਰਸ ਰੂਪ ਵਿਚ ਬਦਲਦਾ ਹੋਵੇ ਉਥੇ 'ਰਸ ਧ੍ਵਨੀ ਹੁੰਦੀ ਹੈ।

ਇਥੇ ਇਹ ਗੱਲ ਧਿਆਨ-ਜੋਗ ਹੈ ਕਿ ਦਿਸਦੀ ਵਸਤੂ ਅਤੇ ਅਲੰਕਾਰ ਦੋਵੇਂ ਮੁਖ

ਅਰਥ ਵਿਚ ਦ੍ਰਿਸ਼ਟਮਾਨ ਹੋ ਸਕਦੇ ਹਨ ਪਰੰਤੂ ਰਸ ਕਦੇ ਵੀ ਸ਼ਬਦਾਂ ਵਿਚ ਵਰਣਿਤ ਨਹੀਂ ਹੁੰਦਾ। ਇਹ ਕੇਵਲ ਸੁਝਾਇਆ ਜਾ ਸਕਦਾ ਹੈ, ਮਾਣਿਆ ਜਾ ਸਕਦਾ ਹੈ, ਇਸੇ ਲਈ ਸੰਸਕ੍ਰਿਤ ਵਿਦਵਾਨਾਂ ਨੇ ਰਸ ਧੁਨੀ ਨੂੰ ਸਭ ਤੋਂ ਉੱਤਮ ਮੰਨਿਆ ਹੈ।

ਕਾਵਿ-ਕਲਾ ਸ਼ਬਦ-ਕਲਾ ਹੈ। ਕਾਵਿ-ਕਲਾ ਦੇ ਅੰਤਰਗਤ ਭਾਸ਼ਾ ਜਾਂ ਸ਼ਬਦ ਹੀ ਇਕੋ ਇਕ ਸਾਧਨ ਹੈ, ਜੋ ਕਲਾਕਾਰ ਜਾਂ ਕਵੀ-ਕਲਾ ਦੀ ਜਾਣ-ਪਛਾਣ ਕਰਵਾ ਸਕਦਾ ਹੈ। ਇਥੇ ਇਹ ਵਰਣਨ-ਜੋਗ ਗੱਲ ਹੈ ਕਿ ਇਕੋ ਹੀ ਸ਼ਬਦ ਇਕ ਖ਼ਾਸ ਭਾਵ ਦਾ ਆਭਾਸੀ ਨਾ ਹੋ ਕੇ ਕਈ ਹੋਰ ਭਾਵਾਂ ਦਾ ਗਿਆਨ ਵੀ ਕਰਵਾਉਂਦਾ ਹੈ। ਤਾਹੀਉਂ ਤਾਂ ਇਕੋ ਸ਼ਬਦ ਅਨੇਕਾਰਥੀ ਹੁੰਦਾ ਹੈ, ਸ਼ਬਦ ਦੀ ਇਸ ਅਨੇਕਾਰਥਾ ਨੂੰ ਮੁਖ ਰਖਦਿਆਂ ਹੋਇਆਂ ਸੰਸਕ੍ਰਿਤ ਦੇ ਵਿਦਵਾਨਾਂ ਨੇ ਸਬਦ ਦੀਆਂ ਇਕ ਤੋਂ ਵਧੀਕ ਸ਼ਕਤੀਆਂ ਮੰਨੀਆਂ ਹਨ, ਜਿਨ੍ਹਾਂ ਸ਼ਕਤੀਆਂ ਰਾਹੀਂ ਉਹ ਸ਼ਬਦ ਭਿੰਨ-ਭਿੰਨ ਅਰਥਾਂ ਦਾ ਗਿਆਨ ਦੇਣ ਵਿਚ ਸਮਰੱਥ ਹੁੰਦੇ ਹਨ। ਇਨ੍ਹਾਂ ਅਰਥਾਂ ਨੂੰ ਜਾਨਣ ਲਈ ਹਰ ਸੂਰਤ ਵਿਚ ਇਕ ਵਖਰੀ ਸ਼ਬਦ ਸ਼ਕਤੀ ਹੁੰਦੀ ਹੈ, ਜਿਨ੍ਹਾਂ ਨੂੰ ਸੰਸਕ੍ਰਿਤ ਵਿਚ ਕ੍ਰਮਵਾਰ-ਅਭਿਧਾ, ਲੱਖਣਾ ਅਤੇ ਵਿਅੰਜਨਾ ਸ਼ਕਤੀ ਦਾ ਨਾਮ ਦਿੱਤਾ ਗਿਆ ਹੈ। ਅਗਲੇ ਪੰਨਿਆਂ ਵਿਚ ਸ਼ਬਦ ਸ਼ਕਤੀਆਂ ਦਾ ਵਿਵੇਚਨ ਗੁਰੂ ਅਰਜਨ ਦੇਵ-ਕਾਵਿ ਨੂੰ ਮੁਖ ਰੱਖ ਕੇ ਕੀਤਾ ਜਾਵੇਗਾ।

**ਸ਼ਬਦ ਸ਼ਕਤੀ :**

ਇਹ ਇਕ ਸਰਵ ਪ੍ਰਵਾਨਿਤ ਤੱਥ ਹੈ ਕਿ ਕਾਵਿ ਵਿਚ ਸ਼ਬਦ ਦੀ ਪ੍ਰਮੁਖਤਾ ਹੈ। ਸ਼ਬਦ ਦਾ ਧਾਤੂ ਸੰਬੰਧੀ ਅਰਥ ਹੈ, ਕਾਢ ਕੱਢਣਾ ਅਤੇ ਸ਼ਬਦ ਕਰਨਾ। ਰਾਮ ਦਹਿਨ ਮਿਸ਼੍ਰ ਦੇ ਅਨੁਸਾਰ "ਅਵਾਜ਼ ਅਤੇ ਅਰਥ" (Sound and Sense) ਦੋਹਾਂ ਦੇ ਸੰਜੋਗ ਤੋਂ ਹੀ ਸ਼ਬਦ ਦੀ ਉਤਪਤੀ ਹੁੰਦੀ ਹੈ। ਇਸੇ ਲਈ ਜਿਥੇ ਸ਼ਬਦ ਹੈ ਉਥੇ ਕੋਈ ਨਾ ਕੋਈ ਸੰਕੇਤਿਕ ਅਰਥ ਜ਼ਰੂਰ ਹੁੰਦਾ ਹੈ ਤੇ ਜਿਥੇ ਕੋਈ ਅਰਥ ਰਹਿੰਦਾ ਹੈ, ਉਸ ਦਾ ਬੋਧਿਕ (ਸੂਚਕ) ਕੋਈ ਨਾ ਕੋਈ ਪ੍ਰਚਲਿਤ ਸ਼ਬਦ ਅਵੱਸ਼ ਰਹਿੰਦਾ ਹੈ[9]। ਸਪਸ਼ਟ ਹੈ, ਸ਼ਬਦ ਦਾ ਜਿਸ ਵਸਤੂ ਜਾਂ ਭਾਵ ਵਿਚ ਸੰਕੇਤ ਹੋਵੇ ਉਸ ਨੂੰ ਅਰਥ ਕਿਹਾ ਜਾਂਦਾ ਹੈ। ਜਾਂ ਇਉਂ ਕਹੋ ਕਿਸੇ ਸ਼ਬਦ-ਉਚਾਰਣ ਤੋਂ ਜਿਸ ਵਿਅਕਤੀ ਵਸਤੂ ਜਾਂ ਭਾਵ ਦੀ ਹੋਂਦ ਪ੍ਰਤੱਖ ਹੁੰਦੀ ਹੈ, ਉਸ ਨੂੰ ਅਰਥ ਕਿਹਾ ਜਾਂਦਾ ਹੈ। ਸ਼ਬਦ ਅਤੇ ਅਰਥ ਦਾ ਸੰਬੰਧ ਅਨਾਦੀ ਹੈ। ਸ਼ਬਦ ਅਤੇ ਅਰਥ ਦਾ ਇਹ ਸੰਬੰਧ ਹੀ ਪਹਿਲੀ ਸ਼ਕਤੀ ਹੈ, ਜਿਸ ਨੂੰ ਵਾਚ੍ਯ-ਵਾਚਕ ਅਥਵਾ ਅਭਿੱਧਾ ਸ਼ਕਤੀ ਕਿਹਾ ਜਾਂਦਾ ਹੈ।

**ਅਭਿਧਾ ਸ਼ਕਤੀ :**

ਮੰਮਟ ਦੇ ਅਨੁਸਾਰ[10] ਸਾਖਿਆਤ ਸੰਕੇਤਿਤ (ਗੁਣ, ਜਾਤੀ, ਦ੍ਰਵ ਤਥਾ ਕ੍ਰਿਆ-ਵਾਚਕ) ਅਰਥ ਦਾ ਬੋਧ ਕਰਾਉਣ ਵਾਲੀ ਸ਼ਕਤੀ ਨੂੰ ਅਭਿੱਧਾ ਵਿਆਪਾਰ ਜਾਂ ਅਭਿੱਧਾ ਸ਼ਕਤੀ ਕਹਿੰਦੇ ਹਨ। ਇਸ ਵਿਚ ਭਾਵਾਂ ਦਾ ਸੁਭਾਵਕ ਅਤੇ ਪ੍ਰਤੱਖ ਪ੍ਰਗਟਾਵਾ ਹੁੰਦਾ ਹੈ। ਮਨੋਭਾਵਾਂ ਦੇ ਪ੍ਰਤੱਖ ਪ੍ਰਗਟਾਓ ਕਾਰਨ ਇਹ ਸ਼ਕਤੀ ਹਿਰਦੇ ਦੀ ਕੋਮਲਤਾ ਨੂੰ ਛੂਹਣ ਦੀ ਅਨੁਪਮ ਸ਼ਕਤੀ ਰਖਦੀ ਹੈ ਤੇ ਇਸੇ ਕਰਕੇ ਰਸਵਾਦ ਦੇ ਨੇੜੇ ਜਾ ਪਹੁੰਚਦੀ ਹੈ। ਉੱਤਮ ਕਾਵਿ ਦਾ ਆਧਾਰ ਵਿਅੰਗਾਰਥ ਅਥਵਾ ਵਿਅੰਜਨਾ ਸ਼ਕਤੀ ਹੈ। ਪਰ ਵਿਅੰਗਾਰਥ ਨੂੰ ਵਾਚਾਰਥ ਤੋਂ ਬਿਨਾ ਨਹੀਂ ਸਮਝਿਆ ਜਾ ਸਕਦਾ। ਗੁਰੂ ਅਰਜਨ-ਕਾਵਿ ਵਿਚ ਅਭਿੱਧਾ ਸ਼ਕਤੀ ਆਪਣੇ ਸਮੱਗਰ ਰੂਪ ਵਿਚ ਕਿਧਰੇ ਵੀ ਕਿਸੇ ਇਕ ਪੂਰੇ ਕਾਵਿ-ਟੋਟੇ ਵਿਚ ਦਿਖਾਈ ਨਹੀਂ ਦੇਂਦੀ।

ਹਾਂ, ਕੁਝ ਕੁ ਪੰਕਤੀਆਂ ਕੱਢੀਆਂ ਜਾ ਸਕਦੀਆਂ ਹਨ ਜਿਨ੍ਹਾਂ ਦੇ ਆਧਾਰ ਉਤੇ ਇਹ ਕਿਹਾ ਜਾ ਸਕਦਾ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਅਭਿਧਾ ਸ਼ਕਤੀ ਦਾ ਪ੍ਰਯੋਗ ਕੀਤਾ ਹੈ। ਵੰਨਗੀ ਵਜੋਂ :

ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ ॥ ਮਾਝ ਮਹਲਾ ੫ ॥੨੪/੧੦੩
ਮੇਰਾ ਸਤਿਗੁਰ ਰਖਵਾਲਾ ਹੋਆ ॥ ਸੋਰਠ ਮਹਲਾ ੫ ॥੪੦/੬੨੦
ਕੁਚਿਲ ਕਠੋਰ ਕਪਟ ਕਾਮੀ ॥
ਜਿਉ ਜਾਨਹਿ ਤਿਉ ਤਾਰਿ ਸੁਆਮੀ ॥ ਕਾਨੜਾ ਮਹਲਾ ੫ ॥੧੯/੧੩੦੫

ਇਸ ਤੋਂ ਇਲਾਵਾ ਹੋਰ ਵੀ ਕਈ ਥਾਈਂ ਗੁਰੂ ਅਰਜਨ ਦੇਵ-ਕਾਵਿ ਵਿਚ ਅਭਿੱਦਾ ਮੂਲਕ ਪ੍ਰਯੋਗ ਕੀਤਾ ਗਿਆ ਹੈ। ਇਥੇ ਇਹ ਤੱਥ ਧਿਆਨ-ਜੋਗ ਹੈ ਕਿ ਅਭਿੱਧਾ ਸ਼ਕਤੀ ਰਾਹੀਂ ਤਿੰਨ ਪ੍ਰਕਾਰ ਦੇ ਸ਼ਬਦਾਂ ਦਾ ਅਰਥ ਬੋਧ ਹੁੰਦਾ ਹੈ :

ਰੂੜ੍ਹ, ਯੋਗਿਕ, ਯੋਗ ਗੂੜ੍ਹ

ਰੂੜ੍ਹ ਸ਼ਬਦ : ਜਿਨ੍ਹਾਂ ਸ਼ਬਦਾਂ ਦਾ ਅਰਥ ਬੋਧ ਸਮੁਦਾਇਕ ਸ਼ਕਤੀ ਦੁਆਰਾ ਹੁੰਦਾ ਹੈ। ਇਹ ਸ਼ਬਦ ਸਮੁਚੇ ਤੌਰ ਤੇ ਅਰਥ ਪ੍ਰਗਟ ਕਰਦੇ ਹਨ। ਇਨ੍ਹਾਂ ਦੀ ਵਿਉਂਤਪਤੀ ਨਹੀਂ ਹੁੰਦੀ[11]।

ਕਾਹਨ ਸਿੰਘ ਅਨੁਸਾਰ "ਰੂਢ ਪ੍ਰਸਿੱਧੀ ਹੈ, ਅਰਥ ਦੀ ਜਿਸ ਪਦ ਵਿਚ ਉਹ ਸ਼ਬਦ, ਧਾਤੂ ਪ੍ਰਤਯਯ ਦਾ ਵਿਚਾਰ ਛੱਡ ਕੇ ਪ੍ਰਸਿੱਧ ਅਰਥ ਦੇ ਧਾਰਨ ਕਰਨ ਵਾਲਾ : ਜੈਸੇ ਸਿੰਹ (ਸਿੰਘ) ਦੇ ਅਰਥ ਵਿਚ ਕਹੀਏ ਤਦ ਹਿੰਸਾ ਕਰਨ ਵਾਲਾ ਸਿੰਹ ਹੈ। ਪਰ ਹਿੰਸਾ ਸ਼ਿਕਾਰੀ, ਭੇੜੀਆ, ਬਾਜ਼ ਆਦਿ ਅਨੰਤ ਕਰਦੇ ਹਨ ਜੋ ਸਿੰਹ ਨਹੀਂ ਕਹੇ ਜਾਂਦੇ। ਸ਼ੇਰ ਵਿਚ ਸਿੰਹ ਦੀ ਰੂਢ ਸ਼ਕਤੀ ਹੈ, ਇਸ ਲਈ ਇਹ ਰੂਢ ਹੈ[12]।" ਰਾਮ ਦਹਿਨ ਮਿਸ਼੍ਰ ਵੀ ਇਸ ਤੱਥ ਨਾਲ ਸਹਿਮਤ ਹੈ[13]।

ਗੁਰੂ ਅਰਜਨ ਦੇਵ-ਬਾਣੀ ਵਿਚ ਇਸ ਤਰ੍ਹਾਂ ਦੇ ਸ਼ਬਦਾਂ ਦਾ ਪ੍ਰਯੋਗ ਬਹੁਤਾਤ ਵਿਚ ਕੀਤਾ ਗਿਆ ਹੈ, ਉਦਾਹਰਣ ਵਜੋਂ :

| | | |
|---|---|---|
| ਰਾਜਨ | ੯੭ | ਸ੍ਰੀ ਆਦਿ ਗ੍ਰੰਥ |
| ਸੋਹਾਗ | ੯੭ | ,, |
| ਵਡਭਾਗਣੀ | ੧੩੬ | ,, |
| ਰਤਨ ਜਵੇਹਰ ਨਾਮ | ੮੯੩ | ,, |

**ਯੋਗਿਕ :**

ਜਿਨ੍ਹਾਂ ਸ਼ਬਦਾਂ ਦਾ ਅਰਥਬੋਧ ਪ੍ਰਕ੍ਰਿਤੀ ਅਤੇ ਪ੍ਰਤਯਯ ਦੀ ਸ਼ਕਤੀ ਦੁਆਰਾ ਹੁੰਦਾ ਹੈ ਉਹ ਯੋਗਿਕ ਸ਼ਬਦ ਹਨ[14]।" ਕਾਹਨ ਸਿੰਘ ਦੇ ਕਥਨ ਅਨੁਸਾਰ "ਯੋਗਿਕ ਉਹ ਸ਼ਬਦ ਜੋ ਧਾਤੂ ਅਤੇ ਪ੍ਰਤਯਯ ਦੇ ਸੰਬੰਧ ਕਰਕੇ ਅਰਥ ਦੇਵੇ, ਜੈਸੇ ਪਾਚਕ, ਜੋ ਪਾਚਨ ਕਰੇ—ਉਹ ਪਾਚਕ (ਲਾਂਗਰੀ)[15]"

ਯੋਗਿਕ ਸ਼ਬਦਾਂ ਦੀ ਵਿਉਂਤਪਤੀ ਸੰਭਵ ਹੁੰਦੀ ਹੈ। ਇਹ ਪ੍ਰਕ੍ਰਿਤੀ ਅਤੇ ਪ੍ਰਤਯ੍ਯ ਦੇ ਯੋਗ ਨਾਲ ਬਣਦੇ ਹਨ। ਇਨ੍ਹਾਂ ਦਾ ਅਰਥ ਅੰਗ-ਸਹਿਤ ਸਮੁਦਾਇ ਦੇ ਅਰਥ ਦਾ ਗਿਆਨ ਕਰਵਾਉਂਦਾ ਹੈ। ਰਾਮ ਦਹਿਨ ਮਿਸ਼੍ਰ ਵੀ ਇਸ ਤੱਥ ਨਾਲ ਸਹਿਮਤ ਹੈ ਕਿ ਅਜੇਹੇ

ਸ਼ਬਦਾਂ ਵਿਚ ਯੋਗਿਕ ਅਰਥਾਂ ਦੀ ਪ੍ਰਤੀਤੀ ਹੁੰਦੀ ਹੈ [16]।

ਉਦਾਹਰਣ ਵਜੋਂ :

**ਭੂਪਤਿ :**

ਇਥੇ ਭੂ ਦਾ ਅਰਥ ਪ੍ਰਿਥਵੀ ਅਤੇ ਪਤਿ ਦਾ ਅਰਥ ਮਾਲਕ ਹੈ। ਪਰੰਤੂ ਇਕ ਸਾਥ ਇਸ ਦਾ ਅਰਥ ਰਾਜਾ ਜਾਂ ਜਿੰਮੀਦਾਰ ਹੁੰਦਾ ਹੈ। ਗੁਰੂ ਅਰਜਨ ਦੇਵ ਕਾਵਿ ਵਿਚ ਇਸ ਤਰ੍ਹਾਂ ਦੇ ਸ਼ਬਦਾਂ ਦਾ ਪ੍ਰਯੋਗ ਵਿਦਮਾਨ ਹੈ। ਵੰਨਗੀ ਵਜੋਂ :

ਹਿਮਕਰ ਰੁਤ ਮਨ ਭਾਵਤੀ ॥ ਰੁਤੀ ਮਹਲਾ ੫ ॥

ਇਥੇ ਹਿਮਕਰ ਪ੍ਰਕ੍ਰਿਤੀ ਅਤੇ ਰੁੱਤ ਪ੍ਰਤਯੁਯ ਦੇ ਤੌਰ ਉਤੇ ਵਰਤਿਆ ਗਿਆ ਹੈ। ਇਸੇ ਤਰ੍ਹਾਂ ਹੋਰ ਕਈ ਸ਼ਬਦ :

| | | | |
|---|---|---|---|
| ਸਿਰਜਨਹਾਰ | — | ੭੭ | ਆਦਿ ਗ੍ਰੰਥ |
| ਸੁਖਦਾਤਾ | — | ੨੧੨ | ,, |
| ਸ੍ਰਿਸਟਿਧਰਤਾ | — | ੪੦੬ | ,, |
| ਧਰਮਰਾਜਾ | — | ੪੦੬ | ,, ਆਦਿ। |

**ਯੋਗ ਰੂੜ੍ਹ :**

"ਉਹ ਸ਼ਬਦ ਜਿਨ੍ਹਾਂ ਦਾ ਅਰਥ ਬੋਧ ਸਮੁਦਾਇ ਤਥਾ ਅਵਯੁਵ ਦੀ ਸ਼ਕਤੀ ਦੇ ਸਹਿਯੋਗ ਨਾਲ ਹੁੰਦਾ ਹੈ [17]। ਕਾਹਨ ਸਿੰਘ ਦੇ ਮੱਤ ਅਨੁਸਾਰ "ਉਹ ਸ਼ਬਦ ਜਿਸ ਦੀ ਯੋਗ ਅਤੇ ਰੂਢ ਸ਼ਕਤੀ ਹੋਵੇ। ਅਵਯੁਵ ਅਤੇ ਸਮੁਦਾਇ ਸ਼ਕਤੀ ਵਾਲਾ। ਯੋਗ (ਅਵਯਵ) ਸ਼ਕਤੀ ਉਹ ਹੈ ਜੋ ਧਾਤੂ ਅਤੇ ਪ੍ਰਤਯਯ ਨਾਲ ਅਰਥ ਦਾ ਬੋਧ ਕਰਾਵੇ। ਜੈਸੇ ਪੰਕਜ ਪੰਕ ਚਿੱਕੜ ਤੋਂ ਪੈਦਾ ਹੋਣ ਵਾਲਾ, ਰੂਢ (ਸਮੁਦਾਇ) ਸ਼ਕਤੀ ਉਹ ਹੈ, ਜੋ ਬਿਨਾਂ ਧਾਤੂ ਆਦਿ ਵਿਚਾਰ ਦੇ ਸਾਰੇ ਸ਼ਬਦ ਦਾ ਅਰਥ ਮੰਨ ਲਿਆ ਜਾਵੇ ਜੈਸੇ ਪੰਕਜ, ਜੇ ਇਥੇ ਪੰਕ (ਚਿੱਕੜ) ਤੋਂ ਪੈਦਾ ਹੋਇਆ ਅਰਥ ਮੰਨੀਏ, ਤਦ ਡੀਲਾ, ਧਾਨ ਆਦਿ ਅਨੰਤ ਹਨ ਪਰ ਪੰਕਜ ਸ਼ਬਦ ਤੋਂ ਕੇਵਲ ਕਮਲ ਦਾ ਅਰਥ ਜਾਣਿਆ ਗਿਆ ਹੈ। ਇਸ ਲਈ ਪੰਕਜ ਸ਼ਬਦ ਯੋਗ ਰੂੜ ਹੈ।" ਰਾਮ ਦਹਿਨ ਮਿਸ਼੍ਰ ਵੀ ਇਸ ਤੱਥ ਨਾਲ ਸਹਿਮਤ ਹੈ [19]।

ਸਪਸ਼ਟ ਹੈ, ਇਹ ਸ਼ਬਦ ਯੋਗਿਕ ਤਾਂ ਹੁੰਦੇ ਹੀ ਹਨ ਪਰ ਇਨ੍ਹਾਂ ਦਾ ਅਰਥ ਰੂੜ੍ਹ ਹੁੰਦਾ ਹੈ ਅਰਥਾਤ ਪ੍ਰਕ੍ਰਿਤੀ ਅਤੇ ਪ੍ਰਤਯੁਯ ਦਾ ਅਰਥ ਅਲਗ ਅਲਗ ਤਾਂ ਨਿਕਲਦਾ ਹੀ ਹੈ, ਪਰ ਉਸ ਦੇ ਸ਼ਬਦ ਦਾ ਵਾਸਤਵਿਕ ਅਰਥ ਨਾ ਨਿਕਲ ਕੇ ਇਕ ਵਿਸ਼ੇਸ਼ ਅਰਥ ਨਿਕਲਦਾ ਹੈ। ਗੁਰੂ ਅਰਜਨ ਦੇਵ ਬਾਣੀ ਵਿਚ ਇਸ ਤਰ੍ਹਾਂ ਦੇ ਅਨੇਕ ਸ਼ਬਦ ਵਿਦਮਾਨ ਹਨ ਜਿਹਾ ਕਿ ਨਰਾਇਣ, ਮਹਾਂ ਦੇਵ, ਸਹਸਰ ਬਾਹੂ ਆਦਿ।

ਉਪਰੋਕਤ ਸਾਰਿਆਂ ਨੂੰ ਵਿਉਂਤਪਤੀ ਦੇ ਆਧਾਰ ਉਤੇ ਵੰਡਿਆ ਜਾ ਸਕਦਾ ਹੈ, ਜਿਵੇਂ ਕਿ :

| | | |
|---|---|---|
| ਨਰਾਇਣ | — | ਜਲ ਦਾ ਨਿਵਾਸੀ |
| ਮਹਾਂਦੇਵ | — | ਵਡਾ ਦੇਵਤਾ |
| ਸਹਸਰਬਾਹੂ | — | ਹਜ਼ਾਰ ਬਾਹਵਾਂ ਵਾਲਾ |

ਪਰੰਤੂ ਇਹ ਸਾਰੇ ਸ਼ਬਦ ਆਪਣੇ ਸਾਮਾਨਯ ਅਰਥਾਂ ਦੇ ਪ੍ਰਤੀਕ ਨਾ ਹੋ ਕੇ ਸਗੋਂ

ਵਿਸ਼ੇਸ਼ ਅਰਥ ਰਖਦੇ ਹਨ। ਉਦਾਹਰਣ ਵਜੋਂ :

| | | |
|---|---|---|
| ਨਰਾਇਣ | — | ਵਿਸ਼ਨੂੰ |
| ਮਹਾਂਦੇਵ | — | ਸ਼ਿਵ |
| ਸਹਸਰਬਾਹੂ | — | ਸਹਸਰ ਬਾਹੂ (ਰਾਜਾ ਵਿਸ਼ੇਸ਼) |

ਸੋ ਇਸ ਤਰ੍ਹਾਂ ਦੇ ਸ਼ਬਦਾਂ ਨੂੰ ਯੋਗ ਰੂਢ ਸ਼ਬਦਾਂ ਦੀ ਕੋਟੀ ਵਿਚ ਰਖਿਆ ਜਾ ਸਕਦਾ ਹੈ।

## ਲੱਖਣਾ ਸ਼ਕਤੀ :

ਸੰਸਕ੍ਰਿਤ ਆਚਾਰੀਆ ਮੰਮਟ ਨੇ ਇਸ ਸ਼ਕਤੀ ਦੀ ਪਰਿਭਾਸ਼ਾ ਕਰਦਿਆਂ ਲਿਖਿਆ ਹੈ, "ਮੁਖ ਅਰਥ ਦੇ ਰੁਕਣ ਤੇ ਰੂੜੀ (ਰੀਤ) ਜਾਂ ਕਿਸੇ ਮਨੋਰਥ ਨੂੰ ਲੈ ਕੇ ਜਿਸ ਸ਼ਕਤੀ ਦੇ ਦੁਆਰਾ ਮੁਖ-ਅਰਥ ਨਾਲ ਸੰਬੰਧ ਰਖਣ ਵਾਲਾ ਹੋਰ ਅਰਥ ਗਿਆਤ ਹੁੰਦਾ ਹੋਵੇ ਉਥੇ ਲੱਖਣਾ ਸ਼ਕਤੀ (Power of indication) ਹੁੰਦੀ ਹੈ[20]।

ਭਾਈ ਕਾਹਨ ਸਿੰਘ ਦੇ ਮੱਤ ਅਨੁਸਾਰ "ਲੱਖਣਾ ਸ਼ਬਦ ਦੀ ਉਹ ਸ਼ਕਤੀ ਹੈ ਜਿਸ ਦੁਆਰਾ ਸਾਧਾਰਣ ਅਰਥ ਤੋਂ ਭਿੰਨ ਸ਼ਬਦ ਦਾ ਵਾਸਤਵ ਅਰਥ ਅਤੇ ਭਾਵ ਪ੍ਰਗਟ ਹੁੰਦਾ ਹੈ[21]।" ਨਿਪੁੰਨ ਕਵੀ ਵਰਣਿਤ ਵਿਸ਼ੇ ਦਾ ਬਿੰਬ ਪ੍ਰਸਤੁਤ ਕਰਨ ਲਈ ਅਨੇਕਾਂ ਸ਼ਬਦ-ਚਿੱਤਰਾਂ ਦਾ ਸਹਾਰਾ ਲੈਂਦਾ ਹੈ। ਇਸ ਪ੍ਰਕ੍ਰਿਆ ਵਿਚ ਉਸ ਨੂੰ ਲੱਖਣਾ ਸ਼ਕਤੀ ਦੀ ਵਰਤੋਂ ਕਰਨੀ ਪੈਂਦੀ ਹੈ। ਜਦ ਕਵੀ ਵਾਚ੍ਯ ਸ਼ਬਦਾਂ ਰਾਹੀਂ ਆਪਣੇ ਭਾਵਾਂ ਵਿਚ ਸੂਹਜ-ਬਿੰਬ ਪ੍ਰਸਤੁਤ ਕਰਨੋਂ ਅਸਮਰੱਥ ਹੁੰਦਾ ਹੈ ਤਾਂ ਲੱਖਣਾ ਸ਼ਕਤੀ ਦਾ ਪ੍ਰਯੋਗ ਕਰਦਾ ਹੈ। ਲੱਖਣਾ ਸ਼ਕਤੀ ਅਦ੍ਰਿਸ਼ਟ ਨੂੰ ਦ੍ਰਿਸ਼ਟ ਕਰ ਦੇਂਦੀ ਹੈ। ਅਰਥ ਸ਼ਬਦ ਦਾ ਸਾਧਾਰਣ ਤੇ ਅਨਿਵਾਰ ਅੰਗ ਹੈ, ਪਰ ਭਿੰਨ ਭਿੰਨ ਸ਼ਬਦ ਆਪਣੇ ਨਾਲ ਸੰਸਕਾਰ ਰੱਖਦੇ ਹਨ। ਇਸ ਲਈ ਵਾਚ੍ਯ ਅਰਥ ਤੋਂ ਦੂਰ ਹੋ ਕੇ ਵੀ ਸ਼ਬਦ ਵਿਸ਼ੇਸ਼ ਅਰਥ ਦੀ ਲੱਖਣਾ ਕਰਵਾਉਂਦੇ ਹਨ।

ਗੁਰੂ ਅਰਜਨ ਦੇਵ ਨੇ ਅਜੇਹੇ ਸ਼ਬਦਾਂ ਦੀ ਵਰਤੋਂ ਕੀਤੀ ਹੈ ਜੋ ਸ਼ਬਦ ਵਿਚਲੇ ਭਾਵ ਨੂੰ ਮੂਰਤੀਮਾਨ ਕਰਨ ਦੇ ਨਾਲ ਨਾਲ ਆਪਣੇ ਵਿਸ਼ੇਸ਼ ਅਰਥ ਵੀ ਰੱਖਦੇ ਹਨ, ਵੰਨਗੀ ਵਜੋਂ :

ਤੇਰੇ ਹੁਕਮੇ ਸਾਵਣੁ ਆਇਆ ॥ ਮੈ ਸਤ ਕਾ ਹਲੁ ਜੋ ਆਇਆ ॥
ਨਾਉ ਬੀਜਣ ਲਗਾ ਆਸ ਕਰਿ ਹਰਿ ਬੋਹਲ ਬਖਸ਼ ਜਮਾਇ ਜੀਉ ॥
ਸ੍ਰੀ ਰਾਗ ਮਹਲਾ ੫ ॥੨੯/੭੩

ਉਪਰ ਅੰਕਿਤ ਪੰਕਤੀਆਂ ਵਿਚ ਸਾਵਣੁ, ਹਲ ਅਤੇ ਬੋਹਲ ਵਾਚਯ ਅਰਥ ਦੇ ਨਾਲ ਨਾਲ ਵਿਸ਼ੇਸ਼ ਅਰਥਾਂ ਦੀ ਲੱਖਣਾ ਕਰਵਾਉਂਦੇ ਹਨ।

ਇਸੇ ਤਰ੍ਹਾਂ ਹੋਰ ਦੇਖੋ :

(ੳ) ਝਿੰਮਿ ਝਿੰਮਿ ਅੰਮ੍ਰਿਤੁ ਵਰਸਦਾ ਬੋਲਾਇਆ ਬੋਲੀ ਖਸਮ ਦਾ ॥
ਸ੍ਰੀ ਰਾਗ ਮਹਲਾ ੫ ॥੨੯/੭੪

(ਅ) ਮੈ ਜੁਗਿ ਜੁਗਿ ਦਯੇ ਸੇਵੜੀ ਗੁਰਿ ਕਟੀ ਮਿਹਡੀ ਜੇਵੜੀ ॥
ਹਉ ਬਾਹੁੜਿ ਛਿੰਜ ਨਾ ਨਚਊ ਨਾਨਕ ਅਉਸਰ ਲਧਾ ਭਾਲਿ ਜੀਉ ॥
ਸ੍ਰੀ ਰਾਗ ਮਹਲਾ ੫ ॥੨੯/੭੪

(ੲ) ਪਹਿਲੇ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ....॥ ਸ੍ਰੀ ਰਾਗ ਮਹਲਾ ੫ ॥ ੧/੭੭

**ਵਿਅੰਜਨਾ ਸ਼ਕਤੀ :**

ਜਿਥੇ ਅਭਿੱਧਾ ਅਤੇ ਲੱਖਣਾ ਸ਼ਕਤੀ ਆਪਣੇ ਅਰਥ ਦਾ ਗਿਆਨ ਕਰਵਾਕੇ ਸਮਾਪਤ ਹੋ ਜਾਂਦੀਆਂ ਹਨ, ਉਥੇ ਜਿਸ ਸ਼ਬਦ-ਸ਼ਕਤੀ ਦੁਆਰਾ ਵਿਅੰਗ ਅਰਥ ਦਾ ਬੋਧ ਹੁੰਦਾ ਹੈ, ਉਸ ਦਾ ਨਾਮ ਵਿਅੰਜਨਾ ਸ਼ਕਤੀ ਹੈ[22]। ਬ੍ਰਿਹਤ ਹਿੰਦੀ ਕੋਸ਼ ਦੇ ਅਨੁਸਾਰ ਇਹ ਵਿਅਕਤ ਕਰਨ ਦੀ ਕ੍ਰਿਆ ਹੈ ਅਥਵਾ ਵਿਅੰਗ ਪੂਰਨ ਭਾਸ਼ਾ ਲਿਖਣ ਦੀ ਸ਼ੈਲੀ ਨੂੰ ਵਿਅੰਜਨਾ ਸ਼ਕਤੀ ਕਿਹਾ ਜਾਂਦਾ ਹੈ[23]। ਕਾਵਿ ਸਿਰਜਨ ਦੇ ਬਹੁਤ ਸਾਰੇ ਸਥਲਾਂ ਉਤੇ ਸੁਹਜ-ਬਿੰਬਾਂ ਨੂੰ ਪ੍ਰਗਟਾਇਆ ਜਾਂਦਾ ਹੈ ਪਰ ਕੁਝ ਸਥਲ ਅਜੇਹੇ ਵੀ ਆਉਂਦੇ ਹਨ ਜਿਥੇ ਅਭਿਧਾ ਅਤੇ ਲੱਖਣਾ ਸ਼ਕਤੀ ਸੰਪੂਰਣ ਤਥਾ ਵਿਸ਼ੇਸ਼ ਮਾਰਮਿਕ ਅਰਥਾਂ ਦੀ ਅਭਿਵਿਅਕਤੀ ਨਹੀਂ ਕਰ ਸਕਦੀਆਂ। ਉਥੇ ਇਹ ਥਾਂ ਵਿਅੰਜਨਾ ਸ਼ਕਤੀ ਪੂਰਦੀ ਹੈ। ਜਿਸ ਪ੍ਰਕਾਰ ਘੜਿਆਲ ਉਤੇ ਚੋਟ ਮਾਰੀਏ ਤਾਂ ਪਹਿਲੇ ਟੰਕਾਰ, ਫਿਰ ਮਿੱਠੀ ਝੰਕਾਰ ਫਿਰ ਵਧੇਰੇ ਮਿਠੜੀ ਝੰਕਾਰ ਨਿਕਲਦੀ ਹੈ। ਇਸੇ ਤਰ੍ਹਾਂ ਸ਼ਬਦ ਵਿਚੋਂ ਪਹਿਲੇ ਵਾਚ੍ਯ ਅਰਥ ਫਿਰ ਵਿਅੰਗਾਰਥ ਆਪਣੀ ਟੁਣਕਾਰ ਦੇਂਦਾ ਹੈ। ਵਾਸਤਵ ਵਿਚ ਵਿਅੰਗ ਅਰਥ ਕਾਵਿ ਦਾ ਪ੍ਰਾਣ ਹੈ। ਵਿਅੰਜਕ ਸ਼ਬਦਾਂ ਦੇ ਸੰਜੋਗ ਨਾਲ ਹੀ ਭਾਸ਼ਾ ਵਿਚ ਸਰਸਤਾ ਅਤੇ ਮਿਠਾਸ ਭਰੀ ਜਾ ਸਕਦੀ ਹੈ। ਗੁਰੂ ਅਰਜਨ ਦੇਵ ਕਾਵਿ ਵਿਚ ਵਿਅੰਜਕ ਸ਼ਬਦਾਂ ਦਾ ਪ੍ਰਯੋਗ ਅਧਿਕ ਮਾਤਰਾ ਵਿਚ ਕੀਤਾ ਗਿਆ ਹੈ।

ਵੰਨਗੀ ਵਜੋਂ :

ਜਲ ਥਲ ਨੀਰਿ ਭਰੇ ਸੀਤਲ ਪਵਣ ਝੁਲਾਰਦੇ ॥
ਸੇਜੜੀਆਂ ਸੁਇਨ ਹੀਰੇ ਲਾਲ ਜੜੰਦੀਆਂ ॥
ਸੁਭਰ ਕਪੜ ਭੋਗ ਨਾਨਕ ਪਿਰੀ ਵਿਹੂਣੀ ਤੱਤੀਆਂ ॥

ਡਖਣੇ ਮਾਰੂ ਮਹਲਾ ੫, ੨੨/੧੧੦੨

ਉਪਰ ਅੰਕਿਤ ਪੰਕਤੀਆਂ ਦਾ ਵਾਚਾਰਥ ਇਸ ਪ੍ਰਕਾਰ ਹੈ : ਮੀਂਹ ਪੈ ਹਟਣ ਤੋਂ ਬਾਅਦ ਧਰਤੀ ਉੱਤੇ ਪਾਣੀ ਹੀ ਪਾਣੀ ਦਿਖਾਈ ਦੇ ਰਿਹਾ ਹੈ। ਠੰਡੀ ਹਵਾ ਦੇ ਹੁਲਾਰੇ ਆ ਰਹੇ ਹਨ। ਸੌਣ ਵਾਲੀ ਸੇਜ ਹੀਰੇ ਲਾਲਾਂ ਨਾਲ ਜੜੀ ਸੋਭਾ ਦੇ ਰਹੀ ਹੈ। ਸੁੰਦਰ ਕਪੜੇ ਪਾਉਣ ਲਈ ਹਨ। ਪਰ ਜੇ ਇੰਨਾਂ ਕੁਝ ਹੁੰਦਿਆ ਹੋਇਆਂ ਇਕ ਪਿਆਰਾ ਕੋਲ ਨਹੀਂ ਤਾਂ ਇਹ ਸਭ ਕੁਝ ਬੜਾ ਹੀ ਦੁਖਦਾਈ ਮਲੂਮ ਹੁੰਦਾ ਹੈ।

ਉਪਰ-ਕਥਿਤ ਅਰਥ ਦੁਨਿਆਵੀ ਪੱਧਰ ਤਕ ਤਾਂ ਠੀਕ ਹਨ। ਪਰ ਗੁਰੂ ਅਰਜਨ ਦੇਵ-ਕਾਵਿ ਵਧੇਰੇ ਕਰਕੇ ਅਧਿਆਤਮਕ ਹੈ। ਇਸ ਲਈ ਇਸ ਪਦ ਦੇ ਅਰਥ ਅਭਿਧਾ ਨਾਲੋਂ ਵਿਅੰਜਨਾਂ ਰਾਹੀਂ ਵਧੇਰੇ ਸਾਰਥਕ ਮਾਲੂਮ ਹੁੰਦੇ ਹਨ। ਸੰਦੇਹ ਨਹੀਂ ਵਿਅੰਗ-ਅਰਥ ਇਸ ਪ੍ਰਕਾਰ ਨਿਸ਼ਚਿਤ ਨਹੀਂ ਕੀਤੇ ਜਾ ਸਕਦੇ। ਇਸ ਤੋਂ ਵਖਰੇ ਅਰਥਾਂ ਦੀ ਸੰਭਾਵਨਾ ਵੀ ਹੋ ਸਕਦੀ ਹੈ। ਸਾਡੀ ਜਾਚੇ ਇਸ ਸ਼ਬਦ ਦੇ ਵਿਅੰਗਾਰਥ ਇਸ ਪ੍ਰਕਾਰ ਹੋ ਸਕਦੇ ਹਨ।

ਨਾਮ ਰੂਪੀ ਜਲ ਦਾ ਥਾਲ ਹੈ। ਇਹ ਥਾਲ ਗ੍ਰੰਥ ਅਥਵਾ ਵੇਦ ਜੋ ਨਾਮ ਦੀਆਂ ਸਿਫਤਾਂ ਨਾਲ ਭਰੇ ਪਏ ਹਨ, ਨਾਲ ਭਰਿਆ ਪਿਆ ਹੈ। ਕਥਾ ਕੀਰਤਨ ਰੂਪੀ ਸੀਤਲ ਹਵਾ ਹੁਲਾਰੇ ਦੇ ਰਹੀ ਹੈ। ਕਰੁਣਾ, ਮੈਤਰੀ ਅਤੇ ਮੁਦਿਤਾ ਆਦਿ ਗੁਣਾਂ ਦੀਆਂ ਸੇਜਾਂ ਵਿਛਾਈਆਂ ਹਨ। ਨਾਮ ਰੂਪੀ ਹੀਰੇ ਅਤੇ ਪ੍ਰੇਮ ਰੂਪੀ ਲਾਲ ਕਰਕੇ ਇਹ ਸੇਜਾਂ ਸਸ਼ੋਭਿਤ ਹਨ। ਬਹੁਤ ਸਾਰੇ ਢੰਗਾਂ ਨਾਲ ਪੂਜਾ ਕਰਨ ਦਾ ਸਮਾਨ (ਭਗਵਾਨ ਦੀ ਮੂਰਤੀ ਨੂੰ ਸੁੰਦਰ ਕਪੜੇ ਪਾਉਣੇ ਤੇ ਭੋਗ

ਲੁਆਣਾ) ਵੀ ਮੌਜੂਦ ਹੈ। ਪਰ ਜੇ ਇਨ੍ਹਾਂ ਸਾਰੇ ਸਾਧਨਾਂ ਦੇ ਬਾਵਜੂਦ ਹਿਰਦੇ ਵਿਚ ਗਿਆਨ ਨਹੀਂ ਹੋਇਆ ਤਾਂ ਇਹ ਸਾਰੇ ਸਾਧਨ ਦੁਖਦਾਈ ਹਨ। ਸਪਸ਼ਟ ਹੈ, ਇਸ ਪਦ ਦੇ ਅਰਥ ਵਿਅੰਜਨਾ ਰਾਹੀਂ ਹੀ ਸਾਨੂੰ ਕਵੀ ਦੇ ਮਨੋਭਾਵਾਂ ਦੇ ਧੁਰ ਡੂੰਘਿਆਈ ਤਕ ਪੁਚਾ ਸਕਦੇ ਹਨ। ਕੁਝ ਹੋਰ ਉਦਾਹਰਣ ਦੇਖੋ :

(ੳ) ਦਹਦਿਸ ਛਤ੍ਰ ਮੇਘ ਘਟਾ ਘਟ ਦਾਮਨਿ ਚਮਕਿ ਡਰਾਇਓ ॥ ਪੂਰਾ ਸ਼ਬਦ)
ਸੋਰਠ ਮਹਲਾ ੫ ॥੧੧/੬੨੪

(ਅ) ਗਊ ਕਉ ਚਾਰੇ ਸਾਰਦੂਲੁ ਕਉਡੀ ਕਾ ਲਖ ਹੂਆ ਮੂਲ ॥
ਬਕਰੀ ਕਉ ਹਸਤੀ ਪ੍ਰਤਿਪਾਲੇ ਅਪਨਾ ਪ੍ਰਭੁ ਨਦਰਿ ਨਿਹਾਲੇ ॥
ਰਾਮਕਲੀ ਮਹਲਾ ੫ ॥੫੦/੮੯੮

(ੲ) ਮਾਥੇ ਤ੍ਰਿਕੁਟੀ ਦ੍ਰਿਸਟਿ ਕਰੂਰਿ ਬੋਲੈ ਕਉੜਾ ਜਿਹਬਾ ਕੀ ਫੂੜਿ ॥
ਸਦਾ ਭੂਖੀ ਪਿਰੁ ਜਾਨੈ ਦੂਰਿ ਐਸੀ ਇਸਤ੍ਰੀ ਇਕ ਰਾਮਿ ਉਪਾਈ ॥
ਉਨਿ ਸਭੁ ਜਗੁ ਖਾਇਆ ਹਮ ਗੁਰਿ ਰਾਖੇ ਮੇਰੇ ਭਾਈ ॥
ਆਸਾ ਮਹਲਾ ੫ ॥੯੬/੩੯੪

ਅੰਤ ਵਿਚ ਗੁਰੂ ਅਰਜਨ ਦੇਵ ਕਾਵਿ ਦੇ ਧੁਨੀ ਮੂਲਕ ਅਧਿਐਨ ਉਪਰੰਤ ਅਸੀਂ ਇਸ ਨਿਰਣੈ ਉਤੇ ਪਹੁੰਚਦੇ ਹਾਂ ਕਿ ਗੁਰੂ ਅਰਜਨ ਦੇਵ ਕਾਵਿ ਵਿਚ ਵਿਅੰਜਨਾ ਸ਼ਕਤੀ ਦੀ ਪ੍ਰਧਾਨਤਾ ਹੈ। ਸੰਦੇਹ ਨਹੀਂ, ਜਿਥੇ ਅਭਿੱਧਾ ਅਤੇ ਲੱਖਣਾ ਸ਼ਕਤੀ ਦਾ ਸਪਸ਼ਟ ਪ੍ਰਯੋਗ ਮਲੂਮ ਹੁੰਦਾ ਹੈ, ਉਥੇ ਵੀ ਵਿਅੰਜਨਾ ਸ਼ਕਤੀ ਦਾ ਸਹਾਰਾ ਲਿਆਂ ਬਗੈਰ ਗੱਲ ਨਹੀਂ ਬਣਦੀ। ਉਦਾਹਰਣ ਵਜੋਂ :

ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ ॥
ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ॥ ਫੁਨਹੇ ਮਹਲਾ ੫ ॥੩/੧੩੬੧
ਸੁਪਨੈ ਊਭੀ ਭਈ ਗਹਿਓ ਕੀ ਨਾ ਅੰਚਲਾ ॥
ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ ॥ਫੁਨਹੇ ਮਹਲਾ ੫ ॥ ੧੩/੧੩੬੨

ਸਪਸ਼ਟ ਹੈ, ਉਪਰੋਕਤ ਪਦਾਂ ਦੇ ਅਰਥ ਜੇਕਰ ਅਭਿੱਧਾ ਸ਼ਕਤੀ ਦੇ ਸਹਾਰੇ ਹੀ ਕੀਤਾ ਜਾਵੇ ਤਾਂ ਕਵੀ-ਭਾਵ ਦੇ ਅਰਥ ਸਪਸ਼ਟ ਨਹੀਂ ਹੁੰਦੇ। ਇਸ ਕਾਵਿ-ਰਚਨਾ ਦੇ ਮਰਮ ਤਕ ਪਹੁੰਚਣ ਲਈ ਵਿਅੰਜਨਾ ਸ਼ਕਤੀ ਦਾ ਸਹਾਰਾ ਲਾਜ਼ਮੀ ਹੈ।

## (੨) ਰਸ

ਗੁਰੂ ਅਰਜਨ ਦੇਵ-ਕਾਵਿ ਦੇ ਸੰਦਰਭ ਵਿਚ ਰਸ-ਵਿਵੇਚਨ ਕਰਨ ਤੋਂ ਪਹਿਲਾਂ ਕੁਝ ਕੁ ਨੁਕਤਿਆਂ ਉਪਰ ਵਿਚਾਰ ਕਰਨੀ ਸੰਗਤ ਹੈ;

੧. ਗੁਰੂ ਕਵੀਆਂ ਦੀ ਸਮਾਨ੍ਯ ਰਸ-ਕਵੀਆਂ ਤੋਂ ਭਿੰਨਤਾ
੨. ਗੁਰੂ ਕਵੀਆਂ ਦਾ ਰਸ ਉਪਯੋਗ
੩. ਪ੍ਰਤਿਸ਼ਠਿਤ ਰਸ-ਪਰੰਪਰਾ ਦਾ ਵਿਸ਼ਲੇਸ਼ਣ
(ੳ) ਦੰਡੀ ਦੀ ਸਾਮਾਨ੍ਯ ਰਸ ਦ੍ਰਿਸ਼ਟੀ

(ਅ) ਭਰਤਮੁਨੀ ਦੀ ਰਸ-ਪਰੰਪਰਾ

(ੲ) ਭਗਤੀ ਆਚਾਰੀਆ ਦੀ ਰਸ-ਦ੍ਰਿਸ਼ਟੀ

੪. ਗੁਰੂ ਕਵੀਆਂ ਦੀ ਰਸ ਵਿਸ਼ਿਅਕ ਮੌਲਿਕਤਾ

## ੧. ਗੁਰੂ ਬਾਣੀਕਾਰਾਂ ਦੀ ਸਾਮਾਨ੍ਯ ਰਸ ਕਵੀਆਂ ਤੋਂ ਭਿੰਨਤਾ :

ਭਾਰਤੀ ਕਾਵਿ ਸਿਧਾਂਤ ਅਨੁਸਾਰ ਰਸ ਨੂੰ ਕਾਵਿ ਦੀ ਆਤਮਾ ਮੰਨਿਆ ਗਿਆ ਹੈ। ਰਸ ਦੀ ਵਿਆਪਕਤਾ ਨੂੰ ਵੇਖਦਿਆਂ ਹੋਇਆਂ ਇਹ ਕਿਹਾ ਜਾ ਸਕਦਾ ਹੈ ਕਿ ਸਾਮਾਨ੍ਯ ਰਸ ਵੀ, ਭਗਤ ਕਵੀ ਅਥਵਾ ਗੁਰੂ ਬਾਣੀਕਾਰ ਕੋਈ ਵੀ ਇਸ ਤੋਂ ਅਭਿੱਜ ਨਹੀਂ। ਸਾਮਾਨ੍ਯ ਰਸ ਕਵੀ ਦੇ ਸਿਰਜਨ-ਜਗਤ ਦਾ ਕੇਂਦਰੀ ਨੁਕਤਾ ਮਾਨਵ ਤੇ ਉਸ ਨਾਲ ਸੰਬੰਧਿਤ ਵਿਭਿੰਨ ਭਾਵ, ਮਨੁੱਖੀ ਮੁਖਾਂ ਅਤੇ ਮਨੁੱਖੀ ਚੇਸ਼ਟਾਵਾਂ ਹਨ। ਗੁਰੂ ਬਾਣੀਕਾਰਾਂ ਦਾ ਕੇਂਦਰੀ ਨੁਕਤਾ ਬ੍ਰਹਮ ਅਤੇ ਉਸ ਤੋਂ ਉਤਪੰਨ ਹੋਈ ਮਾਇਆ ਅਤੇ ਜਗਤ ਹੈ। ਸਾਮਾਨ੍ਯ ਰਸ ਕਵੀ ਦੀ ਭੂਮੀ ਲੌਕਿਕ ਅਤੇ ਵਸਤੂਪਰਕ ਹੈ। ਗੁਰੂ ਬਾਣੀਕਾਰਾਂ ਦਾ ਧਰਾਤਲ ਅਲੌਕਿਕ ਅਤੇ ਆਤਮਪਰਕ ਹੈ। ਸਾਮਾਨ੍ਯ ਰਸ ਕਵੀ ਦੇ ਕਾਵਿ ਦਾ ਆਧਾਰ ਸਮਾਜਿਕ ਸੁਹਿਰਦ ਦੀਆਂ ਮਨੋ-ਬਿਰਤੀਆਂ ਹਨ। ਸਾਮਾਨ੍ਯ ਰਸ-ਕਾਵਿ ਵਿਚ ਵਰਣਿਤ ਲੌਕਿਕ ਰਤੀ ਆਦਿ ਸਥਾਈ ਭਾਵ ਉਤੇ ਨਿਰਭਰ ਹੁੰਦਾ ਹੈ। ਕਿਉਂਕਿ ਲੋਕ ਸਿੱਧ ਨਿਯਮ ਅਨੁਸਾਰ ਜੇ ਅਰਥ ਸਾਮਗ੍ਰੀ ਸੁਖਮਈ ਹੁੰਦੀ ਹੈ ਤਾਂ ਉਸ ਦਾ ਅਨੁਭਵ ਸੁਖਾਤਮਕ ਹੁੰਦਾ ਹੈ। ਤੇ ਜੇ ਸਾਮਗ੍ਰੀ ਦੁਖਮਈ ਹੁੰਦੀ ਹੈ ਤਾਂ ਉਸ ਦਾ ਅਨੁਭਵ ਵੀ ਦੁਖਮਾਤਮਕ ਹੁੰਦਾ ਹੈ।ਅਲੌਕਿਕ ਰਸ -ਅਨੁਭੂਤੀ ਕਾਰਜ ਉਪਰ ਨਹੀਂ ਬਲਕਿ ਸਮਾਜਿਕ ਉਪਰ ਨਿਰਭਰ ਹੈ। ਲੌਕਿਕ-ਰਸ ਦੁੱਖ-ਸੁਖ ਦਾ ਪ੍ਰਭਾਵ ਪਾਉਂਦਾ ਹੈ, ਪਰ ਅਲੌਕਿਕ ਰਸ ਹਮੇਸ਼ਾਂ ਸੁਖ-ਜਨਕ ਹੁੰਦਾ ਹੈ। ਕੁਝ ਇਕ ਕਾਵਿ-ਸ਼ਾਸਤਰੀਆਂ ਤੋਂ ਛੁਟ ਸਭੇ ਕਾਵਿ-ਸ਼ਾਸਤਰੀ ਇਸੇ ਮਤ ਦੇ ਹਾਮੀ ਹਨ। ਗੁਰੂ ਬਾਣੀਕਾਰਾਂ ਦਾ ਬ੍ਰਹਮ ਆਪਣੇ ਮਨੋਭਾਵਾਂ ਦੀ ਪ੍ਰਤੀਨਿਧਤਾ ਨਹੀਂ ਕਰਦਾ ਤੇ ਨਾ ਹੀ ਲੌਕਿਕ ਨਾਇਕ ਵਾਂਗੂੰ ਪ੍ਰਿਅ ਨੂੰ ਪ੍ਰੀਤ ਦਾ ਮੋੜਵਾਂ ਹੁੰਗਾਰਾ ਦੇਂਦਾ ਹੈ। ਬ੍ਰਹਮ ਨਾਇਕ ਨਿਸ਼ਕ੍ਰਿਆ ਤੇ ਮੂਕ ਹੈ। ਭਾਵੇਂ ਸ੍ਰੀ ਆਦਿ ਗ੍ਰੰਥ ਵਿਚ "ਸਤਿਗੁਰ ਮੇਰਾ ਸਦ ਬੋਲੰਤਾ" ਆਦਿ ਸ਼ਬਦ ਕਈ ਥਾਈਂ ਵਿਦਿਮਾਨ ਹਨ। ਸਾਮਾਨਯ ਰਸ ਕਵੀ ਦੁਆਰਾ ਸਿਰਜਿਤ ਪਾਤਰ ਅਥਵਾ ਕਾਵਿਕ ਮੈਂ ਦਾ ਧਾਰਣੀ ਪਾਤਰ ਆਪਣੀ ਪ੍ਰਤੀਨਿਧਤਾ ਆਪ ਕਰਦਾ ਹੈ। ਇਹ ਜੀਵਨ-ਮੰਚ ਉਤੇ ਪਹੁੰਚ ਕੇ ਜ਼ਿੰਦਗੀ ਦੀਆਂ ਤਲਖ ਸਚਾਈਆਂ ਨਾਲ ਓਤਪੋਤ ਹੁੰਦਾ ਹੈ, ਜੀਵਨ ਸੰਘਰਸ਼ ਵਿਚ ਜੂਝਦਾ ਹੋਇਆ ਆਪਣੀ ਹੋਂਦ ਦਾ ਪ੍ਰਮਾਣ ਪੇਸ਼ ਕਰਦਾ ਹੈ। ਇਸ ਪਾਸ ਜੀਵਨ ਦਾ ਦੁਖ-ਸੁਖ, ਰਾਗ-ਰੰਗ, ਜੀਵਨ-ਮੌਤ ਦਾ ਘੋਲ ਕਰਨ ਵਾਲੀ ਸ਼ਕਤੀ ਹੈ। ਗੁਰੂ ਬਾਣੀਕਾਰਾਂ ਦਾ ਨਾਇਕ ਨਿਰਲੇਪ ਹੈ। ਉਸ ਨੂੰ ਉਸ ਦਾ ਸ਼ਰਧਾਵਾਨ, ਸਾਧਕ ਅਥਵਾ ਪ੍ਰੇਮੀ ਭਗਤ ਜਿਵੇਂ ਚਾਹੇ, ਜਿਸ ਰੂਪ ਵਿਚ ਚਾਹੇ ਚਿੱਤਰ ਸਕਦਾ ਹੈ। ਉਸ ਨਾਲ ਜਿਸ ਵੀ ਤਰ੍ਹਾਂ ਦਾ ਰਿਸ਼ਤਾ ਕਾਇਮ ਕਰਨਾ ਚਾਹੇ ਕਰ ਸਕਦਾ ਹੈ। ਉਸ ਨੂੰ ਸਭ ਪ੍ਰਵਾਨ ਹੈ। ਸ੍ਰੀ ਆਦਿ ਗ੍ਰੰਥ ਵਿਚ ਬਹੁਤੀ ਥਾਈਂ ਬ੍ਰਹਮ ਨਾਲ ਸੰਬੰਧਿਤ ਰਿਸ਼ਤਿਆਂ ਦਾ ਕਾਰਣ ਗੁਰੂ-ਬਾਣੀਕਾਰਾਂ ਦੀ ਮਨੋ-ਸਥਿਤੀ ਹੈ;

੧. ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ ॥
ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ॥ ੨੪/੧੦੩, ਸ੍ਰੀ ਆਦਿ ਗ੍ਰੰਥ

੨. ਚੋਜੀ ਮੇਰੇ ਗੋਵਿੰਦਾ ਚੋਜੀ ਮੇਰੇ ਪਿਆਰਿਆ ॥ ੩੦/ ੧੭੪,ਸ੍ਰੀ ਆਦਿ ਗ੍ਰੰਥ

੩. ਹਉ ਵਾਰੀ ਵੰਞਾ ਘੋਲੀ ਵੰਞਾ ॥
ਤੂੰ ਪਰਬਤੁ ਮੇਰਾ ਓਲਾ ਰਾਮ ॥ ੪/੭੭੯, ਸ੍ਰੀ ਆਦਿ ਗ੍ਰੰਥ

੪. ਤੂੰ ਦਾਨਾ ਠਾਕੁਰ ਸਭ ਬਿਧਿ ਜਾਨਹਿ ॥
ਠਾਕਰੁ ਕੇ ਸੇਵਕ ਹਰਿ ਰੰਗਿ ਮਾਣਹਿ ॥ ੧੮/੧੦੧, ਸ੍ਰੀ ਆਦਿ ਗ੍ਰੰਥ

ਗੁਰੂ ਅਰਜਨ ਦੇਵ ਆਪਣੇ ਪ੍ਰਿਅ "ਬ੍ਰਹਮ" ਨਾਲ ਆਪਣਾ ਮਨ-ਚਾਹਿਆ ਰਿਸ਼ਤਾ ਸਥਾਪਿਤ ਕਰ ਲੈਂਦੇ ਹਨ, ਪਰ ਲੌਕਿਕ ਕਵੀ ਲਈ ਇਹ ਸੰਭਵ ਨਹੀਂ। ਉਸ ਦੇ ਲੌਕਿਕ ਜਗਤ ਵਿਚ ਮਾਤਾ-ਪਿਤਾ ਦੋ ਵਿਅਕਤੀ ਹਨ। ਪਤੀ-ਪਿਰ ਦਾ ਸਥਾਨ ਵੀ ਇਕ ਨਹੀਂ। ਭੌਤਿਕ ਜਗਤ ਵਿਚ ਠਾਕੁਰ ਠਾਕੁਰ ਹੈ, ਸੇਵਕ-ਸੇਵਕ ਹੈ। ਹਰ ਸ਼ਬਦ ਦੀ ਨਿਸਚਿਤ ਸੀਮਾਂ ਹੈ ਤੇ ਸੰਬੰਧ ਦੀ ਵੀ। ਇਸ ਦਾ ਕਾਰਣ ਇਹ ਜਾਪਦਾ ਹੈ ਸਾਮਾਨ੍ਯ ਰਸ ਕਵੀ ਦਵੈਤਮੁਖੀ ਹੈ ਤੇ ਦਵੈਤ ਸਿਰਜਨਾ ਦੇ ਮਾਧਿਅਮ ਰਾਹੀਂ ਰਸ-ਨਿਸ਼ਪਤੀ ਕਰਦਾ ਹੈ। ਗੁਰੂ ਬਾਣੀਕਾਰ ਅਦਵੈਤ ਮੁਖੀ ਹਨ। ਇਹ ਨਾਨਤ੍ਵ ਵਿਚੋਂ ਇਕੱਤ੍ਵ ਦਾ ਰੰਗ ਪੇਸ਼ ਕਰਦੇ ਹਨ। ਇਨ੍ਹਾਂ ਦਾ ਨਾਇਕ ਸਭ ਥਾਂ, ਸਭ ਰੂਪਾਂ ਵਿਚ ਹੈ, ਪਰ ਕਿਧਰੇ ਵੀ ਨਹੀਂ ਅਥਵਾ ਨਿਰਲਿਪਤ ਹੈ ਆਦਿ ਭਾਵਾਂ ਦੀ ਅਭਿਵਿਅਕਤੀ ਰਾਹੀਂ ਰਸ ਸਿਰਜਨਾ ਕੀਤੀ ਜਾਂਦੀ ਹੈ।

ਰਸ-ਅਨੁਭੂਤੀ ਲਈ ਸਭ ਵਿਦਵਾਨਾਂ ਨੇ ਦੋ ਤੱਤ ਸਵੀਕਾਰ ਕੀਤੇ ਹਨ ਇਕ ਹੈ ਚਿੱਤ ਦੂਸਰਾ ਚੇਤੰਨ। ਪਹਿਲੇ ਦਾ ਸੰਬੰਧ ਚਿੱਤ-ਬਿਰਤੀਆਂ ਨਾਲ ਹੈ ਦੂਜੇ ਦਾ ਬ੍ਰਹਮ ਨਾਲ। ਸਾਮਾਨ੍ਯ ਰਸ-ਕਵੀ ਦਾ ਮੂਲ ਆਧਾਰ ਚਿੱਤ-ਬਿਰਤੀਆਂ ਅਥਵਾ ਲੌਕਿਕਤਾ ਹੈ ਤੇ ਗੁਰੂ ਬਾਣੀਕਾਰਾਂ ਦਾ ਮੂਲ ਆਧਾਰ ਬ੍ਰਹਮ ਅਤੇ ਉਸ ਦਾ ਕੀਤਾ ਸਾਰਾ ਪਸਾਰਾ ਅਥਵਾ ਅਲੌਕਿਕਤਾ। ਪਰ ਰਸ-ਭੋਗ ਦੀ ਦਸ਼ਾ ਵਿਚ, ਨਾ ਸ਼ੁਧ ਚਿੱਤ ਹੈ ਤੇ ਨਾ ਸ਼ੁਧ ਚੇਤੰਨ, ਇਨ੍ਹਾਂ ਦੋਹਾਂ ਦਾ ਮਿਸ਼੍ਰਤ ਰੂਪ ਹੈ[24]। ਕਾਵਿ ਜਗਤ ਵਿਚ ਰਸ ਇਕ ਪ੍ਰਤੀਤੀ-ਵਿਸ਼ੇਸ਼ ਦੇ ਅਰਥ ਰੱਖਦਾ ਹੈ ਤੇ ਦਾਰਸ਼ਨਿਕ ਜਗਤ ਵਿਚ ਰਸ ਇਕ ਗਿਆਨ-ਵਿਸ਼ੇਸ਼ ਅਨੁਭੂਤੀ ਨੂੰ ਸਾਕਾਰ ਕਰਦਾ ਹੈ। ਸਾਮਾਨ੍ਯ ਰਸ ਦਾ ਭੋਗਣਹਾਰ ਸੁਹਿਰਦ ਹੈ ਤੇ ਭਗਤੀ ਰਸ ਦਾ ਮਾਣਨਹਾਰ ਭਗਤ ਹੈ। ਪ੍ਰਤੀਤੀ ਵਿਸ਼ੇਸ਼ ਦਾ ਕਾਵਿ ਜਗਤ ਵਿਚ ਸਾਧਾਰਣੀਕਰਣ ਹੋ ਸਕਦਾ ਹੈ। ਪ੍ਰਤੀਤੀ-ਗਿਆਨ-ਵਿਸ਼ੇਸ਼ ਦਾ ਸਾਧਾਰਣੀਕਰਣ ਕੇਵਲ ਭਗਤ ਮੰਡਲੀ ਵਿਚ ਹੀ ਹੋ ਸਕਦਾ ਹੈ। ਸਾਮਾਨ੍ਯ ਰਸ-ਸ਼ਾਸਤ੍ਰ ਦਾ ਘੇਰਾ ਚੌੜਾ ਹੈ। ਪਰ ਭਗਤੀ ਰਸ-ਸ਼ਾਸਤਰ ਦਾ ਘੇਰਾ ਭਗਤ-ਜਨਾਂ ਤਕ ਹੀ ਸੀਮਿਤ ਹੈ। ਸਾਮਾਨ੍ਯ ਰਸ ਸਮਾਜਿਕ ਹੈ। ਭਗਤੀ ਰਸ ਵਿਚ ਆਤਮਗਤ ਪ੍ਰਤੀਤੀ ਮੰਨ ਕੇ ਉਸ ਦੇ ਦੋ ਵਿਕਲਪ ਰਖੇ ਗਏ ਹਨ। ਇਕ ਅਨੁਭਵ ਰੂਪ ਤੇ ਦੂਜਾ ਸਿਮਰਤੀ ਰੂਪ[25]। ਇਸ ਦੇ ਨਾਲ ਨਾਲ ਹੀ ਪ੍ਰਤੀਤੀ ਦੇ ਹੋਰ ਰੂਪਾਂ ਦੀ ਸੰਭਾਵਨਾ ਦੀ ਗੁੰਜਾਇਸ਼ ਵੀ ਮੰਨੀ ਗਈ ਹੈ। ਅਨੁਭਵਾਤਮਕ ਆਤਮਗਤ ਪ੍ਰਤੀਤੀ ਦਾ ਮੂਲ ਰੂਪ ਹੈ—ਸਮਾਜਿਕ ਦੇ ਆਪਣੇ ਹੀ ਵਿਅਕਤੀਗਤ ਤਥਾ ਵਿਸ਼ਿਸ਼ਟ ਸਥਾਈ ਭਾਵ ਦੀ ਉਤਪੱਤੀ। ਸਿਮਰਤੀਆਤਮਕ ਆਤਮਗਤ ਪ੍ਰਤੀਤੀ ਦਾ ਮੂਲ ਰੂਪ ਹੈ, ਰਤੀ-ਉਤਸ਼ਾਹ-ਯੁਕਤ ਕੋਈ ਵਿਸ਼ੇਸ਼ ਵਿਅਕਤੀ। ਗੁਰੂ ਬਾਣੀਕਾਰਾਂ ਦੇ ਪ੍ਰਸੰਗ ਵਿਚ ਅਨੁਭਾਵਾਤਮਿਕ ਆਤਮਗਤ ਪ੍ਰਤੀਤੀ ਦਾ ਬੁਨਿਆਦੀ ਧੁਰਾ ਬ੍ਰਹਮ ਹੈ ਜੋ ਗੁਰੂਆਂ ਨੂੰ ਸਮਾਜਿਕ ਵੀ ਬਣਾਉਂਦਾ ਹੈ ਤੇ ਸਮਾਜ ਤੋਂ ਰਤਾ ਉਚੇਰਾ ਅਸਤਿਤਵ ਵੀ ਪ੍ਰਦਾਨ ਕਰਦਾ ਹੈ। ਸਿਮਰਤੀ ਆਤਮਕ ਆਤਮਗਤ ਪ੍ਰਤੀਤੀ ਵਧੇਰੇ ਕਰਕੇ ਨਿਰਗੁਣ ਬ੍ਰਹਮ ਦੇ ਦੁਆਲੇ ਘੁੰਮਦੀ ਹੋਈ ਅਤੇ ਸਗੁਣ ਬ੍ਰਹਮ ਦੇ ਵਿਭਿੰਨ

ਗੁਣਾਂ ਅਤੇ ਸ਼ਕਤੀਆਂ ਨੂੰ ਵਡਿਆਉਂਦੀ ਹੋਈ ਰਸੱਤ੍ਵ ਨੂੰ ਪ੍ਰਾਪਤ ਹੁੰਦੀ ਹੈ।

## ਗੁਰੂ ਬਾਣੀਕਾਰਾਂ ਦਾ 'ਰਸ' ਉਪਯੋਗ :

ਗੁਰੂ ਬਾਣੀਕਾਰ ਮੂਲ ਰੂਪ ਵਿਚ ਰਹਸਵਾਦੀ ਕਵੀ ਹਨ। ਇਨ੍ਹਾਂ ਦਾ ਮੁਖ ਉਦੇਸ਼ ਆਪਣੇ ਕਾਵਿ-ਮਾਧਿਅਮ ਰਾਹੀਂ ਰਸ-ਪਰੰਪਰਾ ਅਨੁਸਾਰ ਰਸ-ਸਿਰਜਨਾ ਨਹੀਂ ਬਲਕਿ ਵਿਅਕਤੀਗਤ ਪੱਧਰ ਉੱਤੇ, ਸਾਧਨਾਂ ਰਾਹੀਂ ਪ੍ਰਾਪਤ ਕੀਤੀ ਬ੍ਰਹਮ-ਅਨੁਭੂਤੀ ਤੋਂ ਪ੍ਰਾਪਤ ਹੋਏ ਆਨੰਦ ਦੀ ਸਿਰਜਣਾ ਕਰਨਾ ਹੈ। ਇਸ ਵਿਚ ਸੰਦੇਹ ਨਹੀਂ ਕਿ ਮੂਲ ਰੂਪ ਵਿਚ ਕਵੀ ਹੋਣ ਕਰਕੇ ਇਨ੍ਹਾਂ ਦੀ ਬਾਣੀ ਵਿਚ ਕਾਵਿ-ਤੱਤਾਂ ਦਾ ਆ ਜਾਣਾ ਕੁਦਰਤੀ ਸੀ, ਪਰ ਇਸ ਤੱਥ ਤੋਂ ਵੀ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਗੁਰੂ ਬਾਣੀਕਾਰ ਕਾਵਿ-ਸ਼ਿਲਪ ਬਾਰੇ ਬਹੁਤ ਪਾਬੰਦ ਨਹੀਂ ਸਨ। ਗੁਰੂ ਬਾਣੀਕਾਰਾਂ ਨੇ ਕਿਸੇ ਬੱਝਵੇਂ ਰੂਪ ਜਾਂ ਨਿਯਮਿਤ ਢੰਗ ਨਾਲ ਕਾਵਿ-ਸ਼ਿਲਪ ਦਾ ਪ੍ਰਤੀਪਾਦਨ ਨਹੀਂ ਕੀਤਾ। ਇਹੀ ਕਾਰਨ ਹੈ, ਕਦੀ ਕਿਧਰੇ ਕੋਈ ਇਕ ਕਾਵਿ-ਟੋਟਾ ਕਿਸੇ ਵਿਸ਼ੇਸ਼ ਸ਼ਿਲਪ-ਪ੍ਰਣਾਲੀ ਵਿਚ ਰਖਿਆ ਜਾ ਸਕਦਾ ਹੈ ਤੇ ਕਦੀ ਨਹੀਂ। ਗੁਰੂ ਬਾਣੀਕਾਰ ਸ਼ਿਲਪਕਾਰ ਨਹੀਂ ਸਨ। ਉਨ੍ਹਾਂ ਦਾ ਮੁਖ ਧਰਮ ਆਤਮਕ ਆਨੰਦ ਨੂੰ ਰੂਪਮਾਨ ਕਰਨਾ ਸੀ। ਸ੍ਰੀ ਆਦਿ ਗ੍ਰੰਥ ਵਿਚ ਰਸ ਸ਼ਬਦ ਦਾ ਪ੍ਰਯੋਗ ਸਾਮਾਨ੍ਯ ਅਤੇ ਸ਼ਾਸਤ੍ਰੀ ਦੋਹਾਂ ਅਰਥਾਂ ਵਿਚ ਕੀਤਾ ਗਿਆ ਹੈ। ਇਥੇ ਹਲਕੀ ਜੇਹੀ ਵਿਚਾਰ ਰਸ ਸ਼ਬਦ ਦੇ ਬਹੁਮੁਖੀ ਪ੍ਰਯੋਗ ਉਪਰ ਕਰਨੀ ਅਸੰਗਤ ਨਹੀਂ ਹੋਵੇਗੀ।

ਸ੍ਰੀ ਆਦਿ ਗ੍ਰੰਥ ਵਿਚ ਰਸ ਸ਼ਬਦ ਦਾ ਲਿਖਣ ਢੰਗ ਤਿੰਨ ਪ੍ਰਕਾਰ ਹੈ :

ਰਸ, ਰਸਿ, ਰਸੁ

ਪਹਿਲਾ 'ਰਸ' ਸ਼ਬਦ ਪ੍ਰਕਰਣ ਅਨੁਸਾਰ ਵਰਤਿਆ ਗਿਆ ਹੈ।

ਦੂਜਾ 'ਰਸਿ' ਸੰਯੋਜਕ ਰੂਪ ਵਿਚ ਵਰਤਿਆ ਗਿਆ ਹੈ।

ਤੀਜਾ 'ਰਸੁ' ਵਿਅਕਤੀਗਤ ਸੰਖਿਆ ਵਾਚਕ ਹੈ।

ਪਰ ਕਦੀ ਕਦੀ ਇਸ ਨਿਯਮ ਨੂੰ ਤੋੜਿਆ ਵੀ ਗਿਆ ਹੈ।

ਇਸ ਤੋਂ ਛੁੱਟ ਸ੍ਰੀ ਆਦਿ ਗ੍ਰੰਥ ਵਿਚ ਰਸ ਸ਼ਬਦ ਦਾ ਪ੍ਰਯੋਗ ਬਹੁ ਵਿਧਿ ਅਰਥਾਂ ਵਿਚ ਵੀ ਕੀਤਾ ਗਿਆ ਹੈ। ਇਨ੍ਹਾਂ ਵਿਚੋਂ ਕੁਝ ਕੁ ਇਸ ਪ੍ਰਕਾਰ ਹਨ :

ਰਸ (ਅਨੁਰਾਗ) ਨਾਮ ਜਪਤ ਮੰਨਿ ਭਏ ਆਨੰਦ ॥ ਰਸਿ ਗਾਏ ਗੁਨ ਪਰਮਾਨੰਦ ॥

ਗਉੜੀ ਮਹਲਾ ੫ ॥ ੧੧੦/੨੦੧

ਰਸ (ਜਲ) ਪੀਵਤ ਰਾਮ ਰਸੁ ਅੰਮ੍ਰਿਤ ਗੁਣ ਜਾਸ ॥
ਜਪਿ ਹਰਿ ਚਰਣ ਮਿਟੀ ਖੁਧਿ ਤਾਸੁ ॥

ਗਉੜੀ ਮਹਲਾ ੫ ॥ ੧੪੯/੧੯੫

ਰਸ (ਸੁਆਦ) ਏ ਰਸਨਾ ਤੂ ਅਨਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ ॥

ਰਾਮਕਲੀ ਮਹਲਾ ੩ ॥ ੧੩੨/੯੨੧

ਰਸ (ਖੁਸ਼ੀ) ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ॥ ਛੂਟਸਿ ਮੂੜੇ ਕਵਨ ਗੁਣੀ ॥

ਮਾਰੂ ਮਹਲਾ ੧ ॥ ੩/੯੯੦

ਰਸ (ਰਹੱਸ) ਜਿਨਾ ਸਤਿਗੁਰੁ ਰਸਿ ਮਿਲੈ ਸੇ ਪੂਰੇ ਪੁਰਖ ਸੁਜਾਣੀ ॥

ਸ੍ਰੀ ਰਾਗ ਮਹਲਾ ੫ ॥ ੨੨/੨੨

**ਰਸ ਸ਼ਬਦ ਦਾ ਸ੍ਰੋਤ :**

ਜਗਤ ਰਚਨਾ ਦੇ ਪੰਜ ਮੂਲ ਤੱਤਾਂ ਵਿਚੋਂ ਜਲ ਵੀ ਇਕ ਤੱਤ ਹੈ। ਜਿਸ ਦਾ ਗੁਣ ਰਸ ਹੈ। ਜਲ ਤੱਤ ਦਾ ਕਾਰਜ ਰਸਨਾ ਹੈ। ਜਿਹਬਾ ਦੇ ਦੋ ਧਰਮ ਹਨ : ਗਿਆਨ ਨੂੰ ਗ੍ਰਹਿਣ ਕਰਨਾ ਅਤੇ ਬੋਲਣਾ ਜਾਂ ਬਾਣੀ ਕਰਨਾ। ਪਹਿਲੇ ਦਾ ਸੰਬੰਧ ਖਾਧ ਪਦਾਰਥਾਂ ਨਾਲ ਹੈ ਜੋ ਗਿਣਤੀ ਵਿਚ ਛੇ ਹਨ। ਇਨ੍ਹਾਂ ਨੂੰ ਖਟ ਰਸ ਵੀ ਕਿਹਾ ਗਿਆ ਹੈ : ਮਿੱਠਾ, ਸਲੂਣਾ, ਕੌੜਾ, ਤਿੱਖਾ, ਅਤੇ ਕਸੈਲਾ। ਇਨ੍ਹਾਂ ਰਸ਼ਾਂ ਦਾ ਗਿਆਨ ਰਸਨਾ ਦੁਆਰਾ ਚਖ ਕੇ ਹੀ ਹੁੰਦਾ ਹੈ। ਬੋਲਣਾ ਜਾਂ ਬਾਣੀ ਕਰਨ ਦਾ ਸੰਬੰਧ ਉਚਾਰਣ ਨਾਲ ਹੈ। ਇਸ ਦੇ ਅੰਤਰਗਤ ਭਰਤ ਦੁਆਰਾ ਪ੍ਰਤੀਪਾਦਤ ੮ ਜਾਂ ੯ ਕਾਵਿ-ਰਸ ਆ ਸਕਦੇ ਹਨ।

**ਗੁਰੂ ਬਾਣੀਕਾਰਾਂ ਅਨੁਸਾਰ 'ਰਸ' ਪ੍ਰਯੋਗ :**

੧. ਆਨ ਰਸਾ ਜੇਤੇ ਤੈ ਚਾਖੇ ਨਿਮਖ ਨ ਤ੍ਰਿਸਨਾ ਤੇਰੀ ਲਾਥੇ ॥
ਹਰਿ ਰਸ ਕਾ ਤੂੰ ਚਾਖਹਿ ਸਾਦੁ ਚਾਖਤ ਹੋਇ ਰਹਹਿ ਬਿਸਮਾਦੁ ॥
ਅੰਮ੍ਰਿਤੁ ਰਸਨਾ ਪੀਉ ਪਿਆਰੀ ਇਹ ਰਸ ਰਾਤੀ ਹੋਇ ਤ੍ਰਿਪਤਾਰੀ ॥
ਗਉੜੀ ਮਹਲਾ ੫ ॥ ੮੪/੧੮੦

੨. ਅੰਮ੍ਰਿਤ ਨਾਮੁ ਤੁਮ੍ਹਾਰਾ ਠਾਕੁਰ ਏਹੁ ਮਹਾਂਰਸ ਜਨਹਿ ਪੀਓ ॥
ਆਸਾ ਮਹਲਾ ੫ ॥ ੪੭/੩੮੨

੩. ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ॥ ਸਹਜ ਰੰਗ ਰਚਿ ਰਹਿਆ ॥
ਆਸਾ ਮਹਲਾ ੧ ॥ ੩੮/੩੬੦

੪. ਸੂਖ ਸਹਜ ਰਸ ਮਹਾਂ ਅਨੰਦਾ ॥ ਜਪਿ ਜਪਿ ਜੀਵੈ ਪਰਮਾਨੰਦਾ ॥
ਗਉੜੀ ਮਹਲਾ ੫ ॥ ੧੪੪/੧੯੪

੫. ਉਆ ਕਉ ਕਹੀਐ ਸਹਜ ਮਤਵਾਰਾ ॥ ਪੀਵਤ ਰਾਮ ਰਸੁ ਗਿਆਨ ਬੀਚਾਰਾ ॥
ਗਉੜੀ ਕਬੀਰ ਜੀ ॥ ੨੯/੩੨੮

ਗੁਰੂ ਬਾਣੀਕਾਰਾਂ ਨੇ ਰਸ ਦਾ ਬਹੁਮੁਖੀ ਪ੍ਰਯੋਗ ਕੀਤਾ ਹੈ। ਵਸਤੂ-ਰਸ ਲੌਕਿਕ ਹੈ। ਕਾਵਿ-ਰਸ ਅਲੌਕਿਕ ਤੇ ਬ੍ਰਹਸ-ਰਸ ਲੋਕੋਤਰ ਹੈ। ਅਸੀਂ ਪਹਿਲੇ ਵਿਚਾਰ ਕਰ ਆਏ ਹਾਂ ਕਿ ਸਭ ਵਿਦਵਾਨਾਂ ਨੇ ਰਸ ਅਨੁਭੂਤੀ ਲਈ ਦੋ ਤੱਤ ਸਵੀਕਾਰ ਕੀਤੇ ਹਨ। ਚਿੱਤ ਅਤੇ ਚੇਤੰਨ। ਪਹਿਲੀ ਤਰ੍ਹਾਂ ਦੀਆਂ ਉਹ ਪੰਕਤੀਆਂ ਹਨ ਜਿਨ੍ਹਾਂ ਦਾ ਸੰਬੰਧ ਚਿੱਤ-ਬਿਰਤੀਆਂ ਤੋਂ ਉਤਪੰਨ ਹੋਏ ਰਸ ਨਾਲ ਹੈ, ਜਿਸ ਨੂੰ ਗੁਰੂ ਬਾਣੀਕਾਰਾਂ ਨੇ ਅਨਰਸ, ਬਿਖ-ਰਸ ਆਦਿ ਕਹਿ ਕੇ ਖੰਡਨ ਕੀਤਾ ਹੈ। ਇਹ ਉਹ ਰਸ ਹਨ ਜੋ ਜੀਵ ਨੂੰ ਪਥ-ਭ੍ਰਸ਼ਟ ਕਰ ਦੇਂਦੇ ਹਨ। ਇਸ ਤੋਂ ਉਪਜਿਆ ਰਸ ਛਿਣ-ਭੰਗਰ ਹੈ, ਅਸਥਿਰ ਹੈ। ਦੂਜੀ ਤਰ੍ਹਾਂ ਦੀਆਂ ਪੰਕਤੀਆਂ ਉਹ ਹਨ ਜਿਨ੍ਹਾਂ ਦਾ ਸੰਬੰਧ ਚੇਤੰਨ ਦੀ ਅਨੁਭੂਤੀ ਨਾਲ ਹੈ। ਇਸ ਅਨੁਭੂਤੀ ਦੀ ਅਭਿਵਿਅੰਜਨਾ ਕਰਦੇ ਹੋਏ ਇਸ ਨੂੰ ਹਰਿ ਰਸ, ਅੰਮ੍ਰਿਤ ਰਸ, ਮਹਾਂ ਰਸ, ਨਾਮ ਰਸ ਆਦਿ ਸ਼ਬਦਾਂ ਦਾ ਜਾਮਾ ਪਹਿਨਾਇਆ ਗਿਆ ਹੈ। ਗੁਰੂ ਬਾਣੀਕਾਰਾਂ ਨੇ ਲੌਕਿਕ ਵਸਤਾਂ ਨਾਲ ਸੰਬੰਧਿਤ ਰਸਾਂ ਦਾ ਬੜੇ ਜ਼ੋਰਦਾਰ ਸ਼ਬਦਾਂ ਵਿਚ ਖੰਡਨ ਕੀਤਾ ਹੈ ਤੇ ਅਲੌਕਿਕ ਅਨੁਭੂਤੀ ਨਾਲ ਸੰਬੰਧਿਤ ਰਸ ਦਾ ਮੰਡਨ ਬੜੇ ਵਿਸਤ੍ਰਿਤ ਰੂਪ ਵਿਚ ਕੀਤਾ ਹੈ। ਇਸ ਰਸ ਦਾ ਆਸ੍ਵਾਦਨ ਕਰਨ ਨਾਲ ਜੀਵ ਦਾ ਮਨ ਸਹਿਜ ਘਰ ਵਿਚ ਆ ਵਸਦਾ ਹੈ। ਮਹਾਂ ਮਸਤੀ ਛਾ ਜਾਂਦੀ ਹੈ। ਵਿਸਮਾਦ ਹੀ

ਵਿਸਮਾਦ ਨਦਰੀ ਆਉਂਦਾ ਹੈ। ਇਹ ਇਕ ਅਕਹਿ ਅਤੇ ਅਲੌਕਿਕ ਸਵਾਦ ਹੈ, ਜਿਸ ਦਾ ਪ੍ਰਗਟਾਵਾ ਸ਼ਬਦਾਂ ਵਿਚ ਨਹੀਂ ਕੀਤਾ ਜਾ ਸਕਦਾ।

ਇਸ ਤੋਂ ਛੁੱਟ ਗੁਰੂ ਬਾਣੀਕਾਰਾਂ ਦੀ ਅਦਵੈਤ ਦ੍ਰਿਸ਼ਟੀ ਰਸ ਰੂਪ ਬ੍ਰਹਮ ਨੂੰ ਹਰ ਥਾਂ ਹਰ ਰੂਪ ਵਿਚ ਵੇਖਦੀ ਹੈ, ਜਿਸ ਦਾ ਪ੍ਰਗਟਾਵਾ ਗੁਰੂਆਂ ਨੇ ਬਹੁਤੀ ਵਾਰੀ ਕੀਤਾ ਹੈ :

ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰ ॥
ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ ॥ ਸਿਰੀ ਰਾਗ ਮਹਲਾ ੧ ॥ ੨੫/੨੩
ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥
ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ ॥
ਛਤੀਹ ਅੰਮ੍ਰਿਤ ਭਾਉ ਏਕੁ ਜਾਕਉ ਨਦਰਿ ਕਰੇਇ ॥ ਸਿਰੀ ਰਾਗ ਮਹਲਾ ੧ ॥ ੭/੧੬

## ਪ੍ਰਤਿਸ਼ਠਿਤ ਰਸ-ਪਰੰਪਰਾ ਦਾ ਵਿਸ਼ਲੇਸ਼ਣ

### (ੳ) ਦੰਡੀ ਦਾ ਸਾਮਾਨ੍ਯ ਰਸ ਦ੍ਰਿਸ਼ਟੀ

ਭਰਤਮੁਨੀ ਤੇ ਹੋਰ ਪ੍ਰਤਿਸ਼ਠਿਤ ਵਿਦਵਾਨਾਂ ਨੇ ਰਸ ਨੂੰ ਕਾਵਿ ਦੀ ਆਤਮਾ ਮੰਨਿਆ ਹੈ। ਪਰ ਦੰਡੀ ਨੇ ਰਸ ਨੂੰ ਸੁਤੰਤਰ ਸਥਾਨ ਨਹੀਂ ਦਿੱਤਾ। ਦੰਡੀ ਪਾਠ੍ਯ ਕਾਵਿ ਆਚਾਰੀਆਂ ਸੀ। ਨਾਟਕ ਆਦਿ ਨੂੰ ਕਾਵਿ-ਘੇਰੇ ਵਿਚ ਗਿਣਦੇ ਹੋਏ ਵੀ ਇਸ ਦਾ ਪ੍ਰਕ੍ਰਿਤਕ ਖੇਤਰ ਸ਼੍ਰਵਯ ਨੂੰ ਹੀ ਮੰਨਦਾ ਸੀ। ਦੰਡੀ ਦੀ ਰਸ-ਚੇਤਨਾ ਬੜੀ ਤੀਖਣ ਸੀ। ਇਸ ਦਾ ਕਾਰਣ ਇਹ ਵੀ ਹੋ ਸਕਦਾ ਹੈ ਕਿ ਉਹ ਆਪ ਇਕ ਰਸ-ਸਿਧ ਕਵੀ ਸੀ ਪਰ ਤਾਂ ਵੀ ਉਹ ਰਸ ਨੂੰ ਕੇਵਲ ਰਸਵਦ ਅਲੰਕਾਰ ਦੇ ਰੂਪ ਵਿਚ ਵੀ ਵੇਖ ਸਕਿਆ।

ਦੰਡੀ ਅਨੁਸਾਰ ਕਾਵਿ ਦੇ ਦੋ ਮਾਰਗ ਹਨ : ਵੈਦਰਭ ਅਤੇ ਗੌੜ। ਦੰਡੀ ਨੇ ਪਹਿਲੇ ਮਾਰਗ ਅਥਵਾ ਵੈਦਰਭ ਨੂੰ ਹੀ ਮੰਨਿਆ ਹੈ। ਇਸ ਮਾਰਗ ਵਿਚ ਸਲੇਸ਼, ਪ੍ਰਸਾਦਿ, ਮਧੁਰ, ਸੁਕੁਮਾਰਤਾ, ਅਰਥਵਿਅਕਤੀ, ਉਦਾਰਤਾ, ਓਜ, ਕਾਂਤੀ, ਸਮਾਧੀ ਅਤੇ ਸਮਤਾ ਦਸ ਗੁਣ ਇਸ ਦੇ ਪ੍ਰਾਣ ਰੂਪ ਹਨ। ਇਨ੍ਹਾਂ ਵਿਚੋਂ ਮਧੁਰ ਗੁਣ ਦਾ ਸੰਬੰਧ ਰਸ ਨਾਲ ਹੈ[26]। ਦੰਡੀ ਦੀ ਰਸ ਚੇਤਨਾ ਨੂੰ ਦੋ ਰੂਪਾਂ ਵਿਚ ਵੰਡਿਆ ਜਾ ਸਕਦਾ ਹੈ :

੧. ਦੰਡੀ ਰਸ ਦੇ ਕਾਵਿ ਆਨੰਦ ਨੂੰ ਵਿਆਪਕ ਅਰਥਾਂ ਵਿਚ ਸਮਝਦਾ ਸੀ। ਉਸਦੇ ਅਨੁਸਾਰ ਰਸ, ਸ਼ਬਦ ਅਤੇ ਅਰਥ, ਭਾਸ਼ਾ ਅਤੇ ਵਿਸ਼ਾ ਦੋਹਾਂ ਵਿਚ ਰਹਿੰਦਾ ਹੈ[27]। ਇਸ ਤੋਂ ਛੁੱਟ ਹਰ ਇਕ ਅਲੰਕਾਰ ਅਰਥ ਵਿਚ ਰਸ-ਸਿੰਜਣ ਦੀ ਸ਼ਕਤੀ ਰੱਖਦਾ ਹੈ[28]।

੨. ਦੰਡੀ ਵਿਭਾਵ, ਅਨੁਭਵ ਅਤੇ ਵਿਭਚਾਰੀ ਨਾਲ ਪੁਸ਼ਟੀ ਸਥਾਈ ਨੂੰ ਰਸ ਕਹਿੰਦਾ ਹੈ। ਜਿਥੋਂ ਤਕ ਉਹ ਦੀ ਰਸ-ਚੇਤਨਾ ਦਾ ਸੁਆਲ ਹੈ ਉਸ ਦੇ ਰਸ ਉਦਾਹਰਣਾਂ ਵਿਚ ਰਸ-ਸਾਮਗ੍ਰੀ ਦਾ ਸਫਲ ਨਿਬਾਹ ਹੈ। ਰਸਵਦਾਲੰਕਾਰ ਦੇ ਪ੍ਰਸੰਗ ਵਿਚ ਵਿਭਾਵ ਅਨੁਭਾਵ ਵਿਭਚਾਰੀ ਅਤੇ ਸਥਾਈ ਦੀ ਵਿਅੰਜਨਾ ਪਰਕ ਉਦਾਹਰਣ ਇਹ ਸਿੱਧ ਕਰਦੀ ਹੈ ਕਿ ਉਸ ਦੇ ਦਿੱਤੇ ਉਦਾਹਰਣਾਂ ਵਿਚੋਂ ਵੀ ਰਸ-ਵਿਅੰਜਿਤ ਹੋ ਰਿਹਾ ਹੈ। ਪਰ ਫਿਰ ਵੀ ਵਿਭਾਵ ਆਦਿ ਸਾਮਗ੍ਰੀ ਦੁਆਰਾ ਸਥਾਈ ਚਰਮ ਕੋਟੀ ਤਕ ਪਰਿਪੁਸ਼ਟ ਹੋ ਕੇ ਰਸ ਬਣ ਜਾਂਦਾ ਹੈ। ਭਰਤ ਦੇ ਇਸ ਸਿਧਾਂਤ ਨੂੰ ਦੰਡੀ ਨੇ ਸਵੀਕਾਰ ਕੀਤਾ ਹੈ। ਸ਼ਿਗਾਰ

ਰਸ ਦਾ ਵਿਵੇਚਨ ਕਰਦੇ ਹੋਏ ਦੰਡੀ ਨੇ ਸਪਸ਼ਟ ਕੀਤਾ ਹੈ ਕਿ ਵਿਭਾਵ ਆਦਿ ਸਾਮਗ੍ਰੀ ਦੀ ਪ੍ਰਬਲਤਾ ਹੀ ਸਥਾਈ ਭਾਵਾਂ ਨੂੰ ਰਸ ਕੋਟੀ ਤਕ ਪਹੁੰਚਾਉਂਦੀ ਹੈ।

ਦੰਡੀ ਦੇ ਰਸ-ਸਰੂਪ ਵਿਵੇਚਨ ਵਿਚ ਭਰਤ, ਅਤੇ ਭਾਮਹ ਦਾ ਪ੍ਰਭਾਵ ਮਾਲੂਮ ਹੁੰਦਾ ਹੈ ਜੋ ਇਸ ਪ੍ਰਕਾਰ ਹੈ :

**ਭਰਤ ਦਾ ਪ੍ਰਭਾਵ :**

ਦੰਡੀ ਭਰਤ ਵਾਂਗ ਵਿਭਾਵ, ਅਨੁਭਾਵ, ਵਿਭਚਾਰੀ ਰੂਪ ਸਾਮਗ੍ਰੀ ਦੀ ਪ੍ਰਬਲਤਾ ਨਾਲ ਪਰਿਪੱਕ ਸਥਾਈ ਰਸ ਨੂੰ ਕਹਿੰਦੇ ਹਨ।

**ਭਾਮਹ ਦਾ ਪ੍ਰਭਾਵ :**

ਦੰਡੀ ਭਾਮਹ ਦੀ ਤਰ੍ਹਾਂ ਰਸ ਨੂੰ ਅਲੰਕਾਰ ਦੇ ਅੰਤਰਗਤ ਮੰਨਦਾ ਹੈ। ਭਰਤ ਦੇ ਰਸ ਸਿਧਾਂਤ ਨੂੰ ਮੰਨਣ ਉਪਰੰਤ ਵੀ ਉਹ ਰਸ ਨੂੰ ਕੋਈ ਸੁਤੰਤਰ ਸਥਾਨ ਨਹੀਂ ਦੇਂਦਾ।

**(ਅ) ਭਰਤ ਮੁਨੀ ਦੀ ਰਸ-ਪਰੰਪਰਾ :**

ਵਿਉਂਤਪਤੀ ਦੇ ਅਨੁਸਾਰ ਰਸ ਸ਼ਬਦ ਦੇ ਦੋ ਅਰਥ ਹਨ :

੧. ਆਸ੍ਵਾਦ—ਰਸਯਤੇ ਆਸ੍ਵਾਦਯਤੇ ਅਸੋ ਇਤਿ ਰਸ[29] :

੨. ਦ੍ਰਵਤ—ਸਰਤੇ ਇਤਿ: ਰਸ[30]

ਸਾਹਿਤ ਸ਼ਾਸਤਰ ਵਿਚ ਇਸ ਦਾ ਪ੍ਰਯੋਗ ਕਾਵਿ-ਸ੍ਵਾਦ ਅਥਵਾ ਕਾਵਿ-ਆਨੰਦ ਦੇ ਅਰਥਾਂ ਵਿਚ ਹੋਇਆ ਹੈ। ਰਸ ਸੰਬੰਧੀ ਭਰਤ ਮੁਨੀ ਦਾ ਇਕ ਪ੍ਰਸਿੱਧ ਸੂਤਰ ਹੈ।
"ਵਿਭਾਵਾਨੁਭਾਵ ਵਯਭਿਚਾਰੀ ਸੰਯੋਦ ਰਸ ਨਿਸ਼ਪੱਤਿ :"

ਇਸ ਪੰਗਤੀ ਦੀ ਵਿਆਖਿਆ ਭਰਤ ਤੋਂ ਪਰਵਰਤੀ ਆਚਾਰੀਆ ਨੇ ਆਪੋ ਆਪਣੇ ਦ੍ਰਿਸ਼ਟੀਕੋਣ ਤੋਂ ਕੀਤੀ ਹੈ। ਇਸ ਸੂਤਰ ਦੇ ਅਨੁਸਾਰ ਰਸ ਵਿਭਾਵ (determinants) ਅਨੁਭਾਵ (consequents) ਤੇ ਵਿਭਚਾਰੀ ਜਾਂ ਸਚਾਰੀ (secondary or accessary) ਭਾਵਾਂ (moods) ਦੇ ਸੰਜੋਗ ਦਾ ਸਿੱਟਾ ਹੈ[31]। ਭਰਤਮੁਨੀ ਦੀ ਇਸ ਪੰਗਤੀ ਦੀ ਸਮੀਖਿਆ ਕਰਦਿਆਂ ਹੋਇਆਂ ਮੰਮਟ ਨੇ ਕਾਵਿ-ਪ੍ਰਕਾਸ਼ (੧੨ ਈ:) ਵਿਚ ਰਸ ਦੀ ਪਰਿਭਾਸ਼ਾ ਕਰਦਿਆਂ ਕਿਹਾ ਹੈ ਕਿ ਆਲੰਬਨ ਵਿਭਾਵ ਨਾਲ ਜਗਾਇਆ, ਉਦੀਪਨ ਨਾਲ ਉਦੀਪਤ, ਵਿਭਚਾਰੀ ਭਾਵਾਂ ਨਾਲ ਪੁਸ਼ਟ ਤਥਾ ਅਨੁਭਾਵਾਂ ਦੁਆਰਾ ਵਿਅਕਤ ਹਿਰਦੇ ਦਾ ਸਥਾਈ ਭਾਵ ਹੀ ਰਸ ਦਸ਼ਾ ਨੂੰ ਪ੍ਰਾਪਤ ਹੁੰਦਾ ਹੈ। ਕਾਵਿ ਪੜ੍ਹਨ ਸੁਣਨ ਜਾਂ ਅਭਿਨੈ ਦੇਖਣ ਉਪਰ ਵਿਭਾਵ ਆਦਿ ਦੇ ਸੰਜੋਗ ਤੋਂ ਪੈਦਾ ਹੋਣ ਵਾਲੀ ਚਿੱਤਵ੍ਰਿੱਤੀ ਹੀ ਰਸ ਹੈ[32]।

ਭਰਤ ਮੁਨੀ ਨੇ ਰਸ ਦੀ ਤੁੱਲਨਾ ਪਾਚਕ ਰਸ ਨਾਲ ਕਰਦਿਆਂ ਹੋਇਆਂ ਕਾਵਿ-ਰਸ ਨੂੰ ਇਕ ਪ੍ਰਕਾਰ ਦੀ ਵਿਲੱਖਣ, ਅਲੌਕਿਕ ਅਤੇ ਸ਼ਬਦ-ਰਹਿਤ ਅਨੁਭੂਤੀ ਕਿਹਾ ਹੈ ਜੋ ਲੋਕ-ਵਿਵਹਾਰ ਨਾਲੋਂ ਭਿੰਨ ਹੈ ਤੇ ਕੇਵਲ ਆਨੰਦ ਰੂਪ ਹੈ। ਇਸ ਨੂੰ ਕੇਵਲ ਮਾਣਿਆ ਜਾ ਸਕਦਾ ਹੈ, ਸ਼ਬਦਾਂ ਰਾਹੀਂ ਦਰਸਾਇਆ ਨਹੀਂ ਜਾ ਸਕਦਾ। ਭਰਤ ਨੇ ਰਸ-ਸ੍ਵਾਦ ਨੂੰ ਕਾਵਿ ਦੀ ਆਤਮਾ ਕਿਹਾ ਹੈ[33]।

ਡਾ. ਨਗੇਂਦਰ ਨੇ ਰਸ-ਸਰੂਪ ਦੀ ਵਿਆਖਿਆ ਕਰਦਿਆਂ ਲਿਖਿਆ ਹੈ ਰਸ ਮਾਣਨ ਦਾ ਵਿਸ਼ਾ ਹੈ ਕਿੰਤੂ ਨਿੱਜ-ਮੁਕਤ ਹੋ ਕੇ। ਰਸ ਆਸ੍ਵਾਦ ਨਾਲੋਂ ਭਿੰਨ ਹੈ। ਰਸ ਦਾ ਹਿਰਦੈ ਸਤੁਗੁਣ ਦੀ ਸਥਿਤੀ ਅਥਵਾ ਮੁਕਤ-ਚਿੱਤ ਦੀ ਸਥਿਤੀ ਵਿਚ ਹੁੰਦਾ ਹੈ। ਰਸ ਅਖੰਡ ਹੈ

ਹੋਰ ਕਿਸੇ ਪ੍ਰਕਾਰ ਦੇ ਗਿਆਨ ਤੋਂ ਰਹਿਤ ਹੈ, ਚਿੰਨ੍ਹਮਯ ਹੈ, ਲੌਕਿਕ ਚਮਤਕਾਰਮਯ ਹੈ, ਸਵੈ ਪ੍ਰਕਾਸ਼ਾਨੰਦ ਹੈ ਤੇ ਬਹਮਾਨੰਦ ਦੇ ਸਾਮਾਨ ਹੈ[34]।

ਇਥੇ ਹਲਕੀ ਜੇਹੀ ਵਿਚਾਰ ਰਸ-ਅੰਗਾਂ : ਵਿਭਾਵ, ਸੰਚਾਰੀ ਭਾਵ, ਸਥਾਈ ਭਾਵ, ਆਦਿ ਉਪਰ ਕਰਨੀ ਯੋਗ ਪ੍ਰਤੀਤ ਹੁੰਦੀ ਹੈ।

**ਵਿਭਾਵ :**

ਪੰਡਿਤ ਰਾਮ ਚੰਦ੍ਰ ਸ਼ੁਕਲ ਨਾ ਕਾਵਿ ਕਿਰਤ ਦੇ ਦੋ ਪੱਖ ਮੰਨੇ ਹਨ : ਵਿਭਾਵ ਅਤੇ ਭਾਵ। ਕਵੀ ਇਕ ਪਾਸੇ ਅਜੇਹੀਆਂ ਵਸਤੂਆਂ ਦਾ ਚਿਤਰਣ ਕਰਦਾ ਹੈ। ਜਿਹੜੀਆਂ ਮਨ ਵਿਚ ਕੋਈ ਭਾਵ ਜਗਾਉਂਦੀਆਂ ਹਨ, ਜਗੇ ਹੋਏ ਭਾਵਾਂ ਨੂੰ ਤੀਬਰ ਕਰਦੀਆਂ ਹਨ। ਦੂਜੇ ਪਾਸੇ ਚਿੱਤਰਿਤ ਵਸਤੂਆਂ ਦੇ ਅਨੁਕੂਲ ਭਾਵਾਂ ਦੇ ਕਈ ਰੂਪ ਸ਼ਬਦਾਂ ਰਾਹੀਂ ਪ੍ਰਗਟ ਕਰਦਾ ਹੈ। ਸ਼ੁਕਲ ਵਸਤੂਆਂ ਦੇ ਅਨੁਕੂਲ ਭਾਵਾਂ ਦੇ ਕਈ ਰੂਪ ਸ਼ਬਦਾਂ ਰਾਹੀਂ ਪ੍ਰਗਟ ਕਰਦਾ ਹੈ। ਸ਼ੁਕਲ ਵਸਤੂਆਂ ਜਾਂ ਵਰਣਨ-ਪ੍ਰਤੀਕਾਂ ਨੂੰ ਵਿਭਾਵ ਦਾ ਨਾਮ ਦੇਂਦਾ ਹੈ, ਜਿਨ੍ਹਾਂ ਵਿਚ ਮਨੋਭਾਵਾਂ ਅਤੇ ਜਜ਼ਬਿਆਂ ਨੂੰ ਪੈਦਾ ਕਰਨ ਦੀ ਸ਼ਕਤੀ ਹੁੰਦੀ ਹੈ[35]।

ਭਰਤ ਦੇ ਅਨੁਸਾਰ ਵਿਭਾਵ ਵਿਸ਼ੇਸ਼ ਗਿਆਨ ਦਾ ਅਰਥ ਰਖਦਾ ਹੈ। ਵਿਭਾਵ, ਕਾਰਣ, ਨਮਿਤ ਅਤੇ ਹੇਤੂ ਸਭ ਦਾ ਪ੍ਰਯਾਇ ਹੈ। ਵਿਭਾਵ ਬਾਣੀ, ਅੰਗ ਸਤ, ਅਭਿਨੈ, ਰਾਹੀਂ ਖ਼ਾਸ ਤੌਰ ਉਤੇ ਭਾਵਿਤ ਹੁੰਦੇ ਹਨ। ਇਸ ਲਈ ਇਨ੍ਹਾਂ ਦਾ ਨਾਮ ਵਿਭਾਵ ਹੈ[36]। ਵਿਵਹਾਰ-ਜਗਤ ਵਿਚ ਜਿਸ ਨੂੰ ਕਾਰਨ ਕਹਿੰਦੇ ਹਨ, ਕਾਵਿ ਜਗਤ ਵਿਚ ਉਸੇ ਨੂੰ ਵਿਭਾਵ ਕਿਹਾ ਜਾਂਦਾ ਹੈ।

ਵਿਭਾਵ ਦੋ ਪ੍ਰਕਾਰ ਦੇ ਹੁੰਦੇ ਹਨ : ਅਲੰਬਨ ਅਤੇ ਉਦੀਪਨ। ਇਥੇ ਇਹ ਦਸ ਦੇਣਾ ਉਚਿਤ ਹੈ, ਹਰ ਰਸ ਦੇ ਆਲੰਬਨ ਅਤੇ ਉਦੀਪਨ ਵਿਭਾਵ ਆਪੋ ਆਪਣੇ ਹੁੰਦੇ ਹਨ ਜੋ ਰਸ-ਅਨੁਭੂਤੀ ਵਿਚ ਕਾਰਣ ਦਾ ਕੰਮ ਕਰਦੇ ਹਨ।

**ਆਲੰਬਨ ਵਿਭਾਵ :**

ਆਲੰਬਨ ਤੋਂ ਭਾਵ ਹੈ ਆਸਰਾ ਜਾਂ ਸਹਾਰਾ, ਰਾਮ ਦਹਿਨ ਦੇ ਅਨੁਸਾਰ ਜਿਸ ਦੇ ਸਹਾਰੇ ਰਸ ਦੀ ਉਤਪਤੀ ਹੁੰਦੀ ਹੈ ਜਾਂ ਜਿਨ੍ਹਾਂ ਉਪਰ ਆਸ੍ਰਿਤ ਹੋ ਕੇ ਭਾਵ (ਪ੍ਰੇਮ ਆਦਿ ਮਨੋ ਵਿਕਾਰ) ਪ੍ਰਗਟ ਹੁੰਦੇ ਹਨ, ਉਹੀ ਆਲੰਬਨ ਵਿਭਾਵ ਅਖਵਾਉਂਦੇ ਹਨ[37]। ਜੇਹਾ ਕਿ ਨਾਇਕ ਅਤੇ ਨਾਇਕਾ।

**ਉਦੀਪਨ-ਵਿਭਾਵ :**

ਜਿਨ੍ਹਾਂ ਵਸਤੂਆਂ ਜਾਂ ਹਾਲਤਾਂ ਨੂੰ ਵੇਖ ਕੇ ਪਿਆਰ ਆਦਿਕ ਸਥਾਈ ਭਾਵ ਤਿੱਖੇ ਜਾਂ ਜ਼ੋਰਦਾਰ ਹੋ ਨਿਬੜਦੇ ਹਨ ਅਥਵਾ ਜੋ ਸਥਾਈ ਭਾਵਾਂ ਨੂੰ ਉਦੀਪਤ ਕਰਕੇ, ਹੋਰ ਚਮਕਾ ਕੇ ਮਾਨਣਜੋਗ ਬਣਾਉਂਦੇ ਹਨ, ਉਦੀਪਨ ਵਿਭਾਵ ਹੁੰਦੇ ਹਨ[38]। ਵਿਸ਼੍ਵਨਾਥ ਵੀ ਇਸ ਤੱਥ ਨਾਲ ਸਹਿਮਤ ਹੈ[39]।

ਅੰਤ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਵਡੀ ਤੋਂ ਵਡੀ, ਛੋਟੀ ਤੋਂ ਛੋਟੀ, ਸੂਖਮ ਤੋਂ ਸੂਖਮ, ਸਥੂਲ ਤੋਂ ਸਥੂਲ ਵਸਤ ਕਾਵਿ ਦਾ ਅਲੰਬਨ ਹੋ ਸਕਦੀ ਹੈ। ਕਾਵਿ ਵਿਚ ਆਲੰਬਨ ਦਾ ਵਿਸ਼ੇਸ਼ ਸਥਾਨ ਹੈ। ਇਸ ਤੋਂ ਬਿਨਾਂ ਤਾਂ ਕਾਵਿ-ਸਿਰਜਨਾ ਸੰਭਵ ਹੀ ਨਹੀਂ।

**ਅਨੁਭਾਵ :**

ਭਰਤ ਮੁਨੀ ਨੇ ਅਨੁਭਾਵ ਦੀ ਵਿਆਖਿਆ ਕਰਦਿਆਂ ਲਿਖਿਆ ਹੈ ਕਿ "ਬਾਣੀ (Dialogue) ਤੇ ਅੰਗਾਂ ਦੀਆਂ ਹਰਕਤਾਂ (Acting) ਦੁਆਰਾ ਬਾਣੀ ਤੇ ਅੰਗ-ਉਮੰਗ ਨਾਲ ਜੁੜਿਆ ਅਰਥ ਜਿਸ ਤੋਂ ਅਨੁਭਾਵਿਤ (ਪ੍ਰਗਟ) ਹੁੰਦਾ ਹੈ, ਉਸ ਦਾ ਨਾਮ ਅਨੁਭਾਵ ਹੈ[40]। ਮਿਸ਼੍ਰ ਦੇ ਮਤ ਅਨੁਸਾਰ 'ਜੋ ਭਾਵਾਂ ਦੇ ਕਾਰਜ ਹਨ ਜਾਂ ਜਿਨ੍ਹਾਂ ਦੀ ਸਹਾਇਤਾ ਨਾਲ ਰਤੀ ਆਦਿ ਭਾਵਾਂ ਦਾ ਅਨੁਭਵ ਹੁੰਦਾ ਹੈ, ਉਨ੍ਹਾਂ ਨੂੰ ਅਨੁਭਾਵ ਕਿਹਾ ਜਾਂਦਾ ਹੈ[41]।

ਸੋ ਅਨੁਭਾਵ ਸਥਾਈ ਭਾਵਾਂ ਦਾ ਅਨੁਭਵ ਕਰਵਾਉਂਦੇ ਹਨ ਜਾਂ ਭਾਵਾਂ ਦੇ ਜਾਗਣ ਉਪਰੰਤ ਅੰਗ ਵਿਕਾਰਾਂ ਰਾਹੀਂ ਸਥਾਈ ਭਾਵਾਂ ਨੂੰ ਪ੍ਰਗਟ ਕਰਦੇ ਹਨ, ਇਸੇ ਲਈ ਅਨੁਭਾਵ ਕਹਾਉਂਦੇ ਹਨ। ਅਨੁਭਾਵ ਚਾਰ ਪ੍ਰਕਾਰ ਦੇ ਮੰਨੇ ਗਏ ਹਨ : ਕਾਇਕ (ਸ੍ਰੀਰਕ), ਮਾਨਸਿਕ, ਅਹਾਰ੍ਯ ਤੇ ਸਾਤਵਿਕ।

**ਸੰਚਾਰੀ ਭਾਵ :**

ਹਿੰਦੀ ਸਾਹਿਤ ਕੋਸ਼ ਦੇ ਅਨੁਸਾਰ "ਜੇਹੜੇ ਭਾਵ ਵਿਸ਼ੇਸ਼ ਰੂਪ ਵਿਚ ਸਥਾਈ ਭਾਵ ਦੀ ਪੁਸ਼ਟੀ ਲਈ ਤੱਤਪਰ ਰਹਿੰਦੇ ਹਨ ਤੇ ਸਥਾਈ ਭਾਵ ਦੇ ਅੰਤਰਗਤ ਉਤਪੰਨ ਹੁੰਦੇ ਦਿਖਾਈ ਦੇਂਦੇ ਹਨ, ਉਹ ਸੰਚਾਰੀ ਭਾਵ ਕਹਿਲਾਉਂਦੇ ਹਨ" ਜਿਸ ਤਰ੍ਹਾਂ ਲਹਿਰਾਂ ਸਮੁੰਦਰ ਤੋਂ ਹੀ ਪੈਦਾ ਹੋ ਕੇ ਉਸ ਵਿਚ ਹੀ ਵਿਲੀਨ ਹੋ ਜਾਂਦੀਆਂ ਹਨ। ਉਸੇ ਤਰ੍ਹਾਂ ਰਤੀ ਆਦਿ ਸਥਾਈ ਭਾਵਾਂ ਵਿਚ ਈਰਖਾ, ਧੀਰਜ ਆਦਿ ਸੰਚਾਰੀ ਭਾਵ, ਮੁਖ ਰੂਪ ਵਿਚ ਸਥਾਈ ਭਾਵ ਵਿਚ ਹੀ ਉਠਦੇ ਬਹਿੰਦੇ ਹਨ। ਲਹਿਰਾਂ ਦੇ ਉਠਣ ਤੇ ਡਿਗਣ ਨਾਲ ਸਮੁੰਦਰ ਦਾ ਸਮੁੰਦਰ ਧਰਮ ਹੋਰ ਵੀ ਪੁਸ਼ਟ ਹੁੰਦਾ ਹੈ। ਠੀਕ ਉਸੇ ਤਰ੍ਹਾਂ ਸੰਚਾਰੀ ਭਾਵ ਸਥਾਈ ਭਾਵਾਂ ਦੇ ਪੋਸ਼ਕ ਹੁੰਦੇ ਹਨ। ਸਥਾਈ ਭਾਵ ਸਥਿਰ ਹਨ ਤੇ ਸੰਚਾਰੀ ਸੰਚਾਰਣਸ਼ੀਲ ਅਥਵਾ ਅਸਥਿਰ[42]। ਰਾਮ ਦਹਿਨ ਮਿਸ਼੍ਰ ਦੇ ਅਨੁਸਾਰ "ਸੰਚਰਣਸ਼ੀਲ ਅਰਥਾਤ ਅਸਥਿਰ ਮਨੋਵਿਕਾਰਾਂ ਜਾਂ ਚਿੱਤਵ੍ਰਿਤੀਆਂ ਨੂੰ ਸੰਚਾਰੀ ਭਾਵ ਕਹਿੰਦੇ ਹਨ[43]। ਇਹ ਭਾਵ ਰਸ ਦੇ ਉਪਯੋਗੀ ਹੋ ਕੇ ਜਲ ਤਰੰਗ ਵਾਂਗੂੰ ਉਸ ਵਿਚ ਸੰਚਾਰ ਕਰਦੇ ਹਨ। ਇਸੇ ਕਰਕੇ ਇਨ੍ਹਾਂ ਨੂੰ ਸੰਚਾਰੀ ਭਾਵ ਕਹਿੰਦੇ ਹਨ। ਇਨ੍ਹਾਂ ਦਾ ਦੂਸਰਾ ਨਾਮ ਵਿਭਚਾਰੀ ਭਾਵ ਹੈ। ਇਹ ਵਿਭਿੰਨ ਰਸਾਂ ਦੇ ਸਨਮੁਖ ਅਤੇ ਅਨਕੂਲ ਹੋ ਕੇ ਚਲਣ ਦੇ ਕਾਰਨ ਵਿਭਚਾਰੀ ਕਹਿਲਾਉਂਦੇ ਹਨ। ਵਿਸ਼੍ਵਨਾਥ ਵੀ ਇਸ ਮੱਤ ਦੀ ਅਨੁਸਾਰਤਾ ਕਰਦਾ ਹੈ[44]। ਹਿੰਦੀ ਸਾਹਿਤ ਕੋਸ਼ ਦੇ ਅਨੁਸਾਰ ਭਰਤਮੁਨੀ ਨੇ ਇਨ੍ਹਾਂ ਦੀ ਗਿਣਤੀ ੩੩ ਲਿਖੀ ਹੈ[45]। ਜਿਨ੍ਹਾਂ ਦੀ ਪ੍ਰਕਾਰ-ਵੰਡ ਇਸ ਪ੍ਰਕਾਰ ਹੈ :—

੧. ਸਰੀਰਕ ਹਾਲਤਾਂ ਦੇ ਸੂਚਕ ਵਿਭਚਾਰੀ : ਗਿਲਾਨੀ (ਅਕੇਵਾਂ) ਥਕਾਵਟ, ਆਲਸ, ਸੁੰਨਤਾ, ਮੋਹ, ਮਿਰਗੀ, ਨੀਂਦ, ਸੁਪਨ-ਅਵਸਥਾ, ਸਜਾਗਤਾ, ਉਨਮਾਦ, ਮਨਸੰਤਾਪ, ਮ੍ਰਿਤੂ-ਤੁੱਲਤਾ।

੨. ਸਹੀ ਭਾਵਨੀ-ਪ੍ਰਧਾਨ ਸੰਚਾਰੀ ਭਾਵ : ਉਤਸੁਕਤਾ, ਦੀਨਤਾ, ਵਿਸ਼ਾਦ, ਪ੍ਰਸੰਨਤਾ, ਧੀਰਜ, ਚਿੰਤਾ, ਨਿਰਵੇਦ।

੩. ਸਥਾਈ ਭਾਵ ਦੇ ਮੂਲ-ਸਰੂਪ : ਸ਼ੰਕਾ, ਡਰ, ਅਹੰਕਾਰ, ਚਿੜ੍ਹ।

੪. ਗਿਆਨ ਮੂਲਕ ਮਨੋ-ਅਵਸਥਾ ਦੇ ਸੰਚਾਰੀ : ਮਤੀ, ਵਿਤੱਰਕਰੇ, ਸਮ੍ਰਿਤੀ, ਭਾਵ-ਗੋਝ (ਅਵਹਿੱਥਾ)।

੫. ਮਿਲੀ ਜੁਲੀ (ਮਿਸ੍ਰਤ) ਭਾਵਨਾ ਦੇ ਸੰਚਾਰੀ : ਹੰਝੂ, ਲੱਜਾ।

੬. ਭਾਵਨਾਂ ਨੂੰ ਤੇਜ਼ ਕਰਨ ਵਾਲੇ ਸੰਚਾਰੀ : ਚੰਚਲਤਾ, ਉਤੇਜਨਾ, ਉਗ੍ਰਤਾ।

ਕੁਝ ਹੋਰ ਅਚਾਰੀਆਂ ਨੇ ਸੰਚਾਰੀ ਭਾਵਾਂ ਨੂੰ ਸਹਿਕਾਰੀ ਅਰਥਾਤ ਸਹਿਯੋਗੀ ਅੰਗ ਦਸਿਆ ਹੈ। ਮਨੁੱਖੀ ਹਿਰਦੇ ਵਿਚ ਕੁਝ ਸਥਾਈ ਤੇ ਸਥਿਰ ਭਾਵ ਮਨੁੱਖ ਦੇ ਚੇਤੰਨ, ਅਰਥ-ਚੇਤੰਨ ਜਾਂ ਅਵਚੇਤਨ ਅਵਸਥਾ ਵਿਚ ਟਿਕੇ ਰਹਿੰਦੇ ਹਨ ਜਦ ਕਦੀ ਕੋਈ ਵਿਭਾਵ-ਸਾਮਗ੍ਰੀ ਸਾਹਵੇਂ ਆਉਂਦੀ ਹੈ ਤਾਂ ਉਹ ਸੁੱਤੇ ਭਾਗ ਜਾਗ ਪੈਂਦੇ ਹਨ ਤੇ ਨਾਲ ਹੀ ਕੁਝ ਅਜੇਹੀਆਂ ਹਰਕਤਾਂ ਤੇ ਹਾਲਤਾਂ ਆ ਵਾਪਰਦੀਆਂ ਹਨ ਜਿਹੜੀਆਂ ਉਸ ਭਾਵ ਨੂੰ ਪੁਸ਼ਟ ਕਰਦੀਆਂ ਹਨ। ਇਹ ਹਾਲਤਾਂ ਆਉਂਦੀਆਂ ਤੇ ਗ਼ਾਇਬ ਹੋ ਜਾਂਦੀਆਂ ਹਨ, ਟਿਕਦੀਆਂ ਨਹੀਂ ਇਨ੍ਹਾਂ ਨੂੰ ਹੀ ਸੰਚਾਰੀ ਭਾਵ ਕਿਹਾ ਜਾਂਦਾ ਹੈ। ਇਹ ਜ਼ਰੂਰੀ ਨਹੀਂ ਕਿ ਇਹ ਭਾਵ ਤਦ ਤਕ ਬਣੇ ਰਹਿਣ ਜਦ ਤਕ ਰਸ ਦੀ ਅਵਸਥਾ ਕਾਇਮ ਰਹੇ। ਕਿਉਂਕਿ ਇਹ ਸਥਾਈ ਕਰਨ ਵਿਚ ਸਹਿਯੋਗ ਦੇਂਦੇ ਹਨ। ਇਸ ਲਈ ਕਾਵਿ-ਸ਼ਾਸਤ੍ਰੀ ਨੂੰ ਛੱਡ ਕੇ ਲੋਕ-ਬੋਲੀ ਵਿਚ ਇਨ੍ਹਾਂ ਨੂੰ ਸਹਿਕਾਰੀ ਭਾਵ ਵੀ ਕਿਹਾ ਜਾਂਦਾ ਹੈ।

## ਸਥਾਈ ਭਾਵ :

ਹਿੰਦੀ ਸਾਹਿਤ ਕੋਸ਼ ਦੇ ਅਨੁਸਾਰ "ਰਸ ਦੀ ਅਵਸਥਾ ਤਕ ਪਹੁੰਚਣ ਵਾਲਾ ਭਾਵ ਹੀ ਸਥਾਈ ਭਾਵ ਹੁੰਦਾ ਹੈ।" ਪਰੰਤੂ ਕਿਸੇ ਵੀ ਭਾਵ ਨੂੰ ਰਸ ਦੀ ਅਵਸਥਾ ਤਕ ਪਹੁੰਚਣ ਲਈ ਵਿਭਾਵ, ਅਨੁਭਾਵ ਅਤੇ ਸੰਚਾਰੀ ਭਾਵ ਦੇ ਸਹਿਯੋਗ ਦੀ ਲੋੜ ਲਾਜ਼ਮੀ ਹੈ[46]। ਰਾਮ ਦਹਿਨ ਮਿਸ਼੍ਰ ਦੀ ਦਿੱਤੀ ਪਰਿਭਾਸ਼ਾ ਅਨੁਸਾਰ "ਜੋ ਭਾਵ ਵਾਸਨਾਤਮਕ ਹੋ ਕੇ ਚਿੱਤ ਵਿਚ ਚਿਰਕਾਲ ਤਕ ਅਚੰਚਲ (ਅਕ੍ਰਿਅ) ਰਹਿੰਦਾ ਹੈ, ਉਸ ਨੂੰ ਸਥਾਈ ਭਾਵ ਕਹਿੰਦੇ ਹਨ[47]। ਸਥਾਈ ਭਾਵਾਂ ਦੀ ਇਹ ਵਿਸ਼ੇਸ਼ਤਾ ਹੈ ਕਿ (੧) ਆਪਣੇ ਵਿਚ ਹੋਰ ਭਾਵਾਂ ਨੂੰ ਲੀਨ ਕਰ ਲੈਂਦਾ ਹੈ। (੨) ਸਜਾਤੀ ਤਥਾ ਵਿਜਾਤੀ ਭਾਵਾਂ ਨਾਲ ਨਸ਼ਟ ਨਹੀਂ ਹੁੰਦਾ। (੩) ਸੁਆਦ ਅਤੇ ਮਾਨਣ ਜੋਗ ਹੋ ਨਿਬੜਦਾ ਹੈ। (੪) ਵਿਭਾਵ, ਅਨੁਭਾਵ ਅਥਵਾ ਸੰਚਾਰੀ ਭਾਵਾਂ ਨਾਲ ਪੁਸ਼ਟ ਹੋ ਕੇ ਰਸ-ਰੂਪ ਵਿਚ ਬਦਲ ਜਾਂਦਾ ਹੈ।

ਉਪਰ ਅੰਕਿਤ ਪਰਿਭਾਸ਼ਾ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਸਥਿਰ ਵ੍ਰਿਤੀ (Sentiments) ਹੀ ਸਾਡੇ ਸਥਾਈ ਭਾਵ ਹਨ। ਇਹ ਭਾਵ ਸਾਡੇ ਮਨ ਦੇ ਅਰਧ ਚੇਤਨ ਜਾਂ ਅਵਚੇਤਨ ਵਿਚ ਲੁੱਕੇ ਰਹਿੰਦੇ ਹਨ। ਪਰ ਪ੍ਰਸ਼ਨ ਉਠਦਾ ਹੈ ਕਿ ਇਹ ਭਾਵ ਸਾਡੇ ਮ੍ਨ ਦੇ ਅਵਚੇਤਨ ਤਕ ਕਿਵੇਂ ਪਹੁੰਚਦੇ ਹਨ ? ਉੱਤਰ ਸਾਫ਼ ਹੈ, ਅਸੀਂ ਆਪਣੀ ਜ਼ਿੰਦਗੀ ਵਿਚ ਕਈ ਤਰ੍ਹਾਂ ਦੇ ਉਤਾਰ-ਚੜ੍ਹਾ ਵਿਚੋਂ ਲੰਘਦੇ ਹਾਂ। ਜੀਵਨ ਦੇ ਵਿਚ ਵਾਪਰੇ ਵੱਖੋ-ਵੱਖ ਹਾਦਸੇ ਅਹਿਸਾਸ ਕਰਵਾਉਂਦੇ ਹਨ। ਇੰਜ ਨਿੱਤਾ-ਪ੍ਰਤੀ ਜੀਵਨ ਵਿਚ ਅਨੇਕ ਭਾਵਾਂ ਦਾ ਅਨੁਭਵ ਕਰਦੇ ਹਾਂ। ਇਹ ਅਨੁਭਵ ਚਿਰਕਾਲੀ ਨਾ ਹੋ ਕੇ ਕੁਝ ਸਮਾਂ ਸਾਡੇ ਮਨ ਵਿਚ ਵਾਸਾ ਕਰਕੇ ਮਗਰੋਂ ਸਾਡੇ ਅਰਧ-ਚੇਤਨ ਮਨ ਵਿਚ ਲਹਿ ਜਾਂਦੇ ਹਨ। ਜਦੋਂ ਅਸੀਂ ਇਨ੍ਹਾਂ ਭਾਵਾਂ ਦਾ ਵਰਣਨ ਪੜ੍ਹਦੇ ਜਾਂ ਦੇਖਦੇ ਹਾਂ ਤਾਂ ਸਾਡੇ ਮਨ ਦੇ ਲੁਕੇ ਅਵਚੇਤਨ ਭਾਵ ਚੇਤਨ ਮਨ ਦੀਆਂ ਤਰੰਗਾਂ ਵਿਚ ਆ ਪ੍ਰਗਟ ਹੁੰਦੇ ਹਨ। ਸਾਧਾਰਣ ਭਾਵ ਮਨ ਵਿਚ ਆਉਂਦੇ ਜਾਂਦੇ ਰਹਿੰਦੇ ਹਨ। ਪਰੰਤੂ ਅਵਚੇਤਨ ਦੇ ਭਾਵ ਸਦੀਵੀ ਟਿਕੇ ਰਹਿੰਦੇ ਹਨ। ਇਸੇ ਲਈ ਇਹ ਸਥਾਈ ਭਾਵਾਂ ਦੇ ਭੇਦ ਪ੍ਰਕਾਰ ਵਿਚ ਵਿਦਵਾਨਾਂ ਦਾ ਆਪਸੀ ਮਤਭੇਦ ਹੈ; ਭਰਤਮੁਨੀ ਨੇ ਇਹ ਅਠ ਪ੍ਰਕਾਰ ਦੇ ਮੰਨੇ ਹਨ[48]।

ਰਤਿ, ਹਾਸਾ, ਸ਼ੋਕ, ਕ੍ਰੋਧ, ਉਤਸ਼ਾਹ, ਜੁਗੁਪਸਾ, ਵਿਸਮਯ, ਭਯ। ਉਦਭਟ ਅਨੁਸਾਰ ਇਹ ਨੌਂ ਸਥਾਈ ਹਨ। ਇਸ ਵਿਦਵਾਨ ਨੇ ਨਿਰਵੇਦ ਨੂੰ ਵੀ ਸ਼ਾਮਿਲ ਕੀਤਾ ਹੈ[49]। ਵਿਸ਼੍ਵਨਾਥ ਨੇ ਇਨ੍ਹਾਂ ਨਵਾਂ ਤੋਂ ਛੁੱਟ ਇਕ ਹੋਰ ਸਥਾਈ ਸਵੀਕਾਰ ਕੀਤਾ ਹੈ, ਵਾਤਸਸਲਤਾਪੂਰਣ ਸਨੇਹ[50]। ਭਾਨੂੰ ਦਤ ਨੇ ਇਸ ਤੋਂ ਥੋੜਾ ਅਗੇ ਵਧ ਕੇ ਹੋਰ ਸਥਾਈ ਅਥਵਾ ਯਾਰਵ੍ਹਾਂ ਈਸ਼ਵਰ ਅਨੁਰਾਗ ਮੰਨਿਆ ਹੈ[51]।

ਪ੍ਰਾਚੀਨ ਵਿਦਵਾਨਾਂ ਨੇ ਸਥਾਈ ਭਾਵਾਂ ਨੂੰ ਹੀ ਰਸ ਦਾ ਨਾਮ ਦਿੱਤਾ ਹੈ। ਇਸ ਦਾ ਕਾਰਣ ਸਥਾਈ ਭਾਵ ਹੀ ਰਸ ਨੂੰ ਮਾਨਣ-ਜੋਗ ਬਣਾਉਂਦੇ ਹਨ। ਸਥਾਈ ਭਾਵ 'ਰਸ' ਨਹੀਂ, ਪਰੰਤੂ ਰਸ ਦਾ ਆਧਾਰ ਹੈ[52]। ਸਪਸ਼ਟ ਹੈ, ਇਨ੍ਹਾਂ ਸਥਾਈ ਭਾਵਾਂ ਦੇ ਆਧਾਰ ਉਤੇ ਹੀ ਰਸਾਂ ਦਾ ਨਾਮ ਕਰਣ ਹੋਇਆ ਹੇ। ਜਾਂ ਇਉਂ ਕਹੋ ਸਤਾਈ ਭਾਵਾਂ ਦੀ ਪ੍ਰਪੱਕ ਅਵਸਥਾ ਦਾ ਦੂਸਰਾ ਨਾਮ, ਰਸ ਹੈ। ਇਹ ਯਾਰਾਂ ਰਸ ਇਸ ਪ੍ਰਕਾਰ ਹਨ :

| | | |
|---|---|---|
| ਸਥਾਈ ਰਸ | — | ਰਸ |
| ਰਤੀ | — | ਸ਼ਿਗਾਰ ਰਸ |
| ਹਾਸ-ਉਲਾਸ | — | ਹਾਸ ਰਸ |
| ਸ਼ੋਕ | — | ਕਰੁਣਾ ਰਸ |
| ਕ੍ਰੋਧ | — | ਰੌਦ੍ਰ ਰਸ |
| ਉਤਸ਼ਾਹ | — | ਬੀਰ ਰਸ |
| ਘ੍ਰਿਣਾ | — | ਬੀਭਤਸ ਰਸ |
| ਹੈਰਾਨੀ | — | ਅਦਭੁਤ ਰਸ |
| ਭੈ | — | ਭਿਆਨਕ ਰਸ |
| ਨਿਰਵੇਦ-ਵੈਰਾਗ | — | ਸ਼ਾਂਤ ਰਸ |
| ਵਤਸਲਤਾ ਪੂਰਣ ਸਨੇਹ | — | ਵਾਤਸਲ ਰਸ |
| ਈਸ਼ਵਰ ਅਨੁਰਾਗ | — | ਭਗਤੀ ਰਸ |

ਹੁਣ ਗੁਰੂ ਅਰਜਨ ਦੇਵ-ਕਾਵਿ ਦਾ ਰਸਮੂਲਕ ਅਧਿਐਨ ਭਰਤਮੁਨੀ ਦੀ ਰਸ-ਪਰੰਪਰਾ ਅਨੁਸਾਰ ਕਰਨਾ ਉਚਿਤ ਹੈ।

## ਸ਼ਿੰਗਾਰ-ਰਸ

ਸ਼ਿੰਗਾਰ ਦਾ ਅਰਥ ਹੈ, ਸ਼ੋਭਾ ਵਧਾਉਣ ਦਾ ਸਾਮਾਨ, ਗਹਿਣਾ, ਕਾਵਿ ਅਨੁਸਾਰ ਪਹਿਲਾ ਰਸ ਹੈ ਜੋ ਕਾਮ ਦੀ ਸ਼੍ਰਿੰਗ (ਉਮੰਗ) ਨੂੰ ਦੇਣ ਵਾਲਾ ਹੈ[53]।" ਸ਼ਬਦਾਰਥ ਦੀ ਦ੍ਰਿਸ਼ਟੀ ਤੋਂ ਸ਼ਿੰਗਾਰ ਦਾ ਅਰਥ ਹੈ, ਕਾਮ-ਵ੍ਰਿਧੀ ਦੀ ਪ੍ਰਾਪਤੀ। ਜੋ ਰਚਨਾ ਮਾਨਵ ਹਿਰਦੇ ਦੀ ਮਧੁਰਤਮ ਭੁੱਖ, ਕਾਮ ਨੂੰ ਉਤੇਜਿਤ ਅਥਵਾ ਪਰਿਤ੍ਰਿਪਤ ਕਰੇ, ਸ਼ਿੰਗਾਰ ਰਸ ਕਹਿਲਾਉਂਦੀ ਹੈ[54]।

ਸ਼ਿੰਗਾਰ-ਰਸ ਨੂੰ ਰਸਰਾਜ ਵੀ ਕਿਹਾ ਗਿਆ ਹੈ। ਕਾਰਣ, ਇਸ ਦੀ ਤੀਬਰਤਾ ਅਤੇ ਪ੍ਰਭਾਵ ਬਾਕੀ ਦੇ ਸਭ ਰਸਾਂ ਤੋਂ ਵੱਧ ਹੈ। ਨਾਲੇ, ਕਾਮ ਵਿਕਾਰ ਸਰਵ ਜਾਤੀ ਵਿਚ

ਸੁਲੱਭ ਆਕਾਰਸ਼ਨ ਰੱਖਣ ਵਾਲਾ ਅਥਵਾ ਅਤਿਅੰਤ ਸੁਭਾਵਕ ਹੈ[55]। ਸ਼ਿੰਗਾਰ ਰਸ ਵਿਚ ਬਹੁਤ ਸਾਰੇ ਸੰਚਾਰੀ ਭਾਵਾਂ ਦਾ ਯੋਗ ਹੈ। ਜਿਵੇਂ ਕਿ ਆਲਸ, ਉਗਰਤਾ, ਘ੍ਰਿਣਾ, ਤਥਾ ਮਰਣ ਆਦਿ ਸੰਚਾਰੀ, ਸੰਜੋਗ ਵਿਚ ਵਿਵਰਜਿਤ ਹਨ, ਪਰ ਉਹ ਵੀ ਵਿਜੋਗ ਵਿਚ ਆ ਜਾਂਦੇ ਹਨ। ਫਲ ਸਰੂਪ, ਸ਼ਿੰਗਾਰ ਵਿਚ ਅਨੇਕ ਸੰਚਾਰੀਆਂ ਦਾ ਸੰਚਰਣ ਹੋ ਜਾਂਦਾ ਹੈ, ਜਦ ਕਿ ਦੂਜਿਆਂ ਰਸਾਂ ਵਿਚ ਗਿਣੇ ਗਿਣਾਏ ਭਾਵਾਂ ਦਾ। ਇਸ ਤਰ੍ਹਾਂ ਸ਼ਿੰਗਾਰ ਰਸ ਦੀ ਵਿਆਪਕਤਾ ਘਣੀ ਹੈ। ਇਸ ਰਸ ਦਾ ਆਨੰਦ ਪੜ੍ਹੇ ਅਨਪੜ੍ਹੇ, ਰਸਿਕ-ਅਰਸਿਕ, ਸੱਭਯ-ਅਸੱਭਯ, ਪੇਂਡੂ ਸ਼ਹਿਰੀ, ਸੁਹਿਰਦ-ਅਸੁਹਿਰਦ ਸਭ ਪ੍ਰਕਾਰ ਦੇ ਮਨੁੱਖਾਂ ਨੂੰ ਪ੍ਰਾਪਤ ਹੁੰਦਾ ਹੈ[56]। ਹੋਰ ਤਾਂ ਹੋਰ ਪਸ਼ੂ ਪੰਛੀ ਵੀ ਇਸ ਰਸ ਤੋਂ ਅਭਿੱਜ ਨਹੀਂ।

ਸਾਹਿਤ ਵਿਚ ਸ਼ਿੰਗਾਰ ਰਸ ਦਾ ਨਿਰੂਪਣ ਦੋ ਰੂਪਾਂ ਵਿਚ ਮਿਲਦਾ ਹੈ। ਪਹਿਲਾ ਅਤੇ ਲੋਕ-ਪ੍ਰਿਅ ਸਰੂਪ, ਉਹ ਹੈ ਜੋ ਨਰ-ਨਾਰੀਆਂ ਦੀਆਂ ਸਰੀਰਕ ਲੀਲ੍ਹਾਵਾਂ ਨਾਲ ਭਰਪੂਰ ਹੈ ਇਸ ਕੋਟੀ ਦਾ ਸ਼ਿੰਗਾਰ ਲੌਕਿਕ ਕਹਿਲਾਉਂਦਾ ਹੈ। ਸ਼ਿੰਗਾਰ ਰਸ ਦਾ ਦੂਜਾ ਸਰੂਪ ਹੈ, ਜਿਸ ਵਿਚ ਅਨੁਰਾਗ ਦਾ ਆਲੰਬਨ ਕੋਈ, ਸੰਸਾਰੀ ਪ੍ਰਾਣੀ ਨਾ ਹੋ ਕੇ ਕੋਈ ਇਸ਼ਟ, ਭਗਵਾਨ ਜਾਂ ਪਰਮਾਤਮਾ ਹੁੰਦਾ ਹੈ। ਇਸ ਨੂੰ ਅਲੌਕਿਕ ਅਥਵਾ ਅਧਿਆਤਮਕ ਸ਼ਿੰਗਾਰ ਕਹਿੰਦੇ ਹਨ[57]। ਉਂਞ ਰਸ ਸਦਾ ਅਲੌਕਿਕ ਹੁੰਦਾ ਹੈ।

ਸ਼ਿੰਗਾਰ ਰਸ ਦੇ ਦੋ ਭੇਦ ਹਨ[58] :

੧. ਸੰਭੋਗ-ਅਥਵਾ ਸੰਜੋਗ ਸ਼ਿੰਗਾਰ

੨. ਵਿਪ੍ਰਲੰਭ-ਅਥਵਾ ਵਿਯੋਗ ਸ਼ਿੰਗਾਰ

ਗੁਰੂ ਅਰਜਨ-ਕਾਵਿ ਵਿਚ ਅਧਿਆਤਮਕ ਸ਼ਿੰਙਾਰ ਹੀ ਵਧੇਰੇ ਹੈ। ਭਾਵੇਂ ਸ਼ਿੰਗਾਰ ਰਸ ਦੇ ਦੋਵੇਂ ਭੇਸ : ਸੰਯੋਗ ਸਿੰਗਾਰ ਅਤੇ ਵਿਯੋਗ ਸ਼ਿੰਗਾਰ ਦੀ ਝਲਕ ਵੀ ਦਿਖਾਈ ਦੇਂਦੀ ਹੈ।

**ਸੰਜੋਗ ਸ਼ਿੰਗਾਰ :**

ਸਥਾਈ ਭਾਵ : ਰਤੀ।

ਸੰਚਾਰੀ ਭਾਵ : ਉਤਸੁਕਤਾ, ਲਜਾ, ਜੜ੍ਹਤਾ, ਚਪਲਤਾ, ਹਰਸ਼, ਮੋਹ।

ਆਲੰਬਨ ਵਿਭਾਵ : ਉੱਤਮ ਪ੍ਰਕ੍ਰਿਤੀ ਅਤੇ ਸ੍ਰੇਸ਼ਟ ਨਾਇਕ ਨਾਇਕਾ।

ਉਦੀਪਨ ਵਿਭਾਵ : ਸਖਾ, ਸਖੀ, ਹਿਤੂ, ਉਪਵਨ, ਚੰਦ, ਚਾਂਦਨੀ ਆਦਿ

ਅਨੁਭਾਵ : ਪ੍ਰੇਮ ਪੂਰਣ ਅਲਾਪ, ਸਨੇਹ-ਭਰਪੂਰ ਆਪਸੀ ਤਕਣੀ ਰੋਮਾਂਚ, ਕੰਪ ਤੇ ਹੋਰ ਕਾਇਕ ਅਤੇ ਮਾਨਸਿਕ ਅਨੁਭਾਵ।

ਰਾਮ ਦਹਿਨ ਮਿਸ਼੍ਰ ਅਨੁਸਾਰ "ਜਿਥੇ ਨਾਇਕ ਅਤੇ ਨਾਇਕਾ ਦੀ ਸੰਜੋਗਾਵਸਥਾ ਵਿਚ ਪਾਰਸਪਿਕ ਰਤੀ ਰਹਿੰਦੀ ਹੋਵੇ ਉਥੇ ਸੰਜੋਗ ਸ਼ਿੰਗਾਰ ਹੁੰਦਾ ਹੈ। ਇਥੇ ਸੰਜੋਗ ਦਾ ਅਰਥ ਸੰਜੋਗ-ਸੁਖ-ਅਨੁਭੂਤੀ ਹੈ[59]।

**ਵੰਨਗੀ :**

ਹਿਮਕਰ ਰੁਤਿ ਮਨਿ ਭਾਵਤੀ ਮਾਘੁ ਫਗਣੁ ਗੁਣਵੰਤ ਜੀਉ ॥
ਸਖੀ ਸਹੇਲੀ ਗਾਉ ਮੰਗਲੋ ਗ੍ਰਿਹਿ ਆਏ ਹਰਿ ਕੰਤ ਜੀਉ ॥
ਗ੍ਰਿਹਿ ਲਾਲ ਆਏ ਮਨਿ ਧਿਆਏ ਸੇਜ ਸੁੰਦਰਿ ਸੋਹੀਆ ॥
ਵਣੁਤ੍ਰਿਣੁ ਤ੍ਰਿਭਵਣ ਭਏ ਹਰਿਆ ਦੇਖਿ ਦਰਸ਼ਨ ਮੋਹੀਆਂ ॥

ਮਿਲੇ ਸੁਆਮੀ ਇਛ ਪੁੰਨੀ ਮਨਿ ਜਪਿਆ ਨਿਰਮਲ ਮੰਤ ਜੀਉ ॥
ਬਿਨਵੰਤਿ ਨਾਨਕ ਨਿਤ ਕਰਹੁ ਰਲੀਆ ਹਰਿ ਮਿਲੇ ਸ੍ਰੀ ਧਰ ਕੰਤ ਜੀਉ ॥

ਛੰਤ ੭/੯੨੯

ਇਥੇ ਹਰਿ ਅਥਵਾ ਸ੍ਰੀ ਧਰ ਕੰਤ ਆਲੰਬਨ ਵਿਭਾਵ ਹੈ। ਹਿਮਕਰ ਰੁਤਿ ਅਥਵਾ ਮਾਘ ਫਗਣ ਦੇ ਸੁਹਾਉਣੇ ਸਮੇਂ ਵਿਚ ਸਖੀਆਂ ਸਹੇਲੀਆਂ (ਸਾਧ ਸੰਗਤ) ਦਾ ਮੰਗਲ ਗਾਇਨ ਕਰਨਾ ਉਦੀਪਨ ਵਿਭਾਵ ਹੈ। ਮਨ ਦਾ ਅਨਦ ਤਰੰਗਤ ਹੋ ਉਠਣਾ, ਦਰਸ਼ਨ ਕਰਦਿਆਂ ਸਾਰ ਮਨ ਦਾ ਮੋਹਿਆ ਜਾਣਾ ਆਦਿ ਅਨੁਭਾਵ ਹਨ। ਹਰਖ, ਮੋਹ, ਉਤਸੁਕਤਾ ਅਤੇ ਤ੍ਰਿਪਤੀ ਆਦਿ ਸੰਚਾਰੀ ਭਾਵਾਂ ਦੀ ਪੁਸ਼ਟੀ ਕਾਰਨ ਸਥਾਈ ਭਾਵ ਰਤੀ ਸੰਜੋਗ ਸ਼ਿੰਗਾਰ ਦੇ ਰੱਸਤਵ ਨੂੰ ਪ੍ਰਾਪਤ ਹੁੰਦਾ ਹੈ।

**ਵਿਜੋਗ ਸ਼ਿੰਗਾਰ :**

ਵਿਜੋਗਾਵਸਥਾ ਵਿਚ ਵੀ ਨਾਇਕ-ਨਾਇਕਾ ਦਾ ਆਪਸੀ ਪ੍ਰੇਮ ਹੋਵੇ ਉਥੇ ਵਿਜੋਗ ਸ਼ਿੰਗਾਰ ਹੁੰਦਾ ਹੈ[60] :

ਉਦਾਹਰਣ :

ਰੁਤਿ ਸਰਦ ਅਡੰਬਰੋ ਅਸੂ ਕਤਿਕੇ ਹਰਿ ਪਿਆਸ ਜਿਉ ॥
ਖੋਜੰਤੀ ਦਰਸਨੁ ਫਿਰਤ ਕਬ ਮਿਲੀਐ ਗੁਣਤਾਸ ਜੀਉ ॥
ਬਿਨੁ ਕੰਤ ਪਿਆਰੇ ਨਹ ਸੂਖ ਸਾਰੇ ਹਾਰ ਕੰਙਣ ਧ੍ਰਿਗੁ ਬਨਾ ॥
ਸੁੰਦਰਿ ਸੁਜਾਨਿ ਚਤੁਰਿ ਬੇਤੀ ਸਾਸ ਬਿਨੁ ਜੈਸੇ ਤਨਾ ॥
ਈਤ ਉਤ ਦਹਦਿਸ ਅਲੋਕਨ ਮਨਿ ਮਿਲਨ ਕੀ ਪ੍ਰਭ ਪਿਆਸ ਜੀਓ ॥
ਬਿਨਵੰਤਿ ਨਾਨਕ ਧਾਰਿ ਕਿਰਪਾ ਮੇਲਹੁ ਪ੍ਰਭ ਗੁਣ ਤਾਸ ਜੀਉ ॥

ਰਾਮਕਲੀ ਮਹਲਾ ੫ ਛੰਤ ੫/੯੨੮

ਇਥੇ ਜਗਿਆਸੂ ਰੂਪੀ ਬ੍ਰਿਹਨ ਤੇ ਪ੍ਰਮਾਤਮਾ ਰੂਪੀ ਪਤੀ ਆਲੰਬਨ ਵਿਭਾਵ ਹੈ। ਸਰਦ ਰੁਤ, ਗਹਿਣੇ ਅਥਵਾ ਹਾਰ-ਸ਼ਿੰਗਾਰ ਆਦਿ ਕ੍ਰਿਤਮ ਸ਼ਿੰਗਾਰ ਉਦੀਪਨ ਹੈ। ਏਧਰ ਉਧਰ ਬੇਚੈਨੀ ਵਿਚ ਝਾਕਣਾ ਗਹਿਣਿਆਂ ਦਾ ਲਾਹ ਕੇ ਸੁਟਣਾ, ਸਰੀਰ ਦਾ ਨਿਢਾਲ ਹੋਣਾ, ਤਿਲਮਲਾਹਟ, ਵਾ ਦੁਹਾਈਆ ਮਾਰਨੀਆਂ ਆਦਿ ਅਨੁਭਾਵ ਹਨ। ਸੰਤਾਪ, ਪ੍ਰਲਾਪ, ਕ੍ਰਿਸ਼ਤਾ (ਦੁਰਬਲਤਾ) ਸੰਚਾਰੀ ਭਾਵਾਂ ਨਾਲ ਪਰਿਪੁਸ਼ਟ ਰਤੀ ਦਾ ਬ੍ਰਿਹਾ ਮੂਲਕ ਭਾਵ ਵਿਜੋਗ ਸ਼ਿੰਗਾਰ ਦੇ ਰਸੱਤ੍ਵ ਨੂੰ ਪ੍ਰਾਪਤ ਹੋ ਰਿਹਾ ਹੈ।

**ਹਾਸ ਰਸ :**

ਭਰਤ ਨੇ ਹਾਸ ਰਸ ਦੀ ਉਤਪਤੀ ਸ਼ਿੰਗਾਰ ਰਸ ਤੋਂ ਮੰਨੀ ਹੈ[61]। ਹਾਸ ਚਿੱਤ ਦਾ ਵਿਕਾਸ ਹੈ ਜੋ ਪ੍ਰੀਤ ਦਾ ਇਕ ਵਿਸ਼ੇਸ਼ ਰੂਪ ਹੈ। ਪਰ ਇਸ ਦੀ ਵਿਸਤ੍ਰਿਤ ਵਿਆਪਕਤਾ ਨੂੰ ਦੇਖ ਕੇ ਇਸ ਨੂੰ ਕੇਵਲ ਸ਼ਿੰਗਾਰ ਤਕ ਹੀ ਸੀਮਿਤ ਨਹੀਂ ਕੀਤਾ ਜਾ ਸਕਦਾ। ਹਾਸ ਇਕ ਸਹਿਜ ਪ੍ਰਵਿਰਤੀ ਹੈ ਜੋ ਨਵ-ਜਨਮੇ ਬਾਲਕ ਵਿਚ ਵੀ ਵਿਦਮਾਨ ਹੁੰਦੀ ਹੈ। ਇਹ ਇਕ ਸਥਿਰ ਵ੍ਰਿੱਤੀ ਹੈ। ਅਸੰਗਤੀ ਨਾਲ ਇਸ ਦੀ ਪੁਸ਼ਟੀ ਹੁੰਦੀ ਰਹਿੰਦੀ ਹੈ ਤੇ ਆਨੰਦ, ਆਵੇਗ, ਚੰਚਲਤਾ ਆਦਿ ਭਾਵਨਾਵਾਂ ਨਾਲ ਭਰੀ ਰਹਿੰਦੀ ਹੈ। ਹਾਸ-ਰਸ ਅਨੋਖੇ ਮਨੋਭਾਵ ਦੀ ਸਿਰਜਨਾ ਕਰਦਾ ਹੈ। ਹਾਸ ਰਸ ਦੇ ਵਿਭਾਵ ਜ਼ਿੰਦਗੀ ਦੀਆਂ ਅਣਮੇਲ ਘਟਨਾਵਾਂ, ਬੇਥ੍ਹਵੀਆਂ

ਗੱਲਾਂ ਅਜੋੜਤਾ, ਕੁਰੂਪਤਾ, ਬੇਡੋਲਤਾ ਤੇ ਵਿਪਰੀਤਤਾਵਾਂ ਆਦਿ ਹਨ। ਇਥੇ ਇਹ ਕਹਿਣਾ ਉਚਿਤ ਰਹੇਗਾ ਕਿ ਸਾਹਿਤਿਕ ਹਾਸਾ ਆਮ ਮੋਟੇ-ਠੁਲ੍ਹੇ ਹਾਸੇ ਨਾਲੋਂ ਵਧੇਰੇ ਸੰਵਰਿਆ ਅਤੇ ਸੁਹਿਰਦ ਹੁੰਦਾ ਹੈ।

ਮਿਸ਼੍ਰ ਦੇ ਅਨੁਸਾਰ "ਜਿਥੇ ਬੇਮੇਲ ਵੇਸ਼-ਭੂਸਾ, ਰੂਪ ਬਾਣੀ ਅੰਗ ਭੰਗੀ ਆਦਿ ਵੇਖਣ ਸੁਣਨ ਨਾਲ ਹਾਸੇ ਦਾ ਸਥਾਈ ਭਾਵ ਪਰਿਪੁਸ਼ਟ ਹੋਵੇ ਉਥੇ ਹਾਸ ਰਸ ਹੁੰਦਾ ਹੈ[62]। ਇਥੇ ਇਹ ਸੰਕੇਤ ਕਰਨਾ ਉਚਿਤ ਪ੍ਰਤੀਤ ਹੁੰਦਾ ਹੈ ਕਿ ਹਾਸ ਰਸ ਦੇ ਭੇਦਾਂ-ਉਪਭੇਦਾਂ ਵਿਚ ਪੱਛਮੀ ਤੇ ਭਾਰਤੀ ਵਿਦਵਾਨਾਂ ਦਾ ਆਪਸੀ ਮਤ-ਭੇਦ ਹੈ। ਆਦਿ ਰਸ-ਅਚਾਰੀਆ ਭਰਤਮੁਨੀ ਨੇ ਹਾਸ ਰਸ ਦੇ ਦੋ ਭੇਦ ਮੰਨੇ ਹਨ[63]।

੧. ਆਤਮਸਥ : (Self-Centred) (ਨਿੱਜ ਕੇਂਦ੍ਰਿਤ)

੨. ਪਰਸਥ : (Centred in others) (ਪਰ-ਕੇਂਦ੍ਰਿਤ)

ਭਰਤ ਨੇ ਇਸ ਦੇ ਉਪਭੇਦ ਵੀ ਦਸੇ ਹਨ[64] :

(੧) ਸਮਿਤ (੨) ਹਸਿਤ (੩) ਵਿਹਸਿਤ (੪) ਉਪਹਸਿਤ (੫) ਅਪਹਸਿਤ (੬) ਅਤਿ ਹਸਿਤ। ਅਸਲ ਵਿਚ ਇਹ ਸਾਰੇ ਭੇਦ ਹਸਣ ਦੀ ਕ੍ਰਿਆ ਨਾਲ ਸੰਬੰਧਿਤ ਹਨ। ਅਭਿਨਵ ਗੁਪਤ ਨੇ ਸਪਸ਼ਟ ਕੀਤਾ ਹੈ ਕਿ ਇਨ੍ਹਾਂ ਸਾਰੀਆਂ ਕ੍ਰਿਆਵਾਂ ਦਾ ਹਾਸ-ਭਾਵ ਅਥਵਾ ਹਾਸ-ਰਸ ਨਾਲ ਘਣਾ ਸੰਬੰਧ ਨਹੀਂ। ਇਹ ਸਾਰੇ ਉਪ-ਭੇਦ ਨਿੱਜ ਕੇਂਦ੍ਰਿਤ ਤੇ ਪਰ-ਕੇਂਦ੍ਰਿਤ ਭੇਦਾਂ ਵਿਚ ਹੀ ਸਿਮਟ ਜਾਂਦੇ ਹਨ। ਅਭਿਨਵ ਗੁਪਤ ਦੀ ਦ੍ਰਿਸ਼ਟੀ ਵਿਚ ਤਿੰਨ ਹੋਰ ਭੇਦ ਹਨ :

ਵਾਚਨਾਤਮਕ, ਵੇਸ਼ਾਤਮਕ ਅਤੇ ਕ੍ਰਿਆਤਮਕ[65]।

ਰਾਮ ਕੁਮਾਰ ਵਰਮਾ ਨੇ ਪੱਛਮੀ ਸਾਹਿਤ ਵਿਚ ਉਪਲਬਧ ਹਾਸ ਦੇ ਮੁਖ ਪੰਜ ਰੂਪਾਂ ਦੀ ਪਰਿਭਾਸ਼ਾ ਇਸ ਤਰ੍ਹਾਂ ਕੀਤੀ ਹੈ :

੧. ਵਕ੍ਰੋਕਤੀ : ਆਕ੍ਰਮਣ ਕਰਨ ਦੀ ਦ੍ਰਿਸ਼ਟੀ ਤੋਂ ਵਸਤੂ-ਸਥਿਤੀ ਨੂੰ ਵਿਗਾੜ (ਵਿਕ੍ਰਿਤ) ਕੇ ਉਸ ਵਿਚ ਹਾਸ ਪੈਦਾ ਕਰਨਾ।
੨. ਵਿਰੂਪ ਅਥਵਾ ਨਕਲ ਦਾ ਵਿਗਾੜ : ਕਿਸੇ ਵੀ ਗਿਆਤ ਵਸਤੂ ਜਾਂ ਪਰਿਸਥਿਤੀ ਨੂੰ ਅਨੁਪਾਤ-ਰਹਿਤ ਵਧਾ ਘਟਾ ਕੇ ਹਾਸ ਉਤਪੰਨ ਕਰਨਾ।
੩. ਪਰਿਹਾਸ : ਉਚੇ ਮਨੋਭਾਵਾਂ ਨੂੰ ਘਟੀਆ ਸੰਦਰਭ ਵਿਚ ਜੋੜ ਕੇ ਹਾਸ ਉਤਪੰਨ ਕਰਨਾ।
੪. ਵਿਅੰਗ : ਕਿਸੇ ਵਾਕ ਦਾ ਦੂਸਰਾ ਹੀ ਅਰਥ ਕੱਢ ਲੈਣਾ।
੫. ਹਾਜ਼ਰ ਜਵਾਬੀ : ਸ਼ਬਦਾਂ ਅਤੇ ਵਿਚਾਰਾਂ ਦਾ ਚਮਤਕਾਰ ਪੂਰਣ ਪ੍ਰਯੋਗ।

ਅਸੀਂ ਹਾਸ ਰਸ ਦੇ ਭੇਦਾਂ-ਉਪਭੇਦਾਂ ਵਿਚ ਨਾ ਉਲਝ ਕੇ ਆਦਿ-ਅਚਾਰੀਆ ਭਰਤਮੁਨੀ ਦੇ ਵਰਣਿਤ ਦੋ ਭੇਦ, ਆਤਮਸਥ ਅਤੇ ਪਰਸਥ ਦੀ ਵਿਵੇਚਨਾ ਗੁਰੂ ਅਰਜਨ ਦੇਵ ਜੀ ਦੇ ਕਾਵਿ ਦੇ ਪ੍ਰਸੰਗ ਵਿਚ ਕੀਤੀ ਹੈ।

ਆਤਮਸਥ : ਜਦ ਮਨੁੱਖ ਨਿੱਜ ਮੁਖ ਹੋ ਕੇ ਹਸੇ ਇਸ ਦਾ ਵਿਭਾਵ ਚਾਹੇ ਕੋਈ ਕ੍ਰਿਤਮ ਵਸਤੂ ਹੋਵੇ ਅਥਵਾ ਸੋਚਣੀ, ਤਾਂ ਨਿੱਜ-ਕੇਂਦ੍ਰਿਤ ਹਾਸ ਰਸ ਹੁੰਦਾ ਹੈ।

ਸਥਾਈ ਭਾਵ : ਹਾਸ।

ਸੰਚਾਰੀ ਭਾਵ : ਹੰਝੂ, ਕਾਂਬਾ, ਖੁਸ਼ੀ, ਚੰਚਲਤਾ, ਰੋਮਾਂਚ, ਮੁੜ੍ਹਕਾ, ਨਿਰਲੱਜਤਾ, ਆਦਿ

ਆਲੰਬਨ ਵਿਭਾਵ : ਵਿਚਿਤਰ ਵੇਸ਼ ਭੂਸ਼ਾ, ਵਿਅੰਗ ਭਰੇ ਬਚਨ, ਵਿਅਕਤੀ ਦੀ ਮੂਰਖਤਾ ਭਰੀ ਚੇਸ਼ਟਾ ਦਾ ਦੇਖਣਾ-ਸੁਣਨਾ, ਵਿਅਕਤੀ ਵਿਸ਼ੇਸ਼ ਦੇ ਵਚਿਤ੍ਰ ਬੋਲਣ ਚਾਲਣ ਦੀ ਨਕਲ, ਹਾਸ ਉਤਪਾਦਕ ਵਸਤੂਆਂ ਆਦਿ।

ਉਦੀਪਨ ਵਿਭਾਵ : ਹਾਸੇ ਨੂੰ ਉਪਜਾਉਣ ਵਾਲੀਆਂ ਚੇਸ਼ਟਾਵਾਂ।

ਅਨੁਭਾਵ : ਕਪੋਲ ਅਤੇ ਬੁੱਲ੍ਹਾਂ ਦਾ ਸਫੁਰਤੀ ਹੋਣਾ, ਅੱਖਾਂ ਦਾ ਮੀਚਣਾ, ਮੁਖ ਦਾ ਵਿਕਸਿਤ ਹੋਣਾ, ਪੇਟ ਦਾ ਫੁਲਣਾ ਆਦਿ।

ਉਦਾਹਰਣ :

ਮਿਰਤੁ ਹਸੈ ਸਿਰ ਉਪਰੇ ਪਸੂਆ ਨਹੀਂ ਬੂਝੈ ॥
ਬਾਦ ਸਾਦ ਅਹੰਕਾਰ ਮਹਿ ਮਰਣਾ ਨਹੀਂ ਸੂਝੈ ॥
ਸਤਿਗੁਰੁ ਸੇਵਹ ਆਪਨਾ ਕਾਹੇ ਫਿਰਹੁ ਅਭਾਗੇ ॥
ਦੇਖ ਕਸੁੰਭਾ ਰੰਗੁਲਾ ਕਾਹੇ ਭੂਲਿ ਲਾਗੇ ॥
ਕਰਿ ਕਰਿ ਪਾਪ ਦਰਬੁ ਕੀਆ ਵਰਤਣ ਕੈ ਤਾਈ ॥
ਮਾਟੀ ਸਿਉ ਮਾਟੀ ਰਲੀ ਨਾਗਾ ਉਠਿ ਜਾਈ ॥

(ਚਲਦਾ) ਬਿਲਾਵਲ ਮਹਲਾ ੫ ॥ ੩੬/੮੦੯ ॥ ਸ੍ਰੀ ਆਦਿ ਗ੍ਰੰਥ

ਇਸ ਕਾਵਿ ਟੋਟੇ ਵਿਚ ਕਾਂਬਾ, ਰੋਮਾਂਚ, ਨਿਰਲੱਜਤਾ ਆਦਿ ਸੰਚਾਰੀ ਭਾਵ ਹਨ। ਵਿਅੰਗ ਭਰੇ ਬਚਨ, ਵਿਅਕਤੀ ਦੀ ਮੂਰਖਤਾ ਭਰੀ ਚੇਸ਼ਟਾ ਦਾ ਵਿਖਾਵਾ, ਹਾਸ ਉਤਪਾਦਕ ਵਸਤੂਆਂ ਤੇ ਨਿਰਲੱਜਤਾ ਆਦਿ ਆਲੰਬਨ ਵਿਭਾਵ ਹਨ। "ਮਿਰਤੁ ਹਸੈ ਸਿਰ ਉਪਰ ਪਸੂਆਂ ਨਹੀਂ ਬੂਝੈ" ਆਦਿ ਹਰਕਤਾਂ ਉਦੀਪਨ ਹਨ। ਬਾਦ-ਸਾਦ ਅਥਵਾ ਝਗੜਾ ਕਰਨ ਵਿਚ ਸੁਆਦ ਲੈਣਾ, ਅਹੰਕਾਰ ਕਰਨਾ, ਅੱਖਾਂ ਦਾ ਕਸੁੰਭੇਵਤ ਰੰਗੀਲੀ ਦੁਨੀਆਂ ਉਪਰ ਮੋਹਿਤ ਆਦਿ ਕਿਰਿਆਵਾਂ ਰਾਹੀਂ ਅਨੁਭਾਵਿਤ ਹੋ ਕੇ ਸਥਾਈ ਭਾਵ ਹਾਸ ਰਸ ਨੂੰ ਪਰਿਪੁਸ਼ਟ ਹੁੰਦਾ ਹੈ।

ਪਰਸਥ ਹਾਸ : ਮਨੁੱਖ ਦੂਜੇ ਨੂੰ ਹਸਾਉਂਦਾ ਹੈ ਅਥਵਾ ਦੂਸਰੇ ਵਿਅਕਤੀ ਦੀਆਂ ਹਾਸ -ਉਤਪਾਦਕ ਹਰਕਤਾਂ ਨੂੰ ਵੇਖ ਕੇ ਹਸਦੈਂ ਹੈ, ਤਾਂ ਪਰ-ਕੇਂਦ੍ਰਿਤ ਹਾਸ ਰਸ ਹੁੰਦਾ ਹੈ।

ਉਦਾਹਰਣ : ਚੜਿ ਕੈ ਘੋੜੇ ਕੁੰਦੇ ਪਕੜਹਿ ਖੂੰਡੀ ਦੀ ਖੇਡਾਰੀ ॥
ਹੰਸਾਂ ਸੇਤੀ ਚਿਤੁ ਉਲਾਸਹਿ ਕੁਕੜ ਦੀ ਓਡਾਰੀ ॥

ਗਉੜੀ ਦੀ ਵਾਰ ੧੯/੩੨੨

ਇਥੇ ਵਿਅੰਗ ਪੂਰਣ ਸ਼ਬਦ ਤੇ ਵਿਅਕਤੀ ਦੀ ਮੂਰਖਤਾ ਭਰੀ ਚੇਸ਼ਟਾ ਆਲੰਬਨ ਅਤੇ ਉਦੀਪਨ ਵਿਭਾਵ ਹੈ। ਘੋੜੇ ਉਪਰ ਚੜ੍ਹਨਾ, ਬਰਛਾ ਪਕੜਨਾ ਆਦਿ ਅਨੁਭਾਵ ਹਨ। ਚੰਚਲਤਾ, ਹਰਸ਼ ਅਤੇ ਨਿਰਲੱਜਤਾ ਸੰਚਾਰੀਆਂ ਨਾਲ ਪਰਿਪੁਸ਼ਟ ਸਥਾਈ ਭਾਵ ਹਾਸ ਪਰਸਥ ਹਾਸ ਰਸ ਦੇ ਰਸੱਤ੍ਵ ਨੂੰ ਪ੍ਰਾਪਤ ਹੋ ਰਿਹਾ ਹੈ।

ਅੰਤ ਵਿਚ ਗੁਰੂ ਅਰਜਨ-ਕਾਵਿ ਦੇ ਸੰਬੰਧ ਵਿਚ, ਹਾਸ-ਰਸ ਦੇ ਪ੍ਰਸੰਗ ਵਿਚ ਇਹ ਕਹਿਣਾ ਉਚਿਤ ਹੈ ਕਿ ਗੁਰੂ ਜੀ ਦੇ ਵਰਣਿਤ ਹਾਸ ਰਸ ਦੇ ਵਿਭਾਵ ਮਨੁੱਖੀ ਅਲਪਗਤਾ-ਇਸ ਅਲਪਗਤਾ ਤੋਂ ਪੈਦਾ ਹੋਣ ਵਾਲੀ ਅਜੋੜਤਾ ਅਣਮੇਲਤਾ, ਤੇ ਮਨੁੱਖੀ ਜੀਵਨ ਦੀਆਂ

ਵਿਪਰੀਤਤਾਵਾਂ ਆਦਿ ਹਨ। ਇਨ੍ਹਾਂ ਦਾ ਕਾਵਿ ਹਾਸ ਰਸ ਦੀਆਂ ਸਰੀਰਕ ਹਰਕਤਾਂ ਦਾ ਅਨੁਸਾਰੀ ਨਾ ਹੋ ਕੇ ਬੌਧਿਕ ਵਿਅੰਗ ਅਥਵਾ ਚੋਟ ਦਾ ਪ੍ਰਤੀਕਾਤਮਿਕ ਪ੍ਰਗਟਾਵਾ ਹੈ। ਪੰਚਮ ਗੁਰੂ ਦੀ ਬਾਣੀ ਦਾ ਅਧਿਐਨ ਕਰਨ ਉਪਰੰਤ ਇਹ ਕਿਹਾ ਜਾ ਸਕਦਾ ਹੈ, ਪੰਜਵੇਂ ਗੁਰੂ ਦੀ ਹਾਸ ਰਸ ਵਿਚ ਰੁਚੀ ਵਿਰਲੀ ਹੈ।

## ਕਰੁਣ ਰਸ

ਕਰੁਣ ਰਸ ਦੀ ਭਾਵ-ਵਿਆਪਕਤਾ ਵਿਸਤ੍ਰਿਤ ਤੇ ਅਹਿਸਾਸ ਬਹੁਤ ਤੀਬਰ ਹੈ। ਇਸੇ ਕਰਕੇ ਕੁਝ ਆਚਾਰੀਆਂ ਨੇ ਇਸ ਨੂੰ ਰਸਾਂ ਵਿਚ ਸਰਵ-ਪ੍ਰਥਮ ਸਥਾਨ ਦਿੱਤਾ ਹੈ। ਕਰੁਣ ਵਿਚ ਹਮਦਰਦੀ ਦੀ ਮਾਤਰਾ ਵਧੇਰੇ ਹੁੰਦੀ ਹੈ ਤੇ ਹਮਦਰਦੀ ਮਨੁੱਖੀ-ਮਨ ਦਾ ਸਭ ਤੋਂ ਕੋਮਲ ਭਾਵ ਹੈ। ਸ਼ਾਇਦ ਇਸੇ ਲਈ ਵਧੇਰੇ ਪ੍ਰਭਾਵਕ ਅਤੇ ਮਾਰਮਿਕ ਹੈ।

ਵਿਦਵਾਨਾਂ ਦਾ ਆਪਸੀ ਮਤਭੇਦ ਹੋਣ ਕਰਕੇ, ਕੁਝ ਕੁ ਨੇ ਕਰੁਣ ਨੂੰ ਵਿਜੋਗ ਸ਼ਿੰਗਾਰ ਦਾ ਰੂਪ ਹੀ ਮੰਨਿਆ ਹੈ। ਆਦਿ ਆਚਾਰੀਆ ਭਰਤ ਮੁਨੀ ਨੇ ਵਿਜੋਗ ਤੇ ਕਰੁਣ ਦਾ ਵਿਵੇਚਨ ਇਤਨੀ ਸੂਖਮਤਾ ਨਾਲ ਕੀਤਾ ਹੈ ਕਿ ਦੋਹਾਂ ਦਾ ਆਪਸੀ ਨਿਖੇੜਾ ਬਹੁਤ ਸਪਸ਼ਟ ਹੈ। ਨਾਟ-ਸ਼ਾਸਤ੍ਰ ਵਿਚ ਕਰੁਣ ਨੂੰ ਨਿਰਪੇਖ ਅਤੇ ਵਿਜੋਗ ਨੂੰ ਸਾਪੇਖ ਕਹਿ ਕੇ ਦੋਹਾਂ ਦਾ ਅੰਤਰ ਗੋਚਰ ਕੀਤਾ ਗਿਆ ਹੈ। ਭਰਤ ਮੁਨੀ ਕਰੁਣ ਦੀ ਤੁਲਨਾ ਸ਼ਿੰਗਾਰ ਰਸ ਨਾਲ ਕਰਦਿਆਂ ਸਪਸ਼ਟ ਕਰਦਾ ਹੈ ਕਿ ਸ਼ਿੰਗਾਰ ਅਧਿਕ ਵਿਆਪਕ ਭਾਵ-ਭੂਮੀ ਉਪਰ ਆਧਾਰਿਤ ਹੈ[66]। ਜੋ ਕਰੁਣ ਮਨਚਾਹੀ ਵਸਤੂ ਦੇ ਅਭਾਵ ਤੋਂ ਮਿਲਦਾ ਹੈ ਉਸ ਨੂੰ ਵਿਜੋਗ-ਸ਼ਿੰਗਾਰ ਤੋਂ ਸਹਿਜੇ ਹੀ ਨਿਖੇੜਿਆ ਜਾ ਸਕਦਾ ਹੈ। ਕਿਉਂਕਿ ਨਾਇਕ ਅਤੇ ਨਾਇਕਾ ਦੋਹਾਂ ਦੀ ਸੱਤਾ, 'ਰਤੀ' ਦੀ ਸਥਿਤੀ ਲਈ ਲਾਜ਼ਮੀ ਹੈ। ਜੇ ਦੋਹਾਂ ਵਿਚੋਂ ਇਕ ਦਾ ਅੰਤ ਹੋ ਜਾਏ ਤਾਂ ਰਤੀ ਦੀ ਸਥਿਤੀ ਹੀ ਨਹੀਂ ਹੁੰਦੀ ਐਸੀ ਦਸ਼ਾ ਵਿਚ ਕੇਵਲ ਕਰੁਣ ਹੀ ਸੰਭਵ ਹੈ। ਪਰ ਅਣਚਾਹੀ ਵਸਤੂ ਦੀ ਪ੍ਰਾਪਤੀ ਤੋਂ ਉਤਪੰਨ ਹੋਣ ਵਾਲਾ ਵਿਜੋਗ ਤਦ ਤਕ ਵੱਖ ਨਹੀਂ ਕੀਤਾ ਜਾ ਸਕਦਾ ਜਦ ਤਕ ਰਤੀ ਅਤੇ ਸ਼ੋਕ ਸੰਮਿਲਤ ਸਥਿਤੀ ਵਿਚੋਂ ਕਿਸੇ ਇਕ ਦੀ ਪ੍ਰਧਾਨਤਾ ਵਿਅਕਤ ਨਾ ਹੋ ਜਾਏ[67]।

ਰਾਮ ਚੰਦ੍ਰ ਸ਼ੁਕਲ ਨੇ ਅਜਿਹੇ ਸਥਲਾਂ ਨੂੰ ਧਿਆਨ ਵਿਚ ਰੱਖ ਕੇ ਕਰੁਣ ਅਤੇ ਵਿਜੋਗ ਦਾ ਅੰਤਰ ਸਪਸ਼ਟ ਕੀਤਾ ਹੈ। ਵਿਜੋਗ ਵਿਚ ਪ੍ਰਿਅ ਦੀ ਆਪਣੇ ਤੋਂ ਵਿਛੜਨ ਦੀ ਬਿਹਬਲਤਾ ਪ੍ਰਧਾਨ ਹੁੰਦੀ ਹੈ। ਪਰੰਤੂ ਸ਼ੋਕ ਵਿਚ ਆਪਣੇ ਕਸ਼ਟ ਦੀ ਭਾਵਨਾ ਉਤਨਾ ਕੰਮ ਨਹੀਂ ਕਰਦੀ ਜਿਤਨੀ ਪ੍ਰਿਅ ਦੇ ਕਸ਼ਟ ਦੀ ਚੇਤਨਾ ਜੀ ਨੂੰ ਜਲਾਉਂਦੀ ਹੈ। ਇਸ ਕਥਨ ਤੋਂ ਵੀ ਸਪਸ਼ਟ ਹੋ ਜਾਂਦਾ ਹੈ ਕਿ ਕਰੁਣ ਅਤੇ ਵਿਪ੍ਰਲੰਭ ਨੂੰ ਮਾਤਰਾ ਦੀ ਪ੍ਰਧਾਨਤਾ ਅਥਵਾ ਅਧਿਕਤਾ ਤੋਂ ਹੀ ਨਿਖੇੜਿਆ ਜਾ ਸਕਦਾ ਹੈ[68]।

ਕੇਸ਼ਵ ਦਾਸ ਨੇ ਕਰੁਣ ਨੂੰ ਸ਼ਿੰਗਾਰ ਦੇ ਚਾਰ ਭੇਦਾਂ ਵਿਚੋਂ ਇਕ ਮੰਨਿਆ ਹੈ, ਜੋ ਇਸ ਗੱਲ ਦਾ ਪ੍ਰਮਾਣ ਹੈ ਕਿ ਦੋਹਾਂ ਦੀ ਸੀਮਾਂ ਇਕ ਬਿੰਦੂ ਉਪਰ ਆ ਕੇ ਮਿਲ ਜਾਂਦੀ ਹੈ[69]।

ਕਰੁਣ ਰਸ ਦੇ ਪੰਜ ਭੇਦ ਮੰਨੇ ਗਏ ਹਨ :

ਕਰੁਣ, ਅਤੀ ਕਰੁਣ, ਮਹਾਂ ਕਰੁਣ, ਲਘੂ ਕਰੁਣ ਤੇ ਸੁਖ ਕਰੁਣ।

ਰਾਮ ਦਹਿਨ ਮਿਸ਼੍ਰ ਦੇ ਅਨੁਸਾਰ ਇਨ੍ਹਾਂ ਨੂੰ ਭੇਦ ਮੰਨਣਾ ਠੀਕ ਨਹੀਂ। ਇਹ ਕਰੁਣ-ਮਾਤਰਾ ਦੇ ਭੇਦ ਕਹੇ ਜਾ ਸਕਦੇ ਹਨ[70]। ਪ੍ਰੰਤੂ ਮਿਸ਼੍ਰ ਨੇ ਅਗੇ ਚਲਕੇ ਕਰੁਣ ਦੇ ਚਾਰ ਭੇਦ ਲਿਖੇ ਹਨ : ਪ੍ਰਿਅ-ਵਿਨਾਸ਼-ਜਨਿਤ, ਪ੍ਰਿਆ ਵਿਜੋਗ-ਜਨਿਤ, ਧਨ-ਨਾਸ ਜਨਿਤ, ਅਪਮਾਨ ਜਨਿਤ। ਮਿਸ਼੍ਰ ਨੇ ਕਰੁਣ ਰਸ ਦੀ ਪਰਿਭਾਸ਼ਾ ਇਸ ਪ੍ਰਕਾਰ ਕੀਤੀ ਹੈ ;

> "ਮਨਚਾਹੀ ਵਸਤੂ (ਇਸ਼ਟ) ਦੀ ਅਪ੍ਰਾਪਤੀ, ਅਣਚਾਹੀ (ਅਨਿਸ਼ਟ) ਵਸਤੂ ਦੀ ਪ੍ਰਾਪਤੀ, ਪ੍ਰੇਮ ਪਾਤਰ ਦੇ ਚਿਰ ਵਿਜੋਗ, ਅਰਥ-ਹਾਨੀ ਆਦਿ ਤੋਂ ਜਿਥੇ ਸ਼ੋਕ-ਭਾਵ ਦੀ ਪੁਸ਼ਟੀ ਹੁੰਦੀ ਹੋਵੇ ਉਥੇ ਕਰੁਣ ਰਸ ਹੁੰਦਾ ਹੈ[71]।

| | | |
|---|---|---|
| ਆਲੰਬਨ ਵਿਭਾਵ | : | ਬੰਧੂ ਵਿਨਾਸ਼, ਪ੍ਰਿਯ-ਵਿਜੋਗ, ਅਪਮਾਨ ਆਦਿ। |
| ਉਦੀਪਨ ਵਿਭਾਵ | : | ਪ੍ਰਿਅ ਵਸਤੂ ਦਾ ਪ੍ਰੇਮ ਜਸ ਜਾਂ ਗੁਣ ਦੀ ਯਾਦ, ਬਸਤ੍ਰ, ਗਹਿਣੇ, ਚਿਤ੍ਰ ਆਦਿ ਦਾ ਦਰਸ਼ਨ ਆਦਿ। |
| ਅਨੁਭਾਵ | : | ਰੁਦਨ, ਛਾਤੀ ਪਿਟਣਾ, ਮੂਰਛਾ, ਪ੍ਰਲਾਪ, ਦੇਵਨਿੰਦਾ, ਧਰਤੀ ਉੱਤੇ ਡਿਗਣਾ, ਹਉਕੇ ਲੈਣਾ। |
| ਸੰਚਾਰੀ ਭਾਵ | : | ਵਿਆਧੀ, ਗਿਲਾਨੀ, ਮੋਹ, ਯਾਦ, ਚਿੰਤਾ, ਵਿਸ਼ਾਦ, ਉਨਮਾਦ, ਦੀਨਤਾ, ਆਦਿ। |
| ਸਥਾਈ ਭਾਵ | : | ਸ਼ੋਕ |

**ਵੰਨਗੀ :**

ਹੇ ਪ੍ਰਾਣ ਨਾਥ ਗੋਬਿੰਦਹ ਕ੍ਰਿਪਾ ਨਿਧਾਨ ਜਗਦ ਗੁਰੋ ॥
ਹੇ ਸੰਸਾਰ ਤਾਪ ਹਰਣਹ ਕਰੁਣਾ ਮੈ ਸਭ ਦੁਖ ਹਰੋ ॥
ਹੇ ਸਰਣਿ ਜੋਗ ਦਯਾਲਹ ਦੀਨਾ ਨਾਥ ਮਯਾ ਕਰੋ ॥
ਸਰੀਰ ਸ੍ਵਸਥ ਖੀਣ ਸਮਏ ਸਿਮਰੰਤ ਨਾਨਕ ਰਾਮ ਦਮੋਦਰ ਮਾਧਵਹ ॥

ਸਲੋਕ ਸਹਸਕ੍ਰਿਤੀ ਮਹਲਾ ੫, ਸ੍ਰੀ ਆਦਿ ਗ੍ਰੰਥ ੫੦/੧੩੫੮

ਇਥੇ ਸੰਸਾਰ ਵਿਚ ਵਰਤ ਰਹੇ ਅਣਚਾਹੇ ਦੁਖ ਅਤੇ ਕਲੇਸ਼ ਆਲੰਬਨ ਵਿਭਾਵ ਹਨ, ਇਸ ਦੇ ਵਿਪਰੀਤ ਪ੍ਰਭੂ ਦੀ ਕ੍ਰਿਪਾਲਤਾ, ਦਿਆਲਤਾ ਤੇ ਸਮਰਥੱਤਾ ਆਦਿ ਗੁਣ ਜੋ ਕਿ ਸੰਸਾਰ ਦੇ ਕਸ਼ਟਾਂ ਨੂੰ ਹਰ ਸਕਦੇ ਹਨ, ਉਦੀਪਨ ਹਨ, ਕਰੁਣਾ ਮਈ ਸੰਬੋਧਨ (ਹੇ) ਰੁਦਨ ਅਤੇ ਪ੍ਰਲਾਪ ਆਦਿ ਅਨੁਭਾਵ ਹਨ, ਗਿਲਾਨੀ, ਵਿਸ਼ਾਦ, ਅਤੇ ਦੀਨਤਾ ਆਦਿ ਸੰਚਾਰੀਆਂ ਦੀ ਪੁਸ਼ਟੀ ਕਾਰਣ ਸਥਾਈ ਭਾਵ ਸ਼ੋਕ ਕਰੁਣ ਰਸ ਵਿਚ ਉਤਰ ਰਿਹਾ ਹੈ। ਗੁਰੂ ਅਰਜਨ ਦੇਵ-ਬਾਣੀ ਦਾ ਪਾਠ ਕਰਦਿਆਂ ਬਹੁਤ ਥਾਈਂ ਕਰੁਣ ਰਸ ਦਾ ਝਾਂਵਲਾ ਪੈਂਦਾ ਹੈ ਪਰ ਅਸਲ ਵਿਚ ਇਨ੍ਹਾਂ ਦੀ ਬਾਣੀ ਵਿਚ ਕਰੁਣ ਨਾਲੋਂ ਵਿਪ੍ਰਲੰਭ ਸ਼ਿੰਗਾਰ ਦੀ ਮਾਤ੍ਰਾ ਵਧੇਰੇ ਹੈ।

## ਰੌਦ੍ਰ ਰਸ

ਕਾਵਿਗਤ ਰਸਾਂ ਵਿਚ ਰੌਦ੍ਰ ਰਸ ਦਾ ਮਹੱਤਵ ਪੂਰਣ ਸਥਾਨ ਹੈ। ਭਰਤ ਨੇ ਨਾਟ ਸ਼ਾਸਤਰ ਵਿਚ ਸ਼ਿੰਗਾਰ, ਰੌਦ੍ਰ, ਬੀਰ ਤਥਾ ਬੀਭਤਸ, ਇਨ੍ਹਾਂ ਚਾਰਾਂ ਰਸਾਂ ਨੂੰ ਹੀ ਪ੍ਰਧਾਨ ਮੰਨਿਆ ਹੈ ਤੇ ਇਨ੍ਹਾਂ ਤੋਂ ਬਾਕੀ ਰਸਾ ਦੀ ਉਤਪਤੀ ਮੰਨੀ ਹੈ। ਰੌਦ੍ਰ ਤੋਂ ਕਰੁਣਾ ਰਸ ਦੀ

ਉਤਪਤੀ ਦਸਦੇ ਹੋਏ ਭਰਤ ਮੁਨੀ ਨੇ ਕਿਹਾ ਕਿ ਰੌਦ੍ਰ ਰਸ ਦਾ ਕਰਮ ਹੀ, ਕਰੁਣ ਰਸ ਦਾ ਉਤਪਾਦਕ ਹੈ[72]।

ਭਰਤਮੁਨੀ ਦਾ ਕਥਨ ਹੈ ਕਿ ਰੌਦ੍ਰ ਰਸ ਰਾਖਸ਼, ਦੈਂਤ ਅਤੇ ਗਰਮ ਮਿਜਾਜ਼ ਮਨੁੱਖਾਂ ਵਿਚ ਪੈਦਾ ਹੁੰਦਾ ਹੈ ਤਥਾ ਯੁਧ ਦਾ ਹੇਤੂ ਹੈ। ਬਾਅਦ ਵਿਚ ਉਹ ਲਿਖਦਾ ਹੈ ਕਿ ਰੌਦ੍ਰ ਹੋਰ ਪ੍ਰਕਾਰ ਦੇ ਲੋਕਾਂ ਵਿਚ ਵੀ ਤਾਂ ਪੈਦਾ ਹੁੰਦਾ ਹੀ ਹੈ, ਪਰ ਰਾਖਸ਼ਾਂ ਦਾ ਇਸ ਉਪਰ ਵਿਸ਼ੇਸ਼ ਅਧਿਕਾਰ ਹੈ। ਉਹ ਸੁਭਾਵ ਤੋਂ ਹੀ ਰੌਦ੍ਰ ਅਰਥਾਤ ਕ੍ਰੋਧਸ਼ੀਲ ਹੁੰਦੇ ਹਨ। ਮਨੋਵਿਗਿਆਨਕ ਦ੍ਰਿਸ਼ਟੀ ਤੋਂ, ਭਲਾਈ ਦੇ ਬਦਲੇ ਬੁਰਾਈ ਪਾਉਣ ਵਾਲੇ, ਅਨਾਦਰਿਤ ਹੋਣ ਵਾਲੇ, ਅਪੂਰਣ ਜਾਂ ਅਤ੍ਰਿਪਤ ਅਕਾਂਖਿਆ ਵਾਲੇ, ਵਿਰੋਧ ਸਹਿਨ ਨਾ ਕਰਨ ਵਾਲੇ ਤੇ ਤ੍ਰਿਸਕਾਰੇ ਹੋਏ ਨਿਰਧਨ ਵਿਅਕਤੀ ਕ੍ਰੋਧ ਕਰਦੇ ਹਨ। ਇਹ ਲੋਕ ਵੀ ਰੌਦ੍ਰ ਰਸ ਦੀ ਉਤਪਤੀ ਦੇ ਵਿਭਾਵ ਹੋ ਸਕਦੇ ਹਨ। ਇਸ ਤਰ੍ਹਾਂ ਕ੍ਰੋਧ ਨੂੰ ਉਤਪੰਨ ਕਰਨ ਵਾਲੇ ਵਿਅਕਤੀ ਵੀ ਅਨੇਕ ਕੋਟੀਆਂ ਵਿਚੋਂ ਹੋ ਸਕਦੇ ਹਨ।

ਰਾਮ ਦਹਿਨ ਮਿਸ਼੍ਰ ਦੇ ਅਨੁਸਾਰ "ਵਿਰੋਧੀ ਦਲ ਦੀ ਛੇੜਖਾਨੀ, ਅਪਮਾਨ, ਅਪਕਾਰ, ਗੁਰੂ ਜਨ-ਨਿੰਦਾ, ਦੋਸ਼ ਅਤੇ ਧਰਮ ਦੇ ਅਪਮਾਨ ਆਦਿ ਦੇ ਪ੍ਰਤੀਕ੍ਰਮ ਵਜੋਂ, ਜੇਹੜੀ ਭਾਵਨਾ ਜਾਗ੍ਰਤ ਹੁੰਦੀ ਹੈ, ਉਹੀ ਰੌਦ੍ਰ ਰਸ ਹੈ[73]।"

ਰੌਦ੍ਰ ਰਸ ਦਾ ਸਥਾਈ ਭਾਵ ਕ੍ਰੋਧ ਹੈ। ਕ੍ਰੋਧ ਦੋ ਪ੍ਰਕਾਰ ਦਾ ਹੁੰਦਾ ਹੈ : ਪਾਸ਼ਵਿਕ ਅਤੇ ਭਾਵਾਤਮਕ[74]।

ਪਾਸ਼ਵਿਕ ਕ੍ਰੋਧ ਵਿਚ ਨਾਸ ਦੀ ਭਾਵਨਾ ਪ੍ਰਬਲ ਹੁੰਦੀ ਹੈ ਅਤੇ ਭਾਵਾਤਮਕ ਕ੍ਰੋਧ ਵਿਚ ਭਾਵ ਦੀ ਪ੍ਰਬਲਤਾ ਹੁੰਦੀ ਹੈ। ਭਾਵਾਤਮਕ ਕ੍ਰੋਧ, ਪਾਸ਼ਵਿਕ ਕ੍ਰੋਧ ਜਿਹੀ ਤੀਬਰਤਾ ਨਹੀਂ ਰੱਖਦਾ ਕਿਉਂਕਿ ਇਸ ਵਿਚ ਹੋਰ ਭਾਵਨਾਵਾਂ ਦਾ ਵੀ ਸੰਮਿਸ਼੍ਰਣ ਹੁੰਦਾ ਹੈ। ਇਸ ਨੂੰ ਸਾਤਵਿਕ ਕ੍ਰੋਧ ਵੀ ਕਿਹਾ ਜਾ ਸਕਦਾ ਹੈ। ਇਕ ਤੀਸਰਾ ਬੌਧਿਕ ਕ੍ਰੋਧ ਵੀ ਮੰਨਿਆ ਜਾਂਦਾ ਹੈ, ਜਿਸ ਵਿਚ ਦੋਹਾਂ ਦੀਆਂ ਪ੍ਰਵਿਰਤੀਆਂ ਪ੍ਰਤੀਤ ਹੁੰਦੀਆਂ ਹਨ[75]।

**ਭਾਵਾਤਮਕ ਕ੍ਰੋਧ :**

| | | |
|---|---|---|
| ਸਥਾਈ ਭਾਵ | : | ਕ੍ਰੋਧ |
| ਅਲੰਬਨ ਵਿਭਾਵ | : | ਸ਼ਤਰੂ ਤਥਾ ਵਿਰੋਧੀ ਪੱਖ ਦੇ ਵਿਅਕਤੀ |
| ਉਦੀਪਨ ਵਿਭਾਵ | : | ਵਿਰੋਧੀ ਪੱਖ ਵਲੋਂ ਕੀਤੇ ਅਯੋਗ ਕੰਮ, ਅਪਮਾਨ ਕਠੋਰ ਬਚਨ ਆਦਿ ਦਾ ਪ੍ਰਯੋਗ। |
| ਅਨੁਭਾਵ | : | ਮੁਖ ਅਤੇ ਨੇਤਰਾਂ ਦਾ ਲਾਲ ਹੋਣਾ, ਭਰਵੱਟੇ ਤਾਨਣਾ, ਹੋਠ ਦਬਣਾ, ਕਠੋਰ ਬਚਨ ਬੋਲਣੇ , ਦੰਦ ਪੀਹਣਾ, ਹਥਿਆਰ ਚੁੱਕਣਾ, ਲਲਕਾਰਨਾ, ਗਰਜਣਾ ਆਦਿ। |
| ਸੰਚਾਰੀ ਭਾਵ | : | ਮਦ, ਉਗ੍ਰਤਾ, ਚੰਚਲਤਾ, ਨਿੰਦਾ, ਯਾਦ ਅਤੇ ਆਵੇਗ ਆਦਿ। |

**ਵੰਨਗੀ :**

੧. ਗਰੀਬਾਂ ਉਪਰਿ ਜਿ ਖਿੰਜੇ ਦਾੜੀ ॥ ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ ॥ ਰਹਾਉ ॥
ਪੂਰਾ ਨਿਆਉ ਕਰੇ ਕਰਤਾਰੁ ॥ ਆਪੁਨੇ ਦਾਸ ਕਉ ਰਾਖਨਹਾਰੁ ॥ ਰਹਾਉ ॥
ਆਦਿ ਜੁਗਾਦਿ ਪ੍ਰਗਟਿ ਪਰਤਾਪੁ ॥ ਨਿੰਦਕੁ ਮੁਆ ਉਪਜਿ ਵਡ ਤਾਪੁ ॥

ਤਿਨਿ ਮਾਰਿਆ ਜਿ ਰਖੇ ਨ ਕੋਇ ॥ ਆਗੈ ਪਾਛੈ ਮੰਦੀ ਸੋਇ ॥
ਅਪੁਨੇ ਦਾਸ ਰਾਖੈ ਕੰਠਿ ਲਾਇ ॥ ਸਰਣਿ ਨਾਨਕ ਹਰਿ ਨਾਮੁ ਧਿਆਇ ॥

ਗਉੜੀ ਮਹਲਾ ੫ ੬੮/੧੯

ਇਥੇ ਵਿਰੋਧੀ ਦਲ ਅਲੰਬਨ ਹੈ, ਉਸ ਵਲੋਂ ਕੀਤੀ ਗਈ ਅਪਮਾਨ ਜਨਕ ਹਰਕਤ ਦਾੜ੍ਹੀ ਖਿਚਣਾ ਉਦੀਪਨ ਹੈ, ਕਠੋਰ ਬਚਨ ਬੋਲਣਾ ਅਥਵਾ ਰੱਬ ਉਹਨਾਂ ਨੂੰ ਅੱਗ ਵਿਚ ਸਾੜਦਾ ਹੈ, ਪੂਰਾ ਇਨਸਾਫ ਕਰਦਾ ਹੈ, ਨਿੰਦਕ ਵਡੇ ਬੁਖ਼ਾਰ ਨਾਲ ਤਾਹੀਉਂ ਮਾਰਿਆ ਹੈ ਆਦਿ ਅਨੁਭਾਵ ਹਨ, ਨਿੰਦਾ, ਯਾਦ, ਆਵੇਗ ਅਤੇ ਉਗ੍ਰਤਾ ਆਦਿ ਸੰਚਾਰੀ ਮਿਲ ਕੇ ਸਥਾਈ ਕ੍ਰੋਧ ਭਾਵ ਦੀ ਪੁਸ਼ਟੀ ਕਰਦੇ ਹਨ ਜਿਸ ਨਾਲ ਭਾਵਾਤਮਕ ਰੌਦ੍ਰ ਦੀ ਉਤਪਤੀ ਹੁੰਦੀ ਹੈ।

੨. ਪ੍ਰਾਨ ਸੁਖ ਦਾਤਾ ਜੀਅ ਸੁਖਦਾਤਾ ਤੁਮ ਕਾਹੇ ਬਿਸਾਰਿਓ ਅਗਿਆਨਥ ॥
ਹੋਛਾ ਮਦੁ ਚਾਖਿ ਹੋਇ ਤੁਮ ਬਾਵਰ ਦੁਲਭ ਜਨਮੁ ਅਕਾਰਥ
ਰੇ ਨਰ ਐਸੀ ਕਰਿਹਿ ਇਆਨਥ
ਤਜਿ ਸਾਰੰਗਧਰ ਭ੍ਰਮਿ ਤੂ ਭੂਲਾ ਮੋਹਿ ਪਲਟਿਓ ਦਾਸੀ ਸੰਗਿ ਸਾਨਥ ॥ ਰਹਾਉ ॥
ਧਰਣੀ ਧਰੁ ਤਿਆਗਿ ਨੀਚ ਕੁਲ ਸੇਵਹਿ ਹਉ ਹਉ ਕਰਤ ਬਿਹਾਵਥ ॥
ਫੋਕਟ ਕਰਮ ਕਰਹਿ ਅਗਿਆਨੀ ਮਨਮੁਖ ਅੰਧੁ ਕਹਾਵਥ ॥
ਸਤਿ ਹੋਆ ਅਸਤਿ ਕਰਿ ਮਾਨਿਆ ਜੋ ਬਿਨਸਤ ਸੋ ਨਿਹਚਲੁ ਜਾਨਥ ॥
ਪਰ ਕੀ ਕਉ ਅਪਨੀ ਕਰਿ ਪਕਰੀ ਐਸੇ ਭੂਲ ਭੁਲਾਨਥ ॥
ਖਤ੍ਰੀ ਬ੍ਰਾਹਮਣ ਸੂਦ ਵੈਸ ਸਭ ਏਕੇ ਨਾਮਿ ਤਰਾਨਥ ॥
ਗੁਰ ਨਾਨਕੁ ਉਪਦੇਸੁ ਕਹਤੁ ਹੈ ਜੋ ਸੁਨੈ ਸੋ ਪਾਰਿ ਪਰਾਨਥ ॥

ਮਾਰੂ ਮਹਲਾ ੫ ੧੦/੧੦੦੧

ਇਥੇ ਮਨੁੱਖ ਦੀ ਭਰਮ ਭੁਲਕ ਅਲਪਗਤਾ ਆਲੰਬਨ ਹੈ, ਹੰਕਾਰੀ ਮਨੁੱਖ ਦੀਆਂ ਹੋਛੀਆਂ ਅਥਵਾ ਕੋਝੀਆਂ ਹਰਕਤਾਂ ਉਦੀਪਨ ਹਨ, ਹੋਛਾ, ਹੰਕਾਰੀ, ਅੰਞਾਣਾ, ਕੁਕਰਮੀ, ਅਗਿਆਨੀ, ਮਨਮੁਖ ਤੇ ਅੰਨ੍ਹਾ ਆਦਿ ਕਠੋਰ ਬਚਨ ਕਹਿਣਾ ਅਨੁਭਾਵ ਹੈ, ਮਦ, ਉਗ੍ਰਤਾ ਚੰਚਲਤਾ, ਨਿੰਦਾ ਤੇ ਆਵੇਗ ਆਦਿ ਸੰਚਾਰੀ ਨਾਲ ਪੁਸ਼ਟ ਸਥਾਈ ਕ੍ਰੋਧ ਭਾਵ ਬੌਧਿਕ ਰੌਦ੍ਰ ਵਿਚ ਰੂਪਮਾਨ ਹੋ ਰਿਹਾ ਹੈ।

ਗੁਰੂ ਅਰਜਨ ਦੇਵ ਬਾਣੀ ਵਿਚ ਭਾਵਾਤਿਮਕ ਅਤੇ ਬੌਧਿਕ ਰੌਦ੍ਰ ਦੇ ਦਰਸ਼ਨ ਤਾਂ ਹੁੰਦੇ ਹਨ, ਪਰ ਪਾਸ਼ਵਿਕ ਰੌਦ੍ਰ ਦਾ ਦੀਦਾਰ ਵਿਰਲਾ ਹੈ।

## ਬੀਰ ਰਸ

ਸ਼ਿੰਗਾਰ, ਰੌਦ੍ਰ ਤਥਾ ਬੀਭਤਸ ਦੇ ਨਾਲ ਨਾਲ ਬੀਰ ਰਸ ਨੂੰ ਵੀ ਭਰਤ ਮੁਨੀ ਨੇ ਮੂਲ ਰਸਾਂ ਵਿਚ ਗਿਣਿਆ ਹੈ। ਇਸ ਰਸ ਤੋਂ ਅਦਭੁਤ ਰਸ ਦੀ ਉਤਪਤੀ ਦਸੀ ਗਈ ਹੈ। ਇਹ ਰਸ ਉੱਤਮ ਪ੍ਰਕ੍ਰਿਤੀ ਵਾਲਿਆਂ ਨਾਲ ਸੰਬੰਧਿਤ ਹੈ।

ਭਾਨੂੰਦਤ ਦੇ ਅਨੁਸਾਰ, "ਸੰਪੂਰਣ ਇੰਦ੍ਰੀਆਂ ਦਾ ਖਿੜਾਉ, ਬੀਰ ਰਸ ਹੈ[76]।" ਰਾਮ ਦਹਿਨ ਮਿਸ਼੍ਰ ਦੇ ਅਨੁਸਾਰ "ਜਿਥੇ ਉਤਸ਼ਾਹ ਦਾ ਸੰਚਾਰ ਹੋਵੇ ਅਥਵਾ ਉਤਸ਼ਾਹ ਭਾਵ ਦੀ ਪੁਸ਼ਟੀ ਹੁੰਦੀ ਹੋਵੇ ਉਥੇ ਬੀਰ ਰਸ ਹੁੰਦਾ ਹੈ[77]।"

ਆਮ ਤੌਰ ਉਤੇ ਬੀਰ ਰਸ ਅਤੇ ਰੌਦ੍ਰ ਰਸ ਦੀ ਪਛਾਣ ਕਰਨ ਵਿਚ ਕਠਿਨਾਈ ਹੁੰਦੀ ਹੈ। ਕਾਰਣ, ਦੋਹਾਂ ਦੀ ਰਸਰੂਪਤਾ ਦਾ ਹੈ। ਦੋਹਾਂ ਦੇ ਆਲੰਬਨ ਸ਼ਤਰੂ ਅਤੇ ਉਦੀਪਨ ਉਨ੍ਹਾਂ ਦੀ ਚੇਸ਼ਟਾਵਾਂ ਹਨ। ਦੋਹਾਂ ਦੇ ਸੰਚਾਰੀ ਅਤੇ ਅਨੁਭਵਾਂ ਵਿਚ ਵੀ ਸਮਰੂਪਤਾ ਹੈ। ਕਦੀ ਕਦੀ ਰੌਦ੍ਰ ਵਿਚ ਬੀਰ ਤੇ ਬੀਰ ਵਿਚ ਰੌਦ੍ਰ ਰਸ ਦਾ ਝਾਂਵਲਾ ਪੈਂਦਾ ਹੈ। ਇਹੀ ਕਾਰਣ ਹੈ, ਕੁਝ ਵਿਦਵਾਨ ਇਨ੍ਹਾਂ ਦੋਹਾਂ ਨੂੰ ਮਿਲਾਉਣ ਦੇ ਹਕ ਵਿਚ ਹਨ। ਪਰ ਇਨ੍ਹਾਂ ਦੋਹਾਂ ਦਾ ਨਿਖਰਵਾਂ ਨਿਖੇੜਾ, ਇਨ੍ਹਾਂ ਦਾ ਸਥਾਈ ਭਾਵ ਹੈ। ਰੌਦ੍ਰ ਦਾ ਸਥਾਈ ਭਾਵ ਕ੍ਰੋਧ ਹੈ ਤੇ ਬੀਰ ਦਾ ਉਤਸ਼ਾਹ ਹੈ।

ਭੋਜ ਰਾਜ ਦੇ ਅਨੁਸਾਰ "ਵਿਰੋਧੀ ਵਿਅਕਤੀਆਂ ਨੂੰ ਵੇਖ ਕੇ ਤੀਬਰਤਾ ਦਾ ਜਾਗਣਾ ਕ੍ਰੋਧ ਹੈ ਤਥਾ ਕਾਰਜ-ਆਰੰਭ ਵਿਚ ਸਥਿਰਤਾ ਅਤੇ ਤੀਬਰ ਆਵੇਸ਼ ਉਤਸ਼ਾਹ ਹੈ[78]। ਦੂਜੇ ਸ਼ਬਦਾਂ ਵਿਚ ਕਿਸੇ ਕਾਰਜ ਨੂੰ ਸੰਪੂਰਣ ਕਰਨ ਵਾਸਤੇ ਸਾਡੇ ਮਨਾਂ ਵਿਚ ਇਕ ਖ਼ਾਸ ਕਿਸਮ ਦਾ ਹੌਂਸਲਾ-ਭਰਪੂਰ ਕ੍ਰਿਆ ਪੈਦਾ ਹੁੰਦੀ ਹੈ, ਉਹੋ ਹੀ ਉਤਸ਼ਾਹ ਹੈ।

ਕ੍ਰੋਧ ਵਿਚ ਪੜ੍ਹਨ-ਸੁਣਨ ਵਾਲੇ ਦੇ ਆਨੰਦ ਨੂੰ ਖੀਣ ਕਰਨ ਦੀ ਸ਼ਕਤੀ ਹੈ ਜਦ ਕਿ ਉਤਸ਼ਾਹ ਵਿਚ ਇਕ ਖ਼ਾਸ ਤਰ੍ਹਾਂ ਦਾ ਹੁਲਾਸ ਅਤੇ ਖੇੜਾ ਵਿਦਮਾਨ ਹੁੰਦਾ ਹੈ ਕਿ ਕ੍ਰੋਧ ਵਿਚ ਵੈਰੀ-ਨਾਸ ਅਥਵਾ ਬਦਲਾ ਲੈਣ ਦੀ ਭਾਵਨਾ ਹੁੰਦੀ ਹੈ ਉਤਸ਼ਾਹ ਵਿਚ ਧੀਰਜ ਅਤੇ ਉਦਾਰਤਾ ਦੀ ਪ੍ਰਤੀਤੀ ਹੁੰਦੀ ਹੈ। ਕ੍ਰੋਧੀ ਮਨੁੱਖ ਉਛਲ-ਕੂਦ ਵਧੇਰੇ ਕਰਦਾ ਹੈ। ਉਤਸ਼ਾਹ-ਪ੍ਰੇਰਿਤ ਵਿਅਕਤੀ ਉਮੰਗ ਸਹਿਤ ਕਰਮ-ਖੇਤਰ ਵਲ ਵਧਦਾ ਹੈ। ਕ੍ਰੋਧ ਅੰਨ੍ਹਾ ਹੁੰਦਾ ਹੈ। ਉਤਸ਼ਾਹ ਪਰਿਸਥਿਤੀਆਂ ਨੂੰ ਸਮਝਦੇ ਹੋਏ ਤੇ ਲਾਭ-ਹਾਣ ਨੂੰ ਪਛਾਣਦੇ ਹੋਏ ਅਗੇ ਵਧਦਾ ਹੈ। ਕ੍ਰੋਧ ਵਧੇਰੇ ਕਰਕੇ ਵਰਤਮਾਨ ਨਾਲ ਸੰਬੰਧਿਤ ਹੈ ਤੇ ਉਤਸ਼ਾਹ ਭਵਿੱਖ ਨਾਲ[79]।

ਉਪਰੋਕਤ ਚਰਚਾ ਤੋਂ ਬੀਰ ਅਤੇ ਰੌਦ੍ਰ ਰਸ ਦੀ ਵਿਲੱਖਣਤਾ ਸਪਸ਼ਟ ਹੈ। ਦੋਹਾਂ ਰਸਾਂ ਦੀ ਆਪੋ ਆਪਣੀ ਸੱਤਾ ਹੈ। ਇਕ ਨੂੰ ਦੂਜੇ ਵਿਚ ਨਹੀਂ ਮਿਲਾਇਆ ਜਾ ਸਕਦਾ।

ਰਸ ਆਚਾਰੀਆ ਨੇ ਬੀਰ ਰਸ ਦੇ ਉਪਭੇਦਾਂ ਦੀ ਵੀ ਕਲਪਨਾ ਕੀਤੀ ਹੈ। ਭਰਤ ਨੇ ਬੀਰ ਰਸ ਦੇ ਤਿੰਨ ਉਪਭੇਦ ਮੰਨੇ ਹਨ[80] :— (i) ਦਾਨ ਬੀਰ । (ii) ਕਰਮ-ਬੀਰ। (iii) ਯੁੱਧ ਬੀਰ।

ਵਿਸ਼੍ਵਨਾਥ ਨੇ ਇਸ ਦੇ ਚਾਰ ਉਪਭੇਦ ਮੰਨੇ ਹਨ[81] :— ਯੁੱਧ ਬੀਰ, ਦਾਨ ਬੀਰ, ਧਰਮ ਬੀਰ, ਦਯਾ ਬੀਰ।

ਆਸ੍ਵਾਦਨ ਦੀ ਦ੍ਰਿਸ਼ਟੀ ਨਾਲ ਵਿਸ਼੍ਵਨਾਥ ਦੇ ਦਸੇ ਚਾਰ ਉਪਭੇਦ ਹੀ ਸਰਵ ਪ੍ਰਵਾਣਿਤ ਹਨ।

## ਬੀਰ ਰਸ [82]

ਸਥਾਈ ਭਾਵ : ਉਤਸ਼ਾਹ
ਆਲੰਬਨ ਵਿਭਾਵ : ਸ਼ਤਰੂ, ਦੀਨ, ਜਾਚਕ, ਤੀਰਥ, ਪੁਰਬ ਆਦਿ
ਉਦੀਪਨ ਵਿਭਾਵ : ਸ਼ਤਰੂ ਦਾ ਹਮਲਾ, ਜਾਚਕ ਦੀ ਦੀਨ ਦਸ਼ਾ ਆਦਿ
ਅਨੁਭਾਵ : ਰੋਮਾਂਚ, ਹੰਕਾਰੇ ਬੋਲ, ਆਦਰ ਸਤਿਕਾਰ, ਦਯਾ ਦੇ ਸ਼ਬਦ ਆਦਿ
ਸੰਚਾਰੀ ਭਾਵ : ਗਰਬ, ਧੀਰਜ, ਯਾਦ, ਦਯਾ, ਹਰਸ਼, ਆਵੇਗ ਆਦਿ।

ਬੀਰ ਰਸ ਦੇ ਉਪਭੇਦਾਂ ਵਿਚੋਂ ਯੁਧ ਬੀਰ ਹੀ ਪ੍ਰਧਾਨ ਹੈ। ਬੀਰ ਰਸ ਦੇ ਸਾਰੇ ਉਪਭੇਦਾਂ ਦਾ ਸਥਾਈ ਉਤਸ਼ਾਹ ਹੀ ਹੈ।ਪਰ ਹਰ ਇਕ ਬਾਵੇਂ ਉਤਸ਼ਾਹ ਦਾ ਮਨੋਰਥ ਵੱਖੋ ਵੱਖ ਹੈ। ਯੁੱਧ ਬੀਰ ਦਾ ਉਤਸ਼ਾਹ ਰਣ ਭੂਮੀ ਲਈ ਹੁੰਦਾ ਹੈ। ਧਰਮ ਬੀਰ ਦਾ ਭਿਖਾਰੀਆਂ ਤੇ ਨਿਆਸਰਿਆਂ ਲਈ ਹੁੰਦਾ ਹੈ। ਸਥਾਈ ਭਾਵ ਉਤਸ਼ਾਹ ਦੇ ਆਧਾਰ ਉਤੇ ਹੀ ਇਹ ਸਾਰੇ ਉਪਭੇਦ ਬੀਰ ਰਸ ਵਿਚ ਸ਼ਾਮਿਲ ਕੀਤੇ ਗਏ ਹਨ। ਇਥੇ ਇਹ ਦਸ ਦੇਣਾ ਉਚਿਤ ਹੈ, ਗੁਰ ਅਰਜਨ ਦੇਵ-ਬਾਣੀ ਵਿਚ ਲੌਕਿਕ-ਯੁਧ ਵਰਣਨ ਦਾ ਆਭਾਵ ਹੈ।

## ਯੁਧ ਬੀਰ [83]

ਸਥਾਈ ਭਾਵ : ਉਤਸ਼ਾਹ
ਆਲੰਬਨ ਵਿਭਾਵ : ਸ਼ਤਰੂ
ਉਦੀਪਨ ਵਿਭਾਵ : ਸ਼ਤਰੂ ਦੀਆਂ ਹਰਕਤਾਂ ਅਤੇ ਸ਼ਤਰੂ ਦਾ ਹਮਲਾ
ਅਨੁਭਾਵ : ਯੁੱਧ ਕੌਸ਼ਲ, ਕਾਇਕ, ਮਾਨਸਿਕ, ਅਥੇ ਪਹਿਰਾਵੇ ਦੇ ਅਨੁਭਾਵ, ਗਰਬ ਸੂਚਕ ਉਕਤੀਆਂ ਰੋਮਾਂਚ ਆਦਿ।
ਸੰਚਾਰੀ ਭਾਵ : ਧੀਰਜ, ਯਾਦ, ਹੰਕਾਰ, ਤਰਕ, ਹਰਸ਼, ਆਵੇਗ ਆਦਿ।

ਵੰਨਗੀ : ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥ ੧੧੦੨, ਆਦਿ ਗ੍ਰੰਥ

ਇਥੇ ਮੌਤ ਨੂੰ ਕਬੂਲਨਾ ਆਲੰਬਨ ਹੈ। ਜੀਵਨ ਦੀ ਆਸ ਛੱਡਣੀ ਉਦੀਪਨ ਹੈ। ਧਰਮ ਦੇ ਯੁੱਧ ਖੇਤਰ ਵਿਚ ਨਿੰਮ੍ਰਤਾ ਵਾਲੇ ਗੁਣ ਧਾਰਨ ਕਰਕੇ ਜਾਇਆ ਜਾ ਸਕਦਾ ਹੈ, ਸੋ ਅਨੁਭਾਵ ਹੈ। ਧੀਰਜ, ਹਰਸ਼ ਆਦਿ ਸੰਚਾਰੀ ਨਾਲ ਪੁਸ਼ਟ ਸਥਾਈ ਭਾਵ ਉਤਸ਼ਾਹ ਯੁੱਧ ਬੀਰ ਰਸ ਦੇ ਰੂਪ ਵਿਚ ਉਦੈ ਹੋ ਰਿਹਾ ਹੈ।

## ਦਾਨ ਬੀਰ [84]

ਸਥਾਈ ਭਾਵ : ਉਤਸ਼ਾਹ

ਆਲੰਬਨ : ਤੀਰਥ, ਭਿਖਾਰੀ, ਪੁਰਬ, ਦਾਨ, ਪਾਤਰ ਆਦਿ।
ਉਦੀਪਨ : ਹੋਰ ਦਾਤਿਆਂ ਵਲੋਂ ਕੀਤੇ ਗਏ ਦਾਨ, ਦਾਨ ਪਾਤਰ ਦੁਆਰਾ ਕੀਤੀ ਗਈ ਪ੍ਰਸੰਸਾ ਆਦਿ।
ਅਨੁਭਾਵ : ਜਾਚਕ ਵਲੋਂ ਕੀਤਾ ਗਿਆ ਆਦਰ ਸਤਿਕਾਰ, ਆਪਣੀ ਦਾਨ ਸ਼ਕਤੀ ਦੀ ਪ੍ਰਸੰਸਾ ਆਦਿ।
ਸੰਚਾਰੀ ਭਾਵ : ਹਰਸ਼, ਗਰਬ, ਮਤੀ (ਬੁੱਧੀ) ਆਦਿ।
ਵੰਨਗੀ : ਜਾਚਕੁ ਮੰਗੈ ਦਾਨੁ ਦੇਹਿ ਪਿਆਰਿਆ ॥
ਦੇਵਣਹਾਰੁ ਦਾਤਾਰੁ ਮੈ ਨਿਤ ਚਿਤਾਰਿਆ ॥
ਨਿਖੁਟਿ ਨ ਜਾਈ ਮੂਲਿ ਅਤੁਲ ਭੰਡਾਰਿਆ ॥
ਨਾਨਕ ਸਬਦੁ ਅਪਾਰੁ ਤਿਨਿ ਸਭੁ ਕਿਛੁ ਸਾਰਿਆ ॥

ਸਲੋਕ ਮਹਲਾ ੫ ਸ੍ਰੀ ਆਦਿ ਗ੍ਰੰਥ ੯/੩੨੦

ਦਾਨ ਬੀਰ ਉਪਰ ਵਿਚਾਰ ਕਰਨ ਤੋਂ ਪਹਿਲਾਂ ਇਹ ਸਪਸ਼ਟ ਕਰਨਾ ਉਚਿਤ ਰਹੇਗਾ ਕਿ ਗੁਰਬਾਣੀ ਵਿਚ ਜਿਸ ਦਾਨ ਬੀਰ ਦਾ ਵਰਣਨ ਕੀਤਾ ਗਿਆ ਹੈ ਉਹ ਲੌਕਿਕ ਪਦਾਰਥ ਦਾ ਦਾਨ ਦੇਣ ਵਾਲਾ ਨਹੀਂ ਬਲਕਿ ਅਲੌਕਿਕ ਪਦਾਰਥਾਂ ਦਾ ਦਾਨ ਦੇਣ ਵਾਲਾ ਹੈ। ਸਾਧਕ, ਪਰਮਾਤਮਾ ਦੇ ਦਰਸ਼ਨ ਸੰਤਾਂ ਦੀ ਸੇਵਾ ਅਥਵਾ ਸਤਿਸੰਗ ਦਾ ਜਾਚਕ ਆਲੰਬਨ ਪ੍ਰਭੂ ਦਾ ਦਾਤਾਰ-ਬਿਰਦ ਉਦੀਪਨ, ਦਾਨ ਸ਼ਕਤੀ ਨੂੰ ਚਿਤਾਰਨਾ ਅਨੁਭਾਵ ਤੇ ਹਰਸ਼ ਸੰਚਾਰੀ ਆਦਿ ਮਿਲ ਦੇ ਸਥਾਈ ਭਾਵ ਉਤਸ਼ਾਹ ਦੀ ਪੁਸ਼ਟੀ ਕਰਦੇ ਹਨ ਤੇ ਇਸ ਤਰ੍ਹਾਂ ਦਾਨ-ਬੀਰ ਰਸ, ਰਸੱਤ੍ਵ ਨੂੰ ਪ੍ਰਾਪਤ ਹੁੰਦਾ ਹੈ।

## ਧਰਮ ਵੀਰ

ਸਥਾਈ : ਉਤਸ਼ਾਹ
ਆਲੰਬਨ : ਧਰਮ-ਗ੍ਰੰਥ ਦੇ ਬਚਨ ਆਦਿ
ਉਦੀਪਨ : ਧਰਮ ਫਲ ਤੇ ਪ੍ਰਸੰਸਾ ਆਦਿ
ਅਨੁਭਾਵ : ਧਰਮਾਚਰਣ
ਸੰਚਾਰੀ : ਧੀਰਜ, ਮਤੀ, ਖਿਮਾਂ
ਵੰਨਗੀ : ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵਲਾਇ ॥
ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ ॥
ਇਨ ਬਿਧਿ ਪਾਸਾ ਢਾਲਹੁ ਬੀਰ ॥
ਗੁਰਮੁਖਿ ਨਾਮ ਜਪਹੁ ਦਿਨੁ ਰਾਤੀ ਅੰਤ ਕਾਲਿ ਨਹ ਲਾਗੈ ਪੀਰ ॥
ਕਰਮ ਧਰਮ ਤੁਮ ਚਉਪੜਿ ਸਾਜਹੁ ਸਤੁ ਕਰਹੁ ਤੁਮ ਸਾਰੀ ॥
ਕਾਮੁ ਕ੍ਰੋਧੁ ਲੋਭੁ ਮੋਹੁ ਜੀਤਹੁ ਐਸੀ ਖੇਲ ਹਰਿ ਪਿਆਰੀ ॥
ਉਠਿ ਇਸਨਾਨੁ ਕਰਹੁ ਪਰਭਾਤੇ ਸੋਏ ਹਰਿ ਆਰਾਧੇ ॥
ਬਿਖੜੇ ਦਾਉ ਲੰਘਾਵੈ ਮੇਰਾ ਸਤਿਗੁਰੁ ਸੁਖ ਸਹਜ ਸੇਤੀ ਘਰਿ ਜਾਤੇ ॥

ਹਰਿ ਆਪੇ ਖੇਲੇ ਆਪੇ ਦੇਖੈ ਹਰਿ ਆਪੇ ਰਚਨੁ ਰਚਾਇਆ ॥
ਜਨ ਨਾਨਕ ਗੁਰਮੁਖਿ ਜੋ ਨਰੁ ਖੇਲੈ ਸੋ ਜਿਣਿ ਬਾਜੀ ਘਰ ਆਇਆ।

ਬਸੰਤ ਮਹਲਾ ੫ ੧੯/੧੧੮੫

ਇਥੇ ਗੁਰੂ ਦਾ ਉਪਦੇਸ਼ ਆਲੰਬਨ ਹੈ, ਆਪਣੇ ਮੰਤਵ ਨੂੰ ਪ੍ਰਾਪਤ ਹੋਣਾ ਅਥਵਾ ਵਿਜੇਤਾ ਦੇ ਰੂਪ ਵਿਚ ਪ੍ਰਲੋਕ ਸਿਧਾਰਨਾ ਅਰਥਾਤ ਧਰਮ ਫਲ ਉਦੀਪਨ ਹੈ, ਰਾਗ-ਦਵੇਸ਼-ਮੁਕਤ ਮਿਲ ਬੈਠਣਾ, ਅੰਤ ਸਮੇਂ ਦੇ ਕਸ਼ਟ ਤੋਂ ਬਚਣ ਲਈ ਅੰਮ੍ਰਿਤ ਵੇਲੇ ਉਠ ਕੇ ਨਾਮ ਜਪਣਾ, ਕਾਮ ਕ੍ਰੋਧ, ਲੋਭ, ਮੋਹ ਅਤੇ ਹੰਕਾਰ ਨੂੰ ਸਿਧਾਉਣ ਉਪਰੰਤ ਸਚੇ ਕਰਮ-ਧਰਮ ਵਲ ਪ੍ਰਵਿਰਤ ਹੋਣਾ ਅਥਵਾ ਧਰਮਾਚਰਣ ਅਨੁਭਾਵ ਹੈ, ਧੀਰਜ, ਖਿਮਾ ਅਤੇ ਬੁੱਧੀ ਆਦਿ ਸੰਚਾਰੀ ਭਾਵਾਂ ਨਾਲ ਪੁਸ਼ਟ ਸਥਾਈ ਭਾਵ ਉਤਸ਼ਾਹ ਧਰਮ-ਬੀਰ ਰਸ ਵਿਚ ਉਤਰ ਰਿਹਾ ਹੈ।

## ਦਯਾ ਬੀਰ[85]

ਸਥਾਈ : ਉਤਸ਼ਾਹ
ਆਲੰਬਨ : ਦਯਾ ਦੇ ਪਾਤਰ
ਉਦੀਪਨ : ਦੀਨਤਾ ਅਥਵਾ ਦਇਆ ਭਾਵ ਉਪਜਾਉਣ ਵਾਲੀ ਦਸ਼ਾ।
ਅਨੁਭਾਵ : ਸੰਭਾਵਨਾ ਦੇ ਸ਼ਬਦ ਕਹਿਣਾ।
ਸੰਚਾਰੀ : ਧੀਰਜ, ਹਰਸ਼, ਬੁੱਧੀ।

ਵੰਨਗੀ : ਮੰਤ੍ਰੰ ਰਾਮ ਨਾਮੰ ਧਯਾਨੰ ਸਰਬਤ੍ਰ ਪੂਰਨਹ ॥
ਗਯਾਨੰ ਸਮ ਦੁਖ ਸੁਖੰ ਜਗਤਿ ਨਿਰਮਲ ਨਿਰਵੈਰਣਹ ॥
ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ ॥
ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ ॥
ਉਪੋਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ ॥
ਪਰਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤਯਾਗਿ ਸਗਲ ਰੇਣੁਕਹ ॥
ਖਟ ਲਖਯਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸਜਨਹ ॥

ਸਹਸਕ੍ਰਿਤੀ, ੪੦/੧੩੫੭

ਇਥੇ ਪ੍ਰਭੂ ਆਪ ਦਯਾਬੀਰ ਦੇ ਰੂਪ ਵਿਚ ਪੇਸ਼ ਹੁੰਦਾ ਹੈ। ਪ੍ਰਭੂ ਦੀ ਦਿਆਲੂ ਪ੍ਰਕ੍ਰਿਤੀ ਆਲੰਬਨ ਹੈ। ਪ੍ਰਭੂ ਨੂੰ ਦੁਖ ਸੁਖ ਨਹੀਂ ਵਿਆਪਦਾ, ਉਹ ਨਿਰਮਲ, ਨਿਰਵੈਰ ਨਿਰਲੇਪ, ਅਤੇ ਸਭ ਜੀਵਾਂ ਦਾ ਦੁਖ ਹਰਤਾ ਹੈ। ਪ੍ਰਭੂ ਦੇ ਗੁਣ ਉਹ ਦੂਤਾਂ ਅਤੇ ਦੁਸ਼ਮਣਾਂ ਸਭ ਨੂੰ ਇਕ ਕਰਕੇ ਜਾਣਦਾ ਹੈ। ਉਹ ਬਗ਼ੈਰ ਕਿਸੇ ਵਿਤਕਰੇ ਦੇ ਸਭ ਜੀਆਂ ਦੀ ਸਾਰ ਅਤੇ ਦਇਆ ਕਰਦਾ ਹੈ ਆਦਿ ਉਦੀਪਨ ਹੈ। ਜਿਸ ਉਪਰ ਪ੍ਰਭੂ ਦੀ ਦਇਆ ਹੋ ਜਾਂਦੀ ਹੈ ਉਹ ਦੂਜਿਆਂ ਦੀ ਨਿੰਦਾ, ਬਖੀਲੀ ਆਦਿ ਨਾ ਕਰਦਾ ਤੇ ਨਾ ਸੁਣਦਾ ਹੈ। ਅਜੇਹੇ ਪੁਰਖ ਖਿਮਾ ਗ਼ਰੀਬੀ ਆਦਿ ਜੇਹੇ ਗੁਣ ਧਾਰਨ ਕਰਦੇ ਹਨ, ਅਨੁਭਾਵ ਹੈ। ਧੀਰਜ ਹਰਸ਼ ਆਦਿ ਸੰਚਾਰੀ ਸਥਾਈ ਭਾਵ ਦੀ ਪੁਸ਼ਟੀ ਕਰਦੇ ਹੋਏ ਦਯਾਬੀਰ ਦੇ ਰੱਸਤ੍ਵ ਨੂੰ ਪ੍ਰਾਪਤ ਹੁੰਦੇ ਹਨ।

ਗੁਰੂ ਅਰਜਨ ਦੇਵ-ਬਾਣੀ ਵਿਚ ਪ੍ਰਭੂ ਬਹੁਤ ਥਾਈਂ ਦਇਆ ਅਤੇ ਦਾਨ ਬੀਰ ਦੇ

ਰੂਪ ਵਿਚ ਪੇਸ਼ ਹੁੰਦਾ ਹੈ। ਯੁੱਧ ਬੀਰ ਦਾ ਉਲੇਖ ਰਤਾ ਵਿਰਲਾ ਹੈ। ਧਰਮ ਬੀਰ ਨੂੰ ਕਈ ਰੂਪਾਂ ਵਿਚ ਚਿਤਰਿਆ ਗਿਆ ਹੈ ਜੇਹਾ ਕਿ ਗੁਰਮੁਖ, ਗਿਆਨੀ, ਸਾਧ, ਸੰਤ ਆਦਿ।

## ਭਿਆਨਕ ਰਸ

ਭਰਤਮੁਨੀ ਨੇ ਭਿਆਨਕ ਰਸ ਨੂੰ ਪ੍ਰਧਾਨ ਰਸਾਂ ਵਿਚ ਨਾ ਗਿਣ ਕੇ ਇਸ ਨੂੰ ਬੀਭਤਸ ਰਸ ਵਿਚੋਂ ਪੈਦਾ ਹੋਇਆ ਮੰਨਿਆ ਹੈ। ਭਰਤ ਨੇ ਭਿਆਨਕ ਦੇ ਆਲੰਬਨ ਵਿਭਾਵਾਂ ਵਿਚ ਵਿਕ੍ਰਿਤ ਸ਼ਕਲਾਂ ਵਾਲੇ ਪ੍ਰਾਣੀਆਂ ਦਾ ਦਰਸ਼ਨ, ਵਿਆਕੁਲਤਾ, ਖ਼ਾਲੀ ਘਰ, ਬਨ-ਪ੍ਰਦੇਸ, ਮਰਣ, ਸੰਬੰਧੀਆਂ ਦੀ ਮੌਤ ਜਾਂ ਬੰਧਨ ਦਾ ਦਰਸ਼ਨ, ਸ੍ਰਵਣ ਜਾਂ ਕਥਨ ਆਦਿ ਵਲ ਸੰਕੇਤ ਕੀਤਾ ਹੈ[86]। ਜਦ ਕਿ ਬੀਭਤਸ ਦੇ ਵਿਭਾਵਾਂ ਵਿਚ ਅਮਨੋਹਰ ਅਥਵਾ ਅਪ੍ਰਿਯ ਦਾ ਦਰਸ਼ਨ, ਹੀਨ-ਸ੍ਰਵਣ, ਦਰਸ਼ਨ ਜਾਂ ਕਥਨ ਆਦਿ ਨੂੰ ਗਿਣਿਆ ਹੈ। ਇਸ ਉਲੇਖ ਤੋਂ ਹੀ ਸਪਸ਼ਟ ਹੋ ਜਾਂਦਾ ਹੈ ਕਿ ਭਯ-ਉਤਪਤੀ ਲਈ ਜੁਗੁਪਸਾਂ ਦੀ ਬਨਿਸਬਤ, ਵਧੇਰੇ ਅਵਸਰ ਤਥਾ ਪਰਿਸਥਿਤੀਆਂ ਉਪਲਬਧ ਹਨ। ਅਰਥਾਤ ਭੈ ਦਾ ਖੇਤਰ ਘ੍ਰਿਣਾ ਨਾਲੋਂ ਵਧੇਰੇ ਵਿਆਪਕ ਹੈ। ਭੈ ਦੇ ਮੂਲ ਵਿਚ ਸਵੈ-ਰੱਖਿਆ ਦੀ ਪ੍ਰਵਿਰਤੀ ਕਾਰਜਸ਼ੀਲ ਹੁੰਦੀ ਹੈ। ਪ੍ਰਾਣੀ ਮਾਤਰ ਵਿਚ ਇਹ ਵਰਤਮਾਨ ਰਹਿੰਦਾ ਹੈ ਤੇ ਮਨ ਉਪਰ ਇਸ ਦਾ ਸਭ ਤੋਂ ਵਧੇਰੇ ਪ੍ਰਭਾਵ ਪੈਂਦਾ ਹੈ। ਇਸ ਤਰ੍ਹਾਂ ਭਿਆਨਕ ਰਸ ਦੀ ਉਤਪਤੀ ਬੀਭਤਸ ਵਿਚੋਂ ਮੰਨਣੀ ਨਿਆਏ ਸੰਗਤ ਪ੍ਰਤੀਤ ਨਹੀਂ ਹੁੰਦੀ[87]।

ਭਿਆਨਕ ਰਸ ਮਨੁੱਖ ਨੂੰ ਅਧੀਰ ਕਰ ਦੇਂਦਾ ਹੈ। ਇਸ ਵਿਚ ਵੈਰੀ ਮਿੱਤ੍ਰ ਤੇ ਮਿੱਤ੍ਰ ਵੈਰੀ ਹੋ ਜਾਂਦਾ ਹੈ। ਪ੍ਰਬਲ ਆਤੰਕ ਮਨੁੱਖ ਨੂੰ ਸਿਥਿਲ ਕਰ ਦੇਂਦਾ ਹੈ ਤੇ ਕਈ ਵਾਰੀ ਉਸ ਵਿਚੋਂ ਆਤਮ-ਰੱਖਿਆ ਦੇ ਭਾਵ ਵੀ ਲੋਪ ਹੋ ਜਾਂਦੇ ਹਨ। ਭਾਨੂੰਦਤ ਦੀ ਦਿੱਤੀ ਪਰਿਭਾਸ਼ਾ ਅਨੁਸਾਰ "ਕਿਸੇ ਭਿਅੰਕਰ ਵਸਤੂ ਨੂੰ ਵੇਖਣ ਜਾਂ ਸੁਣਨ ਕਰਕੇ ਮਨ ਵਿਚ ਵਿਦਮਾਨ ਭੈ ਜਦੋਂ ਪ੍ਰਬਲ ਰੂਪ ਧਾਰਣ ਕਰਕੇ ਪੁਸ਼ਟ ਹੁੰਦਾ ਹੈ, ਉਦੋਂ ਭਿਆਨਕ ਰਸ ਦੀ ਉਤਪੱਤੀ ਹੁੰਦੀ ਹੈ[88]। ਮਿਸ਼੍ਰ ਵੀ ਇਸੇ ਕਥਨ ਨਾਲ ਸਹਿਮਤ ਹੈ[89]।

| | | |
|---|---|---|
| ਸਥਾਈ ਭਾਵ | : | ਭੈ |
| ਆਲੰਬਨ ਵਿਭਾਵ | : | ਹਿੰਸਕ ਜਾਨਵਰ, ਘੋਰ ਉਦਿਆਨ, ਸ਼ਮਸ਼ਾਨ, ਬਲਵਾਨ, ਦੁਸ਼ਮਨ, ਭੂਤ-ਪ੍ਰੇਤ ਦੀ ਕਲਪਨਾ, ਆਪ ਕੀਤਾ ਅਪਰਾਧ ਆਦਿ। |
| ਉਦੀਪਨ | : | ਸ਼ਤਰੂ ਦੀਆਂ ਹਰਕਤਾਂ, ਪਸ਼ੂਆਂ ਦੀਆਂ ਹਰਕਤਾਂ, ਭਿਆਨਕ ਸਥਾਨ ਦੀ ਇਕਾਂਕਤਾ, ਡਰਾਉਣੇ ਜੈਕਾਰੇ ਆਦਿ। |
| ਅਨੁਭਾਵ | : | ਰੋਮਾਂਚ, ਕੰਬਣੀ, ਪਸੀਨਾ, ਰੰਗਬਿਰੰਗਾ ਹੋਣਾ, ਰੋਣਾ, ਸ਼ੋਰ-ਮਚਾਉਣਾ ਦਿਲ ਪਿਘਲਾਊ ਬਚਨ ਆਦਿ। |
| ਸੰਚਾਰੀ ਭਾਵ | : | ਸ਼ੰਕਾ, ਮੂਰਛਾ, ਦੀਨਤਾ, ਯਾਦ, ਚਿੰਤਾ, ਗਿਲਾਨੀ, ਤ੍ਰਾਸ, ਘ੍ਰਿਣਾ ਮੋਹ ਆਦਿ। |

ਭਾਨੂੰਦਤ ਨੇ 'ਰਸ ਤਰੰਗਿਣੀ' ਵਿਚ ਭਿਆਨਕ ਰਸ ਦੇ ਦੋ ਭੇਦ ਮੰਨੇ ਹਨ[90]। ਸ੍ਵੈ-ਨਿਸ਼ਠ ਅਤੇ ਪਰ-ਨਿਸ਼ਠ। ਸ੍ਵੈ-ਨਿਸ਼ਠ ਉਥੇ ਭਿਆਨਕ ਹੁੰਦਾ ਹੈ ਜਿਥੇ ਭੈ ਦਾ ਆਲੰਬਨ ਨਿੱਜ-ਆਸ਼੍ਰਿਤ ਹੁੰਦਾ ਹੈ। ਪਰ-ਨਿਸ਼ਠ ਜਿਥੇ ਭੈ ਦਾ ਆਲੰਬਨ ਵਰਤਮਾਨ ਨਾ ਹੋ ਕੇ ਉਸ ਤੋਂ

ਬਾਹਰ ਅਥਵਾ ਵਖਰਾ ਹੁੰਦਾ ਹੈ। ਜਾਂ ਇਉਂ ਕਹੋ ਸ੍ਵੈ-ਨਿਸ਼ਠ-ਭਿਆਨਕ ਆਪ ਕੀਤੇ ਅਪਰਾਧ ਤੋਂ ਪੈਦਾ ਹੁੰਦਾ ਹੈ ਜਦ ਕਿ ਪਰ-ਨਿਸ਼ਠ-ਭਿਆਨਕ ਕਿਸੇ ਦੂਸਰੇ ਕਾਰਣ ਵਿਚੋਂ ਉਤਪੰਨ ਹੁੰਦਾ ਹੈ। ਉਦਾਹਰਣ ਵਜੋਂ :

੧-ਸ੍ਵੈ-ਨਿਸ਼ਠ :

ਭਾਦੁਇ ਭਰਮਿ-ਭੁਲਾਣੀਆ ਦੂਜੈ ਲਗਾ ਹੇਤੁ ॥
ਲਖ ਸੀਗਾਰਿ ਬਣਾਇਆ ਕਾਰਜਿ ਨਾਹੀ ਕੇਤੁ ॥
ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ ॥
ਪਕੜਿ ਚਲਾਇਨਿ ਦੂਤਜਮ ਕਿਸੈ ਨ ਦੇਨੀ ਭੇਤੁ ॥
ਛਡਿ ਖੜੋਤੇ ਖਿਨੈ ਮਾਹਿ ਜਿਨੁ ਸਿਉ ਲਗਾ ਹੇਤੁ ॥
ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ ॥
ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥
ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ॥
ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ ॥

ਬਾਰਾਮਾਂਹ ਮਾਝ ਮਹਲਾ ੫ ॥ ੭/੧੩੪

ਇਥੇ ਆਪ ਕੀਤੇ ਅਪਰਾਧਾਂ ਦੀ ਭਿਅੰਕਰ ਸਜ਼ਾ ਆਲੰਬਨ ਹੈ, ਡਰਾਉਣੇ ਤਸੀਹਿਆਂ ਦਾ ਵਰਣਨ ਅਥਵਾ ਜਮਦੂਤਾਂ ਦਾ ਹਥ ਮਰੋੜਨਾ, ਤਨ ਦਾ ਵੱਢਣਾ ਆਦਿ ਉਦੀਪਨ ਹੈ, ਜਮਦੂਤਾਂ ਵਲੋਂ ਦਿੱਤੇ ਗਏ ਤਸੀਹਿਆਂ ਦਾ ਦਿਲ-ਪਿਘਲਾਊ ਵਰਣਨ ਸੁਣਨ ਪੜ੍ਹਨ ਉਪਰੰਤ ਰੋਮਾਂਚ, ਕੰਬਣੀ ਆਦਿ ਦਾ ਆਉਣਾ ਅਨੁਭਾਵ ਹੈ, ਸ਼ੰਕਾ, ਚਿੰਤਾ, ਦੀਨਤਾ ਅਤੇ ਤ੍ਰਾਸ ਸੰਚਾਰੀ ਨਾਲ ਪੁਸ਼ਟ ਸਥਾਈ ਭਾਵ ਭੈ, ਸ੍ਵੈ-ਨਿਸ਼ਠ ਭਿਆਨਕ ਦੇ ਰੂਪ ਵਿਚ ਰੱਸਤ੍ਵ ਨੂੰ ਪ੍ਰਾਪਤ ਹੁੰਦਾ ਹੈ।

੨. ਪਰ-ਨਿਸ਼ਠ :

ਜਿਹ ਮਾਰਗ ਕੇ ਗਨੇ ਜਾਹਿ ਨਾ ਕੋਸਾ ॥ ਹਰਿ ਕਾ ਨਾਮਿ ਊਹਾ ਸੰਗਿ ਤੋਸਾ ॥
ਜਿਹ ਪੈਡੈ ਮਹਾ ਅੰਧ ਗੁਬਾਰਾ ॥ ਹਰਿ ਕਾ ਨਾਮ ਸੰਗਿ ਉਜੀਆਰਾ ॥
ਜਹਾ ਪੰਥਿ ਤੇਰਾ ਕੋ ਨ ਸਿਞਾਨੂੰ ॥ ਹਰਿ ਕਾ ਨਾਮੁ ਤਹ ਨਾਲਿ ਪਛਾਨੂੰ ॥
ਜਹ ਮਹਾ ਭਇਆਨ ਤਪਤਿ ਬਹੁ ਘਾਮ ॥ ਤਹ ਹਰਿਕੇ ਨਾਮ ਕੀ ਤੁਮ ਊਪਰਿ ਛਾਮ ॥
ਜਹ ਤ੍ਰਿਖਾ ਮਨ ਤੁਝੁ ਆਕਰਖੈ ॥ ਤਹ ਨਾਨਕ ਹਰਿ ਹਰਿ ਅੰਮ੍ਰਿਤ ਬਰਖੈ ॥

ਸੁਖਮਨੀ ਮਹਲਾ ੫ ੨/੨੬੪

ਇਥੇ ਮਾਤ ਲੋਕ ਅਥਵਾ ਮ੍ਰਿਤੂ ਤੋਂ ਬਾਅਦ ਆਉਣ ਵਾਲੇ ਕਸ਼ਟਾਂ ਦੀ ਕਲਪਨਾ ਆਲੰਬਨ ਹੈ, ਅਮਾਪਿਆ ਪੰਧ, ਕਾਲਾ ਘੁੱਪ ਹਨੇਰਾ, ਅੰਤਾਂ ਦੀ ਇਕਾਂਤ, ਬੇਪਛਾਣੂ ਰਾਹ, ਕਹਿਰਾਂ ਦੀ ਭਿਅੰਕਰ ਅੱਗ ਆਦਿ ਉਦੀਪਨ ਹੈ। ਇੰਨੇ ਡਰਾਉਣੇ ਵਰਣਨ ਨੂੰ ਪੜ੍ਹ ਕੇ ਮਨ ਦਹਲ ਜਾਂਦਾ ਹੈ ਤਾਂ ਰੋਮਾਂਚ, ਕੰਬਣੀ, ਪਸੀਨਾ ਆਦਿ ਦਾ ਆ ਜਾਣਾ ਸੰਭਵ ਹੈ, ਇਹ ਅਨੁਭਾਵ ਹੈ, ਉਸ ਸਮੇਂ ਦੀ ਯਾਦ, ਉਪਰੰਤ ਚਿੰਤਾ ਮਨ ਵਿਚ 'ਹਰੀ ਦੇ ਨਾਮ ਦਾ ਜਾਪ' ਦੀ ਚਿਤਵਨਾ ਆਉਣ ਨਾਲ ਮਨ ਵਿਚ ਧੀਰਜ ਦਾ ਆ ਜਾਣਾ, ਇਹ ਸੰਚਾਰੀ ਹਨ ਜੋ ਸਥਾਈ ਭਾਵ ਭੈ ਦੀ ਪੁਸ਼ਟੀ ਕਰਦੇ ਹੋਏ ਪਰਨਿਸ਼ਠ-ਭਿਆਨਕ ਦੇ ਰੱਸਤ੍ਵ ਨੂੰ ਪ੍ਰਾਪਤ ਹੁੰਦੇ ਹਨ।

ਗੁਰੂ ਅਰਜਨ ਦੇਵ-ਕਾਵਿ ਵਿਚ ਭਿਆਨਕ ਰਸ ਦੇ ਦੋਹਾਂ ਭੇਦਾਂ ਦਾ ਵਰਣਨ ਕਈ ਥਾਈਂ ਪ੍ਰਾਪਤ ਹੈ।

## ਬੀਭਤਸ ਰਸ

ਬੀਭਤਸ ਰਸ ਦੀ ਸਥਿਤੀ ਦੁਖਾਂਤਮਕ ਰਸਾਂ ਵਿਚ ਮੰਨੀ ਜਾਂਦੀ ਹੈ। ਇਸ ਦ੍ਰਿਸ਼ਟੀ ਤੋਂ ਕਰੁਣ, ਭਿਆਨਕ ਅਤੇ ਰੌਦ੍ਰ ਇਹ ਤਿੰਨੇ ਰਸ ਇਸ ਦੇ ਸਹਚਰ ਜਾਂ ਸਹਿਯੋਗੀ ਸਿੱਧ ਹੁੰਦੇ ਹਨ[91]। ਸ਼ਾਂਤ ਰਸ ਨਾਲ ਵੀ ਇਸ ਦੀ ਨਿਕਟਤਾ ਮੰਨੀ ਜਾਂਦੀ ਹੈ, ਕਿਉਂਕਿ ਵਧੇਰੇ ਕਰਕੇ ਬੀਭਤਸ ਅਨੁਭਵ ਵੈਰਾਗ ਦੀ ਪ੍ਰੇਰਣਾ ਦੇਂਦਾ ਹੈ ਤੇ ਅੰਤ ਵਿਚ ਸ਼ਾਂਤ ਰਸ ਦਾ ਸਥਾਈ ਭਾਵ ਨਿਰਵੇਦ (ਸ਼ਾਮ) ਦੀ ਪੁਸ਼ਟੀ ਕਰਦਾ ਹੈ। ਭਿਆਨਕ ਰਸ ਵਿਚ ਸੰਕੇਤ ਕੀਤਾ ਜਾ ਚੁੱਕਾ ਹੈ। ਕਿ ਭਰਤ ਬੀਭਤਸ ਵਿਚੋਂ ਭਿਆਨਕ ਰਸ ਦੀ ਉਤਪੱਤੀ ਮੰਨਦਾ ਹੈ। ਬੀਭਤਸ ਰਸ ਦਾ ਸਥਾਈ ਭਾਵ ਜੁਗੁਪਸਾ ਹੈ ਜੋ ਭਿਆਨਕ ਰਸ ਦੇ ਸਥਾਈ ਭਾਵ ਭੈ ਦਾ ਮੂਲ ਪ੍ਰੇਰਕ ਰਹਿੰਦਾ ਹੈ। ਕਈ ਵਾਰੀ ਬੀਭਤਸ ਰਸ ਨੂੰ ਭਗਤੀ ਰਸ ਦੇ ਪ੍ਰਸੰਗਾਂ ਵਿਚ ਵੀ ਨਾਰੀ ਦੇ ਪ੍ਰਤੀ ਵੈਰਾਗ-ਭਾਵਨਾ ਵਿਅਕਤ ਕਰਨ ਦੀ ਚੇਸ਼ਟਾ ਅਥਵਾ ਛਿੰਨ ਭੰਗਰ ਸਰੀਰ ਪ੍ਰਤੀ ਮੋਹ ਘਟ ਕਰਨ ਦੇ ਲਈ, ਇਨ੍ਹਾਂ ਦਾ ਬੀਭਤਸਤਾ ਪੂਰਣ ਚਿੱਤ੍ਰਣ ਕੀਤਾ ਜਾਂਦਾ ਹੈ। ਅਜੇਹੇ ਸਥੱਲਾਂ ਉਪਰ ਜੁਗੁਪਸਾ ਸਥਾਈ ਭਾਵ ਨਾ ਹੋ ਕੇ ਸ਼ਮ ਦਾ ਸਹਾਇਕ ਸੰਚਾਰੀ ਮਾਲੂਮ ਹੁੰਦਾ ਹੈ। ਇਸ ਤਰ੍ਹਾਂ ਇਥੇ ਬੀਭਤਸ ਰਸ ਨਹੀਂ ਮੰਨਿਆ ਜਾਏਗਾ। ਖਬਰੇ ਤਾਹੀਉਂ ਕੁਝ ਆਚਾਰੀਆ ਨੇ ਇਸ ਨੂੰ ਰਸ ਦੀ ਨਹੀਂ ਭਾਵ ਦਾ ਯੋਗਤਾ ਰੱਖਦਾ ਮੰਨਿਆ ਹੈ। ਰਾਮ ਦਹਿਨ ਮਿਸ਼੍ਰ ਦੇ ਅਨੁਸਾਰ "ਘ੍ਰਿਣਿਤ ਵਸਤੂ ਨੂੰ ਵੇਖਣ ਜਾਂ ਸੁਣਨ ਕਰਕੇ ਜਿੱਥੇ ਘ੍ਰਿਣਾ ਦਾ ਉਦਭਵ ਹੋਵੇ ਉਥੇ ਬੀਭਤਸ ਰਸ ਹੁੰਦਾ ਹੈ[92]।

ਇਹ ਘ੍ਰਿਣਾ ਕਿਸੇ ਅਣ-ਚਾਹੀ ਵਸਤੂ ਨੂੰ ਵੇਖ ਕੇ ਜਾਂ ਸੁਣ ਕੇ ਉਤਪੰਨ ਹੁੰਦੀ ਹੈ ਤੇ ਹੋਰਨਾਂ ਵਿਭਾਵਾਂ, ਸੰਚਾਰੀ ਭਾਵਾਂ ਅਤੇ ਅਨੁਭਾਵਾਂ ਨਾਲ ਪ੍ਰਬਲ ਹੋ ਕੇ ਬੀਭਤਸ ਰਸ ਵਿਚ ਬਦਲ ਜਾਂਦੀ ਹੈ।

| | | |
|---|---|---|
| ਸਥਾਈ ਭਾਵ | : | ਜੁਗੁਪਸਾ |
| ਆਲੰਬਨ ਵਿਭਾਵ | : | ਸ਼ਮਸ਼ਾਨ, ਮੁਰਦਾ, ਚਰਬੀ, ਸੜਿਆ ਮਾਸ, ਮਲਮੂਤਰ, ਦੁਰਗੰਧ, ਘ੍ਰਿਣਾ ਉਤਪਾਦਕ ਵਸਤੂਆਂ ਅਤੇ ਵਿਚਾਰ ਆਦਿ। |
| ਉਦੀਪਨ ਵਿਭਾਵ | : | ਕੀੜਿਆਂ ਮਕੌੜਿਆਂ ਦਾ ਵਸਤਾਂ ਵਿਚ ਫਿਰਨਾ, ਜ਼ਖਮੀਆਂ ਦਾ ਸਟਪਟਾਣਾ, ਗਿਰਝਾਂ ਦਾ ਮਾਸ ਨੋਚਣਾ, ਘਿਨੌਣੇ ਰੰਗ-ਰੂਪ ਆਦਿ। |
| ਸੰਚਾਰੀ ਭਾਵ | : | ਆਵੇਗ, ਮੋਹ, ਚਿੰਤਾ, ਜੜਤਾ, ਰੰਗ-ਰੂਪ ਬਦਲਣਾ, ਉਨਮਾਦ ਗਲਾਨੀ, ਦੀਨਤਾ, ਨਿਰਵੇਦ ਆਦਿ। |
| ਅਨੁਭਾਵ | : | ਨੱਕ, ਮੂੰਹ ਚੜ੍ਹਾਣਾ, ਮੂੰਹ ਅਤੇ ਅੱਖਾਂ ਦਾ ਸਕੋੜਨਾ, ਉਲਟੀ ਅਤੇ ਕੰਬਣੀ ਆਦਿ। |

ਭਰਤ ਨੇ ਬੀਭਤਸ ਰਸ ਦੇ ਤਿੰਨ ਭੇਦ ਮੰਨੇ ਹਨ[93]।

(i) ਕਸ਼ੋਭਜ (ਘਬਰਾਹਟ) (ii) ਸ਼ੁਧ ਬੀਭਤਸ (iii) ਉਦਵੇਗੀ।

(i) ਕਸ਼ੋਭਜ ; ਦੀ ਉਤਪਤੀ ਖ਼ੂਨ ਆਦਿ ਦੇ ਵੇਖਣ ਨਾਲ ਮਨ ਵਿਚ ਹੁੰਦੀ ਹੈ।

(ii) ਸ਼ੁਧ ਬੀਭਤਸ ; ਦੀ ਵਿਆਖਿਆ ਭਰਤ ਨੇ ਨਹੀਂ ਕੀਤੀ। ਘਿਰਣਾ ਦਾ

ਸਾਮਾਨ੍ਯ ਭਾਵ ਹੀ ਇਸ ਦਾ ਉਤਪਾਦਕ ਹੈ, ਜਿਸ ਵਿਚ ਕਿਸੇ ਤੱਤਕਾਲਿਕ ਸਥੂਲ ਵਸਤੂ ਦੀ ਹੋਂਦ ਲਾਜ਼ਮੀ ਨਹੀਂ।

(iii) ਉਦਵੇਗੀ : ਵਿਸ਼ਟਾ ਤਥਾ ਕੀੜਿਆਂ ਦੇ ਸੰਪਰਕ ਦੁਆਰਾ ਉਪਜਦਾ ਹੈ।

ਬੀਭਤਸ ਰਸ ਦੇ ਸਥਾਈ ਭਾਵ ਜੁਗੁਪਸਾ ਦੀ ਉਤਪੱਤੀ ਦੋ ਕਾਰਣਾਂ ਤੋਂ ਮੰਨੀ ਗਈ ਹੈ[94]। ਪਹਿਲਾਂ ਬਿਬੇਕ ਅਤੇ ਦੂਜਾ ਅਵਸਥਾ ਭੇਦ। ਬਿਬੇਕ ਅਤੇ ਜੁਗੁਪਸਾ ਸ਼ੁਧ ਬੀਭਤਸ ਤਥਾ ਕਸ਼ੋਭਜ ਅਤੇ ਉਦਵੇਗੀ ਨੂੰ ਅਵਸਥਾ-ਭੇਦ ਨਾਲ ਸੰਬੰਧਿਤ ਕੀਤਾ ਜਾ ਸਕਦਾ ਹੈ। ਇਥੇ ਇਹ ਧਿਆਨ ਰਹੇ ਰੱਤ-ਲਹੂ ਦਾ ਵਰਣਨ ਹੀ ਬੀਭਤਸ ਲਈ ਜ਼ਰੂਰੀ ਨਹੀਂ; ਅਜੇਹੀਆਂ ਵਸਤੂਆਂ ਦਾ ਨਿਰੂਪਣ ਵੀ ਘ੍ਰਿਣਾ ਪੈਦਾ ਕਰਦਾ ਹੈ, ਜਿਨ੍ਹਾਂ ਦਾ ਵੇਖਣ, ਸੁਣਨ, ਯਾਦ ਕਰਨ ਅਥਵਾ ਕਲਪਨਾ ਕਰਨ ਵਿਚ ਦੁਖਦਾਈ ਸੰਕੋਚ ਹੋਵੇ। ਇਤੁਂ ਸਰੀਰਕ ਘ੍ਰਿਣਾ ਨਾਲੋਂ ਮਾਨਸਿਕ ਘ੍ਰਿਣਾ ਦੀ ਵਧੇਰੇ ਮਹਾਨਤਾ ਹੈ। ਜਿਸ ਦੇ ਕਾਰਣ ਅਸੀਂ ਕਿਸੇ ਦੀ ਦੁਸ਼ਟਤਾ, ਅਨੀਤੀ ਅਤੇ ਘੋਰ ਅਨਿਆਇ ਦੀ ਨਿੰਦਾ ਕਰਦੇ ਹਾਂ, ਤੇ ਘ੍ਰਿਣਾ ਰੱਖਦੇ ਹਾਂ ਬੀਭਤਸ ਦਾ ਕਰੁਣਾ, ਭਿਆਨਕ ਤੇ ਬੀਰ ਰਸ ਨਾਲ ਬੜਾ ਨਿਕਟ ਦਾ ਸੰਬੰਧ ਹੈ।

ਵੰਨਗੀ : ਕਾਚ ਕੋਟੰ ਰਚੰਤਿ ਤੋਯੰ ਲੇਪਨੰ ਰਕਤ ਚਰਮਣਹ ॥
ਨਵੰਤ ਦੁਆਰੰ ਭੀਤਰਹਤੰ ਬਾਇ ਰੂਪੰ ਅਸਥੰਭਨਹ ॥

ਸਲੋਕ ਸਹਸਕ੍ਰਿਤੀ ਮਹਲਾ ੫ ੪/੧੩੫੪

ਇਥੇ ਸਰੀਰ ਦੀ ਰਚਨਾ ਪ੍ਰਕ੍ਰਿਆ ਆਲੰਬਨ ਹੈ, ਪਿਤਾ ਦੀ ਬਿੰਦ ਮਾਤਾ ਦੀ ਰਜ, ਚਰਬੀ ਦਾ ਲੇਪ, ਸਰੀਰ ਦੇ ਨੌ ਬੇਪੜਦ ਗੋਲਕ ਜਿਨ੍ਹਾਂ ਰਾਹੀਂ ਹਵਾ ਦਾ ਨਿਕਾਸ ਹੁੰਦਾ ਹੈ ਆਦਿ ਉਦੀਪਨ ਹੈ, ਇਹ ਸਭ ਕੁਝ ਸੋਚ ਕੇ ਮਨੁੱਖੀ ਮਨ ਦਾ ਕ੍ਰਿਆ ਹੀਨ ਹੋ ਜਾਣਾ, ਨੱਕ ਮੂੰਹ ਚਿੜਾਉਣਾ, ਮੂੰਹ ਤੇ ਅੱਖਾਂ ਦਾ ਕ੍ਰਿਆ ਹੀਨ ਹੋ ਜਾਣਾ, ਮੂੰਹ ਤੇ ਅੱਖਾਂ ਦਾ ਸਕੋੜਨਾ, ਉਲਟੀ ਵਰਗਾ ਜੀ ਹੋ ਜਾਣਾ ਅਥਵਾ ਕੰਬਣੀ ਆ ਜਾਣੀ ਅਨੁਭਾਵ ਹੈ, ਗਿਲਾਨੀ, ਉਪਰਾਮਤਾ, ਆਵੇਗ ਅਤੇ ਜੜਤਾ ਆਦਿ ਸੰਚਾਰੀ ਨਾਲ ਪੁਸ਼ਟ ਘ੍ਰਿਣਾ ਸਥਾਈ ਭਾਵ ਬੀਭਤਸ-ਰਸ ਵਿਚ ਰੂਪਮਾਨ ਹੋ ਰਿਹਾ ਹੈ।

੨. ਕਰ ਪੂਰ ਪੁਹਪ ਸੁਗੰਧਾ ਪਰਸ ਮਾਨੁਖ ਦੇਹੰ ਮਲੀਣੰ ॥
ਮਜਾ ਰੁਧਿਰ ਦ੍ਰੁਗੰਧਾ ਨਾਨਕ ਅਥਿ ਗਰਬੇਣ ਅਗ੍ਯਾਨਣੋ ॥

ਗਾਥਾ ਮਹਲਾ ੫ ੧/੧੩੬੦

ਇਥੇ ਮਨੁੱਖੀ ਸਰੀਰ ਦੀ ਕਰਮ-ਪ੍ਰਕ੍ਰਿਆ ਅਥਵਾ ਸੁਗੰਧਤ ਪਦਾਰਥਾਂ ਨੂੰ ਮਾਨਵ-ਛੋਹ ਘਿਨੌਣਾ ਰੂਪ ਪ੍ਰਦਾਨ ਕਰਦੀ ਹੈ ਆਲੰਬਨ ਹੈ, ਮਨੁੱਖ-ਦੇਹ ਵਿਚ ਮਿੱਝ, ਲਹੂ ਅਤੇ ਵਿਸ਼ਟਾ ਆਦਿ ਦਾ ਘ੍ਰਿਣਿਤ ਰੂਪ ਉਦੀਪਨ ਹੈ, ਮਨੁੱਖ ਉਤੋਂ ਉਤੋਂ ਹੈਂਕੜਬਾਜ਼ੀ ਅਥਵਾ ਨੱਕ ਮੂੰਹ ਚਿੜਾਉਂਦਾ ਹੈ, ਮੂੰਹ ਅਤੇ ਅੱਖਾਂ ਸਿਕੋੜਦਾ ਹੈ, ਅਨੁਭਾਵ ਹੈ। ਅਵੇਗ, ਗਿਲਾਨੀ, ਨਿਰਵੇਦ ਆਦਿ ਸੰਚਾਰੀ ਸਥਾਈ ਭਾਵ ਜੁਗੁਪਸਾ ਨੂੰ ਪੁਸ਼ਟ ਕਰਦੇ ਹਨ ਤਾਂ ਉਦਵੇਗੀ-ਬੀਭਤਸ-ਰਸ ਰੂਪਮਾਨ ਹੁੰਦਾ ਹੈ।

## ਅਦਭੁਤ ਰਸ

"ਕਿਸੇ ਅਲੌਕਿਕ ਪਦਾਰਥ ਦੇ ਗੋਚਰੀਕਰਣ ਤੋਂ ਉਤਪੰਨ ਚਿੱਤ ਦਾ ਵਿਸਤਾਰ

ਵਿਸਮਯ ਹੈ।" ਵਿਸ਼੍ਵਨਾਥ ਨੇ ਪਰਿਭਾਸ਼ਾ ਨੂੰ ਦੁਹਰਾਉਂਦਿਆਂ ਹੋਇਆਂ ਵਿਸਮਯ ਨੂੰ ਚਮਤਕਾਰ ਦਾ ਪਰਿਆਇ ਦਸਿਆ ਹੈ ਅਥਵਾ ਚਿੱਤ ਦੀ ਉਹ ਚਮਤਕਾਰੀ ਅਵਸਥਾ ਜਿਸ ਵਿਚ ਚਿੱਤ ਸਾਧਾਰਣਤਾ ਦੇ ਘੇਰੇ ਤੋਂ ਉਪਰ ਉਠ ਕੇ ਵਿਸਤਾਰ ਦਾ ਲਾਭ ਕਰਦਾ ਹੈ, ਵਿਸਮਯ ਕਹਿਲਾਏਗੀ[95]। ਅਸਲ ਵਿਚ ਵਿਸਮਯ ਗਹਿਰੀ ਅਨੁਭੂਤੀ ਦਾ ਲਾਜ਼ਮੀ ਅੰਗ ਹੈ। ਇਸੇ ਕਰਕੇ ਇਹ ਹਰ ਇਕ ਰਸ ਦੀ ਪ੍ਰਤੀਤੀ ਵਿਚ ਵਰਤਮਾਨ ਹੁੰਦਾ ਹੈ। ਭਾਨੂੰਦਤ ਦੇ ਮਤ ਅਨੁਸਾਰ ਵਿਸਮਯ ਸਾਰਿਆਂ ਰਸਾਂ ਵਿਚ ਸੰਚਾਰ ਕਰਦਾ ਹੈ। ਵਿਸ਼੍ਵਨਾਥ ਰਸ ਮਾਣਨ ਦੀ ਪ੍ਰਕ੍ਰਿਆ ਨੂੰ ਸਮਝਾਉਂਦਿਆਂ ਹੋਇਆਂ ਰਸ ਦਾ ਪ੍ਰਾਣ ਲੌਕਿਕ ਚਮਤਕਾਰ ਹੀ ਕਹਿੰਦਾ ਹੈ (ਜੋ ਚਿੱਤ ਦਾ ਵਿਸਤਾਰ ਰੂਪ ਵਿਸਮਯ ਹੀ ਹੈ।

ਪੰਡਿਤ ਰਾਜ ਨੇ ਅਦਭੁਤ ਰਸ ਨੂੰ ਸ਼ਿੰਗਾਰ ਅਤੇ ਬੀਰ ਰਸ ਦਾ ਸਹਿਚਰ ਮੰਨਿਆ ਹੈ। ਇਨ੍ਹਾਂ ਦੋਹਾਂ ਰਸ ਦੀ ਸਥਿਤੀ ਅਦਭੁਤ ਰਸ ਨਾਲ ਹੋ ਸਕਦੀ ਹੈ[96]।

ਅਦਭੁਤ ਰਸ ਦੇ ਭੇਦਾਂ ਬਾਰੇ ਆਚਾਰੀਆਂ ਦਾ ਆਪਸੀ ਮਤਭੇਦ ਹੈ। ਪਰੰਤੂ ਵੈਸ਼ਣਵ ਆਚਾਰੀਆਂ ਵਲੋਂ ਅੰਕਿਤ ਚਾਰ ਭੇਦ ਸਰਵ-ਪ੍ਰਵਾਣ ਹਨ[97] : ਦ੍ਰਿਸ਼ਟ, ਸ੍ਰੁਤ, ਸੰਕੀਰਤਿਤ ਅਤੇ ਅਨੁਮਿਤ—ਇਹ ਚਾਰੇ ਕ੍ਰਮਵਾਰ ਵੇਖਣ, ਸੁਣਨ, ਵਰਣਨ ਅਤੇ ਅਨੁਮਾਨ ਨਾਲ ਸੰਬੰਧਿਤ ਹਨ। ਰਾਮ ਦਹਿਨ ਮਿਸ਼੍ਰ ਦੇ ਮਤ ਅਨੁਸਾਰ "ਅਨੋਖੀ ਵਸਤੂ ਦੇ ਵੇਖਣ ਅਤੇ ਸੁਣਨ ਤੋਂ ਜਦੋਂ ਵਿਸਮਯ ਭਾਵ ਦੀ ਪੁਸ਼ਟੀ ਹੁੰਦੀ ਹੋਵੇ, ਉਦੋਂ ਅਦਭੁਤ ਰਸ ਪ੍ਰਤੀਤਮਾਨ ਹੁੰਦਾ ਹੈ[98]।

| | | |
|---|---|---|
| ਸਥਾਈ ਭਾਵ | : | ਵਿਸਮਯ |
| ਆਲੰਬਨ ਵਿਭਾਵ | : | ਅਲੌਕਿਕਤਾ ਯੁਕਤ ਵਾਕ, ਹੈਰਾਨੀ-ਕਾਰਜ-ਵਸਤੂਆਂ, ਵਿਚਿਤ੍ਰ ਕਾਰਜ ਆਦਿ |
| ਉਦੀਪਨ ਵਿਭਾਵ | : | ਅਲੌਕਿਕਤਾ ਦੇ ਗੁਣਾਂ ਦਾ ਵਰਣਨ ਆਦਿ |
| ਅਨੁਭਾਵ | : | ਅੱਖਾਂ ਪਾੜ ਪਾੜ ਵੇਖਣਾ, ਰੋਮਾਂਚ, ਮੁੜ੍ਹਕਾ, ਜੜਤਾ, ਘਬਰਾਹਟ, ਪ੍ਰਸੰਨਤਾ, ਹਾਂ ਹਾਂ ਕਰਨਾ, ਅੰਗਾਂ ਦਾ ਘੁਮਾਉਣਾ, ਕੰਬਣਾ, ਗਦ-ਬਚਨ ਬੋਲਣਾ, ਉਤਕੰਠਿਤ ਹੋਣਾ ਆਦਿ। |
| ਸੰਚਾਰੀ ਭਾਵ | : | ਸ਼ੰਕਾ, ਚਿੰਤਾ, ਪ੍ਰਸੰਨਤਾ, ਚੰਚਲਤਾ, ਉਤਸੁਕਤਾ, ਆਵੇਗ, ਭ੍ਰਾਂਤੀ ਆਦਿ। |

ਵੰਨਗੀ : ਗਉ ਕਉ ਚਾਰੇ ਸਾਰਦੂਲੁ ਕਉਡੀ ਕਾ ਲਖ ਹੂਆ ਮੂਲੁ ॥
ਬਕਰੀ ਕਉ ਹਸਤੀ ਪ੍ਰਤਿਪਾਲੇ ਅਪਨਾ ਪ੍ਰਭ ਨਦਰਿ ਨਿਹਾਲੇ ॥
ਕ੍ਰਿਪਾ ਨਿਧਾਨ ਪ੍ਰੀਤਮ ਪ੍ਰਭ ਮੇਰੇ ਬਰਨਿ ਨ ਸਾਕਉ ਬਹੁ ਗੁਨ ਤੇਰੇ ॥ਰਹਾਉ॥
ਦੀਸਤ ਮਾਸੁ ਨ ਖਾਇ ਬਿਲਾਈ ਮਹਾ ਕਸਾਬਿ ਛੁਰੀ ਸਟਿ ਪਾਈ ॥
ਕਰਣ ਹਾਰ ਪ੍ਰਭੁ ਹਿਰਦੈ ਵੂਠਾ ਫਾਥੀ ਮਛੁਲੀ ਕਾ ਜਾਲਾ ਤੂਟਾ ॥
ਸੂਕੇ ਕਾਸਟ ਹਰੇ ਚਲੂਲ ਊਚੈ ਥਲਿ ਫੂਲੇ ਕਮਲ ਅਨੂਪ ॥
ਅਗਨਿ ਨਿਵਾਰੀ ਸਤਿਗੁਰ ਦੇਵ ਸੇਵਕੁ ਅਪਨੀ ਲਾਇਓ ਸੇਵ ॥
ਅਕਿਰਤਘਣਾ ਕਾ ਕਰੇ ਉਧਾਰੁ ਪ੍ਰਭੁ ਮੇਰਾ ਹੈ ਸਦਾ ਦਇਆਰੁ ॥
ਸੰਤ ਜਨਾ ਕਾ ਸਦਾ ਸਹਾਈ ਚਰਨ ਕਮਲ ਨਾਨਕ ਸਰਣਾਈ ॥
ਰਾਮਕਲੀ ਮਹਲਾ ੫ ਸ੍ਰੀ ਆਦਿ ਗ੍ਰੰਥ ੩੯/੮੯੮

ਇਥੇ ਅਲੌਕਿਕਤਾ ਯੁਕਤ ਵਾਕ ਅਤੇ ਹੈਰਾਨੀਜਨਕ ਕਾਰਜ ਆਲੰਬਨ ਹੈ, ਅਲੌਕਿਕਤਾ ਦੇ ਗੁਣਾਂ ਦਾ ਵਰਣਨ ਅਥਵਾ ਗਊ ਅਤੇ ਸ਼ੇਰ ਦਾ ਇਕ ਥਾਂ ਚਰਨਾ, ਇਕ ਕਉਢੀ ਦਾ ਲੱਖ ਰੁਪਏ ਮੁੱਲ ਪੈ ਜਾਣਾ, ਬਿੱਲੀ ਦਾ ਕਿਸੇ ਦੇ ਸਾਹਵੇਂ ਮਾਸ ਨਾ ਖਾਣਾ, ਫਸੀ ਹੋਈ ਮਛਲੀ ਦਾ ਜਾਲ ਟੁਟਣਾ, ਸੁਕੇ ਕਾਸਟ ਦਾ ਹਰਾ ਹੋ ਜਾਣਾ, ਉਚੇ ਟਿੱਬੇ ਉਤੇ ਕਮਲ ਫੁਲ ਦਾ ਵਿਗਸਣਾ ਆਦਿ ਉਦੀਪਨ ਹੈ, ਪਰਮੇਸਰ ਦੀ ਅਲੌਕਿਕਤਾ ਦਾ ਵਰਣਨ ਨਾ ਕਰ ਸਕਣਾ, ਉਤਕੰਠਿਤ ਹੋਣਾ, ਰੋਮਾਂਚ, ਅੱਖਾਂ ਪਾੜ ਕੇ ਵੇਖਣਾ ਆਦਿ ਅਨੁਭਾਵ ਹੈ। ਪ੍ਰਸੰਨਤਾ ਉਤਸੁਕਤਾ ਤੇ ਭ੍ਰਾਂਤੀ ਨਾਲ ਪੁਸ਼ਟ ਸਥਾਈ ਭਾਵ ਅਸਚਰਜਤਾ ਅਰਥਾਤ ਵਿਸਮਯ ਅਦਭੁਤ ਰਸ ਰੂਪਮਾਨ ਹੋ ਰਿਹਾ ਹੈ।

ਇਸ ਸ਼ਬਦ ਵਿਚ ਅਦਭੁਤ ਦੇ ਚਾਰੇ ਭੇਦ ਅਰਥਾਤ ਦ੍ਰਿਸ਼ਟ, ਸ਼੍ਰੁਤ ਸੰਕੀਰਤਿਤ ਅਤੇ ਅਨੁਮਿਤ, ਵਿਦਮਾਨ ਹਨ। ਇਸ ਲਈ ਵੱਖੋ ਵੱਖ ਵੰਨਗੀ ਪ੍ਰਸਤੁਤ ਕਰਨ ਦੀ ਲੋੜ ਨਹੀਂ ਜਾਪਦੀ।

ਗੁਰੂ ਅਰਜਨ ਦੇਵ-ਕਾਵਿ ਦੇ ਪ੍ਰਸੰਗ ਵਿਚ ਅਦਭੁਤ-ਰਸ ਵਿਵੇਚਨ ਉਪਰੰਤ ਇਹ ਕਿਹਾ ਜਾ ਸਕਦਾ ਹੈ ਕਿ ਅਦਭੁਤ ਦੇ ਚਾਰੇ ਭੇਦਾਂ ਵਿਚੋਂ ਅਨੁਮਿਤ-ਅਦਭੁਤ ਅਥਵਾ ਜਿਸਦੀ ਅਲੌਕਿੱਕਤਾ ਅਨੁਮਾਨ ਦੁਆਰਾ ਪ੍ਰਗਟ ਹੋਵੇ ਬਾਕੀ ਭੇਦਾਂ ਦੇ ਅਨੁਪਾਤ ਵਿਚ ਵਧੇਰੇ ਮਾਤਰਾ ਵਿਚ ਪਾਇਆ ਜਾਂਦਾ ਹੈ।

## ਸ਼ਾਂਤ ਰਸ

ਭਰਤ ਨੇ "अष्टौ नाटये रसा : स्मृता:" ਕਹਿ ਕੇ ਸ਼ਾਤ ਰਸ ਨੂੰ ਵੱਖ ਕਰ ਦਿੱਤਾ। ਇਸ ਦਾ ਕਾਰਣ ਹੈ ਪਹਿਲੇ ਪਹਿਲ ਕਾਵਿ-ਚਰਚਾ ਨਾਟਕ ਨੂੰ ਲੈ ਕੇ ਅਰੰਭ ਹੋਈ ਸੀ। ਸ਼ਾਂਤ ਰਸ ਦੇ ਅਭਿਨਯ ਨਾਲ ਸ਼ਿਥਿਲਤਾ ਪੈਦਾ ਹੋ ਜਾਂਦੀ ਸੀ, ਕਿਉਂਕਿ ਅਭਿਨੇਤਾ ਜਦ ਸ਼ਾਂਤ ਰਸ ਦਾ ਵਰਣਨ ਪਹਿਲੇ ਅੱਠ ਰਸਾਂ ਨਾਲੋਂ ਅਡਰਾ ਕੀਤਾ ਗਿਆ ਹੈ। ਨਟ-ਸ਼ਾਸਤ੍ਰ ਵਿਚ ਹੀ ਇਕ ਥਾਂ ਭਰਤਮੁਨੀ ਨੇ ਲਿਖਿਆ ਹੈ ਕਿ ਸ਼ਾਂਤ ਰਸ ਤੋਂ ਹੀ ਰਤਿ ਆਦਿ ਅੱਠ ਸਥਾਈ ਭਾਵਾਂ ਦੀ ਉਤਪੱਤੀ ਹੁੰਦੀ ਹੈ ਤੇ ਸ਼ਾਂਤ ਰਸ ਵਿਚ ਹੀ ਇਨ੍ਹਾਂ ਦਾ ਅੰਤ ਹੋ ਜਾਂਦਾ ਹੈ[99]। ਇਸ ਕਥਨ ਨਾਲ ਸ਼ਾਂਤ ਰਸ ਦਾ ਮਹੱਤ੍ਵ ਬਾਕੀ ਸਾਰੇ ਰਸਾਂ ਤੋਂ ਵੱਧ ਸਾਬਤ ਹੁੰਦਾ ਹੈ।

ਸ਼ਾਂਤ ਰਸ ਦਾ ਸਥਾਈ ਭਾਵ ਕਿਹੜਾ ਹੈ ? ਇਸ ਸੰਬੰਧ ਵਿਚ ਵੱਖ ਵੱਖ ਵਿਦਵਾਨਾਂ ਵਿਚ ਮਤਭੇਦ ਹੈ, ਵਿਸਮਯ, ਸ਼ਮ, ਉਤਸ਼ਾਹ, ਜੁਗੁਪਸਾ ਆਦਿ ਭਾਵਾਂ ਨੂੰ ਸ਼ਾਂਤ ਰਸ ਦਾ ਸਥਾਈ ਭਾਵ ਮੰਨਿਆ ਜਾਂਦਾ ਰਿਹਾ ਹੈ। ਭੋਜ ਨੇ ਧੀਰਜ ਨੂੰ ਇਸ ਦਾ ਸਥਾਈ ਭਾਵ ਮੰਨਿਆ ਹੈ[100]। ਅਭਿਵਨਵਗੁਪਤ ਨੇ ਸ਼ਾਂਤ ਰਸ ਦਾ ਸਥਾਈ ਭਾਵ ਤੱਤ-ਗਿਆਨ ਮੰਨਿਆ ਹੈ[101]।ਪਰ ਭਰਤ ਮੁਨੀ ਦੇ ਵਿਚਾਰ ਵਿਚ ਤੱਤ-ਗਿਆਨ ਵਿਚੋਂ ਉਤਪੰਨ ਨਿਰਵੇਦ ਹੀ ਇਸ ਦਾ ਸਥਾਈ ਭਾਵ ਹੈ। ਰਾਮ ਦਹਿਨ ਮਿਸ਼੍ਰ ਇਸ ਕਥਨ ਦੀ ਵਿਵੇਚਨ ਕਰਦਿਆਂ ਲਿਖਦਾ ਹੈ ਕਿ ਵਿਸਮਯ ਤਾਂ ਸਾਰਿਆਂ ਰਸਾਂ ਦਾ ਸੰਚਾਰੀ ਹੈ। ਉਸ ਨੂੰ ਇਕ ਥਾਂ ਉੱਤੇ ਬੰਨ੍ਹ ਦੇਣਾ ਉਚਿਤ ਨਹੀਂ। ਸ਼ਮ ਦਾ ਦੂਸਰਾ ਨਾਮ ਨਿਰਵੇਦ ਹੈ। ਸ਼ਮ ਨੂੰ ਇਕ ਭਾਵ ਮੰਨਣ ਨਾਲ ਭਰਤ ਮੁਨੀ ਵਲੋਂ ਸਵੀਕ੍ਰਿਤ ੪੯ ਭਾਵਾਂ ਦੀ ਸੰਖਿਆ ਵਿਚ ਇਕ ਹੋਰ ਦਾ ਵਾਧਾ ਹੋ ਜਾਏਗਾ। ਧੀਰਜ

ਵਿਚ ਵਿਸ਼ੇ-ਉਪਭੋਗ ਵਿਦਮਾਨ ਰਹਿੰਦਾ ਹੈ। ਉਹ ਸ਼ਾਂਤ ਦਾ ਸਥਾਈ ਕਿਵੇਂ ਹੋ ਸਕਦਾ ਹੈ ? ਜੁਗੁਪਸਾ ਵਿਚ ਚਿੱਤ ਦੀ ਗਿਲਾਨੀ ਹੀ ਗਿਲਾਨੀ ਹੈ। ਜੁਗੁਪਸਾ ਜਨਕ ਤਿਆਗ, ਤਿਆਗ ਨਹੀਂ, ਇਸ ਲਈ ਇਹ ਸ਼ਾਂਤ ਰਸ ਦੇ ਸਥਾਈ ਭਾਵ ਹੋਣ ਦੀ ਯੋਗਤਾ ਨਹੀਂ ਰੱਖਦਾ। ਸ਼ਾਂਤ ਰਸ ਦਾ ਸਥਾਈ ਭਾਵ ਨਿਰਵੇਦ ਹੀ ਹੈ[102]। ਨਿਰਵੇਦ ਤੱਤ-ਗਿਆਨ ਮੂਲਕ ਹੈ ਪਰ ਨਿਰਵੇਦ ਤੱਤ-ਗਿਆਨ ਦਾ ਵਿਭਾਵ ਹੈ। ਦੂਜੇ ਸ਼ਬਦਾਂ ਵਿਚ ਤੱਤ-ਗਿਆਨ ਤੋਂ ਨਿਰਵੇਦ ਨਹੀਂ ਜਨਮਦਾ ਸਗੋਂ ਤੱਤ-ਗਿਆਨ ਹੀ ਨਿਰਵੇਦ ਜਾਂ ਵੈਰਾਗ ਤੋਂ ਪੈਦਾ ਹੁੰਦਾ ਹੈ[103]। ਭਰਤ ਮੁਨੀ ਨੇ ਇਸ ਰਸ ਦੀ ਪਰਿਭਾਸ਼ਾ ਕਰਦਿਆਂ ਹੋਇਆਂ ਲਿਖਿਆ ਹੈ 'ਜਿਸ ਵਿਚ ਸੁਖ, ਦੁਖ, ਚਿੰਤਾ, ਈਰਖਾ, ਰਾਗ, ਇੱਛਾ ਆਦਿ ਕੁਝ ਵੀ ਨਹੀਂ ਰਹਿੰਦਾ ਤੇ ਜਿਸ ਵਿਚ ਸਭ ਭਾਵਾਂ ਦਾ ਸ਼ਮ ਪ੍ਰਧਾਨ ਰਹਿਦਾ ਹੈ, ਉਥੇ ਸ਼ਾਂਤ ਰਸ ਹੁੰਦਾ ਹੈ[104]। ਰਾਮ ਦਹਿਨ ਮਿਸ਼੍ਰ ਦੇ ਵਿਚਾਰ ਵਿਚ" ਸੰਸਾਰ ਤੋਂ ਅਤਿਅੰਤ ਉਪਰਾਮ (ਨਿਰਵੇਦ) ਹੋਣ ਉਤੇ ਜਾਂ ਤੱਤ-ਗਿਆਨ ਦੁਆਰਾ ਵੈਰਾਗ ਪੈਦਾ ਹੋਣ ਉਤੇ ਸ਼ਾਂਤ ਰਸ ਦੀ ਪ੍ਰਤੀਤੀ ਹੁੰਦੀ ਹੈ[105]।

| | | |
|---|---|---|
| ਸਥਾਈ ਭਾਵ | : | ਨਿਰਵੇਦ (ਉਪਰਾਮਤਾ) ਜਾਂ ਸ਼ਮ |
| ਆਲਮਬਨ ਵਿਭਾਵ | : | ਸੰਸਾਰ ਦੀ ਅਸਥਿਰਤਾ, ਸੰਸਾਰ ਦੀ ਅਸਾਰਤਾ, ਪਰਮਾਤਮਾ ਦੇ ਸਰੂਪ ਦਾ ਗਿਆਨ ਆਦਿ। |
| ਉਦੀਪਨ ਵਿਭਾਵ | : | ਤੀਰਥ-ਸਥਾਨ, ਕਥਾ ਕੀਰਤਨ, ਸੁੰਦਰ ਇਕਾਂਤ, ਬਨ, ਪ੍ਰਕ੍ਰਿਤੀ ਆਦਿ। |
| ਅਨੁਭਾਵ | : | ਰੋਮਾਂਚ ਆਦਿ, ਸੰਸਾਰ ਤੋਂ ਉਪਰਾਮਤਾ, ਤਿਆਗ ਆਦਿ। |
| ਸੰਚਾਰੀ ਭਾਵ | : | ਗਿਲਾਨੀ, ਆਵੇਸ਼, ਜੜ੍ਹਤਾ, ਧੀਰਜ ਬੁੱਧੀ, ਪ੍ਰਸੰਨਤਾ, ਯਾਦ, ਉਨਮਾਦ, ਦਯਾ ਆਦਿ। |

ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਇ ॥
ਕਿਤਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਇ ॥ ਰਹਾਉ ॥
ਅਨਦੁ ਗਰੀਬੀ ਸਾਧ ਸੰਗਿ ਜਿਤੁ ਪ੍ਰਭ ਚਿਤਿ ਆਏ ॥
ਜਲ ਜਾਉ ਏਹੁ ਬਡਪਨਾ ਮਾਇਆ ਲਪਟਾਏ ॥
ਪੀਸਨੁ ਪੀਸਿ ਓਢਿ ਕਾਮਰੀ ਸੁਖੁ ਮਨੁ ਸੰਤੋਖਾਏ ॥
ਐਸੋ ਰਾਜੁ ਨ ਕਿਤੈ ਕਾਜਿ ਜਿਤੁ ਨਹ ਤ੍ਰਿਪਤਾਏ ॥
ਨਗਨ ਫਿਰਤ ਰੰਗਿ ਏਕ ਕੈ ਓਹੁ ਸੋਭਾ ਪਾਏ ॥
ਪਾਟ ਪਾਟੰਬਰ ਬਿਰਥਿਆ ਜਿਹ ਰਚਿ ਲੋਭਾਏ ॥
ਸਭੁ ਕਿਛੁ ਤੁਮਰੈ ਹਾਥਿ ਪ੍ਰਭ ਆਪਿ ਕਰੇ ਕਰਾਏ ॥
ਸਾਸਿ ਸਾਸਿ ਸਿਮਰਤ ਰਹਾ ਨਾਨਕ ਦਾਨੁ ਪਾਏ ॥

ਰਾਗ ਸੂਹੀ ਮਹਲਾ ੫ ੪੧/੭੪੫੧

ਇਸ ਕਾਵਿ-ਟੋਟੇ ਵਿਚ ਸੰਸਾਰ ਦੀ ਅਸਾਰਤਾ ਆਲੰਬਨ ਹੈ। ਮਾਇਆ ਤੋਂ ਉਪਜੀ ਫੋਕੀ ਚਮਕ ਦਮਕ ਜੋ ਸ਼ਾਂਤੀ ਦੇਣ ਦੀ ਬਜਾਏ ਕਲੇਸ਼ ਦੀ ਉਤਪਾਦਕ ਹੈ—ਉਦੀਪਨ ਹੈ। 'ਜਲ ਜਾਉ ਇਹ ਬਡਪਨਾ' ਗਿਲਾਨੀ ਆਦਿ ਸੰਚਾਰੀ ਭਾਵਾਂ ਦੀ ਸਿਰਜਨਾਂ ਕਰਦਾ ਹੈ। 'ਪੀਸਨ ਪੀਸਿ ਓਢਿ ਕਾਮਰੀ ਸੁਖੁ ਮਨ ਸੰਤੋਖਾਏ' ਅਨੁਭਾਵ ਹੈ (ਜਦ ਮਨ ਵਿਚ ਸੰਤੋਖ

ਆ ਜਾਂਦਾ ਹੈ) ਪ੍ਰਭੂ ਦੀ ਰਜ਼ਾ ਵਿਚ ਰਹਿਣਾ ਹੀ ਉਚਿਤ ਹੈ—ਨਿਰਵੇਦ ਸਥਾਈ ਭਾਵ ਨਾਲ ਪੁਸ਼ਟ ਸ਼ਾਂਤ ਰਸ ਦਾ ਉਦੈ ਹੁੰਦਾ ਹੈ।

## ਭਗਤ ਆਚਾਰੀਆਂ ਦੀ ਰਸ-ਦ੍ਰਿਸ਼ਟੀ

ਭਗਤ ਆਚਾਰੀਆਂ ਦੀ ਰਸ-ਦ੍ਰਿਸ਼ਟੀ ਵਿਚਾਰਨ ਤੋਂ ਪਹਿਲਾਂ ਅਸੀਂ ਭਗਤੀ ਪਰੰਪਰਾ ਦੇ ਅੰਤਰਗਤ ਭਗਤੀ-ਲੱਛਣ ਅਤੇ ਭਗਤੀ-ਪ੍ਰਕਾਰ ਦੀ ਸੰਖੇਪ ਵਿਚਾਰ ਕਰਨੀ ਉਚਿਤ ਸਮਝੀ ਹੈ।

ਹੋਰ ਸਭ ਪ੍ਰਕਾਰ ਦੀਆਂ ਕਾਮਨਾਵਾਂ ਤੋਂ ਰਹਿਤ ਗਿਆਨ ਅਤੇ ਕਰਮ ਆਦਿ ਤੋਂ ਅਭਿੱਜ ਅਨਕੂਲ ਭਾਵਨਾ ਨਾਲ ਭਗਵਦ-ਸੇਵਨ ਉੱਤਮ ਭਗਤੀ ਹੈ[106]। ਸ੍ਰੀ ਗੁਰੂ ਨਾਨਕ ਦੇਵ ਨੇ ਵਧੇਰੇ ਕਰਕੇ ਪਰੰਪਰਿਕ ਭਗਤੀ ਨੂੰ ਹੀ ਅਪਨਾਇਆ। ਸ੍ਰੀ ਗੁਰੂ ਗ੍ਰੰਥ ਕੋਸ਼ ਅਨੁਸਾਰ "ਉਹ ਮਾਰਗ ਜਿਸ ਤੇ ਟੁਰਨ ਵਾਲੇ ਇਹ ਮੰਨਦੇ ਹਨ ਕਿ ਪਰਮੇਸਰ ਨੂੰ ਪਿਆਰ ਕਰਨਾ, ਆਪਾ ਭਾਵ ਨਾ ਰੱਖਣਾ ਸਭ ਕੁਝ ਪਰਮੇਸਰ ਪ੍ਰਾਯਣ ਜਾਣਨਾ ਸਤ ਮਾਰਗ ਹੈ[107]" ਹੀ ਭਗਤੀ ਹੈ। ਇਨ੍ਹਾਂ ਪਰਿਭਾਸ਼ਾਵਾਂ ਦੇ ਆਧਾਰ ਉਤੇ ਇਹ ਕਿਹਾ ਜਾ ਸਕਦਾ ਹੈ "ਹਰ ਤਰ੍ਹਾਂ ਦੇ ਗਿਆਨ ਅਤੇ ਕਰਮ ਤੋਂ ਅਭਿੱਜ ਪ੍ਰਭੂ-ਪ੍ਰੀਤ ਹੀ ਭਗਤੀ ਹੈ।"

**ਭਗਤੀ-ਲੱਛਣ :**

ਭਗਤ ਆਚਾਰੀਆਂ ਨੇ ਭਗਵਦ ਪ੍ਰਾਪਤੀ ਦੇ ਚਾਰ ਸਾਧਨ ਕਰਮ-ਜੋਗ, ਅਸ਼ਟ-ਜੋਗ, ਗਿਆਨ-ਜੋਗ ਅਤੇ ਭਗਤੀ-ਜੋਗ ਮੰਨੇ ਹਨ। ਇਨ੍ਹਾਂ ਚਾਰਾਂ ਨੂੰ ਪਰਮ-ਪੁਰਸ਼ਾਰਥ ਦਾ ਨਾਮ ਦਿੱਤਾ ਗਿਆ ਹੈ[108]। ਇਥੇ ਇਨ੍ਹਾਂ ਚਾਰਾਂ ਉਪਰ ਸੰਖਿਪਤ ਵਿਚਾਰ ਸੰਗਤ ਹੈ।

## ਕਰਮ-ਜੋਗ

ਕਰਮ-ਜੋਗ ਦੇ ਉਪਭੇਦ ਵੀ ਹਨ, ਜਿਨ੍ਹਾਂ ਨੂੰ ਇਸ ਪ੍ਰਕਾਰ ਸਮਝਿਆ ਜਾ ਸਕਦਾ ਹੈ।




ਕਰਮਜੋਗ ਬਾਰੇ ਉਪਰ ਦਿੱਤੀ ਰੂਪ ਰੇਖਾ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਇਹ ਦੋ ਪ੍ਰਕਾਰ ਦਾ ਹੁੰਦਾ ਹੈ : ਸਕਾਮ ਅਤੇ ਨਿਸ਼ਕਾਮ। ਸਕਾਮ ਦੇ ਅੱਗੇ ਦੋ ਉਪਭੇਦ ਹਨ : ਵਿਹਿਤ ਅਤੇ ਅਵਿਹਿਤ।

ਵਿਹਿਤ : ਆਪਣੇ ਵਰਣ ਆਸ਼੍ਰਮ ਦੇ ਨਿਯਮ ਨੂੰ ਮੁਖ ਰੱਖ ਕੇ ਸ਼ਾਸਤ੍ਰਾਂ ਅਤੇ ਅਚਾਰੀਆਂ ਦੇ ਦਸੇ ਰਾਹ ਉਤੇ ਤੁਰਨਾ ਵਿਹਿਤ ਕਰਮ ਹੈ।

ਅਵਿਹਿਤ : ਇਸ ਤੋਂ ਵਿਪਰੀਤ ਕਰਮ ਅਵਿਹਿਤ ਹਨ ਤੇ ਇਨ੍ਹਾਂ ਦਾ ਸਭ ਆਚਾਰੀਆ ਨੇ ਨਿਸ਼ੇਧ ਕੀਤਾ ਹੈ।

ਵਿਹਿਤ ਕਰਮ ਦੇ ਅਗੋਂ ਦੋ ਹੋਰ ਉਪਭੇਦ ਹਨ : ਨਿੱਤ ਕਰਮ ਅਤੇ ਨਮਿੱਤਕ ਕਰਮ

ਨਿੱਤ ਕਰਮ : ਨਿੱਤ ਕਰਮ ਦੇ ਅੰਤਰਗਤ ਰੋਜ਼ਾਨਾਂ ਜੀਵਨ ਸੰਬੰਧੀ ਕਈ ਕ੍ਰਿਆਵਾਂ ਹਨ, ਜਿਵੇਂ ਨਹਾਣਾ, ਧੋਣਾ, ਪਾਠ-ਪੂਜਾ ਕਰਨਾ, ਧਰਮ ਅਸਥਾਨ ਉਤੇ ਜਾਣਾ ਆਦਿ। ਇਨ੍ਹਾਂ ਕਰਮਾਂ ਦਾ ਭਗਤ ਅਚਾਰੀਆਂ ਦੀ ਦ੍ਰਿਸ਼ਟੀ ਵਿਚ ਕੋਈ ਵਿਸ਼ੇਸ਼ ਫਲ ਨਹੀਂ, ਪਰ ਨਿੱਤ ਵਿਹਾਰ ਵਿਚੋਂ ਇਸ ਨੂੰ ਕੱਢਿਆ ਵੀ ਨਹੀਂ ਜਾ ਸਕਦਾ।

ਨਮਿੱਤਕ ਕਰਮ : ਕਿਸੇ ਕਾਰਜ ਨੂੰ ਮੁਖ ਰਖ ਕੇ ਕਰਮ ਕਰਨਾ ਨਮਿੱਤਕ ਕਰਮ ਹੈ।

ਨਿਸ਼ਕਾਮ ਕਰਮ : ਕਾਮਨਾ ਰਹਿਤ ਕਰਮ-ਗੀਤਾ ਦੇ ਸਿਧਾਂਤ ਅਨੁਸਾਰ ਹਰ ਕਰਮ ਨੂੰ ਨਿਸ਼ਕਾਮ ਭਾਵ ਨਾਲ ਜੇ ਕੀਤਾ ਜਾਏ ਤਾਂ ਅੰਤਹਕਰਣ ਵਿਚ ਸ਼ੁਧੀ ਆਉਂਦੀ ਹੈ। ਅੰਤਹਕਰਣ ਦੀ ਸ਼ੁਧੀ, ਗਿਆਨ ਅਤੇ ਭਗਤੀ ਜੋਗ ਦਾ ਮੂਲ ਹੈ।

ਕੁਲ ਮਿਲਾ ਕੇ ਕਰਮ ਜੋਗ ਬਾਰੇ ਇਹ ਕਿਹਾ ਜਾ ਸਕਦਾ ਹੈ ਕਿ ਇਹ ਅੰਤਹਕਰਣ ਦੀ ਸ਼ੁਧੀ ਦਾ ਸਾਧਨ ਹੈ। ਇਸ ਨਾਲ ਚਿੱਤ ਦ੍ਰਵਦਾ ਹੈ। ਜੀਵ ਨਿਰਵੇਦ ਹੋ ਕੇ ਤੱਤ ਗਿਆਨ ਨੂੰ ਪ੍ਰਾਪਤ ਹੁੰਦਾ ਹੈ [110]।

ਭਗਤ ਆਚਾਰੀਆ ਮਧੂਸੂਦਨ ਨੇ ਧਰਮ, ਅਰਥ, ਕਾਮ, ਅਤੇ ਮੋਖ ਚਾਰ ਪਦਾਰਥਾਂ ਦਾ ਸੰਬੰਧ ਵੀ ਕਰਮਜੋਗ ਨਾਲ ਹੀ ਜੋੜਿਆ [111] ਹੈ। ਕਰਮ ਤੋਂ ਪਹਿਲਾਂ ਧਰਮ ਪੈਦਾ ਹੁੰਦਾ ਹੈ। ਹਰ ਵਿਅਕਤੀ ਆਪਣੇ ਸੁਭਾਵ ਅਨੁਸਾਰ ਕਰਮ ਕਰਦਾ ਹੈ। ਧਰਮ ਦੇ ਦੋ ਰੂਪ ਹਨ : ਸਾਧਾਰਣ ਅਤੇ ਅਸਾਧਾਰਣ, ਅਸਾਧਾਰਣ ਧਰਮ ਹਰ ਪ੍ਰਾਣੀ ਮਾਤ੍ਰ ਦਾ ਆਪਣੇ ਵਰਣ, ਆਸ਼੍ਰਮ ਅਤੇ ਕਰਮ ਅਨੁਸਾਰ ਅਡੋ ਅੱਡ ਹੁੰਦਾ ਹੈ ਜਿਵੇਂ ਕਿ ਬ੍ਰਹਮਣ ਦਾ ਪਾਠ ਪੂਜਾ, ਬ੍ਰਹਮਚਾਰੀ ਦਾ ਵਿਦਿਆ ਅਧਿਐਨ ਅਥਵਾ ਆਪਣੇ ਕਿੱਤੇ ਅਨੁਸਾਰ ਆਪਣਾ ਕਰਤੱਵ ਸਮਝ ਕੇ ਕਰਨਾ ਇਹ ਅਸਾਧਾਰਣ ਧਰਮ ਦੇ ਲੱਛਣ ਹਨ।

ਸਾਧਾਰਣ : ਜੋ ਹਰ ਪ੍ਰਾਣੀ ਮਾਤ੍ਰ ਲਈ ਸਾਂਝਾ ਹੋਵੇ ਜਿਹਾ ਕਿ ਭਗਵਤ ਪ੍ਰਤੀ ਕ੍ਰਿਤੱਗਯ ਹੋਣਾ, ਸਚ ਬੋਲਣਾ, ਈਮਾਨਦਾਰ ਹੋਣਾ ਆਦਿ।

ਕਰਮਜੋਗੀ ਹੀ ਵਾਸਤਵ ਵਿਚ ਧਰਮ ਦਾ ਪਾਲਨ ਕਰਦਾ ਹੈ। ਜਦ ਕੋਈ ਆਪਣਾ ਕਰਤੱਵ ਠੀਕ ਤਰ੍ਹਾਂ ਕਰਦਾ ਹੈ ਤਾਂ ਕੁਦਰਤੀ ਹੀ ਉਸ ਨੂੰ ਅਰਥ ਸਿਧੀ ਹੋ ਜਾਂਦੀ ਹੈ, ਜਿਸਦਾ ਦੂਸਰਾ ਨਾਮ ਅਰਥ ਹੈ। ਅਰਥ ਸਿਧੀ ਨਾਲ ਹੀ ਕਾਮ (ਕਾਮਨਾ) ਦੀ ਸਿੱਧੀ ਹੈ। ਧਰਮ, ਅਰਥ ਅਤੇ ਕਾਮ ਇਹ ਤਿੰਨੇ ਲੌਕਿਕ ਸੁਖਾਂ ਨਾਲ ਸੰਬੰਧਿਤ ਹਨ। ਜਿਸ ਨੂੰ ਇਨ੍ਹਾਂ ਤਿੰਨਾਂ ਦੀ ਸਿੱਧੀ ਪ੍ਰਾਪਤ ਹੋ ਜਾਂਦੀ ਹੈ, ਉਸ ਨੂੰ ਚੌਥਾ ਸੁਖ 'ਮੋਖ' ਨਿਰਜਤਨ ਹੀ ਪ੍ਰਾਪਤ ਹੋ ਜਾਂਦਾ ਹੈ। ਸਪਸ਼ਟ ਹੈ, ਕਰਮ ਅਤੇ ਗਿਆਨ ਜੋਗ ਦੀ ਸਿੱਧੀ ਨਾਲ ਭਗਤੀ ਜੋਗ ਦੀ ਚਰਮ ਸੀਮਾਂ ਤਕ ਪੁੱਜਿਆ ਜਾ ਸਕਦਾ ਹੈ।

## ਅਸ਼ਟਾਂਗ ਜੋਗ

ਅਸ਼ਟਾਂਗਾਜੋਗ ਦੇ ਅੱਠ ਅੰਗ ਹਨ : ਯਮ, ਨਿਯਮ, ਆਸਨ, ਪ੍ਰਾਣਾਯਾਮ, ਪ੍ਰਤੱਯਹਾਰ, ਧਾਰਣਾ, ਧਿਆਨ, ਸਮਾਧੀ। ਜੋਗ ਦੇ ਇਨ੍ਹਾਂ ਸਾਧਨਾਂ ਰਾਹੀਂ ਤੇਲ ਦੀ ਧਾਰ ਵਤ ਨਿਰੰਤਰ, ਭਗਵਤ ਵਿਚ ਇਕ ਆਕਾਰ ਹੋਈ ਤਦਾਤਮਕ ਇਕਾਗ੍ਰਤਾ ਹੀ ਅਸ਼ਟਾਂਗ ਜੋਗ ਦੀ ਸਿੱਧੀ[112] ਹੈ। ਗੀਤਾ ਦੇ ਰਚਨਹਾਰ ਸ੍ਰੀ ਕ੍ਰਿਸ਼ਨ ਜੀ ਨੇ ਗੀਤਾ ਵਿਚ ਅਸ਼ਟਾਂਗ ਜੋਗ ਨੂੰ ਕੋਈ ਸੁਤੰਤਰ ਸਥਾਨ ਨਹੀਂ ਦਿੱਤਾ। ਸੰਦੇਹ ਨਹੀਂ, ਗਿਆਨ ਜੋਗ ਅਤੇ ਭਗਤੀ ਜੋਗ ਦੀ ਛਾਇਆ ਵਿਚ ਇਸ ਨੂੰ ਵਿਚਾਰਿਆ ਜ਼ਰੂਰ ਗਿਆ ਹੈ।

## ਗਿਆਨ ਜੋਗ

ਸਾਂਖ ਜੋਗ ਦੇ ਅਨੁਸਾਰ ਪ੍ਰਕ੍ਰਿਤੀ ਤੋਂ ਬੁੱਧੀ, ਬੁੱਧੀ ਤੋਂ ਅਹੰਕਾਰ, ਅਹੰਕਾਰ ਤੋਂ ੧੬ ਪਦਾਰਥ (੧੦ ਇੰਦ੍ਰੀਆਂ + ੧ ਮਨ + ੫ ਤਨ ਮਾਤ੍ਰਾ ਸ਼ਬਦ, ਸਪਰਸ਼, ਰੂਪ, ਰਸ ਗੰਧ) ਇਨ੍ਹਾਂ ਵਿਚੋਂ ਵੀ ੫ ਤਨ ਮਾਤ੍ਰਾ ਤੋਂ ਉਤਪੰਨ ੫ ਮਹਾਭੂਤ (ਅਕਾਸ, ਹਵਾ, ਅਗਨ, ਪਾਣੀ, ਧਰਤੀ) ਹਨ। ਇਹ ਜਗਤ-ਉਤਪਤੀ ਦਾ ਕ੍ਰਮ ਹੈ। ਆਚਾਰੀਆ ਨੇ ਇਸ ਨੂੰ ਲਯ ਅਤੇ ਚਿੰਤਨ ਦਾ ਨਾਮ ਵੀ ਦਿੱਤਾ ਹੈ। ਇਸ ਸਿਧਾਂਤ ਅਨੁਸਾਰ ਲਯ ਹੁੰਦੇ ਸਮੇਂ ਜਗਤ ਦਾ ਸਭ ਤੋਂ ਅੰਤਮ ਰੂਪ ਪ੍ਰਿਥਵੀ ਹੈ। ਪ੍ਰਿਥਵੀ ਦਾ ਜਲ ਵਿਚ, ਜਲ ਦਾ ਅਗਨੀ ਵਿਚ, ਅਗਨੀ ਦਾ ਵਾਯੂ ਵਿਚ, ਵਾਯੂ ਦਾ ਅਕਾਸ਼ ਵਿਚ, ਅਕਾਸ਼ ਦਾ ਮਹੱਤਤ੍ਵ ਵਿਚ (ਪੰਜ ਤੱਤਾਂ ਦਾ ਮੂਲ ਰੂਪ) ਅਤੇ ਮਹੱਤਤ੍ਵ ਦੀ ਪ੍ਰਕ੍ਰਿਤੀ ਵਿਚ ਸਮਾਪਤੀ ਹੁੰਦੀ ਹੈ[113]। ਗੀਤਾ ਦੇ ਅਨੁਸਾਰ ਸਾਰਿਆਂ ਪਾਸਿਆਂ ਤੋਂ ਪਰਿਪੂਰਣ ਸਮੁੰਦਰ ਵਿਚ ਅਨੇਕ ਨਦੀਆਂ ਦਾ ਜਲ ਉਸ ਸਮੁੰਦਰ ਨੂੰ ਚਲਾਏਮਾਨ ਕਰਦਾ ਹੋਇਆ ਉਸ ਵਿਚ ਸਮਾ ਜਾਂਦਾ ਹੈ। ਇਸੇ ਤਰ੍ਹਾਂ ਗਿਆਨੀ ਪੁਰਖ ਦੇ ਪ੍ਰਤੀ ਸੰਪੂਰਣ ਭੋਗ, ਕਿਸੇ ਤਰ੍ਹਾਂ ਦਾ ਵਿਕਾਰ ਪੈਦਾ ਕੀਤੇ ਬਿਨਾਂ ਹੀ ਸਮਾ ਜਾਂਦੇ ਹਨ। ਅਜੇਹਾ ਪੁਰਖ ਸੰਪੂਰਣ ਕਾਮਨਾ ਨੂੰ ਤਿਆਗ ਕੇ ਮਮਤਾ ਰਹਿਤ, ਹੰਕਾਰ ਰਹਿਤ, ਇੱਛਾ ਰਹਿਤ, ਹੋਇਆ ਵਰਤਦਾ ਹੈ। ਬ੍ਰਹਮ ਨੂੰ ਪ੍ਰਾਪਤ ਹੋਈ ਇਸ ਅਵਸਥਾ ਉਤੇ ਗਿਆਨੀ ਪੁਰਖ ਮੋਹਿਤ ਨਹੀਂ ਹੁੰਦਾ ਤੇ ਅੰਤਕਾਲ ਤਕ ਇਸ ਨਿਸ਼ਠਾ ਵਿਚ ਸਥਿਤ ਹੋਇਆ ਬ੍ਰਹਮਾਨੰਦ ਨੂੰ ਪ੍ਰਾਪਤ ਹੁੰਦਾ ਹੈ[114]।

## ਭਗਤੀ ਜੋਗ




ਉਪਰ ਅੰਕਿਤ ਰੂਪ ਰੇਖਾ ਤੋਂ ਸਪਸ਼ਟ ਹੈ ਕਿ ਭਗਤ ਚਾਰ ਤਰ੍ਹਾਂ ਦੇ ਹੁੰਦੇ ਹਨ :

ਆਰਤ, ਅਰਥਾ-ਅਰਥੀ ਜਗਿਆਸੂ ਅਤੇ ਗਿਆਨੀ। ਇਸੇ ਤਰ੍ਹਾਂ ਚਾਰ ਤਰ੍ਹਾਂ ਦੀ ਭਗਤੀ ਹੁੰਦੀ ਹੈ : ਤਾਮਸੀ, ਰਾਜਸੀ, ਮਿਸ਼੍ਰਿਤ ਅਤੇ ਸ਼ੁੱਧ ਸਾਤਵਿਕੀ। ਸੁਧ ਸਾਤਵਿਕੀ ਦੇ ਅਗੋਂ ਦੋ ਉਪਭੇਦ ਹਨ : ਸਾਧਨਨਿਸ਼ਠਾ ਅਤੇ ਸਿੱਧਨਿਸ਼ਠਾ। ਫਲ-ਦ੍ਰਿਸ਼ਟੀ ਤੋਂ ਇਨ੍ਹਾਂ ਚਾਰਾਂ ਭਗਤੀਆਂ ਨੂੰ ਤਿੰਨ ਭਾਗਾਂ ਵਿਚ ਵੰਡਿਆ ਗਿਆ ਹੈ :

(i) ਅਦ੍ਰਿਸ਼ਟਫਲਾ (ii) ਦ੍ਰਿਸ਼ਟਾਦ੍ਰਿਸ਼ਟਫਲਾ (iii) ਦ੍ਰਿਸ਼ਟਫਲਾ

ਇਥੇ ਸੰਖੇਪ ਜੇਹੀ ਵਿਚਾਰ ਭਗਤੀ-ਭੇਦ, ਭਗਤ-ਭੇਦ ਅਤੇ ਭਗਤੀ-ਫਲ-ਭੇਦ ਉਪਰ ਕਰਨੀ ਉਚਿੱਤ ਜਾਪਦੀ ਹੈ।

**ਭਗਤ ਭੇਦ :**

(i) ਆਰਤ ਭਗਤ : ਇਹ ਭਗਤ ਕਿਸੇ ਕਾਰਣ ਵਸ ਦੁਖੀ ਹੋਇਆ ਪ੍ਰਭੂ-ਭਗਤੀ ਵਿਚ ਜੁੜਦਾ ਹੈ। ਇਸ ਦੀ ਭਗਤੀ ਨੂੰ ਤਾਮਸ ਗੁਣ ਕਰਕੇ ਭਾਵ ਭੈ ਜਨਯ ਦਵੈਸ਼ ਕਾਰਣ ਹੀ ਤਾਮਸੀ ਭਗਤੀ ਕਿਹਾ ਜਾਂਦਾ ਹੈ[115]।

(ii) ਅਰਥਾ-ਅਰਥੀ ਭਗਤ : ਇਸ ਭਗਤੀ ਦਾ ਨਾਮ ਰਾਜਸੀ ਹੈ। ਜੋ ਈਰਖਾ ਜਨਯ ਦਵੈਸ਼ ਤੋਂ ਪੈਦਾ ਹੁੰਦੀ ਹੈ। ਇਹ ਭਗਤ ਐਸ਼ਵਰਜ਼ ਦੀ ਇੱਛਾ ਰਖਣ ਵਾਲਾ ਹੁੰਦਾ ਹੈ। ਇਹ ਅਲੌਕਿਕ ਜਨਮ ਅਤੇ ਕਰਮ ਵਾਲੇ ਪ੍ਰਭੂ ਤੁੱਲ ਵਿਭੂਤੀ ਦੀ ਇੱਛਾ ਰੱਖਦਾ ਹੈ, ਪਰ ਇਸ ਦੇ ਪ੍ਰਾਪਤ ਨਾ ਹੋਣ ਉਤੇ ਪ੍ਰਭੂ ਪ੍ਰਤੀ ਈਰਖਾ ਕਰਦਾ ਹੈ[116]।

(iii) ਜਗਿਆਸੂ ਭਗਤ : ਜਗਿਆਸੂ ਮਿਸ੍ਰਿਤ ਭਗਤ ਹੈ, ਕਿਉਂਕਿ ਇਸ ਵਿਚ ਸਾਰੀਆਂ ਬਿਰਤੀਆਂ ਦਾ ਸੰਮਿਸ਼੍ਰਣ ਹੁੰਦਾ ਹੈ। ਇਸ ਵਿਚ ਲੌਕਿਕ ਦੁੱਖਾਂ ਦੀ ਨਿਵ੍ਰਿਤੀ ਅਤੇ ਅਲੌਕਿਕ ਸੁੱਖਾਂ ਦੀ ਪ੍ਰਾਪਤੀ ਦੀ ਲਾਲਸਾ ਤਥਾ ਗਿਆਨੀ ਭਗਤ ਦੀ ਤਰ੍ਹਾਂ ਮੋਖ ਦੀ ਇੱਛਾ ਹੁੰਦੀ ਹੈ[117]।

(iv) ਗਿਆਨੀ ਭਗਤ : ਇਹ ਸ਼ੁਧ ਸਾਤਵਿਕੀ ਭਗਤੀ ਦਾ ਅਧਿਕਾਰੀ ਹੈ। ਗਿਆਨੀ ਭਗਤ ਕਾਮ, ਕ੍ਰੋਧ ਆਦਿ ਬਿਰਤੀਆਂ ਨੂੰ ਭਗਤੀ ਦੁਆਰਾ ਸਾਧਦਾ ਹੋਇਆ ਗਿਆਨ ਵਿਚ ਪ੍ਰਵਿਰਤ ਹੋ ਕੇ ਅਸ਼ਾਂਤ ਚਿੱਤ ਨੂੰ ਪ੍ਰਭੂ ਭਗਤੀ ਵਿਚ ਜੋੜਦਾ ਹੈ[118]।

ਉਪਰ ਅੰਕਿਤ ਪਹਿਲੀਆਂ ਦੋ ਭਗਤੀਆਂ ਤਾਮਸੀ ਅਤੇ ਰਾਜਸੀ ਕ੍ਰਮਵਾਰ ਭੈ ਅਤੇ ਈਰਖਾ ਤੋਂ ਪੈਦਾ ਹੁੰਦੀਆਂ ਹਨ। ਭੈ ਅਤੇ ਈਰਖਾ ਸੁਖ ਵਿਰੋਧੀ ਹਨ। ਇਸ ਲਈ ਇਹ ਰੱਸਤ੍ਰ ਨੂੰ ਨਹੀਂ ਪ੍ਰਾਪਤ ਹੁੰਦੀਆਂ। ਅੰਤਿਮ ਦੋ ਮਿਸ਼੍ਰਤਿ ਅਤੇ ਸ਼ੁਧ ਸਾਤਵਿਕ ਭਗਤੀਆਂ ਸੁਖਮਈ ਹੋਣ ਕਰਕੇ ਰਤੀ ਰੂਪ ਕਹੀਆਂ ਜਾਂਦੀਆਂ ਹਨ। ਇਨ੍ਹਾਂ ਵਿਚ ਚਿੱਤ-ਦਰੁਤੀ ਪੂਰਣ ਰੂਪ ਕਰਕੇ ਹੁੰਦੀ ਹੈ ਜੋ ਰਤੀ ਦਾ ਮੁਖ ਕਾਰਣ ਹੈ[119]।

ਉਪਰ ਅੰਕਿਤ ਭਗਤੀ-ਭੇਦਾਂ ਨੂੰ ਫਲ ਦੀ ਦ੍ਰਿਸ਼ਟੀ ਤੋਂ ਤਿੰਨ ਭਾਗਾਂ ਵਿਚ ਵੰਡਿਆ ਗਿਆ ਹੈ :

**੧. ਆਦ੍ਰਿਸ਼ਟਫਲਾ :**

ਜਿਸ ਫਲ ਦਾ ਸੰਬੰਧ ਪ੍ਰਤੱਖ ਨਾਲ ਨਹੀਂ ਬਲਕਿ ਅਪ੍ਰਤੱਖ ਨਾਲ ਹੋਵੇ। ਜੇਹਾ ਕਿ ਸਰਦੀ ਦੇ ਮੌਸਮ ਵਿਚ ਗੰਗਾ-ਇਸ਼ਨਾਨ ਉਪਰੰਤ ਵਧੇਰੇ ਠੰਡ ਲਗਣ ਲਗ ਪੈਂਦੀ ਹੈ। ਇਸ ਦਾ ਪ੍ਰਤੱਖ ਕੋਈ ਫਲ ਨਹੀਂ, ਪਰ ਜੇਹਾ ਕਿ ਕਿਹਾ ਜਾਂਦਾ ਹੈ, ਗੰਗਾ-ਇਸ਼ਨਾਨ ਦਾ ਪੁੰਨ ਹੁੰਦਾ ਹੈ ਇਹ ਅਦ੍ਰਿਸ਼ਟ ਫਲ ਹੈ। ਅਦ੍ਰਿਸ਼ਟਫਲਾ-ਭਗਤੀ ਆਰਤ ਅਤੇ ਅਰਥਾ-ਅਰਥੀ ਦੋਵੇਂ ਭਗਤ ਕਰਦੇ ਹਨ[120]।

**੨. ਦ੍ਰਿਸ਼ਟਾਦ੍ਰਿਸ਼ਟਫਲਾ :**

ਭਗਤੀ-ਵਿਧਾਨ-ਸ਼ਾਸਤਰਾਂ ਵਿਚ ਇਹ ਭਗਤੀ ਦ੍ਰਿਸ਼ਟਾਦ੍ਰਿਸ਼ਟਫਲ ਰੂਪ ਹੈ। ਜਿਸ ਤੋਂ ਭਾਵ ਹੈ ਕਿਸੇ ਕਾਰਜ ਦਾ ਫਲ ਪ੍ਰਤੱਖ ਅਤੇ ਅਪ੍ਰਤੱਖ ਦੋਹਾਂ ਰੂਪਾਂ ਵਿਚ ਮਿਲੇ। ਜੇਹਾ ਕਿ "ਗਰਮੀ ਦੇ ਮੌਸਮ ਵਿਚ ਗੰਗਾ-ਇਸ਼ਨਾਨ" ਅਰਥਾਤ ਗਰਮੀ 'ਚ ਤਪਦੇ ਮਨੁੱਖ ਨੂੰ ਗੰਗਾ ਵਿਚ ਇਸ਼ਨਾਨ ਕਰਨ ਨਾਲ ਠੰਡ ਲਗਣ ਲਗ ਪੈਂਦੀ ਹੈ। ਇਹ ਦਿਸ਼੍ਟ ਫਲ ਹੈ ਤੇ ਨਾਲ ਹੀ ਪਾਪ ਕਰਮਾਂ ਦਾ ਖੈ ਹੁੰਦਾ ਹੈ। (ਇਹ ਧਾਰਮਿਕ ਵਿਸ਼ਵਾਸ ਹੈ) ਇਹ ਅਦ੍ਰਿਸ਼ਟ ਫਲ ਹੈ। ਦ੍ਰਿਸ਼ਟਾਦ੍ਰਿਸ਼ਟਫਲਾ ਭਗਤੀ ਦਾ ਅਧਿਕਾਰੀ ਜਗਿਆਸੂ ਭਗਤ ਹੈ[121]।

**੩. ਦ੍ਰਿਸ਼ਟਫਲਾ :**

ਇਸ ਦਾ ਸੰਬੰਧ ਪ੍ਰਤੱਖ ਦ੍ਰਿਸ਼ਟੀ ਨਾਲ ਹੈ। ਜੇਹਾ ਕਿ ਕੋਈ ਮਨੁੱਖ ਗੰਗਾ ਇਸ਼ਨਾਨ ਜਲ ਕ੍ਰੀੜਾ ਅਤੇ ਠੰਡਕ ਪ੍ਰਾਪਤ ਕਰਨ ਲਈ ਹੀ ਕਰੇ। ਅਜੇਹੇ ਜੀਵ ਨੂੰ ਇਸ਼ਨਾਨ ਉਪਰੰਤ ਸ਼ੀਤਲਤਾ ਦਾ ਅਹਿਸਾਸ ਹੋਵੇਗਾ ਹੀ। ਇਸੇ ਤਰ੍ਹਾਂ ਗਿਆਨੀ ਭਗਤ ਨੂੰ ਭਗਤੀ ਦਾ ਪਰਮਾਨੰਦ ਰੂਪ ਦ੍ਰਿਸ਼ਟਫਲ ਪ੍ਰਾਪਤ ਹੁੰਦਾ ਹੈ। ਗਿਆਨੀ ਭਗਤ ਦੇ ਵਿਹਿਤ-ਅਵਿਹਿਤ ਕਰਮਾਂ ਨਾਲ ਜੋ ਧਰਮ-ਅਧਰਮ ਪੈਦਾ ਹੁੰਦੇ ਹਨ, ਉਨ੍ਹਾਂ ਸਭ ਦਾ ਉਹ ਗਿਆਨ-ਅਗਨੀ ਦੁਆਰਾ ਖੈ ਕਰ ਦੇਂਦਾ ਹੈ। ਇਸ ਲਈ ਗਿਆਨੀ ਭਗਤ ਨੂੰ ਇਸੇ ਜਨਮ ਵਿਚ ਭਗਤੀ ਦਾ ਪਰਮਾਨੰਦ ਪ੍ਰਾਪਤ ਹੁੰਦਾ ਹੈ। ਉਸ ਨੂੰ ਅਦ੍ਰਿਸ਼ਟ ਫਲ ਦੀ ਲੋੜ ਹੀ ਨਹੀਂ ਰਹਿੰਦੀ[122]।

## ਭਗਤੀ-ਪ੍ਰਕਾਰ

ਭਗਤੀ ਦੋ ਪ੍ਰਕਾਰ ਦੀ ਮੰਨੀ ਗਈ ਹੈ। ਪਰਾ ਅਤੇ ਅਪਰਾ (ਇਨ੍ਹਾਂ ਦੇ ਨਾਲ ਇਕ ਇਕ ਭੇਦ ਹੋਰ ਜੋੜਿਆ ਜਾਂਦਾ ਹੈ ਪਰਾ ਵਿਦਿਆ ਅਤੇ ਅਪਰਾ ਵਿਦਿਆ)

**ਪਰਾ ਭਗਤੀ :**

ਪਰਾ ਭਗਤੀ ਨੂੰ ਹੀ ਗਿਆਨ ਦੀ ਪਰਾਨਿਸ਼ਠਾ (ਚਰਮ ਸੀਮਾਂ) ਪਰਮ ਨੈਸ਼ਕਰਮ ਸਿੱਧੀ ਅਤੇ ਪਰਮ ਸਿੱਧੀ ਦੇ ਨਾਵਾਂ ਨਾਲ ਪੁਕਾਰਿਆ ਗਿਆ ਹੈ। ਦੂਜੇ ਸ਼ਬਦਾਂ ਵਿਚ ਕਰਮ, ਗਿਆਨ ਅਤੇ ਭਗਤੀ ਜੋਗ ਦੀ ਚਰਮ ਸੀਮਾਂ ਪਰਾ ਭਗਤੀ ਹੈ।

**ਪਰਾ ਭਗਤੀ ਦਾ ਸਰੂਪ :**

ਪਰਾ ਭਗਤੀ ਸਿੱਧ ਹੈ : ਬ੍ਰਹਮ ਨਾਲ ਅਭੇਦਤਾ ਹੀ ਪਰਾ ਭਗਤੀ ਹੈ। ਗੀਤਾ ਅਨੁਸਾਰ ਸਤ-ਚਿੱਤ-ਆਨੰਦ ਰੂਪ ਬ੍ਰਹਮ ਵਿਚ ਏਕਾ ਭਾਵ ਕਰਕੇ ਸਥਿਤ ਹੋਇਆ ਪ੍ਰਸੰਨ, ਚਿੱਤ ਵਾਲਾ ਪੁਰਖ਼ ਨਾ ਕਿਸੇ ਵਸਤੂ ਲਈ ਸ਼ੋਕ ਕਰਦਾ ਹੈ ਤੇ ਨਾ ਹੀ ਇੱਛਾ। ਇਸ ਤਰ੍ਹਾਂ ਦੀ

ਸਮਦ੍ਰਿਸ਼ਟੀ ਰੱਖਣ ਵਾਲਾ ਪੁਰਖ ਹੀ ਪਰਾ ਭਗਤੀ ਨੂੰ ਪ੍ਰਾਪਤ ਹੁੰਦਾ ਹੈ[123]। ਉਪਨਿਸ਼ਦਾਂ ਵਿਚ ਇਸ ਨੂੰ ਪਰਾ ਵਿਦਿਆ ਦੇ ਨਾਮ ਨਾਲ ਵੀ ਲਿਖਿਆ ਗਿਆ ਹੈ। ਵਾਸਤਵ ਵਿਚ ਪਰਾ ਭਗਤੀ ਅਤੇ ਪਰਾ ਵਿਦਿਆ ਦਾ ਸਿਧਾਂਤਕ ਪਖੋਂ ਲੇਸ ਮਾਤ੍ਰ ਵੀ ਭੇਦ ਨਹੀਂ। ਪਰੰਤੂ ਅਪਰਾ ਭਗਤੀ ਅਤੇ ਅਪਰਾ ਵਿਦਿਆ ਆਪਸੀ ਮਤ ਭੇਦ ਰੱਖਦੀਆਂ ਹਨ।

**ਅਪਰਾ ਵਿਦਿਆ :**

ਮੁੰਡਕ ਉਪਨਿਸ਼ਦ ਦੇ ਅਨੁਸਾਰ ਮਨੁੱਖ ਦੇ ਜਾਨਣਯੋਗ ਦੋ ਹੀ ਵਿਦਿਆ ਹਨ ਪਰਾ ਅਤੇ ਅਪਰਾ [124]। ਜਿਸ ਨਾਲ ਲੋਕ-ਪ੍ਰਲੋਕ ਸੰਬੰਧੀ ਭੋਗਾਂ ਅਤੇ ਉਨ੍ਹਾਂ ਦੀ ਪ੍ਰਾਪਤੀ ਦੇ ਸਾਧਨ ਦਾ ਗਿਆਨ ਹੋਵੇ। ਉਹ ਅਪਰਾ ਵਿਦਿਆ ਹੈ। ਅਪਰਾ ਵਿਦਿਆ ਦੇ ੧੦ ਭੇਦ ਹਨ : ਸਿਖਿਆ, ਕਲਪ, ਵਿਆਕਰਣ, ਨਿਰੁਕਤ, ਛੰਦ, ਯੋਜਨਾ ਇਹ ਛੇ ਵੇਦਾਗ। ਅਤੇ ਚਾਰ ਵੇਦ ਰਿਗ, ਯਜੁਰ, ਸਾਮ ਅਤੇ ਅਥਰਵ ਕੁਲ ਮਿਲਾ ਕੇ ਦਸ ਬਣਦੇ ਹਨ।

**ਅਪਰਾ ਭਗਤੀ :**

ਅਪਰਾ ਭਗਤੀ ਨੂੰ ਸਾਧਨ ਕੋਟੀ ਮੰਨਿਆ ਗਿਆ ਹੈ। ਇਸ ਨੂੰ ਨਵਧਾ ਭਗਤੀ ਵੀ ਕਹਿੰਦੇ ਹਨ। ਇਸ ਦੇ ਅੰਤਰਗਤ ਪ੍ਰਭੂ-ਪ੍ਰਾਪਤੀ ਦੇ ਸਾਧਨ ਆਉਂਦੇ ਹਨ। ਭਗਤੀ ਆਚਾਰੀਆਂ ਅਪਰਾ ਭਗਤੀ ਦੇ ਭੇਦ ਪ੍ਰਕਾਰ ਵਿਚ ਅੰਤਰ ਰਖਦੇ ਹਨ ਜੇਹਾ ਕਿ ਨਾਰਦ ਮੁਨੀ ਇਸ ਦੇ ੧੧ ਉਪਭੇਦ ਮੰਨਦਾ ਹੈ ਜੋ ਇਸ ਪ੍ਰਕਾਰ ਹਨ [125] :

| | |
|---|---|
| ੧. ਗੁਣ ਮਹਾਤਮਾਸਕਤੀ | ੨. ਰੂਪਾਸਕਤੀ |
| ੩. ਪੂਜਾਸਕਤੀ | ੪. ਸਮਰਣਾਸਕਤੀ |
| ੫. ਦਯਾਸਕਤੀ | ੬. ਸਖਯਾਸਕਤੀ |
| ੭. ਕ੍ਰਾਂਤਾਸਕਤੀ | ੮. ਵਾਤਸਲਾਸਕਤੀ |
| ੯. ਆਤਮਨਿਵੇਦਨਾਸਕਤੀ | ੧੦. ਤਨਮਯਤਾਸਕਤੀ |
| ੧੧. ਪਰਮਵਿਰਹਾਸਕਤੀ | |

ਭਗਤੀ ਦੇ ਇਹ ਪ੍ਰਕਾਰ ਆਸਕਤੀਆਂ ਦੇ ਨਾਮ ਨਾਲ ਪ੍ਰਸਿੱਧ ਹਨ। ਇਸ ਤੋਂ ਛੁੱਟ ਸ੍ਰੀ ਮਦ ਭਾਗਵਤ ਗੀਤਾ, ਭਾਗਵਤ ਪੁਰਾਣ ਅਤੇ ਸ੍ਰੀ ਭਗਵਦ ਭਗਤੀ ਰਸਾਇਣ ਆਦਿ ਗ੍ਰੰਥਾਂ ਵਿਚ ਅਪਰਾ ਭਗਤੀ ਦੇ ਨੌਂ ਭੇਦ ਮੰਨੇ ਗਏ ਹਨ ਜੋ ਇਸ ਪ੍ਰਕਾਰ ਹਨ [126] :

| | |
|---|---|
| ੧. ਸ੍ਰਵਣ | ੨. ਕੀਰਤਨ |
| ੩. ਸਿਮਰਣ | ੪. ਚਰਣ ਸੇਵਾ |
| ੫. ਅਰਜਨ | ੬. ਬੰਦਨਾ |
| ੭. ਦਾਸ | ੮. ਸਖਾ |
| ੯. ਆਤਮ ਨਿਵੇਦਨ | |

ਮਧੁਸੂਦਨ ਸਰਸਵਤੀ ਨੇ ਭਗਤੀ ਤਿੰਨ ਪ੍ਰਕਾਰ ਦੀ ਮੰਨੀ ਹੈ :

ਕਾਮ ਜਨਿਤ ਭਗਤੀ [127] : ਇਸ ਦੇ ਦੋ ਉਪਭੇਦ ਹਨ :

| | |
|---|---|
| ੧. ਸੰਨਿਧਾਨ ਭਗਤੀ | ੨. ਅਸੰਨਿਧਾਨ ਭਗਤੀ |

ਕ੍ਰੋਧ ਜਨਿਤ ਭਗਤੀ [128] : ਇਸ ਦੇ ਦੋ ਉਪਭੇਦ ਹਨ :

| | |
|---|---|
| ੧. ਉਪਦਰਾਵਕ ਨਾਸ਼ ਵਿਸ਼ੈਣੀ | ੨. ਉਪਦਰਾਵਕ ਪ੍ਰੀਤ ਵਿਸ਼ੈਣੀ |

ਸਨੇਹ ਜਨਿਤ ਭਗਤੀ[129] : ਇਸ ਦੇ ਤਿੰਨ ਉਪਭੇਦ ਹਨ :

੧. ਸ਼ੁਧ ੨. ਵਾਤਸਲ

੩. ਪ੍ਰੇਯੋ

ਉਪਰ-ਅੰਕਿਤ ਕਾਮ ਅਤੇ ਕ੍ਰੋਧ ਜਨਿਤ ਭਗਤੀਆਂ ਦਾ ਅੰਤਰਭਾਵ ਵਿਭਿੰਨ ਰਸਾਂ ਵਿਚ ਕੀਤਾ ਗਿਆ ਹੈ। ਜਿਨ੍ਹਾਂ ਦੀ ਵਿਚਾਰ ਅਗੇ ਚਲਕੇ ਕੀਤੀ ਜਾਵੇਗੀ। ਸਨੇਹ ਜਨਿਤ ਭਗਤੀ ਤਿੰਨ ਤਰ੍ਹਾਂ ਦੀ ਮੰਨੀ ਗਈ ਹੈ। ਤੇ, ਇਹੀ ਤਿੰਨੇ ਭਗਤੀ-ਰਸਾਂ ਦੇ ਰੂਪ ਵਿਚ ਪਰਣਿਤ ਹੋ ਕੇ ਰੱਸਤ੍ਵ ਨੂੰ ਪ੍ਰਾਪਤ ਹੁੰਦੀਆਂ ਹਨ : ਸ਼ੁਧ, ਵਾਤਸਲ ਅਤੇ ਪ੍ਰੇਯੋ।

ਮਧੂਸੂਦਨ ਸਰਸਵਤੀ ਪਹਿਲਾ ਅਚਾਰੀਆ ਹੈ, ਜਿਸ ਨੇ ਭਗਤੀ ਅਤੇ ਰਸ ਦੀ ਤਦਰੂਪਤਾ ਨੂੰ ਪ੍ਰਵਾਨ ਕੀਤਾ ਹੈ। ਪੁਨਰੁਕਤੀ ਤੋਂ ਡਰਦੇ ਹੋਏ ਇਨ੍ਹਾਂ ਦੀ ਚਰਚਾ ਰਸ ਦੇ ਅੰਤਰਗਤ ਹੀ ਕੀਤੀ ਜਾਵੇਗੀ। ਇਥੇ ਇਕ ਹੋਰ ਨੁਕਤੇ ਵਲ ਸੰਕੇਤ ਕਰਨਾ ਸੰਗਤ ਹੋਵੇਗਾ।

ਭਗਤੀ-ਭੇਦ ਉਪਰ ਵਿਚਾਰ ਕਰਦੇ ਹੋਏ ਡਾ. ਦਰਸ਼ਨ ਸਿੰਘ ਨੇ ਆਪਣੀ ਪੁਸਤਕ ਇੰਡੀਅਨ ਟਰਾਡੀਸ਼ਨ ਅਤੇ ਸਿੱਖ ਗੁਰੂ ਵਿਚ ਸਫ਼ਾ ਅੰਕ ੭੨ ਉਤੇ ਲਿਖਿਆ ਹੈ ਕਿ ਮਧੂਸੂਦਨ ਸਰਸਵਤੀ ਨੇ ਭਗਤੀ ਨੂੰ ਦੋ ਉਪਭੇਦਾਂ ਵਿਚ ਵੰਡਿਆ ਹੈ ਸ਼ੁਧ ਅਤੇ ਮਿਸ਼੍ਰਤ, ਪਰ ਅਗੇ ਚਲ ਕੇ ਸਫ਼ਾ ਅੰਕ ੭੩ ਤੇ ਲਿਖਿਆ ਹੈ ਕਿ ਭਗਤੀ ਰਸਾਇਣ ਦੇ ਲੇਖਕ ਨੇ ਇੰਦ੍ਰੀਆਂ ਦੇ ਆਧਾਰ ਉਤੇ ਭਗਤੀ ਨੂੰ ਪੰਜ ਭਾਗਾਂ ਵਿਚ ਵੰਡਿਆ ਹੈ। ਡਾ. ਸਾਹਿਬ ਨੇ ਮਧੂਸੂਦਨ ਸਰਸਵਤੀ ਅਤੇ ਭਗਤੀ ਰਸਾਇਣ ਦੇ ਲੇਖਕ ਨੂੰ ਇਕ ਦੂਸਰੇ ਤੋਂ ਭਿੰਨ ਮੰਨਿਆ ਹੈ[130]। ਜਦ ਕਿ ਮਧੂਸੂਦਨ ਸਰਸਵਤੀ ਹੀ ਭਗਤੀ ਰਸਾਇਣ ਦਾ ਕਰਤਾ ਹੈ। ਇਕ ਧਿਆਨਜੋਗ ਗੱਲ ਇਹ ਹੈ ਕਿ ਮਧੂਸੂਦਨ ਸਰਸਵਤੀ ਭਗਤੀ-ਪ੍ਰਕਾਰ ਨੂੰ ਨਾ ਦੋ ਭਾਗਾਂ ਵਿਚ ਵੰਡਦਾ ਹੈ ਤੇ ਨਾ ਪੰਜਾਂ ਵਿਚ। ਸਾਡੇ ਵਿਵੇਚਨ ਅਨੁਸਾਰ ਮਧੂਸੂਦਨ ਸਰਸਵਤੀ ਤਿੰਨ ਤਰ੍ਹਾਂ ਦੀ ਭਗਤੀ, ਕਾਮ-ਜਨਿਤ ਭਗਤੀ, ਕ੍ਰੋਧ-ਜਨਿਤ ਭਗਤੀ ਅਤੇ ਸਨੇਹ-ਜਨਿਤ ਭਗਤੀ ਮੰਨਦਾ ਹੈ। ਸਨੇਹ-ਜਨਿਤ ਭਗਤੀ ਨੂੰ ਦੋ ਉਪਭੇਦਾਂ , ਪਾਲਯ-ਪਾਲਕ ਅਤੇ ਸੇਵ੍ਯ-ਸੇਵਕ ਭੇਦਾਂ ਦੇ ਅੰਤਰਗਤ ਵਿਚਾਰਦਾ ਹੈ। ਸੇਵ੍ਯ-ਸੇਵਕ ਦੇ ਫਿਰ ਤਿੰਨ ਅਨੁਭਾਗ ਹਨ : ਦਾਸ, ਸਖਾ ਅਤੇ ਮਿਸ਼੍ਰਿਤ।

ਸਾਡੇ ਵਿਵੇਚਨ ਦਾ ਮੁਖ ਆਧਾਰ ਭਗਤੀ ਰਸਾਇਣ ਕ੍ਰਿਤ ਮਧੂਸੂਦਨ ਸਰਸਵਤੀ ਹੀ ਹੈ, ਇਸ ਲਈ ਕਿਸੇ ਪ੍ਰਕਾਰ ਦੇ ਭੁਲੇਖੇ ਤੋਂ ਬਚਣ ਲਈ ਹੀ ਉਪਰੋਕਤ ਟਿੱਪਣੀ ਕਰਨੀ ਪਈ।

## ਭਗਤ ਆਚਾਰੀਆਂ ਦੀ ਰਸ-ਦ੍ਰਿਸ਼ਟੀ

ਕਾਵਿ-ਆਚਾਰੀਆ ਨੇ ਭਗਤੀ ਨੂੰ ਦੇਵ ਆਦਿ ਵਿਸ਼ਿਅਕ ਰਤੀ ਮੰਨ ਕੇ ਇਸ ਦੀ ਗਣਨਾ ਭਾਵਾਂ ਦੇ ਅੰਤਰਗਤ ਕੀਤੀ ਹੈ। ਇਨ੍ਹਾਂ ਦੇ ਵਿਚਾਰ ਵਿਚ ਭਗਤੀ ਜਾਂ ਵਾਤਸਲ ਦੋ ਵਿਭਿੰਨ ਰਸ ਨਹੀਂ, ਕਿਉਂਕਿ ਇਨ੍ਹਾਂ ਦੇ ਆਧਾਰ-ਭੂਤ ਸਥਾਈ ਭਾਵ ਮੌਲਿਕ ਨਹੀਂ ਹਨ; ਸਗੋਂ ਸਨੇਹ ਦੇ ਰੂਪਾਂਤਰ ਮਾਤ੍ਰ ਹਨ। ਇਸ ਲਈ ਦੇਵਤਾ ਵਿਸ਼ਿਅਕ ਰਤੀ ਰਸ ਨਹੀਂ, ਭਾਵ ਹੀ ਹੈ। ਮਧੂਸੂਦਨ ਸਰਸਵਤੀ ਉਪਰੋਕਤ ਤੱਥ ਉਪਰ ਕਿੰਤੂ ਕਰਦਾ ਹੋਇਆ ਲਿਖਦਾ ਹੈ ਕਿ ਭਾਵ ਤੋਂ ਬਿਨਾਂ ਰਸ ਨਹੀਂ ਹੋ ਸਕਦਾ ਅਤੇ ਰਸ ਤੋਂ ਬਿਨਾਂ ਭਾਵ[131]। ਇਸ ਤਰ੍ਹਾਂ ਤਾਂ ਭਾਵ-ਰੂਪ ਹੋਣ ਕਰਕੇ ਭਗਤੀ ਦਾ ਸੰਮਿਸ਼੍ਰਣ ਸਾਰੇ ਰਸਾਂ ਵਿਚ[132] ਹੈ ।

ਇਥੇ ਭਾਵ ਉਪਰ ਵਿਚਾਰ ਕਰਨੀ ਅਸੰਗਤ ਨਹੀਂ ਹੋਵੇਗੀ। ਭਾਵ ਚਿੱਤ ਦੀ ਵਿਸ਼ੁਧ ਸਤੋ-ਪ੍ਰਧਾਨ ਵਿਸੇਸ਼ ਅਵਸਥਾ ਦਾ ਨਾਮ ਹੈ[133]। ਚਿੱਤ ਦੀ ਇਸ ਵਿਸ਼ੇਸ਼ ਪ੍ਰਕਾਰ ਦੀ ਵਿਵਸਥਾ ਨੂੰ ਚਿੱਤ-ਬਿਰਤੀ ਵੀ ਕਿਹਾ ਜਾਂਦਾ ਹੈ। ਇਸ ਲਈ ਭਾਵ ਚਿੱਤ-ਬਿਰਤੀ ਰੂਪ ਹੈ। ਭਗਤੀ ਦਾ ਮੂਲ ਤੱਤ ਮਾਨਵੀ ਭਾਵ ਹੈ। ਇਸ ਨੂੰ ਰਤੀ, ਸਨੇਹ, ਪ੍ਰੇਮ, ਭਾਵ ਆਦਿ ਅਨੇਕ ਸ਼ਬਦਾਂ ਰਾਹੀਂ ਰੂਪਮਾਨ ਕੀਤਾ ਜਾਂਦਾ ਹੈ ਜੋ ਲਗਪਗ ਸਮਾਨਾਰਥੀ ਹਨ। ਭਾਵ ਵਿਭਿੰਨ ਰੂਪ ਕਿਵੇਂ ਧਾਰਣ ਕਰਦਾ ਹੈ ? ਰੂਪ ਗੋ ਸੁਆਮੀ ਨੇ ਬੜੇ ਸੌਖੇ ਢੰਗ ਨਾਲ ਸਮਝਾਇਆ ਹੈ। ਜਿਸ ਤਰ੍ਹਾਂ ਪਾਣੀ ਨਾਲੀਆਂ ਰਾਹੀਂ ਖੇਤ ਵਿਚ ਜਾ ਕੇ ਵਿਭਿੰਨ ਕਿਆਰੀਆਂ ਦਾ ਰੂਪ ਧਾਰਨ ਕਰ ਲੈਂਦਾ ਹੈ। ਇਸੇ ਤਰ੍ਹਾਂ ਇੰਦ੍ਰੀ-ਪ੍ਰਨਾਲੀ ਦੁਆਰਾ ਚਿੱਤ ਜਦ ਕਿਸੇ ਵਿਸ਼ੇਸ਼ ਵਿਸ਼ੇ ਨਾਲ ਜੁੜਦਾ ਹੈ ਤਾਂ ਅਰਥਾਕਾਰ ਵਿਚ ਪਰਿਣਤ ਹੋ ਜਾਂਦਾ ਹੈ। ਚਿੱਤ ਦੀ ਇਸ ਅਰਥਾਕਾਰ ਪਰਿਣਤੀ ਦਾ ਨਾਮ ਚਿੱਤ-ਬਿਰਤੀ ਹੈ। **ਭਾਵ-ਰੂਪ ਚਿੱਤ-ਬਿਰਤੀ, ਆਪ ਹੀ ਚਿੱਤ ਵਿਚ ਪੈਦਾ ਹੁੰਦੀ ਹੈ ਤੇ ਜਿਸ ਵੀ ਤਰ੍ਹਾਂ ਦਾ ਉਦੇਸ਼ ਸਾਹਮਣੇ ਹੋਵੇ ਉਸ ਵਿਸ਼ੇ ਨੂੰ ਪ੍ਰਾਪਤ ਕਰਕੇ ਤਦਾਕਾਰ ਹੋ ਜਾਂਦੀ ਹੈ।** ਚਿੱਤ-ਬਿਰਤੀ ਖ਼ੁਦ ਪ੍ਰਕਾਸ਼ਮਾਨ ਹੋ ਕੇ ਵੀ ਆਪਣੇ ਪ੍ਰਕਾਸ਼ਯ ਜਾਂ ਉਦੇਸ਼ ਦੇ ਰੂਪ ਵਿਚ ਪ੍ਰਗਟ ਹੁੰਦੀ ਹੈ। ਦੂਜੇ ਸ਼ਬਦਾਂ ਵਿਚ ਇਹ ਆਪ ਆਸ੍ਵਾਦ ਰੂਪ ਹੋ ਕੇ ਵੀ ਬ੍ਰਹਮਅਨੰਦ ਦੇ ਰੂਪ ਵਿਚ ਪ੍ਰਗਟ ਹੁੰਦੀ ਹੈ[134]।

ਪਰ ਅਸਲ ਵਿਚ ਜਾਣਨਜੋਗ ਗੱਲ ਇਹ ਹੈ ਕਿ ਭਾਵ ਰਸ ਵਿਚ ਕਿਵੇਂ ਤਬਦੀਲ ਹੁੰਦਾ ਹੈ ? ਇਤਨਾ ਤਾਂ ਸਪਸ਼ਟ ਹੀ ਹੈ ਕਿ ਕਾਰਣ ਤੋਂ ਉਤਪੰਨ ਸਰੀਰ ਅਤੇ ਇੰਦ੍ਰੀ ਵਰਗ ਦੇ ਵਿਕਾਰਾਂ ਨੂੰ ਪੈਦਾ ਕਰਨ ਵਾਲੀ ਚਿੱਤ-ਬਿਰਤੀ ਭਾਵ ਕਹਾਉਂਦੀ ਹੈ। ਭਾਵ ਦੋ ਪ੍ਰਕਾਰ ਦਾ ਹੁੰਦਾ ਹੈ : ਸੁਭਾਵਕ ਅਤੇ ਅਤਿਥੀ[135]। ਸੁਭਾਵਕ ਭਾਵ ਅੰਦਰ ਬਾਹਰ ਸਭ ਜਗ੍ਹਾ ਵਿਆਪਕ ਹੁੰਦੇ ਹਨ ਇਨ੍ਹਾਂ ਲਈ ਕਾਰਣ ਦੀ ਕਾਰਣਤਾ ਨਾਮ ਮਾਤ੍ਰ ਹੁੰਦੀ ਹੈ। ਅਤਿਥੀ ਭਾਵ ਵਿਸ਼ੇਸ਼ ਕਾਰਣਾਂ ਕਰਕੇ ਪੈਦਾ ਹੁੰਦੇ ਹਨ, ਇਨ੍ਹਾਂ ਦੇ ਸਹਾਰੇ ਹੀ ਮੌਲਦੇ ਹਨ ਅਤੇ ਸਮਾਪਤ ਹੋ ਜਾਂਦੇ ਹਨ। ਭਾਵ ਦਾ ਸੰਬੰਧ ਚਿੱਤ ਨਾਲ ਹੈ। ਹਰ ਮਨੁੱਖ ਦੀ ਚਿੱਤ-ਬਿਰਤੀ ਇਕੋ ਜੇਹੀ ਨਹੀਂ ਹੋ ਸਕਦੀ। ਭਗਤ ਆਚਾਰੀਆ ਨੇ ਤਿੰਨ ਚਿੱਤ-ਭੇਦ ਮੰਨੇ ਹਨ। ਹੀਰੇ ਦੇ ਸਾਮਾਨ, ਸੋਨੇ ਦਾ ਸਾਮਾਨ ਅਤੇ ਲਾਖ ਦੇ ਸਾਮਾਨ[136]। ਹੀਰਾ ਬਜਰ ਹੋਣ ਕਾਰਣ ਕਿਸੇ ਤਰ੍ਹਾਂ ਵੀ ਪਿਘਲ ਨਹੀਂ ਸਕਦਾ। ਸੋਨਾ ਤੇਜ਼ ਅਗ ਨਾਲ ਪਿਘਲਦਾ ਹੈ ਤੇ ਲਾਖ ਤਾਂ ਹਲਕੇ ਜੇਹੇ ਸੇਕ ਨਾਲ ਪੰਘਰ ਜਾਂਦੀ ਹੈ। ਭਗਤ ਜਾਂ ਸੁਹਿਰਦ ਦਾ ਮਨ ਕੋਮਲ ਹੋਣ ਕਰਕੇ ਦ੍ਰਵੀਭੂਤ ਹੀ ਰਹਿੰਦਾ ਹੈ। ਜੋ ਵਿਵਿਧ ਪ੍ਰਕਾਰ ਦੇ ਮਾਣਨਹਾਰਾਂ ਦੇ ਵਿਅਕਤੀਗਤ ਭੇਦ ਕਾਰਣ ਇਕੋ ਹੀ ਭਾਵ ਅਨੇਕ ਰੂਪਾਂ ਵਿਚ ਪ੍ਰਗਟ ਹੁੰਦਾ ਹੈ। ਕਿਉਂਕਿ ਹਰ ਮਾਣਨਹਾਰ ਦੀ ਮਨੋਸਥਿਤੀ ਭਿੰਨ ਹੁੰਦੀ ਹੈ। ਚਿੱਤ-ਭੇਦ ਅਨੁਸਾਰ ਹੀ ਮਨੋਭਾਵ ਦਾ ਉਦੇ ਹੁੰਦਾ ਹੈ। ਜੇ ਵਿਭਾਵ ਆਦਿ ਉੱਦੀਪਤ ਕਰਨ ਵਾਲੇ ਹੋਣ ਤਾਂ ਜਿਸ ਤਰ੍ਹਾਂ ਦਾ ਆਲੰਬਨ ਵਿਭਾਵ ਹੋਵੇਗਾ ਉਸੇ ਨਾਲ ਸੰਬੰਧਿਤ ਸਥਾਈ ਭਾਵ ਆਪਣੇ ਵਿਭਚਾਰੀ ਭਾਵਾਂ ਨਾਲ ਪੁਸ਼ਟ ਹੋ ਕੇ ਰਸੱਤ੍ਵ ਨੂੰ ਪ੍ਰਾਪਤ ਹੋਵੇਗਾ। ਇਹ ਪ੍ਰਕਿਰਿਆ ਭਾਵ ਨੂੰ ਰਸ ਵਿਚ ਬਦਲਦੀ ਹੈ ਤੇ ਨਾਲ ਹੀ ਵਿਭਿੰਨ ਰਸਾਂ ਦੇ ਆਸ੍ਵਾਦਨ ਵਿਚ ਯੋਗ ਦਾਨ ਦੇਂਦੀ ਹੈ ਇੱਥੇ ਇਹ ਧਿਆਨ ਰਹੇ ਚਿੱਤ-ਦ੍ਰਤੀ ਦੇ ਵੱਖ ਵੱਖ ਕਾਰਣ ਹੋਣ ਕਰਕੇ ਹੀ ਵਿਭਿੰਨ ਰਸ ਅਤੇ ਭਗਤੀ ਦੇ ਭੇਦ ਸਾਹਮਣੇ ਆਉਂਦੇ ਹਨ[137]।

**ਭਗਤੀ ਰਸ-ਸੰਖਿਆ :**

ਭਗਤੀ ਰਸ-ਸ਼ਾਸਤਰ ਵਿਚ ਭਗਵਦ ਵਿਸ਼ਿਅਕ ਰਤੀ ਨੂੰ ਹੀ ਇਕੋ ਇਕ ਸਥਾਈ ਭਾਵ ਮੰਨਿਆ ਗਿਆ ਹੈ। ਭਗਵਦ ਵਿਸ਼ਿਅਕ ਰਤੀ ਤੋਂ ਹੀ ਭਗਤੀ-ਰਸ ਦੀ ਉੱਤਪਤੀ ਹੰਦੀ ਹੈ ਤੇ ਭਗਤੀ ਰਸ ਹੀ ਮੂਲ ਰਸ ਹੈ। ਵੈਸ਼ਣਵ ਆਚਾਰੀਆਂ ਨੇ ਇਸ ਨੂੰ ਰਸਰਾਜ ਵੀ ਕਿਹਾ ਹੈ। ਪਰੰਤੂ ਸਥਾਈ ਭਾਵਾਂ ਦੀ ਵਿਭਿੰਤਾ ਕਾਰਣ ਇਨ੍ਹਾਂ ਆਚਾਰੀਆਂ ਨੇ ਭਗਤੀ ਰਸ ਦੇ ਭੇਦ-ਉਪਭੇਦ ਦੀ ਵੀ ਕਲਪਨਾ ਕੀਤੀ ਹੈ। ਇਹ ਆਚਾਰੀਆ ਭਗਤੀ ਰਸ ਨੂੰ ਦੋ ਭਾਗਾਂ ਵਿਚ ਵੰਡਦੇ ਹਨ : ਮੁਖ ਭਗਤੀ ਰਸ ਅਤੇ ਗੌਣ ਭਗਤੀ ਰਸ। ਪੰਜ ਮੁਖ ਰਤੀਆਂ ਦੇ ਆਧਾਰ ਉਤੇ ਪੰਜ ਮੁਖ ਭਗਤੀ ਰਸ ਸਵੀਕਾਰ ਕੀਤੇ ਗਏ ਹਨ : ਸ਼ਾਂਤ, ਪ੍ਰੀਤ, ਪ੍ਰੇਯੋ, ਵਾਤਸਲ ਅਤੇ ਉੱਜਲ। ਸਤ ਗੌਣ ਰਤੀਆਂ ਦੇ ਆਧਾਰ ਉਤੇ ਸਤ ਗੌਣ ਭਗਤੀ ਰਸਾਂ ਦਾ ਨਿਰੂਪਣ ਵੀ ਕੀਤਾ ਗਿਆ ਹੈ : ਹਾਸਯ, ਅਦਭੁਤ, ਬੀਰ, ਕਰੁਣਾ, ਰੌਦ੍ਰ, ਭਿਆਨਕ ਅਤੇ ਬੀਭਤਸ[138]।

ਮਧੂਸੂਦਨ ਸਰਸਵਤੀ ਨੇ ਤਿੰਨ ਭਗਤੀ ਰਸ ਮੰਨੇ ਹਨ : ਸ਼ੁਧ, ਵਾਤਸਲ ਅਤੇ ਪ੍ਰੇਯੋ। ਇਸ ਆਚਾਰੀਆ ਨੇ ਨੌਂ ਕਾਵਿ ਰਸਾਂ ਨੂੰ ਚਾਰ ਸ਼੍ਰੇਣੀਆਂ ਵਿਚ ਵੰਡਿਆ ਹੈ[139] :

੧. ਕੇਵਲ ਸੰਕੀਰਣ    ੨. ਸੰਕੀਰਣ ਮਿਸ਼੍ਰਿਤ
੩. ਕੇਵਲ ਮਿਸ਼੍ਰਿਤ    ੪. ਸ਼ੁਧ

**ਕੇਵਲਸੰਕੀਰਣ :**

ਵਿਜਾਤੀ ਰਸਾਂ ਦਾ ਭਾਵ-ਅੰਤਰ ਨਾਲ ਸੰਪਰਕ ਹੋਣਾ ਸੰਕੀਰਣਤਾ ਹੈ। ਜਿਥੇ ਸਥਾਈ ਭਾਵ ਅਨ੍ਯ ਵਿਸ਼ਿਅਕ (ਲੌਕਿਕ) ਹੋਵੇ ਤੇ ਰਤੀ ਭਗਵਦ ਵਿਸ਼ਿਅਕ, ਉਹ ਕੇਵਲ ਸੰਕੀਰਣ ਰਸ ਕਹਾਉਂਦੇ ਹਨ। ਇਨ੍ਹਾਂ ਦੇ ਸਥਾਈ ਭਾਵ ਕ੍ਰੋਧ ਆਦਿਕ ਅਨ੍ਯ ਵਿਸ਼ਿਅਕ ਹੋਣ ਕਰਕੇ ਵਿਜਾਤੀ ਹਨ। ਪਰ ਰਤੀ ਭਗਵਦ ਵਿਸ਼ਿਅਕ ਹੈ। ਦੂਸਰੇ ਸ਼ਬਦਾਂ ਵਿਚ ਇਹ ਰਸ ਭਗਤੀ ਰੱਸਤ੍ਰ ਦੇ ਜੋਗ ਨਹੀਂ ਹੁੰਦੇ।

**ਸੰਕੀਰਣ ਮਿਸ਼ਿਰਤ :**

ਜਿਥੇ ਆਲੰਬਨ ਵਿਭਾਵ ਪ੍ਰਭੂ ਤੋਂ ਭਿੰਨ ਹੋਵੇ ਤੇ ਸਥਾਈ ਭਾਵ ਵੀ ਵਿਜਾਤੀ ਹੋਵੇ, ਪਰ ਰਤੀ ਭਗਵਦ ਵਿਸ਼ਿਅਕ ਹੋਵੇ, ਉਥੇ ਸੰਕੀਰਣ ਮਿਸ਼੍ਰਿਤ ਹੁੰਦਾ ਹੈ। ਸੰਕੀਰਣ ਮਿਸ਼੍ਰਤ ਦੇ ਅੰਤਰਗਤ ਸ਼ਿੰਗਾਰ, ਕਰੁਣ, ਹਾਸ, ਪ੍ਰੀਤੀ ਭਿਆਨਕ, ਅਦਭੁਤ, ਯੁਧ, ਵੀਰ ਅਤੇ ਦਾਨ ਵੀਰ ਆਉਂਦੇ ਹਨ।

**ਕੇਵਲ ਮਿਸ਼੍ਰਤ :**

ਜਿੱਥੇ ਆਲੰਬਨ ਭਗਵਦ ਵਿਸ਼ਿਅਕ ਹੋਵੇ ਤੇ ਰਤੀ ਅਨਯ ਵਿਸ਼ਿਅਕ, ਉਥੇ ਕੇਵਲ ਮਿਸ਼੍ਰਿਤ ਹੁੰਦਾ ਹੈ। ਕੇਵਲ ਮਿਸ਼੍ਰਿਤ ਦੇ ਅੰਤਰਗਤ ਸ਼ਿਗਾਰ, ਕਰੁਣ, ਹਾਸ, ਪ੍ਰੀਤੀ ਭਿਆਂਨਕ, ਅਦਭੁਤ ਅਤੇ ਯੁਧਬੀਰ ਰਸ ਆਉਂਦੇ ਹਨ।

**ਸ਼ੁਧ :**

ਮਧੂ ਸੂਦਨ ਨੇ ਤਿੰਨ ਭਗਤੀ ਰਸ ਮੰਨੇ ਹਨ : ਸ਼ੁਧ, ਵਾਤਸਲ ਅਤੇ ਪ੍ਰੇਯੋ ਇਨ੍ਹਾਂ ਤਿੰਨਾਂ ਰਤੀਆਂ ਦਾ ਕਿਸੇ ਹੋਰ ਭਾਵ ਨਾਲ ਸਮਿਸ਼੍ਰਣ ਨਹੀਂ ਹੁੰਦਾ। ਇਸ ਲਈ ਇਨ੍ਹਾਂ ਨੂੰ ਅਮਿਸ਼੍ਰਾ ਅਥਵਾ ਸ਼ੁਧ ਰਤੀਆਂ ਕਿਹਾ ਗਿਆ ਹੈ। ਸ਼ੁਧ ਰਤੀ ਕੇਵਲ ਭਗਵਦ ਵਿਸ਼ਿਅਕ ਹੁੰਦੀ ਹੈ ਜਦ ਕਿ ਵਾਤਸਲ ਅਤੇ ਪ੍ਰੇਯੋ ਰਤੀਆਂ ਭਗਵਦ ਵਿਸ਼ਿਅਕ ਵੀ ਹੁੰਦੀਆਂ ਹਨ ਤੇ

ਕਿਸੇ ਹੋਰ ਰਤੀ ਦੀਆਂ ਵਿਸ਼ਿਅਕ ਵੀ। ਪਰ ਉਥੇ ਵੀ ਦੂਸਰੇ ਸਥਾਈ ਭਾਵਾਂ ਨਾਲ ਅਮਿਸ੍ਰਣ ਹੀ ਰਹਿੰਦੀਆਂ ਹਨ।

ਉਪਰੋਕਤ ਵਿਵੇਚਨ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਰੂਪ ਗੋਸਵਾਮੀ ਨੇ ਸ਼ਾਂਤ, ਪ੍ਰੀਤ, ਪ੍ਰੇਯੋ, ਵਾਤਸਲ ਅਤੇ ਉੱਜਲ ਇਹ ਪੰਜ ਭਗਤੀ ਰਸ ਮੰਨੇ ਹਨ। ਜਦ ਕਿ ਮਧੂ ਸੂਦਨ ਸਰਸਵਤੀ ਨੇ : ਸ਼ੁਧ, ਵਾਤਸਲ ਅਤੇ ਪ੍ਰੇਯੋ ਇਹ ਤਿੰਨ ਭਗਤੀ ਰਸ ਮੰਨੇ ਹਨ।

ਮਧੂ ਸੂਦਨ ਸਰਸਵਤੀ ਸ਼ਾਂਤ ਨੂੰ ਭਗਤੀ ਰਸ ਨਹੀਂ ਮੰਨਦਾ ਕਿਉਂਕਿ ਇਸ ਦਾ ਸਥਾਈ ਭਾਵ ਨਿਰਵੇਦ ਹੈ। ਇਸ ਰਸ ਦਾ ਸੰਬੰਧ ਜਗਤ ਦੀ ਉਪਰਾਮਤਾ ਨਾਲ ਹੈ। ਇਹ ਭਗਵਦ ਵਿਸ਼ਿਅਕ ਕਿਵੇਂ ਹੋ ਸਕਦਾ ਹੈ ? ਰੂਪ ਗੋਸਵਾਮੀ ਨੇ ਪ੍ਰੀਤ ਅਤੇ ਉੱਜਲ ਦੋ ਵਿਭਿੰਨ ਭਗਤੀ ਰਸ ਮੰਨੇ ਹਨ। ਪਰ ਮਧੂ ਸੂਦਨ ਨੇ ਇਨ੍ਹਾਂ ਦਾ ਵਖਰਾ ਉਲੇਖ ਨਹੀਂ ਕੀਤਾ। ਉਸ ਨੇ ਇਨ੍ਹਾਂ ਨੂੰ ਸ਼ੁਧ ਭਗਤੀ ਰਸ ਦੇ ਅੰਤਰਗਤ ਹੀ ਵਿਚਾਰਿਆ ਹੈ। ਇਸ ਦਾ ਮੂਲ ਕਾਰਣ ਰਤੀ ਦਾ ਭਗਵਦ ਵਿਸ਼ਿਅਕ ਹੋਣਾ ਜਾਪਦਾ ਹੈ।

ਰੂਪ ਗੋਸਵਾਮੀ ਨੇ ਸ਼ਾਂਤ ਅਤੇ ਪ੍ਰੀਤ (ਸ਼ਿੰਗਾਰ) ਦੋ ਕਾਵਿ-ਰਸਾਂ ਨੂੰ ਕੱਢ ਕੇ ਬਾਕੀ ਦੇ ਸਤ ਕਾਵਿ ਰਸਾਂ ਦੀ ਗਿਣਤੀ ਸਤ ਗੌਣ ਭਗਤੀ-ਰਸਾਂ ਦੇ ਅੰਤਰਗਤ ਕੀਤੀ ਹੈ। ਜਦ ਕਿ ਮਧੂ ਸੂਦਨ ਨੇ ਤਿੰਨ ਭਗਤੀ ਰਸ ਤੇ ਤੇਰਾਂ ਕਾਵਿ ਰਸਾਂ ਦੀ ਸੰਖਿਆ ਪ੍ਰਸਤੁਤ ਕੀਤੀ ਹੈ ਜੋ ਇਸ ਪ੍ਰਕਾਰ ਹੈ :

ਭਗਤੀ-ਰਸ : ਸ਼ੁਧ, ਵਾਤਸਲ ਅਤੇ ਪ੍ਰੇਯੋ

ਕਾਵਿ-ਰਸ : ਸ਼ੁਧ ਰੌਦਰ੍ਰ, ਰੌਦ੍ਰ ਭਿਆਨਕ, ਧਰਮਵੀਰ, ਦਇਆਵੀਰ, ਬੀਭਤਸ, ਸ਼ਾਂਤ, ਸ਼ਿੰਗਾਰ, ਕਰੁਣ, ਹਾਸ, ਪ੍ਰੀਤੀ ਭਿਆਨਕ, ਅਦਭੁਤ, ਯੁਧਵੀਰ ਅਤੇ ਦਾਨ ਵੀਰ।

ਇਸ ਤੋਂ ਛੁੱਟ ਤਿੰਨ ਪ੍ਰਕਾਰ ਦੀ ਭਗਤੀ ਮੰਨੀ ਹੈ :

੧. ਕਾਮ-ਜਨਿਤ ਭਗਤੀ

੨. ਕ੍ਰੋਧ-ਜਨਿਤ ਭਗਤੀ

੩ ਸਨੇਹ-ਜਨਿਤ ਭਗਤੀ

ਸਮਾਨ੍ਯ ਕਾਵਿ ਅਚਾਰੀਆਂ ਨੇ ਧਰਮਬੀਰ ਦਇਆਬੀਰ, ਯੁਧਬੀਰ ਅਤੇ ਦਾਨਬੀਰ ਦੀ ਗਿਣਤੀ ਬੀਰ ਰਸ ਦੇ ਅੰਤਰਗਤ ਕੀਤੀ ਹੈ। ਇਸੇ ਤਰ੍ਹਾਂ ਸ਼ਿੰਗਾਰ ਅਤੇ ਪ੍ਰੀਤੀ ਭਿਆਨਕ ਨੂੰ ਇਕੋ ਥਾਵੇਂ ਰਖ ਕੇ ਵਿਚਾਰਿਆ ਹੈ। ਇਸ ਤਰ੍ਹਾਂ ਇਨ੍ਹਾਂ ਕੁਲ ਨੌਂ ਕਾਵਿ ਰਸ ਮੰਨੇ ਹਨ।

ਮਧੁਸੂਦਨ ਸਰਸਵਤੀ ਨੇ ਸ਼ੁਧ ਰੌਦ੍ਰ, ਰੌਦ੍ਰ, ਭਿਆਂਨਕ ਅਤੇ ਪ੍ਰੀਤੀ ਭਿਆਨਕ ਦਾ ਸੰਬੰਧ ਕ੍ਰੋਧ-ਜਨਿਤ ਭਗਤੀ ਨਾਲ ਜੋੜਿਆ ਹੈ। ਇਸ ਤੋਂ ਛੁੱਟ ਧਰਮ ਬੀਰ, ਦਇਆਬੀਰ, ਬੀਭਤਸ ਅਤੇ ਸ਼ਾਂਤ ਦਾ ਸਥਾਈ ਭਾਵ ਅਨ੍ਯ ਵਿਸ਼ਿਅਕ ਹੋਣ ਕਰਕੇ ਤੇ ਰਤੀ ਭਗਵਦ ਵਿਸ਼ਿਅਕ ਹੋਣ ਕਰਕੇ ਇਨ੍ਹਾਂ ਚਾਰਾਂ ਨੂੰ ਰਸ-ਵਰਗ-ਵੰਡ ਦੇ ਅਨੁਸਾਰ ਕੇਵਲ ਸੰਕੀਰਣ ਰਸਾਂ ਦੇ ਅੰਤਰਗਤ ਵਿਚਾਰਿਆ ਹੈ। ਇਹ ਰਸ ਭਗਤੀ ਰੱਸਤ੍ਰ ਦੇ ਜੋਗ ਨਹੀਂ, ਇਸ ਲਈ ਭਗਤ ਆਚਾਰੀਆ ਨੇ ਇਨ੍ਹਾਂ ਦਾ ਸੁਤੰਤਰ ਉਲੇਖ ਨਹੀਂ ਕੀਤਾ।

ਕਾਮ-ਜਨਿਤ ਭਗਤੀ ਦੇ ਅੰਤਰਗਤ ਸ਼ਿੰਗਾਰ, ਕਰੁਣ, ਹਾਸ, ਅਦਭੁਤ, ਯੁਧ

ਵੀਰ ਅਤੇ ਦਾਨ ਵੀਰ ਆਉਂਦੇ ਹਨ। ਇਨ੍ਹਾਂ ਰਸਾਂ ਦਾ ਆਲੰਬਨ ਪ੍ਰਭੂ ਤੋਂ ਭਿੰਨ ਹੈ ਤੇ ਸਥਾਈ ਭਾਵ-ਭਗਵਤ-ਵਿਸ਼ਿਅਕ ਹੈ। ਇਸ ਲਈ ਇਨ੍ਹਾਂ ਨੂੰ ਸੰਕੀਰਣ ਮਿਸ਼੍ਰਿਤ ਕਿਹਾ ਜਾਂਦਾ ਹੈ।

ਕੁਲ ਮਿਲਾ ਕੇ, ਇਹ ਕਿਹਾ ਜਾ ਸਕਦਾ ਹੈ ਕਿ ਮਧੂ ਸੂਦਨ ਦੁਆਰਾ ਵਰਣਿਤ ਤੇਰਾਂ ਕਾਵਿ-ਰਸਾਂ ਦਾ ਅੰਤਰਭਾਵ ਕ੍ਰੋਧ ਅਤੇ ਕਾਮ ਜਨਿਤ ਭਗਤੀ ਹੋ ਜਾਂਦਾ ਹੈ ਤੇ ਤਿੰਨ ਭਗਤੀ ਰਸਾਂ, ਸ਼ੁਧ, ਵਾਸਤਲ ਅਤੇ ਪ੍ਰੇਯੋ ਦਾ ਸਨੇਹ ਜਨਿਤ ਭਗਤੀ ਵਿਚ। ਮਧੂ ਸੂਦਨ ਵਾਤਸਲ ਅਤੇ ਪ੍ਰੇਯੋ ਰਸ ਦੀਆਂ ਵਿਭਿੰਨ ਰਤੀਆਂ ਦੀ ਕਲਪਨਾ ਵੀ ਕਰਦਾ ਹੈ, (ਜਿਨ੍ਹਾਂ ਦੀ ਚਰਚਾ ਅਗੇ ਚਲਕੇ ਕੀਤੀ ਜਾਵੇਗੀ) ਪਰ ਸ਼ੁਧ ਨੂੰ ਕਿਸੇ ਭਗਤੀ ਅਥਵਾ ਭਗਤੀ-ਉਪਭੇਦ ਨਾਲ ਨਹੀਂ ਜੋੜਦਾ। ਮਧੁਸੂਦਨ ਦੇ ਅਨੁਸਾਰ "ਅਨੁਰਾਗਾਤਮਕ ਅਨੁਭਵ-ਸਿਧ ਮਨੋਬਿਰਤੀ ਨੂੰ ਸਨੇਹ ਕਿਹਾ ਜਾਂਦਾ ਹੈ।" ਦੂਜੇ ਸ਼ਬਦਾਂ ਵਿਚ ਸ਼ੁਧ ਸਨੇਹ ਹੀ ਸ਼ੁਧ ਭਗਤੀ ਦੀ ਰਤੀ ਹੈ। ਸ਼ੁਧ ਭਗਤੀ ਹੀ ਬ੍ਰਹਮਾਨੰਦ ਦੇ ਰੱਸਤ੍ਰ ਨੂੰ ਪ੍ਰਾਪਤ ਹੁੰਦੀ ਹੈ, ਇਹੀ ਪਰਾ ਭਗਤੀ ਹੈ। ਵਾਸਤਲ ਅਤੇ ਪ੍ਰੇਯੋ ਦਾ ਸੰਬੰਧ ਸਗੁਣ ਬ੍ਰਹਮ ਨਾਲ ਹੈ। ਭਗਵਦ-ਵਿਸ਼ਿਅਕ ਅਨੁਭੂਤੀ ਨੂੰ ਪ੍ਰਗਟਾਉਣ ਲਈ ਭਗਤ ਨੂੰ ਲੌਕਿਕ ਸੰਬੰਧਾਂ ਦਾ ਸਹਾਰਾ ਲੈਣਾ ਪੈਂਦਾ ਹੁੰਦਾ ਹੈ। ਵਾਸਤਲ ਦਾਸ ਅਤੇ ਸਖਾ ਸ਼ੁਧ ਭਗਤੀ ਦੇ ਰੂਪਾਂਤਰ ਹੀ ਤਾਂ ਹਨ।

ਜੇ ਗੁਰੂ-ਕਾਵਿ ਅਥਵਾ ਸ੍ਰੀ ਆਦਿ ਗ੍ਰੰਥ ਦੀ ਸਮੁੱਚੀ ਬਾਣੀ ਨੂੰ ਇਸ ਦ੍ਰਿਸ਼ਟੀ ਤੋਂ ਵਾਚਿਆ ਜਾਵੇ ਤਾਂ ਬਾਣੀ ਦਾ ਸਭ ਤੋਂ ਵਧੀਕ ਅੰਸ਼ ਸ਼ੁਧ ਭਗਤੀ ਅਤੇ ਸ਼ੁਧ ਭਗਤੀ ਰਸ ਦੇ ਅੰਤਰਗਤ ਆਵੇਗਾ। ਇਸ ਦਾ ਕਾਰਣ ਸ੍ਰੀ ਆਦਿ ਗ੍ਰੰਥ ਕਵੀਆਂ ਦੀ ਅਦਵੈਤਮੁੱਖਤਾ ਹੈ। ਇਹ ਠੀਕ ਹੈ ਕਾਮ ਅਤੇ ਕ੍ਰੋਧ-ਜਨਿਤ ਭਗਤੀ ਦਾ ਵੀ ਸ੍ਰੀ ਆਦਿ ਗ੍ਰੰਥ ਵਿਚ ਖ਼ਾਸਾ ਉਚੇਰਾ ਸਥਾਨ ਹੈ। ਇਥੇ ਇਹ ਕਹਿਣਾ ਉਚਿਤ ਜਾਪਦਾ ਹੈ ਕਿ ਸ੍ਰੀ ਆਦਿ ਗ੍ਰੰਥੀ ਕਵੀਆਂ ਨੇ ਕਾਵਿ-ਰਸਾਂ ਦੀ ਸਿਰਜਨਾ ਸਾਮਾਨ੍ਯ ਰਸ-ਸ਼ਾਸਤਰ ਨੂੰ ਸਾਹਵੇਂ ਰੱਖ ਕੇ ਨਹੀਂ ਕੀਤੀ। ਇਹ ਗੱਲ ਵੱਖ ਹੈ ਕਿ ਹਰ ਉਚੇਰੇ ਕਵੀ ਦੀ ਕਵਿਤਾ ਵਿਚ ਕਾਵਿ ਦੇ ਪ੍ਰਧਾਨ ਤੱਤਾਂ ਦਾ ਆ ਜਾਣਾ ਸੁਭਾਵਕ ਹੁੰਦਾ ਹੈ। ਇਸੇ ਕਰਕੇ ਸ੍ਰੀ ਆਦਿ ਗ੍ਰੰਥ ਵਿਚ ਕੁਝ ਕੁ ਅਜੇਹੇ ਸ਼ਬਦ ਵੀ ਹਨ ਜੋ ਵਿਭਿੰਨ ਸਥਾਈ ਭਾਵਾਂ ਨਾਲ ਸੰਬੰਧਿਤ ਹੋਣ ਕਰਕੇ ਭਰਤਮੁਨੀ ਦੁਆਰਾ ਪ੍ਰਤਿਪਾਦਿਤ ਰਸਾਂ ਦੇ ਰਸ-ਅੰਗਾਂ ਉਪਰ ਪੂਰੇ ਉਤਰਦੇ ਹਨ। ਗੁਰੂ ਬਾਣੀਕਾਰਾਂ ਨੇ ਸੁਚੇਤ ਤੌਰ ਉਤੇ ਰਸ ਸੰਪ੍ਰਦਾਇ ਨੂੰ ਸਾਹਵੇਂ ਨਹੀਂ ਰੱਖਿਆ ਜਾਪਦਾ; ਪਰ ਉਨ੍ਹਾਂ ਦਾ ਕਾਵਿ ਇਸ ਤੋਂ ਸਮੂਲੜੇ ਰੂਪ ਵਿਚ ਅਭਿਜ ਵੀ ਨਹੀਂ। ਅਜੇਹੇ ਕੁਝ ਕੁ ਸ਼ਬਦਾਂ ਦਾ ਚਰਚਾ ਅਸੀਂ ਭਰਤ ਮੁਨੀ ਦੀ ਰਸ-ਪਰੰਪਰਾ ਦੇ ਅਧੀਨ ਕੀਤਾ ਹੈ।

ਮਧੂਸੂਦਨ ਨੇ ਭਗਤੀ ਰਸਾਂ ਦਾ ਸੰਬੰਧ ਵੱਖ ਵੱਖ ਭਗਤੀ-ਭੇਦ ਨਾਲ ਜੋੜਿਆ ਹੈ, ਇਸ ਲਈ ਇਨ੍ਹਾਂ ਰਸਾਂ ਦੀ ਵਿਚਾਰ ਮਧੂਸੂਦਨ ਦੁਆਰਾ ਪ੍ਰਤਿਪਾਦਿਤ ਭਗਤੀਆਂ ਦੇ ਸੰਦਰਭ ਵਿਚ ਕੀਤਾ ਜਾਵੇਗਾ।

## ਸਨੇਹ ਜਨਿਤ ਭਗਤੀ

'ਅਨੁਰਾਗਾਤਮਕ ਅਨੁਭਵਸਿਧ ਮਨੋਬਿਰਤੀ ਨੂੰ ਸਨੇਹ ਕਹਿੰਦੇ ਹਨ' ਸ਼ੁਧ ਭਗਤੀ ਹੀ ਸ਼ੁਧ ਰਸ ਵਚ ਪਰਿਣਤ ਹੁੰਦੀ ਹੈ। ਸਨੇਹ-ਜਨਿਤ ਭਗਤੀ ਨੂੰ ਦੋ ਭਾਗਾਂ ਵਿਚ ਵੰਡਿਆ

ਗਿਆ ਹੈ : ਪਾਲ੍ਯ-ਪਾਲਕ ਅਤੇ ਸੇਵ੍ਯ-ਸੇਵਕ ਦੇ ਅਗੋਂ ਹੋਰ ਤਿੰਨ ਅਨੁਭਾਗ ਹਨ : ਦਾਸ, ਸਖਾ ਅਤੇ ਮਿਸ਼੍ਰਿਤ। ਇਨ੍ਹਾ ਨੂੰ ਅਸੀਂ ਇਸ ਤਰ੍ਹਾਂ ਵੀ ਸਮਝ ਸਕਦੇ ਹਾਂ :




**ਪਾਲ੍ਯਪਾਲਕ :**

ਪੁੱਤਰ ਪ੍ਰਤੀ ਪਿਤਾ ਦਾ ਪਿਆਰ ਉੱਤਮ ਸਨੇਹ ਹੈ, ਕਿਉਂਕਿ ਇਸ ਵਿਚ ਸ਼ੁਧ ਸਤੋਗੁਣ ਪ੍ਰਧਾਨ ਹੁੰਦਾ ਹੈ। ਇਸ ਨੂੰ ਵਾਤਸਲ ਰਤੀ ਵੀ ਕਿਹਾ ਜਾਂਦਾ ਹੈ। ਇਹ ਰਤੀ ਵਾਤਸਲ ਰਸ ਵਿਚ ਪਰਿਣਤ ਹੁੰਦੀ ਹੈ। ਮਧੁਸੂਦਨ ਅਤੇ ਰੂਪ ਗੋਸਵਾਮੀ ਵਾਤਸਲ ਨੂੰ ਭਗਤੀ ਰਸ ਮੰਨਦੇ ਹਨ ਜਦ ਕਿ ਦੂਸਰੇ ਕਾਵਿ ਆਚਾਰੀਆ ਨੇ ਇਸ ਰਸ ਦੀ ਕਲਪਨਾ ਤਾਂ ਕੀਤੀ ਹੈ, ਪਰ ਇਹ ਨਿਰਣਾ ਨਹੀਂ ਕੀਤਾ ਕਿ ਇਹ ਭਗਤੀ ਰਸ ਹੈ ਜਾਂ ਕਾਵਿ-ਰਸ। ਗੁਰੂ ਕਵੀਆਂ ਦੀ ਬਾਣੀ ਵਿਚ ਇਸ ਭਾਵ ਦੇ ਦਰਸ਼ਨ ਬਹੁਤ ਥਾਈਂ ਹੁੰਦੇ ਹਨ। ਜੇਹਾ ਕਿ :

੧. ਪਿਤਾ ਕ੍ਰਿਪਾਲ ਆਗਿਆ ਇਹ ਦੀਨੀ ਬਾਰਿਕ ਮੁਖਿ ਮਾਂਗੈ ਸੋ ਦੇਨਾ ॥
ਨਾਨਕ ਬਾਰਿਕੁ ਦਰਸ ਪ੍ਰਭ ਚਾਹੈ ਮੋਹਿ ਹ੍ਰਿਦੈ ਬਸਹਿ ਨਿਤ ਚਰਨਾ ॥

ਮਲਾਰ ਮਹਲਾ ੫ ੨/੧੨੬੬

੨. ਹਰਿ ਜੀ ਮਾਤਾ ਹਰਿ ਜੀ ਪਿਤਾ ਹਰਿ ਜੀਉ ਪ੍ਰਤਿਪਾਲਕ ॥
ਹਰਿ ਜੀ ਮੇਰੀ ਸਾਰ ਕਰੇ ਹਮ ਹਰਿ ਕੇ ਬਾਲਕ ॥
ਸਹਜੇ ਸਹਿਜ ਖਿਲਾਇਦਾ ਨਹੀਂ ਕਰਦਾ ਆਲਕ ॥
ਅਉਗੁਣ ਕੋ ਨ ਚਿਤਾਰਦਾ ਗਲ ਸੇਤੀ ਲਾਇਕ ॥
ਮੁਹ ਮੰਗਾਂ ਸੋਈ ਦੇਵਦਾ ਹਰਿ ਪਿਤਾ ਸੁਖਦਾਇਕ ॥
ਗਿਆਨੁ ਰਾਸਿ ਨਾਮੁ ਧਨੁ ਸਉਪਿਓਨੁ ਇਸ ਸਉਦੇ ਲਾਇਕ ॥
ਸਾਂਝੀ ਗੁਰ ਨਾਲਿ ਬਹਾਲਿਆ ਸਰਬ ਸੁਖ ਪਾਇਕ ॥
ਮੈਂ ਨਾਲਹੁ ਕਦੇ ਨਾ ਵਿਛੁੜੇ ਹਰਿ ਪਿਤਾ ਸਭਨਾ ਗਲਾਂ ਲਾਇਕ ॥

ਡਖਣੇ ਮਹਲਾ ੫ ੨੧-੧੧੦੧-੧੧੦੨

ਉਪਰ ਅੰਕਿਤ ਉਦਾਹਰਣਾਂ ਵਿਚ ਅਸੀਂ ਦੇਖਦੇ ਹਾਂ ਕਿ ਗੁਰੂ ਕਵੀ ਆਪਣੇ ਆਪ ਨੂੰ ਬਾਲਕ ਤੇ ਪ੍ਰਭੂ ਨੂੰ ਪਿਤਾ ਰੂਪ ਵਿਚ ਪੇਸ਼ ਕਰਦੇ ਹਨ। ਗੁਰੂ ਕਵੀਆਂ ਦਾ ਪ੍ਰਭੂ ਪਿਤਾ ਹਮੇਸ਼ਾ ਮੂਕ ਹੈ। ਉਹ ਆਪਣੇ ਮੂੰਹੋਂ ਕਿਸੇ ਤਰ੍ਹਾਂ ਦੀ ਵੀ ਪ੍ਰਗਟਾਵਾ ਨਹੀਂ ਕਰਦਾ। ਇਥੇ ਇਕ ਨੁਕਤਾ ਹੋਰ ਵੀ ਨਿਖੇੜਨ ਜੋਗ ਹੈ। ਵੱਡੇ ਦਾ ਛੋਟੇ ਪ੍ਰਤੀ ਸਨੇਹ ਵਾਤਸਲ ਹੁੰਦਾ ਹੈ

ਅਥਵਾ ਪਿਤਾ ਦਾ ਪੁੱਤਰ ਲਈ ਸਨੇਹ ਵਾਤਸਲ ਹੈ। ਇਸੇ ਤਰ੍ਹਾਂ ਛੋਟੇ ਦਾ ਵਡੇ ਪ੍ਰਤੀ ਸਨੇਹ ਵਾਸਤਲ ਭਗਤੀ ਹੈ। ਪਰ ਗੁਰੂ ਕਵੀ ਆਪਣੇ ਆਪ ਨੂੰ ਛੋਟਾ ਅਤੇ ਪ੍ਰਭੂ ਨੂੰ ਵਡਾ ਪੇਸ਼ ਕਰਦੇ ਹਨ। ਵਾਸਤਲ ਵਿਚ ਛੋਟਾ ਵਡੇ ਨੂੰ ਪਿਆਰਦਾ ਹੈ ਅਥਵਾ ਗੁਰੂ ਬ੍ਰਹਮ ਨੂੰ ਪਿਆਰਦੇ ਹਨ। ਇਸ ਲਈ ਗੁਰੂ ਕਾਵਿ ਵਿਚ ਵਾਤਸਲ ਰਸ ਨਹੀਂ ਵਾਸਤਲ ਭਗਤੀ ਹੈ। "ਹਮ ਬਾਰਕ ਤਉ ਸਰਣਾਈ" ਅਤੇ "ਹਉ ਪੁਤ ਤੇਰਾ ਤੂ ਬਾਪ ਮੇਰਾ" ਆਦਿ ਸ਼ਬਦਾਂ ਤੋਂ ਵੀ ਇਹੀ ਸਿੱਧ ਹੁੰਦਾ ਹੈ ਕਿ ਗੁਰੂਬਾਣੀ ਵਿਚ ਵਾਤਸਲ ਭਗਤੀ ਹੈ, ਵਾਤਸਲ ਰਸ ਨਹੀਂ। ਪਰ ਗੁਰੂ ਅਰਜਨ ਦੇਵ ਦੀ ਬਾਣੀ ਵਿਚ ਵਾਤਸਲ ਰਸ ਦਾ ਝਲਕਾਰਾ ਵੀ ਕਈ ਥਾਈਂ ਵਿਦਮਾਨ ਹੈ ਜੋ ਕਿ ਬਾਕੀ ਗੁਰੂ-ਬਾਣੀਕਾਰਾਂ ਦੀ ਬਾਣੀ ਵਿਚ ਨਹੀਂ ਮਿਲਦਾ। ਪੰਚਮ-ਗੁਰੂ-ਇਤਿਹਾਸ ਦੇ ਅਨੁਸਾਰ ਗੁਰੂ ਹਰਿਗੋਬਿੰਦ ਬਚਪਨ ਵਿਚ ਕਈ ਵਾਰ ਸੰਕਟ-ਗ੍ਰਸਤ ਹੋਏ। ਜੇਹਾ ਕਿ ਮਾਤਾ ਦਾ ਨਿਕਲਣਾ, ਤਾਪ ਦਾ ਚੜ੍ਹਨਾ, ਪ੍ਰਿਥੀ ਚੰਦ ਦਾ ਦਵੇਸ਼ ਵਸ ਛੇਵੇਂ ਗੁਰੂ ਨੂੰ ਜ਼ਹਿਰ ਪਿਆਉਣਾ, ਸਪੇਰੇ ਹੱਥ ਸੱਪ ਭੇਜਣਾ ਆਦਿ ਘਟਨਾਵਾਂ ਬਹੁਤ ਪ੍ਰਸਿੱਧ ਹਨ। ਪੰਚਮ ਗੁਰੂ ਦੀ ਬਾਣੀ ਵਿਚ ਇਨ੍ਹਾਂ ਘਟਨਾਵਾਂ ਦਾ ਸੰਕੇਤ ਅਤੇ ਆਪਣੇ ਇਕਲੌਤੇ ਲਾਡਲੇ ਗੁਰੂ ਹਰਿਗੋਬਿੰਦ ਪ੍ਰਤੀ ਸਨੇਹ ਝਲਕਾਰੇ ਮਾਰਦਾ ਹੈ। ਪਰ ਧਿਆਨ ਜੋਗ ਤੱਥ ਤਾਂ ਇਹ ਹੈ ਕਿ ਇਨ੍ਹਾਂ ਘਟਨਾਵਾਂ ਨਾਲ ਸੰਬੰਧਿਤ ਕਾਵਿ-ਰਚਨਾ ਵਿਚ ਵੀ ਗੁਰੂ ਬਾਣੀਕਾਰ ਦੇ ਦ੍ਰਵਿਤ-ਚਿੱਤ ਵਿਚ ਭਗਵਤਾਕਾਰ ਹੀ ਦਿਖਾਈ ਦੇਂਦਾ ਹੈ। ਉਦਾਹਰਣ ਵਜੋਂ :

੧. ਪਾਰਬ੍ਰਹਮਿ ਸਾਜਿ ਸਵਾਰਿਆ ਇਹੁ ਲਹੁੜਾ ਗੁਰੂ ਉਬਾਰਿਆ ॥
ਅਨਦ ਕਰਹੁ ਪਿਤਾ ਮਾਤਾ ਪਰਮੇਸਰੁ ਜੀਅ ਦਾ ਦਾਤਾ॥
ਸੁਭ ਚਿਤਵਨਿ ਦਾਸ ਤਮਾਰੇ॥
ਰਾਖਹਿ ਪੈਜ ਦਾਸ ਅਪੁਨੇ ਕੀ ਕਾਰਜ ਆਪਿ ਸਵਾਰੇ ॥ਰਹਾਉ॥
ਮੇਰਾ ਪ੍ਰਭੁ ਪਰਉਪਕਾਰੀ ਪੂਰਨ ਕਲ ਜਿਨਿ ਧਾਰੀ॥
ਨਾਨਕ ਸਰਣੀ ਆਇਆ ਮਨ ਚਿੰਦਿਆ ਫਲੁ ਪਾਇਆ॥

ਸੋਰਠ ਮਹਲਾ ੫ ੭੪/੬੨੭

੨. ਤਾਪੁ ਗਵਾਇਆ ਗੁਰਿ ਪੂਰੇ ਵਾਜੇ ਅਨਹਦ ਤੂਰੇ॥
ਸਰਬ ਕਲਿਆਣ ਪ੍ਰਭਿ ਕੀਨੇ ਕਿਰਪਾ ਆਪਿ ਦੀਨੇ॥
ਬੇਦਨ ਸਤਿਗੁਰ ਆਪਿ ਗਵਾਈ॥
ਸਿਖ ਸੰਤ ਸਭਿ ਸਰਸੇ ਹੋਇ ਹਰਿ ਨਾਮੁ ਧਿਆਈ ॥ਰਹਾਉ॥
ਜੋ ਮੰਗਹਿ ਸੋ ਲੇਵਹਿ ਪ੍ਰਭ ਆਪਣਿਆ ਸੰਤਾਂ ਦੇਵਹਿ॥
ਹਰਿ ਗੋਵਿੰਦੁ ਪ੍ਰਭਿ ਰਾਖਿਆ ਜਨ ਨਾਨਕ ਸਾਚੁ ਸੁਭਾਖਿਆ॥

ਸੋਰਠ ਮਹਲਾ ੫ ੭੦/੬੨੬

## ਸੇਵ੍ਯ-ਸੇਵਕ

ਸੇਵ੍ਯ-ਸੇਵਕ ਪ੍ਰਭੂ ਸਨੇਹ ਦਾ ਹੀ ਇਕ ਰੂਪ ਹੈ। ਇਸ ਦੇ ਤਿੰਨ ਉਪਭੇਦ ਹਨ: ਦਾਸ, ਸਖਾ ਅਤੇ ਮਿਸ੍ਰਿਤ। ਪਰ ਤਿੰਨਾਂ ਦੀ ਰਤੀ ਪ੍ਰੇਯੋ ਹੈ। ਪ੍ਰੇਯੋ ਰਤੀ ਨੂੰ ਸੇਵ੍ਯ-ਸੇਵਕ

ਭਾਵ ਜਨਿਤ ਰਤੀ ਵੀ ਕਿਹਾ ਜਾਂਦਾ ਹੈ। ਪ੍ਰਭੂ ਤਦਾਕਾਰਤਾ-ਦ੍ਰਵੀ ਭੂਤ ਚਿੱਤ ਦੀ ਪ੍ਰੇਯੋ ਰਤੀ ਦੇ ਇਹ ਰੂਪ ਗੁਰੂ ਬਾਣੀਕਾਰਾਂ ਦੀ ਬਾਣੀ ਵਿਚ ਬੜੇ ਨਿਖਰਵੇਂ ਰੂਪ ਵਿਚ ਵਿਦਮਾਨ ਹਨ। ਸ੍ਰਵਣ ਕੀਰਤਨ ਆਦਿ ਸਤ ਤਰ੍ਹਾਂ ਦੀ ਭਗਤੀ ਸਾਧਨ ਭਗਤੀ ਹੈ, ਪਰ ਦਾਸ ਅਤੇ ਸਖਾ ਸਾਧ੍ਯ ਭਗਤੀ ਹੈ। ਸਾਧਨ ਭਗਤੀ ਕਿਸੇ ਵਿਸ਼ੇਸ਼ ਕਾਮਨਾ ਨਾਲ ਵੀ ਹੋ ਸਕਦੀ ਹੈ। ਪਰੰਤੂ ਦਾਸ ਭਗਤੀ ਵਿਚ ਦਾਸ-ਪ੍ਰਭੂ ਦਾ ਹੀ ਹੋ ਜਾਂਦਾ ਹੈ। ਜਿਸ ਭਗਤ ਨੂੰ ਪ੍ਰਭੂ-ਦਾਸ-ਸੁਖ ਦਾ ਅਨੁਭਵ ਹੋ ਜਾਂਦਾ ਹੈ ਉਸ ਨੂੰ ਕਿਸੇ ਹੋਰ ਸੁਖ ਦੀ ਇਛਾ ਨਹੀਂ ਰਹਿੰਦੀ। ਇਸੇ ਸੁਖ ਦੀ ਅਨੁਭੂਤੀ ਸਦਕਾ ਹੀ ਪੰਚਮ ਗੁਰੂ ਆਪਣੇ ਪ੍ਰਿਅ, ਬ੍ਰਹਮ ਦਾ ਸੇਵਕ, ਲਾਲਾ ਗੋਲਾ, ਬੈਖਰੀਦ, ਬੰਦਾ, ਪਾਨੀਹਾਰ ਆਦਿ ਬਣਨਾ ਉੱਚਿਤ ਸਮਝਦੇ ਹਨ। ਵੇਖਣ ਵਿਚ ਇਹ ਸੰਬੰਧ ਨਾਬਰਾਬਰੀ ਦਾ ਹੈ ਸੁਆਮੀ-ਸੇਵਕ, ਠਾਕੁਰ-ਦਾਸ ਆਦਿ ਪਰ ਗੁਰੂ ਬਾਣੀਕਾਰ ਇਸ ਸੰਬੰਧ ਵਿਚ ਵੀ ਅਭੇਦਤਾ ਸਥਾਪਿਤ ਕਰਦੇ ਹਨ। ਅਭੇਦਤਾ-ਵਿਹੂਣ ਸਥਾਪਤੀ ਆਨੰਦਦਾਇਕ ਨਹੀਂ ਹੋ ਸਕਦੀ। ਗੁਰੂ ਬਾਣੀਕਾਰ ਰਸ ਵਿਭੋਰ ਹੋ ਬਹੁਤ ਥਾਈਂ ਇਸ ਸੰਬੰਧ ਦਾ ਪ੍ਰਗਟਾ ਕਰਦੇ ਹਨ :

੧. ਛਛਾ ਛੋਹਰੇ ਦਾਸ ਤੁਮਾਰੇ ਦਾਸ ਦਾਸਨ ਕੇ ਪਾਨੀਹਾਰੇ॥
ਛਛਾ ਛਾਰੁ ਹੋਤ ਤੇਰੇ ਸੰਤਾ ਅਪਨੀ ਕ੍ਰਿਪਾ ਕਰਹੁ ਭਗਵੰਤਾ॥
ਛਾਡਿ ਸਿਆਨਪ ਬਹੁ ਚਤੁਰਾਈ ਸੰਤਨ ਕੀ ਮਨ ਏਕ ਟਿਕਾਈ॥
ਛਾਰੁ ਕੀ ਪੁਤਰੀ ਪਰਮਗਤਿ ਪਾਈ ਨਾਨਕ ਜਾਕਉ ਸੰਤ ਸਹਾਈ॥

ਬਾਵਨ ਅਖਰੀ ੨੩/੨੫੪

੨. ਦਾਸਹੁ ਏਕੁ ਨਿਹਾਰਿਆ ਸਭੁ ਕਛੁ ਦੇਵਣਹਾਰ॥
ਸਾਸਿ ਸਾਸਿ ਸਿਮਰਤ ਰਹਹਿ ਨਾਨਕ ਦਰਸ ਆਧਾਰ॥

ਬਾਵਨ ਅਖਰੀ ੩੪/੨੫੭

**ਸਖਾ ਭਗਤੀ :**

ਸਖਾ ਭਗਤੀ ਵਿਚ ਬਰਾਬਰੀ ਦਾ ਭਾਵ ਹੈ। ਇਸ ਭਗਤੀ ਦੇ ਅੰਤਰਗਤ ਕਾਂਤਾ-ਕੰਤ ਸੰਬੰਧਨੀ ਅਤੇ ਮ੍ਰਿਤ-ਮ੍ਰਿਤ ਸੰਬੰਧਨੀ ਭਗਤੀ ਆਉਂਦੀ ਹੈ। ਇਥੇ ਇਕ ਹੋਰ ਨੁਕਤਾ ਨਿਖੇੜਨਾ ਵੀ ਸੰਗਤ ਹੈ। ਮਧੁਸੂਦਨ ਸਰਸਵਤੀ ਕਾਂਤਾ-ਕੰਤ ਸੰਬੰਧਨੀ ਭਗਤੀ ਨੂੰ ਕਾਮਿ-ਜਨਿਤ ਭਗਤੀ ਕਹਿੰਦਾ ਹੈ। ਜਦ ਕਿ ਰੂਪ ਗੋਸਵਾਮੀ ਇਸ ਨੂੰ ਮਧੁਰ ਭਗਤੀ ਦੇ ਨਾਮ ਨਾਲ ਨਿਰੂਪਣ ਕਰਦਾ ਹੈ। ਇਨ੍ਹਾਂ ਦੋਹਾਂ ਆਚਾਰੀਆਂ ਨੇ ਇਸ ਭਗਤੀ ਦਾ ਆਧਾਰ ਦੰਪਤੀ ਪ੍ਰੇਮ-ਵਰਣਨ ਮੰਨਿਆ ਹੈ। ਮਧੁਰ ਭਾਵ ਨੂੰ ਦੋ ਸੰਬੰਧਾਂ ਵਿਚ ਪ੍ਰਕਾਸ਼ਮਾਨ ਕੀਤਾ ਗਿਆ ਹੈ। ਪਤੀ-ਪਤਨੀ ਅਤੇ ਪਿਰੀ ਪਿਰਿਆ। ਇਨ੍ਹਾਂ ਵਿਚੋਂ ਪਹਿਲਾ ਸੰਬੰਧ ਸਾਂਸਕ੍ਰਿਤਕ ਤੇ ਦੂਜਾ ਪ੍ਰਾਕ੍ਰਿਤਕ ਹੈ। ਪਤੀ-ਪਤਨੀ ਦਾ ਸੰਬੰਧ ਸਾਡੇ ਸਮਾਜ ਵਿਚ ਪ੍ਰਵਾਣਿਤ ਹੈ ਪਰੰਤੂ ਪਿਰੀ-ਪਿਰੀਆ ਅਪ੍ਰਵਾਣਿਤ। ਪਰ ਪ੍ਰਭੂ-ਪ੍ਰੀਤ ਦੇ ਦਿਵਾਨੇ ਬੰਧਨ-ਮੁਕਤ ਹੁੰਦੇ ਹਨ। ਉਨ੍ਹਾਂ ਲਈ ਇਹ ਗਲ ਕੋਈ ਬਹੁਤਾ ਮਹੱਤਵ ਨਹੀਂ ਰਖਦੀ ਕਿ ਉਹ ਆਪਣੀ ਪਿਰੀ-ਲਗਨ ਨੂੰ ਕਿਨ੍ਹਾਂ ਸੰਬੰਧਾਂ ਅਥਵਾ ਸ਼ਬਦਾਂ ਰਾਹੀਂ ਰੂਪਮਾਨ ਕਰਨ। ਸ਼ਬਦਾਂ ਨਾਲੋਂ ਸ਼ਬਦਾਂ ਰਾਹੀਂ ਅਭਿਵਿਅਕਤ ਅਨੁਭੂਤੀ ਵਧੇਰੇ ਮਹੱਤਵ ਰਖਦੀ ਹੈ। ਇਸੇ ਕਰਕੇ ਗੁਰੂ ਬਾਣੀਕਾਰ ਆਪਣੀ ਪਿਰੀ-ਲਗਨ ਦਾ ਪ੍ਰਗਟਾਅ ਉਪਰੋਕਤ ਦੋਹਾਂ ਸੰਬੰਧਾਂ ਰਾਹੀਂ ਕਰਦੇ ਹਨ। ਇਕ ਗਲ ਹੋਰ ਜੋ ਵੇਖਣ ਯੋਗ

ਹੈ, ਗੁਰੂ ਕਾਵਿ ਵਿਚ ਪਤੀ-ਪਤਨੀ ਸੰਬੰਧਨੀ ਭਗਤੀ ਦੇ ਪ੍ਰਯਾਇਵਾਚੀ ਸ਼ਬਦ ਘਟ ਹਨ ਤੇ ਪਿਰੀ-ਪਿਰੀਆ ਸੰਬੰਧਨੀ ਭਗਤੀ ਦੇ ਪ੍ਰਯਾਇ ਸ਼ਬਦ ਵਧੇਰੇ। ਪਤੀ-ਪਤਨੀ ਦੇ ਪ੍ਰਯਾਇ ਖਸਮ, ਕੰਤ ਆਦਿ ਸ਼ਬਦ ਹਨ ਜਦ ਕਿ ਪਿਰੀ-ਪਿਰੀਆ ਭਾਵ ਨੂੰ ਪ੍ਰਗਟਾਉਣ ਲਈ ਸਜਣ, ਯਾਰ, ਲਾਲਨ, ਮੋਹਨ, ਪਿਆਰਾ, ਮਿਤ੍ਰ, ਪ੍ਰੀਤਮ ਆਦਿ ਸ਼ਬਦ ਉਭਰਵੇਂ ਰੂਪ ਵਿਚ ਦਿਸਦੇ ਹਨ। ਕਾਰਣ ਸਪਸ਼ਟ ਹੈ, ਪਤੀ-ਪਤਨੀ ਦੇ ਸੰਬੰਧ ਵਿਚ ਗੰਭੀਰਤਾ ਹੁੰਦੀ ਹੈ ਤੇ ਪਿਰੀ-ਪਿਰੀਆ ਦੇ ਸੰਬੰਧ ਵਿਚ ਤੀਬਰਤਾ। ਗੁਰੂ ਕਵੀ ਆਪਣੀ ਤੀਬਰ ਲਗਨ ਦਾ ਪ੍ਰਗਟਾਵਾ ਕਰਨ ਲਈ ਹੀ ਦੂਸਰੀ ਭਾਂਤ ਦੇ ਸ਼ਬਦ ਵਧੇਰੇ ਵਰਤਦੇ ਹਨ। ਆਤਮ-ਨਿਵੇਦਨ ਅਤੇ ਆਤਮ ਸਮਰਪਣ ਪ੍ਰੇਮ ਦੀ ਸਭ ਤੋਂ ਉੱਚੀ ਸਥਿਤੀ ਹੈ। ਇਸ ਦੀ ਜਿਤਨੀ ਗਹਿਨ ਅਤੇ ਤੀਬਰ ਸੰਭਾਵਨਾ ਕਾਂਤਾ-ਭਾਵ ਵਿਚ ਸੰਭਵ ਹੈ ਹੋਰ ਸੰਬੰਧਾਂ ਵਿਚ ਨਹੀਂ। ਨਵਧਾ ਭਗਤੀ ਦੀ ਅੰਤਮ ਸਾਧਨਾ, ਆਤਮ-ਨਿਵੇਦਨ ਵੀ ਕਾਂਤਾ-ਭਾਵ ਵਿਚ ਵੀ ਪੂਰਣਤਾ ਨੂੰ ਪ੍ਰਾਪਤ ਹੁੰਦੀ ਹੈ।[141]

ਹੁਣ ਸਖਾ ਭਗਤੀ ਨਾਲ ਸੰਬੰਧਿਤ ਕੁਝ ਉਦਾਹਰਣ ਪੇਸ਼ ਕੀਤੇ ਜਾਂਦੇ ਹਨ :

੧. ਤੂੰ ਮੇਰਾ ਸਖਾ, ਤੂੰ ਹੀ ਮੇਰਾ ਮੀਤੁ॥ ਤੂੰ ਮੇਰਾ ਪ੍ਰੀਤਮੁ ਤੁਮ ਸੰਗਿ ਹੀਤੁ॥
ਤੂੰ ਮੇਰੀ ਪਤਿ ਤੂ ਹੈ ਮੇਰਾ ਗਹਣਾ॥ ਤੁਝ ਬਿਨੁ ਨਿਮਖੁ ਨਾ ਜਾਈ ਰਹਣਾ॥
ਤੂੰ ਮੇਰੇ ਲਾਲਨ ਤੂੰ ਮੇਰੇ ਪ੍ਰਾਨ॥ ਤੂੰ ਮੇਰੇ ਸਾਹਿਬ ਤੂੰ ਮੇਰੇ ਖ਼ਾਨ॥ ਰਹਾਉ॥
ਜਿਉ ਤੁਮ ਰਾਖਹੁ ਤਿਵ ਹੀ ਰਹਨਾ॥ ਜੋ ਤੁਮ ਕਹਹੁ ਸੋਈ ਮੋਹਿ ਕਰਨਾ॥
ਗਉੜੀ ਮਹਲਾ ੫ ੮੭/੧੮੧

੨. ਮੋਹਨ ਘਰਿ ਆਵਹੁ ਕਰਉ ਜੋਦਰੀਆ॥
ਮਾਨੁ ਕਰਉ ਅਭਿਮਾਨੈ ਬੋਲਉ ਭੂਲ ਚੂਕ ਤੇਰੀ ਪ੍ਰਿਅ ਚਿਰੀਆ॥ਰਹਾਉ॥
ਨਿਕਟਿ ਸੁਨਉ ਅਰੁ ਪੇਖਉ ਨਾਹੀ ਭਰਮਿ ਭਰਮਿ ਦੁਖ ਭਰੀਆ॥
ਹੋਇ ਕ੍ਰਿਪਾਲ ਗੁਰ ਲਾਹਿ ਪਾਰਦੋ ਮਿਲਉ ਲਾਲ ਮਨੁ ਹਰੀਆ॥
ਸਾਰੰਗ ਮਹਲਾ ੫ ੨੪/੧੨੦੯

ਯਾਰਵੇ ਪ੍ਰਿਅ ਹਭੇ ਸਖੀਆ ਮੂ ਕਹੀ ਨ ਜੇਹੀਆ ॥
ਯਾਰਵੇ ਹਿਕ ਡੂੰ ਹਿਕ ਚਾੜੈ ਹਉ ਕਿਸੁ ਚਿਤੇਹੀਆ ॥
ਹਿਕ ਦੂੰ ਹਿਕਿ ਚਾੜੇ ਅਨਿਕ ਪਿਆਰੇ ਨਿਤ ਕਰਦੇ ਭੋਗ ਬਿਲਾਸਾ ॥
ਤਿਨਾ ਦੇਖਿ ਮਨ ਚਾਉ ਉਠੰਦਾ ਹਉ ਕਦਿ ਪਾਈ ਗੁਣਤਾਸਾ ॥
ਜਿਨੀ ਮੈਡਾ ਲਾਲ ਰੀਝਾਇਆ ਹਉ ਤਿਸ ਅਗੈ ਮਨ ਡੇਂਹੀਆ ॥
ਨਾਨਕੁ ਕਹੈ ਸੁਣਿ ਬਿਨਉ ਸੁਹਾਗਣਿ ਮੂ ਦਸਿ ਡਿਖਾ ਪਿਰੁ ਕੇਹੀਆ ॥
ਜੈਤਸਰੀ ਛੰਤ ਮਹਲਾ ੫ ੧/੭੦੩

## ਕਾਮ-ਜਨਿਤ ਭਗਤੀ

ਮਧੂਸੂਦਨ ਸਰਸਵਤੀ ਅਨੁਸਾਰ ਰਸ-ਆਸ੍ਵਾਦਨ ਵਿਚ ਚਿੱਤ-ਦਰੁਤੀ ਦਾ ਵਿਸ਼ੇਸ਼ ਸਥਾਨ ਹੈ। ਚਿੱਤ-ਦ੍ਰਵਣ ਤੋਂ ਬਿਨਾਂ ਤਾਂ ਰਸ-ਆਸ੍ਵਾਦਨ ਸੰਭਵ ਹੀ ਨਹੀਂ ਅਥਵਾ ਚਿੱਤ-

ਦਰੁਤੀ ਰਸ-ਆਸ੍ਵਾਦਨ ਵਿਚ ਵਿਆਪਕ ਸਾਧਨ ਹੈ। ਕਾਮ-ਜਨਿਤ ਭਗਤੀ ਦੋ ਪ੍ਰਕਾਰ ਦੀ ਹੈ: ਸੰਨਿਧਾਨ (ਸਮੀਪ) ਅਤੇ ਅਸੰਨਿਧਾਨ (ਦੂਰ) ਇਸ ਨੂੰ ਸੰਜੋਗ ਅਤੇ ਵਿਜੋਗ ਦਾ ਨਾਮ ਵੀ ਦਿੱਤਾ ਜਾ ਸਕਦਾ ਹੈ[142]। ਸੰਜੋਗ ਦਾ ਸੰਬੰਧ ਸਰੀਰ ਨਾਲ ਹੁੰਦਾ ਹੈ ਤੇ ਵਿਜੋਗ ਦਾ ਮਨ ਨਾਲ। ਕਾਮ ਤੋਂ ਭਾਵ ਹੈ ਇੱਛਾ, ਪਰ ਇਥੇ ਕਾਮ ਸ਼ਬਦ ਤੋਂ ਸੁਰਤ ਰੂਪ ਇੱਛਾ ਹੀ ਲਈ ਗਈ ਹੈ। ਸੁਰਤ-ਇੱਛਾ-ਜਨਕਤਾ ਹੀ ਕਾਮ ਦੀ ਕਾਮਨਾ ਹੈ। ਸਾਧਾਰਣ ਇੱਛਾ ਨਾਲ ਚਿੱਤ-ਦਰੁਤੀ ਨਹੀਂ ਹੁੰਦੀ। ਤੀਬਰ ਸੁਰਤ-ਇੱਛਾ ਨਾਲ ਚਿੱਤ ਦ੍ਰਵ ਜਾਂਦਾ ਹੈ[143]। ਚਿੱਤ-ਦ੍ਰਵਣ ਉਪਰੰਤ ਹੀ ਭਗਵਤ-ਸਥਾਈ ਰੂਪ ਰਤੀ ਜਾਗ੍ਰਿਤ ਹੁੰਦੀ ਹੈ ਤੇ ਇਹੀ ਕ੍ਰਮਵਾਰ ਸੰਜੋਗ ਵਿਜੋਗ ਹੋ ਨਿਬੜਦੀ ਹੈ। ਕਾਵਿ-ਆਚਾਰੀਆ ਨੇ ਸੰਜੋਗ-ਵਿਜੋਗ ਦਾ ਸੰਬੰਧ ਸ਼ਿੰਗਾਰ-ਕਾਵਿ-ਰਸ ਨਾਲ ਜੋੜਿਆ ਹੈ। ਪਰ ਦੋਹਾਂ ਦਾ ਤਾਤਵਿਕ ਭੇਦ ਇਹ ਹੈ ਕਿ ਭਗਵਤ-ਸੰਜੋਗ ਸਾਤਵਿਕ ਸਮਾਧੀ-ਰੂਪ ਹੈ ਜਦ ਕਿ ਵਿਸ਼ੈ-ਸੰਜੋਗ ਰਾਜਸ ਅਤੇ ਨਾਸ਼ਮਾਨ ਹੈ। ਇਸ ਦਾ ਕਾਰਣ ਇਹ ਹੈ ਕਿ—ਜਿਨ੍ਹਾਂ ਵਿਸ਼ਿਆਂ ਨਾਲ ਵਧੇਰੇ ਅਨੁਰਾਗ ਪੈਦਾ ਹੁੰਦਾ ਹੈ ਉਹ ਹੀ ਅੰਤ ਵਿਚ ਸ਼ੋਕ ਪੈਦਾ ਕਰਦੇ ਹਨ। ਪਰੰਤੂ ਭਗਵਤ ਪ੍ਰੇਮ ਦੀ ਪਰਿਣਤੀ ਵਿਚ ਦੁਖ ਕਦੀ ਨਹੀਂ ਹੁੰਦੀ ਰਸ-ਸ਼ਾਸਤ੍ਰਕਾਰਾਂ ਨੇ ਸ਼ਿੰਗਾਰ ਰਸ ਦੇ ਦੋ ਭੇਦ ਸੰਜੋਗ ਅਤੇ ਵਿਪ੍ਰਲੰਭ ਮੰਨੇ ਹਨ, ਰਤੀ ਦੇ ਨਹੀਂ। ਸ਼ਿੰਗਾਰ ਰਸ -ਅੰਗਾਂ ਉਪਰ ਸਾਮਾਨ੍ਯ ਰਸ ਆਚਾਰੀਆਂ ਅਤੇ ਭਗਤ-ਆਚਾਰੀਆ ਦਾ ਮਤ ਭੇਦ ਨਹੀਂ ਹੈ। ਅੰਤਰ ਹੈ ਤਾਂ ਕੇਵਲ ਆਲੰਬਨ ਵਿਭਾਵ ਦਾ। ਭਗਤ ਆਚਾਰੀਆਂ ਦਾ ਆਲੰਬਨ ਭਗਵਦ ਅਤੇ ਉਸ ਦਾ ਜਗਤ ਪਸਾਰਾ ਹੈ। ਸਾਮਾਨ੍ਯ ਰਸ ਆਚਾਰੀਆ ਦਾ ਮਾਨਵ ਅਤੇ ਮਾਨਵ ਦੀਆਂ ਹੋਰ ਕ੍ਰਿਆਵਾਂ। ਕਦਾਚਿੱਤ ਇਸੇ ਲਈ ਮਧੂਸੂਦਨ ਸਰਸਵਤੀ ਨੇ ਰਸ-ਅੰਗਾਂ ਉਪਰ ਨਿਖੜਵੇਂ ਰੂਪ ਵਿਚ ਵਿਚਾਰ ਨਹੀਂ ਕੀਤੀ।

ਇਥੇ ਇਕ ਹੋਰ ਨੁਕਤਾ ਵੀ ਵਿਚਾਰਨ ਜੋਗ ਹੈ। ਗੁਰੂ ਅਰਜਨ ਦੇਵ-ਬਾਣੀ ਵਿਚ ਸ਼ਿੰਗਾਰ-ਭਗਤੀ ਅਤੇ ਸ਼ਿੰਗਾਰ-ਰਸ ਦਾ ਅੰਤਰ ਬੜਾ ਨਿਖੜਵਾਂ ਹੈ। ਸ਼ਿੰਗਾਰ ਰਸ ਦੀ ਕਲਪਨਾ ਲੋਕ-ਸੰਬੰਧਾਂ ਵਿਚ ਕੀਤੀ ਜਾਂਦੀ ਹੈ। ਸ਼ਿੰਗਾਰ-ਭਗਤੀ ਦੀ ਲੋਕੋਤਰ ਸੰਬੰਧਾਂ ਵਿਚ ਸ਼ਿੰਗਾਰ-ਰਸ ਰਾਜਸ ਤਥਾ ਨਾਸ਼ਮਾਨ ਹੈ, ਪਰ ਸ਼ਿੰਗਾਰ ਭਗਤੀ ਸਾਤਵਿਕ ਸਮਾਧੀ ਰੂਪ ਹੈ। ਸ਼ਿੰਗਾਰ ਰਸ ਦੇ ਆਲੰਬਨ ਇਤਿਹਾਸਿਕ ਵਿਅਕਤੀ ਹਨ ਜੋ ਸਮੇਂ ਸਥਾਨ ਵਿਚ ਵਿਚਰੇ ਹਨ। ਪਰ ਸ਼ਿੰਗਾਰ ਭਗਤੀ ਨਾਇਕ ਦੇਸ਼ ਕਾਲ ਤੋਂ ਰਹਿਤ ਹੈ। ਉਸ ਦੇ ਮਿਲਾਪ ਲਈ ਲੋਚਿਆ ਜਾ ਸਕਦਾ ਹੈ। ਉਸਦੇ ਮਿਲਾਪ-ਛਿਣ ਨੂੰ ਸੁੰਦਰ ਤੋਂ ਸੁੰਦਰ ਸ਼ਬਦਾਂ ਦਾ ਜਾਮਾ ਪਹਿਨਾਇਆ ਜਾ ਸਕਦਾ ਹੈ। ਇਸ ਅਨੁਭੂਤੀ ਨੂੰ ਬੜੇ ਤਰਲ ਅਤੇ ਮਾਰਮਿਕ ਸ਼ਬਦਾਂ ਰਾਹੀਂ ਰੂਪਮਾਨ ਕੀਤਾ ਜਾ ਸਕਦਾ ਹੈ। ਅਸਲ ਵਿਚ ਅਲੌਕਿਕ ਅਨੁਭੂਤੀ ਨੂੰ ਠੋਸ ਰੂਪ ਪ੍ਰਦਾਨ ਕਰਨ ਲਈ ਲੌਕਿਕ ਸ਼ਬਦਾਵਲੀ ਹੀ ਸਾਥ ਦੇਂਦੀ ਹੈ। ਇਸ ਲਈ ਲੋਕ-ਸੰਬੰਧਾਂ ਵਿਚ ਵਿਚਰਣ ਵਾਲੇ ਹਾਵਾਂ ਭਾਵਾਂ ਦਾ ਸਹਾਰਾ ਲੈਣਾ ਸ਼ਿੰਗਾਰ ਭਗਤੀ ਲਈ ਜ਼ਰੂਰੀ ਹੋ ਜਾਂਦਾ ਹੈ। ਨਾਲੇ ਕਾਂਤਾ ਭਾਵ ਵਿਚ ਆਕ੍ਰਸ਼ਣ ਵੀ ਤਾਂ ਘਟ ਨਹੀਂ। ਗੁਰੂ ਅਰਜਨ ਦੇਵ-ਬਾਣੀ ਵਿਚ ਸ਼ਿੰਗਾਰਕ ਸ਼ਬਦਾਵਲੀ ਬਹੁਤ ਥਾਈਂ ਸ਼ਿੰਗਾਰ ਰਸ ਦਾ ਭੁਲੇਖਾ ਪਾਉਂਦੀ ਹੈ ਜਦ ਕਿ ਗੁਰੂ ਬਾਣੀਕਾਰ ਨੇ ਸ਼ੁਧ ਸ਼ਿੰਗਾਰ ਰਸ ਦੀ ਸਿਰਜਣਾ ਕੀਤੀ ਹੀ ਨਹੀਂ। ਖਿਚ ਧੂ ਕੇ ਸ਼ਿੰਗਾਰ-ਰਸ ਦਾ ਇਕ ਅਧ ਉਦਾਹਰਣ ਕਾਵਿ ਰਸ-ਅੰਗਾਂ ਦੇ ਆਧਾਰ ਉਪਰ ਲੱਭਿਆ ਵੀ ਜਾ ਸਕਦਾ ਹੈ।

ਹੁਣ ਕਾਮ-ਜਨਿਤ ਭਗਤੀ ਦੇ ਕ੍ਰਮਵਾਰ ਉਦਾਹਰਣ ਪੇਸ਼ ਕੀਤੇ ਜਾਂਦੇ ਹਨ :—

**ਸੰਨਿਧਾਨ ਭਗਤੀ :**

੧. ਸੇਜ ਵਿਛਾਈ ਕੰਤ ਕੂ ਕੀਆ ਹਭੁ ਸੀਗਾਰ ॥
ਇਤੀ ਮੰਝਿ ਨ ਸਮਾਵਈ ਜੇ ਗਲਿ ਪਹਰਾ ਹਾਰੁ ॥

ਡਖਣੇ ਮਹਲਾ ੫ ੩/੧੦੯੫

੨. ਯਾਰਵੇ ਪਿਰੁ ਆਪਣ ਭਾਣਾ ਕਿਛੁ ਨੀਸੀ ਛੰਦਾ ॥
ਯਾਰਵੇ ਤੇ ਰਾਵਿਆ ਲਾਲੁਨੁ ਮੂ ਦਸਿ ਦਸੰਦਾ ॥
ਲਾਲਨੁ ਤੇ ਪਾਇਆ ਆਪੁ ਗਵਾਇਆ ਜੈ ਧਨ ਭਾਗ ਮਥਾਣੇ ॥
ਬਾਹਿ ਪਕੜਿ ਠਾਕੁਰਿ ਹਉ ਘਿਧੀ ਗੁਣ ਅਵਗਣ ਨ ਪਛਾਣੇ ॥

ਗੁਣ ਹਾਰੁ ਤੇ ਪਾਇਆ ਰੰਗੁ ਲਾਲੁ ਬਣਾਇਆ ਤਿਸੁ ਹਭੋ ਕਿਛੁ ਸੁਹੰਦਾ ॥
ਜਨ ਨਾਨਕ ਧੰਨਿ ਸੁਹਾਗਣਿ ਸਾਈ ਜਿਸੁ ਸੰਗਿ ਭਤਾਰੁ ਵਸੰਦਾ ॥

ਜੈਤਸਰੀ ਛੰਤ ਮਹਲਾ ੫ ੧/੭੦੪

**ਅਸੰਨਿਧਾਨ ਭਗਤੀ :**

ਗੁਰੂ ਅਰਜਨ ਦੇਵ ਦੀ ਬਾਣੀ ਵਿਚ ਵਿਪ੍ਰਲੰਭ ਭਗਤੀ ਦੀ ਮਾਤਰਾ ਅਧਿਕ ਹੈ। ਕਾਰਣ, ਬੜਾ ਸਪਸ਼ਟ ਹੈ। ਜੋ ਗਹਿਰਾਈ ਅਤੇ ਤੀਬਰਤਾ ਵਿਛੋੜੇ ਵਿਚ ਹੈ ਮਿਲਾਪ ਵਿਚ ਨਹੀਂ। ਕਰੁਣਾਮਈ ਸ਼ਬਦ ਹਮੇਸ਼ਾ ਵਧੇਰੇ ਪ੍ਰਭਾਵਿਕ ਹੁੰਦੇ ਹਨ। ਕਵਿਤਾ ਵਿਚ ਮਧੁਰ ਗੁਣ ਦੀ ਸਿਰਜਨਾ ਵੀ ਵਧੇਰੇ ਕਰਕੇ ਇਸੇ ਭਾਵ ਉਤੇ ਆਧਾਰਿਤ ਹੈ। ਗੁਰੂ ਬਾਣੀਕਾਰਾਂ ਦਾ ਨਾਇਕ ਕਦੀ ਵੀ ਸਾਖਿਆਤਕਾਰ ਨਹੀਂ ਹੁੰਦਾ। ਜਦ ਲੋਚਾ ਆਪਣੀ ਚਰਮ ਸੀਮਾ ਉਤੇ ਪੁਜਦੀ ਹੈ ਤਾਂ ਇਕ ਅਕਹਿ ਆਨੰਦ ਪ੍ਰਦਾਨ ਕਰਦੀ ਹੈ। ਇਹੀ ਆਨੰਦ ਬਾਕੀ ਦੇ ਰਸ-ਅੰਗਾਂ ਨਾਲ ਮਿਲ ਕੇ ਵਿਪ੍ਰਲੰਭ-ਰਸ ਦੀ ਨਿਸ਼ਪਤੀ ਕਰਦਾ ਹੈ। ਇਸ ਭਗਤੀ ਵਿਚ ਪ੍ਰਿਅ ਤੋਂ ਦੂਰੀ ਮਾਨਸਿਕ ਸੰਕਟ ਦਾ ਕਾਰਣ ਹੈ। ਗੁਰੂ ਨਾਨਕ ਦੇਵ ਦੇ ਬਾਰਾਂ ਮਾਂਹ ਤੁਖਾਰੀ ਅਤੇ ਵਡਹੰਸ ਰਾਗ ਵਿਚ 'ਮੋਰੀ ਰੁਣ ਝੁਣ ਲਾਇਆ' ਆਦਿ ਸ਼ਬਦਾਂ ਵਿਚ ਇਹ ਝਲਕ ਵਿਦਮਾਨ ਹੈ। ਵਿਛੋੜੇ ਦੀ ਕਸਕ ਹਰ ਪ੍ਰਾਣੀ ਮਾਤ੍ਰ ਦੀ ਹੋਣੀ ਹੈ। ਇਸ ਪੀੜਾ ਦਾ ਜਰਨਾ ਵੀ ਇਕ ਸੁਆਦ ਹੈ। ਪੰਚਮ ਗੁਰੂ ਨੇ ਕਈ ਥਾਈਂ ਤੇ ਖ਼ਾਸ ਕਰਕੇ ਮਾਰੂ ਡਖਣਿਆਂ ਵਿਚ ਇਸੇ ਪ੍ਰਕਾਰ ਦੀ ਭਾਵ-ਯੁਕਤੀ ਭਗਤੀ ਨੂੰ ਪ੍ਰਕਾਸ਼ਮਾਨ ਕੀਤਾ ਹੈ। ਜੇਹਾ ਕਿ :

੧. ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥
ਮੋਹ ਰੈਣਿ ਨ ਵਿਹਾਵੈ ਨੀਂਦ ਨ ਆਵੇ ॥
ਬਿਨੁ ਦੇਖੇ ਗੁਰਿ ਦਰਬਾਰੇ ਜੀਉ ॥
ਹਉ ਘੋਲੀ ਜੀਉ ਘੋਲਿ ਘੁਮਾਈ ।
ਤਿਸੁ ਸਚੇ ਗੁਰ ਦਰਬਾਰੇ ਜੀਉ ॥ ਮਾਝ ਮਹਲਾ ੫ ੧/੬੯

੨. ਸੁਪਨੇ ਊਭੀ ਭਈ ਗਹਿਓ ਕੀ ਨ ਅੰਚਲਾ ॥
ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ ॥

ਖੋਜਉ ਤਾਕੇ ਚਰਣ ਕਹਹੁ ਕਤ ਪਾਈਐ ॥
ਹਰਿਹਾਂ ਸੋਈ ਜਤੰਨੁ ਬਤਾਇ ਸਖੀ ਪ੍ਰਿਉ ਪਾਈਐ ॥

ਫੁਨਹੇ ਮਹਲਾ ੫ ੧੩/੧੩੬੨

## ਕ੍ਰੋਧ-ਜਨਿਤ ਭਗਤੀ :

ਈਰਖਾ ਤੋਂ ਪੈਦਾ ਹੋਣ ਵਾਲੀ ਜਲਨ ਕ੍ਰੋਧ ਕਹਾਉਂਦੀ ਹੈ। ਕ੍ਰੋਧ ਤੋਂ ਪੈਦਾ ਹੋਣ ਵਾਲੀ ਚਿੱਤ-ਦਰੁਤੀ ਵਿਚ ਜੋ ਰਤੀ ਹੈ ਉਸ ਨੂੰ ਦਵੈਸ਼ ਕਿਹਾ ਗਿਆ ਹੈ। ਕ੍ਰੋਧ-ਜਨਿਤ ਭਗਤੀ ਦੇ ਦੋ ਭੇਦ ਹਨ : ਸ਼ੁਧ ਅਤੇ ਭੈ-ਮਿਸ਼੍ਰਿਤ ਇਨ੍ਹਾਂ ਦੋਹਾਂ ਨੂੰ ਕ੍ਰਮਵਾਰ ਸ਼ੁਧ, ਰੌਦ੍ਰ ਅਤੇ ਰੌਦ੍ਰ-ਭਿਆਨਕ ਦਾ ਨਾਮ ਦਿੱਤਾ ਗਿਆ ਹੈ। ਦਵੈਸ਼ ਤੋਂ ਪੈਦਾ ਹੋਣ ਵਾਲੀ ਚਿੱਤ ਦੀ ਵਿਆਕੁਲਤਾ ਦੇ ਅਗੇ ਦੋ ਉਪਭੇਦ ਹਨ : ਉਪਦ੍ਰਾਵਕ ਨਾਸ਼ ਵਿਸ਼ੈਣੀ ਅਤੇ ਉਪਦਰਾਵਕ ਪ੍ਰੀਤ ਵਿਸ਼ੈਣੀ। ਇਸ ਨੂੰ ਸੌਖੀ ਤਰ੍ਹਾਂ ਇਸ ਤਰ੍ਹਾਂ ਸਮਝਿਆ ਜਾ ਸਕਦੇ ਹੈ




ਉਪਦਰਾਵਕ ਤੋਂ ਭਾਵ ਹੈ ਉਪੱਦਰ ਕਰਨ ਵਾਲਾ। ਸ਼ੁਧ ਕ੍ਰੋਧ-ਭਗਤੀ ਤੋਂ ਭਾਵ ਹੈ ਭਗਤ ਕੇਵਲ ਕ੍ਰੋਧ ਕਰਕੇ ਹੀ ਭਗਵਾਨ ਨੂੰ ਯਾਦ ਕਰੇ। ਸ਼ੁਧ ਕ੍ਰੋਧ-ਜਨਿਤ ਭਗਤੀ ਦੇ ਅਗੋਂ ਦੋ ਉਪਭੇਦ ਹਨ :

ਉਪਦਰਾਵਕ ਨਾਸ਼ ਵਿਸ਼ੈਣੀ : ਇਸ ਭਗਤੀ ਲਈ ਸ਼ਿਸ਼ੂਪਾਲ ਅਤੇ ਹਿਰਣਕਸ਼ਪ ਦੇ ਉਦਾਹਰਣ ਲਏ ਜਾ ਸਕਦੇ ਹਨ ਕਿਉਂਕਿ ਇਹ ਦੋਵੇਂ ਕ੍ਰੋਧ ਵਸ ਹੀ ਭਗਵਾਨ ਨੂੰ ਚਿਤਵਦੇ ਸਨ ਅਥਵਾ ਭਗਵਾਨ ਦਾ ਖੈ ਕਰਨਾ ਚਾਹੁੰਦੇ ਸਨ।

ਉਪਦਰਾਵਕ ਪ੍ਰੀਤ-ਵਿਸ਼ੈਣੀ : ਭਗਵਾਨ ਦੁਆਰਾ ਸੁਪਤਨੀ-ਗਮਨ ਆਦਿ ਤੋਂ ਗੋਪੀਆਂ ਦੇ ਚਿੱਤ ਵਿਚ ਉਪਜੀ ਦਵੈਸ਼ ਉਪਦਰਾਵਕ ਪ੍ਰੀਤ-ਵਿਸ਼ੈਣੀ ਹੈ, ਕਿਉਂਕਿ ਗੋਪੀਆਂ ਵੀ ਭਗਵਾਨ ਨੂੰ ਪਿਆਰਦੀਆਂ ਸਨ। ਇਨ੍ਹਾਂ ਵਿਚੋਂ ਪਹਿਲੀ ਚਿੱਤ-ਦਰੁਤੀ ਦਵੈਸ਼ ਹੈ ਤੇ ਦੂਜੀ ਦੀ ਚਿੱਤ-ਰਦੁਤੀ ਰਤੀ। ਉਪਦਰਾਵਕ ਨਾਸ਼-ਵਿਸ਼ੈਣੀ ਵਿਚ ਕ੍ਰੋਧ-ਦਵੈਸ਼ ਸਥਾਈ ਰਹਿੰਦਾ ਹੈ, ਪਰ ਉਪਦਰਾਵਕ ਪ੍ਰੀਤ-ਵਿਸ਼ੈਣੀ ਵਿਚ ਕ੍ਰੋਧ ਅਤਿਥੀ ਸਮਾਨ ਹੁੰਦਾ ਹੈ, ਜਿਸ ਦੇ ਕਾਰਣ ਦਵੈਸ਼ ਭਾਵ ਗੌਣ ਹੋ ਜਾਂਦਾ ਹੈ ਤੇ ਰਤੀ ਮੁਖ।

## ਭੈ-ਮਿਸ਼੍ਰਤ ਕ੍ਰੋਧ-ਭਗਤੀ

ਚਿੱਤ ਦੀ ਵਿਆਕੁਲਤਾ ਦਵੈਸ਼ ਤੋਂ ਨਹੀਂ ਆਪਣੇ ਅਪਰਾਧ ਤੋਂ ਵੀ ਉਤਪੰਨ ਹੋ ਸਕਦੀ ਹੈ। ਅਜੇਹੀ ਵਿਆਕੁਲਤਾ ਨਾਲ ਸੰਬੰਧਿਤ ਚਿੱਤ-ਦਰੁਤੀ ਵਿਚ ਜੋ ਰਤੀ ਪ੍ਰਭੂ ਪ੍ਰਤੀ ਹੋਵੇ ਉਸ ਨੂੰ ਭੈ-ਮਿਸ਼੍ਰਿਤ ਕ੍ਰੋਧ-ਜਨਿਤ ਭਗਤੀ ਕਿਹਾ ਜਾਂਦਾ ਹੈ। ਇਸ ਤਰ੍ਹਾਂ ਦੇ ਭੈ, ਸਥਾਈ ਭਾਵ ਵਾਲੇ ਭਗਤੀ-ਰਸ ਨੂੰ ਪ੍ਰੀਤੀ-ਭਿਆਨਕ-ਰਸ ਵੀ ਕਿਹਾ ਗਿਆ ਹੈ। ਜਿਹਾ ਕਿ ਕੁੰਤੀ ਸ੍ਰੀ ਕ੍ਰਿਸ਼ਨ ਜੀ ਨੂੰ ਯਸ਼ੋਦਾ ਦੇ ਵਿਰਾਟ ਸਰੂਪ ਵਿਖਾਉਣ ਵਾਲੀ ਘਟਨਾ ਦਾ ਪ੍ਰਸੰਗ ਦਸ ਕੇ ਕਹਿੰਦੀ ਹੈ ਕਿ ਤੁਹਾਡੇ ਉਸ ਰੂਪ ਨੂੰ ਵੇਖ ਕੇ ਮੈਂ ਡਰ ਜਾਂਦੀ ਹਾਂ। ਇਥੇ ਕੁੰਤੀ ਨੂੰ ਕਿਸੇ ਹੋਰ ਨੇ ਨਹੀਂ ਡਰਾਇਆ, ਸਗੋਂ ਕੁੰਤੀ ਭਗਵਾਨ ਦੇ ਉਸ ਵਿਰਾਟ ਸਰੂਪ ਨੂੰ ਆਪਣੇ ਆਪ ਚਿਤਵ ਕੇ ਡਰ ਜਾਂਦੀ ਹੈ। ਭਗਵਾਨ ਦੀ ਵਿਰਾਟਤਾ ਕੁੰਤੀ ਦੇ ਮਨ ਵਿਚ ਭੈ ਪੈਦਾ ਕਰ ਦੇਂਦੀ ਹੈ, ਜਿਸ ਸਦਕਾ ਉਹ ਭਗਵਾਨ ਦੀ ਭਗਤੀ ਕਰਦੀ ਹੈ[144]। ਇਸ ਨੂੰ ਮਧੂਸੂਦਨ ਨੇ ਭੈ ਮਿਸ਼੍ਰਤ-ਕ੍ਰੋਧ-ਜਨਿਤ ਭਗਤੀ ਕਿਹਾ ਹੈ।

ਗੁਰੂ ਅਰਜਨ ਬਾਣੀ ਵਿਚ ਕ੍ਰੋਧ-ਜਨਿਤ ਭਗਤੀ ਬੜੀ ਟਾਵੀਂ ਹੈ, ਪਰ ਇਸ ਦਾ ਅਸਲੋਂ ਅਭਾਵ ਨਹੀਂ। ਇਥੇ ਇਕ ਹੋਰ ਨੁਕਤਾ ਸਪਸ਼ਟ ਕਰਨਾ ਉਚਿਤ ਭਾਸਦਾ ਹੈ। ਰੌਦਰ-ਰਸ ਦਾ ਸਥਾਈ ਭਾਵ ਕ੍ਰੋਧ ਹੇ। ਰੌਦ੍ਰ-ਰਸ ਦਾ ਸੰਬੰਧ ਕਾਵਿ-ਆਚਾਰੀਆ ਨੇ ਵਧੇਰੇ ਕਰਕੇ ਲੌਕਿਕ ਧਰਾਤਲ ਉਤੇ ਵਾਪਰਨ ਵਾਲੀਆਂ ਲੜਾਈਆਂ ਦੇ ਪ੍ਰਸੰਗ ਵਿਚ ਕੀਤਾ ਹੈ। ਪਰ ਕ੍ਰੋਧ-ਜਨਿਤ ਭਗਤੀ ਜਾਂ ਭੈ-ਮਿਸ਼੍ਰਤ ਕ੍ਰੋਧ-ਭਗਤੀ ਦਾ ਸੰਬੰਧ ਤਾਂ ਵਧੇਰੇ ਕਰਕੇ ਮਾਨਵੀ ਅਵਗੁਣਾਂ ਨਾਲ ਹੈ। ਜਿਨ੍ਹਾਂ ਨੂੰ ਤਿਆਗਣ ਲਈ ਕ੍ਰੋਧ ਭਰੇ ਬਚਨਾਂ ਦੀ ਵਰਤੋਂ ਕੀਤੀ ਗਈ ਹੈ। ਇਸ ਤਰ੍ਹਾਂ ਦੇ ਕੁਝ ਬਚਨ ਪ੍ਰਭੂ ਨੂੰ ਉਲ੍ਹਾਮੇ ਦੇ ਰੂਪ ਵਿਚ ਵੀ ਕਹੇ ਗਏ ਹਨ। ਕਈ ਵਾਰ ਅਜੇਹੇ ਬਚਨਾਂ ਦਾ ਉਲੇਖ ਮਨੁੱਖੀ ਦੁਰਗਣਾਂ ਤੋਂ ਵਿਆਕੁਲ ਜਾਂ ਦੁੱਖੀ ਹੋ ਕੇ ਵੀ ਕੀਤਾ ਗਿਆ ਹੈ। ਸੋ ਕ੍ਰੋਧ-ਜਨਿਤ ਭਗਤੀ ਅਤੇ ਰੌਦ੍ਰ-ਰਸ ਵਿਚਲਾ ਭੇਦ ਸਪਸ਼ਟ ਹੈ।

ਵੰਨਗੀ ਵਜੋਂ :

ਕ੍ਰੋਧ-ਜਨਿਤ ਭਗਤੀ :

ਟੂਟੀ ਨਿੰਦਕ ਕੀ ਅਧਬੀਚ ॥
ਜਨ ਕਾ ਰਾਖਾ ਆਪਿ ਸੁਆਮੀ ਬੇਮੁਖ ਕਉ ਆਇ ਪਹੂਚੀ ਮੀਚ ॥ਰਹਾਉ॥
ਉਸਕਾ ਕਹਿਆ ਕੋਇ ਨਾ ਸੁਣਈ ਕਹੀ ਨ ਬੈਸਣੁ ਪਾਵੈ ॥
ਈਹਾ ਦੁਖੁ ਆਗੈ ਨਰਕੁ ਭੁੰਚੈ ਬਹੁ ਜੋਨੀ ਭਰਮਾਵੈ ॥
ਪ੍ਰਗਟੁ ਭਇਆ ਖੰਡੀ ਬ੍ਰਹਮੰਡੀ ਕੀਤਾ ਆਪਣਾ ਪਾਇਆ ॥
ਨਾਨਕ ਸਰਣਿ ਨਿਰਭਉ ਕਰਤੇ ਕੀ ਅਨਦ ਮੰਗਲ ਗੁਣ ਗਾਇਆ ॥

ਸਾਰੰਗ ਮਹਲਾ ੫ ੧੦੬/੧੨੨੪

ਭੈ-ਮਿਸ਼੍ਰਿਤ ਕ੍ਰੋਧ-ਜਨਿਤ ਭਗਤੀ :

ਅਬ ਜਨ ਊਪਰਿ ਕੋ ਨ ਪੁਕਾਰੈ ॥
ਪੁਕਾਰਨ ਕਉ ਜੋ ਉਦਮੁ ਕਰਤਾ ਗੁਰੁ ਪਰਮੇਸਰੁ ਤਾਕਉ ਮਾਰੇ ॥ਰਹਾਉ॥
ਨਿਰਵੈਰੈ ਸੰਗਿ ਵੈਰੁ ਰਚਾਵੈ ਹਰਿ ਦਰਗਹ ਓਹੁ ਹਾਰੈ॥

ਆਦਿ ਜੁਗਾਦਿ ਪ੍ਰਭ ਕੀ ਵਡਿਆਈ ਜਨ ਕੀ ਪੈਜ ਸਵਾਰੈ ॥
ਨਿਰਭਉ ਭਏ ਸਗਲ ਭਉ ਮਿਟਿਆ ਚਰਨ ਕਮਲ ਆਧਾਰੈ ॥
ਗੁਰ ਕੈ ਬਚਨਿ ਜਪਿਉ ਨਾਉ ਨਾਨਕ ਪ੍ਰਗਟ ਭਇਓ ਸੰਸਾਰੈ ॥

ਸਾਰੰਗ ਮਹਲਾ ੫ ੬੮/੧੨੧੭

ਇਸ ਤੋਂ ਇਲਾਵਾ ਇਕ ਨੁਕਤਾ ਜੋ ਇਸ ਸੰਬੰਧ ਵਿਚ ਹੋਰ ਕਿਹਾ ਜਾ ਸਕਦਾ ਹੈ ਆਦਿ ਗ੍ਰੰਥ ਅਤੇ ਪੰਚਮ ਗੁਰੂ ਦੀ ਬਾਣੀ ਵਿਚ ਕਈ ਥਾਈਂ ਅਜੇਹੇ ਕ੍ਰੋਧਮਈ ਬਚਨਾਂ ਦੀ ਵਰਤੋਂ ਕੀਤੀ ਗਈ ਹੈ ਕਿ ਉਨ੍ਹਾਂ ਦਾ ਸੰਬੰਧ ਨਾ ਤਾਂ ਕ੍ਰੋਧ-ਜਨਿਤ ਭਗਤੀ ਨਾਲ ਜੋੜਿਆ ਜਾ ਸਕਦਾ ਹੈ ਤੇ ਨਾ ਹੀ ਭੈ-ਮਿਸ਼੍ਰਤ ਕ੍ਰੋਧ-ਜਨਿਤ ਭਗਤੀ ਨਾਲ। ਅਜੇਹੇ ਸ਼ਬਦਾਂ ਤੋਂ ਇਕ ਤੱਥ ਹੋਰ ਵੀ ਉਘੜਦਾ ਹੈ। ਪੰਚਮ ਗੁਰੂ ਨੂੰ ਘਰੋਗੀ ਮੁਖ਼ਾਲਫ਼ਤ ਦਾ ਸਾਹਮਣਾ ਕਰਨਾ ਪਿਆ ਸੀ। ਉਨ੍ਹਾਂ ਨੇ ਬਹੁਤ ਥਾਈਂ ਨਿੰਦਕ ਆਦਿ ਸ਼ਬਦ ਵਰਤ ਕੇ ਮਨ ਵਿਚ ਪੈਦਾ ਹੋਏ ਰੋਸ ਦਾ ਪ੍ਰਗਟਾਵਾ ਕੀਤਾ ਹੈ। ਇਸ ਤਰ੍ਹਾਂ ਦੇ ਬਚਨਾਂ ਦਾ ਸੰਬੰਧ ਉਨ੍ਹਾਂ ਦੇ ਵਿਅਕਤੀਗਤ ਜੀਵਨ ਨਾਲ ਹੈ। ਜੇਹਾ ਕਿ :

੧. ਸਤਿਗੁਰ ਕਰਿ ਦੀਨੇ ਅਸਥਿਰ ਘਰ ਬਾਰ ॥
ਜੋ ਜੋ ਨਿੰਦ ਕਰੇ ਇਨ ਗ੍ਰਹਨ ਕੀ ਤਿਸੁ ਆਗੈ ਹੀ ਮਾਰੇ ਕਰਤਾਰ ॥

ਬਿਲਾਵਲ ਮਹਲਾ ੫ ੨੭/੮੦੭

੨. ਨਿੰਦਕ ਐਸੇ ਹੀ ਝਰਿ ਪਰੀਐ ॥
ਇਹ ਨਿਸਾਨੀ ਸੁਨਹੁ ਤੁਮੑ ਭਾਈ ਜਿਉ ਕਾਲਰ ਭੀਤਿ ਗਿਰੀਐ ॥

ਬਿਲਾਵਲ ਮਹਲਾ ੫ ੯੫/੮੨੩

੩. ਨਿੰਦਕ ਕਉ ਫਿਟਕੇ ਸੰਸਾਰੁ ॥ ਨਿੰਦਕ ਕਾ ਝੂਠਾ ਬਿਉਹਾਰੁ ॥
ਨਿੰਦਕ ਕਾ ਮੈਲਾ ਆਚਾਰੁ ॥ ਦਾਸ ਅਪਨੇ ਕਉ ਰਾਖਨੰਹਾਰ ॥
ਨਿੰਦਕੁ ਮੁਆ ਨਿੰਦਕ ਕੈ ਨਾਲਿ ॥ ਪਾਰਬ੍ਰਹਮ ਪ੍ਰਮੇਸਰਿ ਜਨ ਰਾਖੈ ॥
ਨਿੰਦਕ ਕੈ ਸਿਰਿ ਕੜਕਿਓ ਕਾਲਿ ॥

ਭੈਰਉ ਮਹਲਾ ੫ ੫੪/੧੧੫੧

ਸਾਮਾਨਯ ਰਸ ਅਤੇ ਭਗਤੀ ਰਸ ਦੇ ਵਿਵੇਚਨ ਉਪਰੰਤ ਇਨ੍ਹਾਂ ਦੋਹਾਂ ਦੀ ਆਪਸੀ ਸਮਤਾ ਅਤੇ ਵਿਸ਼ਮਤਾ ਨੂੰ ਜਾਣਨਾ ਸੰਗਤ ਹੈ :

**ਸਮਤਾ :**

ਭਗਤੀ ਰਸ-ਸ਼ਾਸਤਰ ਦੀ ਆਧਾਰ ਸ਼ਿਲਾ ਕਾਵਿ ਸ਼ਾਸਤਰੀ ਰਸ-ਸ਼ਾਸਤਰ ਉਪਰ ਹੀ ਰੱਖੀ ਗਈ ਹੈ। ਰਸ ਦੇ ਮੂਲ ਉਪਕਰਣ ਵੀ ਉਹੀ ਹਨ। ਵਿਭਾਵ ਆਦਿ ਦਾ ਮੂਲ ਰੂਪ ਵੀ ਲਗਪਗ ਉਹੀ ਹੈ। ਰਸ ਉਪਕਰਣਾਂ ਦੇ ਭੇਦ ਉਪਭੇਦ ਵੀ ਭਗਤੀ ਰਸ ਦੇ ਆਚਾਰੀਆ ਨੇ ਜਿਉਂ ਦੇ ਤਿਉਂ ਪ੍ਰਵਾਨ ਕੀਤੇ ਹਨ। ਭਰਤਮੁਨੀ ਦੇ ਪਾਚਕ ਰਸ ਦਾ ਦ੍ਰਿਸ਼ਟਾਂਤ ਵੀ ਇਨ੍ਹਾਂ ਆਚਾਰੀਆ ਨੇ ਜਿਉਂ ਦਾ ਤਿਉਂ ਸਵੀਕਾਰ ਕੀਤਾ ਹੈ। ਰਸ ਦੀ ਅਲੌਕਿਕਤਾ ਦੇ ਨਿਰੂਪਣ ਕਰਨ ਲਈ ਸਵਿਕਲਪ ਅਤੇ ਨਿਰਵਿਕਲਪ ਦੇ ਵੇਰਵਿਆਂ ਦਾ ਬਿਆਨ ਵੀ ਮੰਮਟ ਅਨੁਸਾਰ ਹੀ ਹੈ [145]। ਇਨ੍ਹਾਂ ਆਚਾਰੀਆਂ ਨੇ ਰਸ ਦੀ ਸੁਖਾਤਮਕਤਾ ਅਤੇ ਕਰੁਣਾ ਦੀ ਅਨੰਦਰੂਪਤਾ ਵੀ ਵਿਅੰਜਨਾਵਾਦੀਆਂ ਦੇ ਅਨੁਸਾਰ ਹੀ ਪ੍ਰਵਾਨ ਕੀਤੀ ਹੈ। ਇਨ੍ਹਾਂ ਦੋਹਾਂ ਤੱਤਾਂ ਦਾ ਨਿਰਦੇਸ਼ ਤਾਂ

ਭਗਤੀ-ਰਸ ਦੇ ਆਚਾਰੀਆਂ ਨੇ ਰਸ ਦੀ ਪਰਿਭਾਸ਼ਾ ਵਿਚ ਹੀ ਕਰ ਦਿਤਾ ਹੈ[146]। ਮਧੂਸੂਦਨ ਸਰਸਵਤੀ ਨੇ ਤਾਂ ਰਸ ਦੇ ਨਾਲ ਨਾਲ ਰੀਤੀ, ਵ੍ਰਿਤੀ, ਗੁਣ, ਅਲੰਕਾਰ ਆਦਿ ਕਾਵਿ ਤੱਤਾਂ ਦਾ ਸੰਬੰਧ ਵੀ ਪੂਰਵਰਤੀ ਆਚਾਰੀਆਂ ਦੀ ਮਾਨਤਾ ਦੇ ਅਧਾਰ ਉਤੇ ਕੀਤੀ ਹੈ। ਇਸੇ ਤਰ੍ਹਾਂ ਰਸ ਦੀ ਕਲਪਨਾ ਦਾ ਆਧਾਰ ਵੀ ਲਗਭਗ ਸਾਮਾਨਯ ਰਸ-ਸ਼ਾਸਤਰ ਨਾਲ ਮੇਲ ਖਾਂਦਾ ਹੈ[147]। ਜਿਸ ਤਰ੍ਹਾਂ ਰਸ ਸਿਧਾਂਤ ਦੇ ਆਚਾਰੀਆਂ ਨੇ ਸਵੀਕਾਰ ਕੀਤਾ ਹੈ ਕਿ ਰਸ-ਆਸ੍ਵਾਦਨ ਸਾਰੇ ਵਿਅਕਤੀਆਂ ਨੂੰ ਨਹੀਂ ਹੁੰਦਾ ਉਨ੍ਹਾਂ ਲਈ ਸੁਹਿਰਦ ਆਦਿ ਯੋਗਤਾ ਦੀ ਜਰੂਰਤ ਹੁੰਦੀ ਹੈ। ਇਸੇ ਪ੍ਰਕਾਰ ਭਗਤੀ ਰਸ-ਸਿਧਾਂਤ ਦੇ ਆਚਾਰੀਆ ਨੇ ਵੀ ਭਗਤੀ ਰਸ ਆਸ੍ਵਾਦਨ ਦਾ ਵਿਸਤਾਰ ਨਾਲ ਵਰਣਨ ਕੀਤਾ ਹੈ। ਯੋਗਤਾਵਾਂ ਦੀ ਗਿਣਤੀ ਵਿਚ ਅੰਤਰ ਹੋ ਸਕਦਾ ਹੈ ਪਰ ਮੂਲ ਮਨੋਬਿਰਤੀ ਉਹੀ ਹੈ। ਨਿਸ਼ਪਤੀ ਸ਼ਬਦ ਦਾ ਪ੍ਰਯੋਗ ਇਨ੍ਹਾਂ ਆਚਾਰੀਆਂ ਨੇ ਪਰੰਪਰਾਗਤ ਰੂਪ ਵਿਚ ਕੀਤਾ ਹੈ। ਕੁਲ ਮਿਲਾ ਕੇ, ਇਹ ਕਿਹਾ ਜਾ ਸਕਦਾ ਹੈ ਕਿ ਭਗਤੀ ਰਸ ਨਵਾਂ ਹੁੰਦਾ ਹੋਇਆ ਵੀ ਪ੍ਰਾਚੀਨ ਰਸ ਸਿਧਾਂਤ ਅਡਰਾ ਨਹੀਂ[148]।

**ਵਿਸ਼ਮਤਾ :**

ਸਾਮਾਨਯ ਰਸ-ਕਵੀ ਦੀ ਸਾਮਗ੍ਰੀ ਲੌਕਿਕ ਹੁੰਦੀ ਹੈ ਤੇ ਗੁਰੂ ਕਵੀਆਂ ਦੀ ਅਲੌਕਿਕ। ਪਰ ਰਸ-ਭੋਗ ਦੀ ਦਸ਼ਾ ਵਿਚ ਨਾ ਸ਼ੁਧ ਚਿੱਤ ਹੈ ਨਾ ਹੀ ਸ਼ੁਧ ਚੇਤੰਨ। ਦੋਹਾਂ ਦਾ ਇਕ ਮਿਸ਼੍ਰਿਤ ਰੂਪ ਹੈ। ਸਾਮਾਨਯ ਰਸ-ਕਵੀ ਦੇ ਰਸਾਸ੍ਵਾਦਨ ਉਪਕਰਣਾਂ ਵਿਚ ਚਿੱਤ ਦਾ ਵਿਸ਼ੇਸ਼ ਹੱਥ ਹੁੰਦਾ ਹੈ ਤੇ ਗੁਰੂ ਕਵੀਆਂ ਦੇ ਸੰਦਰਭ ਵਿਚ ਚੇਤੰਨ ਦਾ। ਲੌਕਿਕ ਰਸਾਸ੍ਵਾਦਨ ਵਿਚ ਇਤਨੀ ਡੂੰਘਾਈ ਨਹੀਂ ਹੁੰਦੀ ਜਿਤਨੀ ਭਗਵਦ-ਵਿਸ਼ਿਅਕ ਵਾਸਨਾ ਵਿਚ ਹੁੰਦੀ ਹੈ[149]। ਸੰਸਾਰਿਕ ਵਿਸ਼ੇ ਵਾਸਨਾਵਾਂ ਦਾ ਰਸ ਅਨਿੱਤ ਅਤੇ ਅਸਥਾਈ ਹੁੰਦਾ ਹੈ। ਭਗਵਦ-ਭਗਤੀ ਪਰਮਾਨੰਦ ਤਕ ਪਹੁੰਚਣ ਦਾ ਇਕ ਸਾਧਨ ਮਾਤ੍ਰ ਹੈ। ਉਂਜ ਭਗਤੀ ਪਰਮ ਪੁਰਸ਼ਾਰਥ ਹੈ। ਇਨ੍ਹਾਂ ਆਚਾਰੀਆਂ ਦੇ ਮਤ ਅਨੁਸਾਰ ਭਰਤਮੁਨੀ ਨੇ ਵੀ ਭਗਵਤ ਭਗਤੀ ਰਸ ਨੂੰ ਪਰਮ ਰਸ ਮੰਨਿਆ ਹੈ। ਇਹ ਗੱਲ ਹੋਰ ਹੈ ਕਿ ਉਸ ਨੇ ਸਾਧਕ ਰਸਾਂ ਜਾਂ ਸੋਪਾਨ ਰਸਾਂ ਨੂੰ ਹੀ ਆਪਣੇ ਸ਼ਾਸਤਰ ਦਾ ਵਿਸ਼ਾ ਬਣਾਇਆ ਹੈ। ਲੌਕਿਕ ਰਸ ਆਸ੍ਵਾਦਨ ਵਿਚ ਪੂਰਨ ਯੋਗਤਾ ਪ੍ਰਾਪਤ ਕਰਕੇ ਸਾਧਕ ਸੁਵਿਧਾ ਪੂਰਬਕ ਭਗਵਦ ਰਸਾਸ੍ਵਾਦਨ ਦੀ ਯੋਗਤਾ ਪ੍ਰਾਪਤ ਕਰ ਲੈਂਦਾ ਹੈ, ਪਰ ਉਦੇਸ਼ ਤਾਂ ਉਹੀ ਹੀ ਹੈ[150]।

ਭਗਤ ਆਚਾਰੀਆ ਨੇ ਰਸਰੂਪਤਾ ਦੀ ਅਵਸਥਾ ਤਕ ਪਹੁੰਚਣ ਲਈ ਚਿੱਤ ਦਰੁਤੀ ਦਾ ਹੋਣਾ ਜ਼ਰੂਰੀ ਮੰਨਿਆ ਹੈ। ਭਗਵਦ ਧਰਮਾਂ ਵਿਚ ਜਦ ਚਿੱਤ ਪਿਘਲ ਜਾਂਦਾ ਹੈ ਤਾਂ ਉਸ ਵਿਚ ਭਗਵਤ-ਰੂਪਤਾ ਦਾ ਸਮਾਵੇਸ਼ ਹੋ ਜਾਂਦਾ ਹੈ। ਜਿਵੇਂ ਕੋਈ ਦ੍ਰਵ ਵਸਤੂ ਧਾਰਾਵਾਹਿਕ ਰੂਪ ਵਿਚ ਪ੍ਰਵਾਹਿਤ ਹੋ ਕੇ ਉਸੇ ਰੂਪ ਵਿਚ ਪਰਣਿਤ ਹੋ ਜਾਂਦੀ ਹੈ। ਜਿਸ ਦੇ ਅੰਤਰਗਤ ਉਹ ਵਗਦੀ ਹੈ, ਅਥਵਾ ਚਿੱਤ ਦੇ ਪਰਣਿਤ ਹੋਣ ਨਾਲ ਭਗਵਤ ਰੂਪਤਾ ਆ ਜਾਂਦੀ ਹੈ। ਚਿੱਤ ਦੀ ਇਹ ਭਗਵਦਾਕਾਰਤਾ ਜਦ ਦੂਸਰੇ ਪ੍ਰਕਰਣਾਂ ਵਿਚ ਪ੍ਰਵ੍ਰਿਤ ਹੋ ਕੇ ਰਸ-ਰੂਪ ਦਾ ਸੰਚਾਰ ਕਰਦੀ ਹੈ ਤਾਂ ਇਸ ਨੂੰ ਭਗਤੀ ਦਾ ਨਾਮ ਦਿੱਤਾ ਜਾਂਦਾ ਹੈ[151]। ਭਗਤੀ ਰਸ-ਸ਼ਾਸ਼ਤ੍ਰ ਵਿਚ ਭਗਵਾਨ ਕੇਵਲ ਆਲੰਬਨ ਹੀ ਨਹੀਂ ਖ਼ੁਦ ਰਸਰੂਪ ਵੀ ਹਨ। ਜਦ ਕਿ ਲੌਕਿਕ ਰਸਾਸ੍ਵਾਦਨ ਤਾਂ ਕੀਤਾ ਜਾ ਸਕਦਾ ਹੈ, ਪਰ ਤਦਰੂਪਤਾ ਨਹੀਂ ਆਉਂਦੀ। ਸਾਮਾਨਯ ਰਸ-ਸ਼ਾਸਤਰ ਵਿਚ ਵੀ ਆਨੰਦ-ਸਰੂਪ ਕੇਵਲ ਬ੍ਰਹਮ ਨੂੰ ਹੀ ਮੰਨਿਆ ਹੈ ਤੇ ਲੌਕਿਕ ਰਸਾਸ੍ਵਾਦਨ ਦੇ ਅਵਸਰ ਉਤੇ

ਪਰਿਣਤੀ ਵੀ ਉਸ ਬ੍ਰਹਮ ਦੀ ਹੁੰਦੀ ਹੈ, ਕਿੰਤੂ ਭਗਤੀ-ਰਸ ਤੇ ਉਸ ਵਿਚ ਅੰਤਰ ਇਹ ਹੈ ਕਿ ਭਗਤੀ ਵਿਚ ਹਿਰਦਾ ਸਾਖਿਆਤ ਭਗਵਾਨ ਰੂਪ ਹੋ ਜਾਂਦਾ ਹੈ ਜਦ ਕਿ ਲੌਕਿਕ ਆਸ੍ਵਾਦਨ ਵਿਚ ਮਾਇਆ ਦੀਆਂ ਆਵਰਣ ਅਤੇ ਵਿਸ਼ੇਸ਼ ਸ਼ਕਤੀਆਂ ਕ੍ਰਿਆਸ਼ੀਲ ਰਹਿੰਦੀਆਂ ਹਨ ਤੇ ਉਨ੍ਹਾਂ ਵਿਚ ਜੜ੍ਹਤਾ ਦਾ ਮਿਸ਼੍ਰਣ ਹੁੰਦਾ ਹੈ ਅਥਵਾ ਪੂਰਣ ਰਸ-ਆਸ੍ਵਾਦਨ ਨਹੀਂ ਹੋ ਸਕਦਾ[152]। ਇਹੀ ਭਗਤੀ ਰਸ ਦਾ ਅਤੇ ਸਾਮਾਨਯ ਰਸ ਦਾ ਮੌਲਿਕ ਅਤੇ ਤਾਤਵਿਕ ਅੰਤਰ ਹੈ। ਮਧੂਸੂਦਨ ਨੇ ਪੂਰਣ ਰਸ-ਆਸ੍ਵਾਦਨ ਭਗਵਦ ਭਗਤੀ ਵਿਚ ਹੀ ਮੰਨਿਆ ਹੈ[153]। ਲਾਖ ਦੇ ਦ੍ਰਿਸ਼ਟਾਂਤ ਰਾਹੀਂ ਇਹ ਵੀ ਸਪਸ਼ਟ ਕੀਤਾ ਗਿਆ ਹੈ ਕਿ ਜਿਵੇਂ ਲਾਖ ਦ੍ਰਵਿਤ ਹੋ ਕੇ ਵਸਤੂਰੂਪਤਾ ਵਿਚ ਤਬਦੀਲ ਹੋ ਜਾਂਦੀ ਹੈ ਇਸੇ ਤਰ੍ਹਾਂ ਚਿੱਤ ਦ੍ਰਵਿਤ ਹੋ ਕੇ ਭਗਵਦਰੂਪਤਾ ਧਾਰਣ ਕਰਦਾ ਹੈ। ਇਸੇ ਦੇ ਪ੍ਰਤੀਕੂਲ ਲੌਕਿਕ-ਰਸ-ਆਸ੍ਵਾਦਨ ਦੇ ਪ੍ਰਸੰਗ ਵਿਚ ਵੀ ਲਾਖ ਦਾ ਦ੍ਰਿਸ਼ਟਾਂਤ ਦਿੱਤਾ ਗਿਆ ਹੈ। ਜਿਸ ਤਰ੍ਹਾਂ ਸੂਰਜ ਦੀ ਗਰਮੀ ਨਾਲ ਲਾਖ ਥੋੜ੍ਹੀ ਜੇਹੀ ਪਿਘਲਣ ਉਪਰੰਤ ਜੇ ਉਸ ਵਿਚ ਕੋਈ ਹੋਰ ਰੰਗ ਮਿਲਾਇਆ ਜਾਏ, ਤਾਂ ਪੂਰੀ ਤਰ੍ਹਾਂ ਨਹੀਂ ਮਿਲਦਾ ਜੇ ਮਿਲ ਵੀ ਜਾਏ ਤਾਂ ਬਹੁਤ ਦੇਰ ਤਕ ਨਹੀਂ ਟਿਕਦਾ। ਇਸੇ ਤਰ੍ਹਾਂ ਲੌਕਿਕ ਆਨੰਦ ਨਾ ਪੂਰਣ ਹੈ ਨਾ ਸਥਾਈ।

## ਗੁਰੂ ਬਾਣੀਕਾਰਾਂ ਦੀ ਰਸ-ਵਿਸ਼ਿਅਕ ਮੌਲਿਕਤਾ

ਭਗਤੀ-ਰਸ-ਆਚਾਰੀਆ ਅਤੇ ਕਾਵਿ-ਰਸ-ਆਚਾਰੀਆ ਦੀ ਆਪਸੀ ਸਮਤਾ ਅਤੇ ਵਿਸ਼ਮਤਾ ਦੀ ਚਰਚਾ ਕਰਦੇ ਹੋਏ ਅਸੀਂ ਦੇਖਿਆ ਹੈ ਕਿ ਇਨ੍ਹਾਂ ਦੋਹਾਂ ਵਿਚਾਲੇ ਇਕ ਤਣਾਉ ਕੰਮ ਕਰਦਾ ਹੈ। ਇਸ ਤਣਾਉ ਦਾ ਪਹਿਲਾ ਕਾਰਣ ਇਹ ਜਾਪਦਾ ਹੈ ਕਿ ਭਗਤ-ਆਚਾਰੀਆ ਭਗਤੀ-ਰਸ ਨੂੰ ਸਰਬੋਤਮ ਮੰਨਦੇ ਹਨ ਜਦ ਕਿ ਕਾਵਿ ਆਚਾਰੀਆ ਸ਼ਿੰਗਾਰ ਰਸ ਨੂੰ। ਭਗਤੀ ਰਸ-ਸ਼ਾਸਤਰ ਵਿਚ ਇਕ ਮਾਤ੍ਰ ਸਥਾਈ ਭਾਵ ਭਗਵਦ-ਵਿਸ਼ਿਅਕ ਰਤੀ ਤੇ ਉਸ ਤੋਂ ਨਿਸ਼ਪੰਨ ਭਗਤੀ-ਰਸ ਹੀ ਮੂਲ ਰਸ ਮੰਨਿਆ ਗਿਆ ਹੈ। ਡਾ. ਨਗੇਂਦਰ ਨੇ ਰਸ-ਸੰਖਿਆ ਵਿਵੇਚਨ ਕਰਦਿਆਂ ਲਿਖਿਆ ਹੈ ਕਿ ਪੂਰਵਰਤੀ ਕਾਵਿ ਆਚਾਰੀਆ ਨੇ ਭਗਤੀ ਰਸ ਨੂੰ ਰਸ ਨਹੀਂ ਮੰਨਿਆ। ਕਿਉਂਕਿ ਇਸ ਦਾ ਪੂਰਣ ਵਿਕਾਸ ਨਹੀਂ ਹੁੰਦਾ। ਭਗਤੀ-ਰਸ ਨਾਲ ਸੰਬੰਧਿਤ ਪਹਿਲਾ ਪ੍ਰਸ਼ਨ ਇਹ ਹੈ ਕਿ ਇਸ ਦਾ ਮਾਣਨਹਾਰ ਕੌਣ ਹੈ? ਸੁਹਿਰਦ ਜਾਂ ਭਗਤ ਇਸ ਦੇ ਰੱਸਤ੍ਵ ਦਾ ਵਿਚਾਰ ਹੋਰ ਕਾਵਿ-ਰਸਾਂ ਦੇ ਸਮਾਨ ਸੁਹਿਰਦ ਦੀ ਦ੍ਰਿਸ਼ਟੀ ਤੋਂ ਕਰਨਾ ਹੈ ਜਾਂ ਭਗਤ ਦੀ ਦ੍ਰਿਸ਼ਟੀ ਤੋਂ? ਉਤਰ ਸਾਫ਼ ਹੈ ਸੁਹਿਰਦ ਦੀ ਦ੍ਰਿਸ਼ਟੀ ਤੋਂ, ਕਿਉਂਕਿ ਰਸ ਸ਼ਬਦ ਕਾਵਿ-ਸ਼ਾਸਤਰ ਦੇ ਪ੍ਰਸੰਗ ਵਿਚ ਕਾਵਿ-ਰਸ ਦਾ ਹੀ ਵਾਚਕ ਹੈ।

ਹੁਣ ਸੁਆਲ ਉਠਦਾ ਹੈ ਕੀ ਭਗਵਤ-ਰਤੀ ਵੀ ਰਤੀ ਸ਼ੋਕ ਆਦਿ ਦੀ ਤਰ੍ਹਾਂ ਹੀ ਸਥਾਈ ਭਾਵ ਹੈ ਅਥਵਾ ਪ੍ਰਤੇਕ ਸੁਹਿਰਦ ਦੇ ਚਿੱਤ ਵਿਚ ਲਾਲਸਾ (ਵਾਸਨਾ) ਰੂਪ ਵਿਚ ਵਿਦਮਾਨ ਰਹਿੰਦੀ ਹੈ ? ਭਗਤ ਲਈ ਇਹ ਗੱਲ ਬਿਰਥਾ ਹੈ ਕਿਉਂਕਿ ਉਹ ਮੰਨਦਾ ਹੈ ਆਤਮਾ ਅਤੇ ਪਰਮਾਤਮਾ ਦਾ ਨਿੱਤ ਦਾ ਸੰਬੰਧ ਹੈ ਜੋ ਸੰਸਾਰੀ ਰਾਗ-ਦਵੇਸ਼ ਕਾਰਣ ਧੁੰਦਲਾ ਪੈ ਜਾਣ ਤੇ ਵੀ ਮਾਨਵ ਚੇਤਨਾ ਵਿਚ ਸਥਾਈ ਰੂਪ ਨਾਲ ਵਿਦਮਾਨ ਹੈ। ਪਰ ਅਜ਼ ਦੇ ਜੁਗ ਵਿਚ ਇਸ ਗਲ ਨੂੰ ਇਸੇ ਤਰ੍ਹਾਂ ਪ੍ਰਵਾਨ ਕਰ ਲੈਣਾ ਕਠਿਨ ਹੈ। ਕਿਸੇ ਅਦਿਸ ਸ਼ਕਤੀ ਦੇ ਪ੍ਰਤੀ

ਜਿਗਿਆਸਾ, ਵਿਸਮੈ, ਭੈ ਅਤੇ ਅਧੀਨਤਾ ਦੇ ਭਾਵ ਮਨੁੱਖੀ ਸੰਸਕਾਰ ਦੇ ਅੰਗ ਹੋ ਸਕਦੇ ਹਨ। ਸਮਾਜਕ ਅਥਵਾ ਵੰਸ਼-ਪਰੰਪਰਾ ਦੇ ਕਾਰਣ ਇਹ ਸੰਸਕਾਰ ਮਨੁੱਖ ਦੀ ਚੇਤਨਾ ਵਿਚ ਦਾਸ, ਸਖਾ, ਵਾਤਸਲ, ਪਤੀ-ਪਤਨੀ ਆਦਿ ਭਾਵਾਂ ਦਾ ਰੂਪ ਵੀ ਧਾਰਨ ਕਰ ਸਕਦੇ ਹਨ। ਪਰ ਫਿਰ ਵੀ ਇਹ ਸਥਾਈ ਭਾਵ ਨਹੀਂ ਹਨ। ਇਹ ਪਰੰਪਰਾ ਅਤੇ ਸਾਧਨਾ ਨਾਲ ਕਮਾਏ ਹੋਏ ਹਨ। ਇਸ ਤਰ੍ਹਾਂ ਮਨੁੱਖ ਦੇ ਮੂਲ ਭਾਵਾਂ ਨੂੰ ਪਰੋਖ ਜਾਂ ਆਦਿੱਸ ਆਲੰਬਨ ਉਤੇ ਠੋਸਣ ਵਾਲੀ ਗਲ ਹੈ। ਭਗਵਤ-ਰਤੀ ਨੂੰ ਮੌਲਿਕ ਭਾਵ ਮੰਨਣਾ ਕਠਿਨ ਹੈ, ਹਾਂ ਭਗਤ ਲਈ ਤਾਂ ਇਹ ਭਾਵ ਮੌਲਿਕ ਹੋ ਸਕਦਾ ਹੈ। ਪਰ ਸੁਹਿਰਦ ਲਈ ਨਹੀਂ ਜੋ ਰਸ ਦਾ ਅਸਲੀ ਅਧਿਕਾਰੀ ਹੈ[154]। ਪਰ ਅਜੇ ਵੀ ਭਗਤੀ ਰਸ ਦਾ ਮਾਣਨਹਾਰ ਕੌਣ ਹੈ? ਇਹ ਪ੍ਰਸ਼ਨ ਸਾਡੇ ਸਾਹਵੇਂ ਜਿਉਂ ਦਾ ਤਿਉਂ ਖੜਾ ਹੈ। ਸੁਹਿਰਦ ਅਤੇ ਭਗਤ ਦੀ ਰਸ-ਮਾਣਨ ਪ੍ਰਕ੍ਰਿਆ ਸਾਮਾਨ ਹੁੰਦੀ ਹੈ। ਡਾ. ਨਗੇਂਦਰ ਦੇ ਮਤ ਅਨੁਸਾਰ ਨਹੀਂ ਕਿਉਂਕਿ ਭਗਤ ਨੂੰ ਸ਼ੁਧ ਸੁਹਿਰਦ ਨਹੀਂ ਮੰਨਿਆ ਜਾ ਸਕਦਾ। ਉਸ ਦੀ ਸੁਹਿਰਦਤਾ ਵਿਸ਼ਿਸ਼ਟ ਸੰਸਕਾਰਾਂ ਨਾਲ ਵਾਸਿਤ ਹੋਣ ਦੇ ਕਾਰਨ ਕਾਵਿ-ਸ਼ਾਸਤਰੀ ਅਰਥ ਵਿਚ ਸ਼ੁਧ ਨਹੀਂ ਹੁੰਦੀ। ਇਕ ਖ਼ਾਸ ਗਲ ਹੋਰ ਜੋ ਇਸ ਸੰਬੰਧ ਵਿਚ ਕਹੀ ਜਾ ਸਕਦੀ ਹੈ, ਭਗਤ ਦੇ ਅਨੁਭਵ ਦਾ ਸਾਧਾਰਣੀਕਰਣ ਭਗਤ-ਵਰਗ ਵਿਚ ਤਾਂ ਹੋ ਸਕਦਾ ਹੈ ਪਰ ਸਾਮਾਨਯ ਸੁਹਿਰਦ ਸਮਾਜ ਵਿਚ ਨਹੀਂ। ਡਾ. ਸਾਹਿਬ ਨੇ ਸੂਰਦਾਸ ਅਤੇ ਮੀਰਾਬਾਈ ਦੇ ਆਤਮ-ਸਮੱਰਪਣ ਭਾਵ ਨਾਲ ਭਰਪੂਰ ਕਾਵਿ ਦਾ ਜ਼ਿਕਰ ਕਰਦਿਆਂ ਕਿਹਾ ਹੈ ਕਿ ਇਨ੍ਹਾਂ ਕਾਵਿ ਟੋਟਿਆਂ ਨੂੰ ਸੁਹਿਰਦ ਵੀ ਮਾਣਨੋਂ ਨਹੀਂ ਰਹਿ ਸਕਦਾ। ਸਪਸ਼ਟ ਹੈ, ਸੁਹਿਰਦ ਦੇ ਮਨ ਵਿਚ ਵੀ ਅਗਿਆਤ ਵਿਰਾਟ ਸ਼ਕਤੀ ਦੇ ਪ੍ਰਤੀ ਸਮੱਰਪਣ ਦਾ ਭਾਵ ਹੁੰਦਾ ਹੈ, ਜੋ ਭੈ-ਵਿਸਮੈ-ਪ੍ਰੇਮ-ਵਿਸ਼ਵਾਸਮੂਲਕ ਹੁੰਦਾ ਹੈ। ਇਹ ਵਾਸਨਾ ਰੂਪ ਵਿਚ ਵਿਦਮਾਨ ਰਹਿੰਦਾ ਹੈ ਤੇ ਬੇਨਤੀ ਦੇ ਪਦਾਂ ਵਿਚ ਵਿਭਾਵ ਆਦਿ ਦੇ ਸਜੀਵ ਚਿਤ੍ਰਣ ਨਾਲ ਤੀਬਰ ਹੋ ਕੇ ਰੱਸਤ੍ਵ ਨੂੰ ਪ੍ਰਾਪਤ ਹੁੰਦਾ ਹੈ। ਇਸ ਤਰ੍ਹਾਂ ਇਹ ਮਿਸ਼੍ਰਤ ਭਾਵ ਹੈ ਕਿਉਂਕਿ ਭਗਤੀ ਨਾ ਸ਼ੁਧ ਵਿਸਮੈ ਹੈ, ਨਾ ਭੈ ਹੈ, ਨਾ ਸ਼ਮ ਹੈ ਤੇ ਨਾ ਕਾਮ-ਮੂਲਕ ਰਤੀ। ਇਨ੍ਹਾਂ ਸਾਰਿਆਂ ਤੱਤਾਂ ਦੇ ਮਿਸ਼੍ਰਣ ਨਾਲ ਬਣੀ ਇਹ ਇਕ ਵਿਲੱਖਣ ਭਾਵ-ਬਿਰਤੀ ਹੈ। ਇਸ ਦੀ ਸੁਤੰਤਰ ਹੋਂਦ ਦਾ ਨਿਖੇਧ ਵੀ ਸੰਭਵ ਨਹੀਂ। ਨਾ ਸਿਧਾਂਤਕ ਅਤੇ ਨਾ ਵਿਹਾਰਕ। ਇਸ ਤਰ੍ਹਾਂ ਸਾਮਾਨਯ ਰੂਪ ਵਿਚ ਭਗਤੀ-ਰਸ ਦੀ ਸਿਧੀ ਹੋ ਜਾਂਦੀ ਹੈ[155]। ਪਰ ਕਾਵਿ-ਦ੍ਰਿਸ਼ਟੀ ਨਾਲ ਇਸ ਦੀ ਸਿੱਧੀ ਸੰਭਵ ਨਹੀਂ, ਕਿਉਂਕਿ ਇਕ ਤਾਂ ਇਹ ਸਾਖਿਆਤ ਅਨੁਭਵ ਦੀ ਕੋਟੀ ਵਿਚ ਆਉਂਦਾ ਹੈ ਦੂਜਾ ਕੇਵਲ ਭਗਤ-ਜਨ ਹੀ ਇਸ ਨੂੰ ਮਾਣ ਸਕਦੇ ਹਨ। ਸੰਖੇਪ ਵਿਚ ਇਸਦਾ ਸਾਧਾਰਣੀਕਰਣ ਨਹੀਂ ਹੋ ਸਕਦਾ[156]।

ਡਾ. ਨਗੇਂਦਰ ਦੇ ਭਗਤੀ-ਰਸ ਵਿਵੇਚਨ ਉਪਰੰਤ ਨਿਮਨ ਅੰਕਿਤ ਨਤੀਜੇ ਕਢੇ ਜਾ ਸਕਦੇ ਹਨ :-

੧. ਭਗਤੀ-ਰਸ ਦਾ ਮਾਣਨਹਾਰ ਭਗਤ ਹੈ ਪਰ ਕਦੀ ਕਦੀ ਸੁਹਿਰਦ ਵੀ ਇਸ ਰੱਸਤ੍ਵ ਨੂੰ ਪ੍ਰਾਪਤ ਹੋ ਸਕਦਾ ਹੈ।

੨. ਭਗਤੀ-ਰਸ ਦਾ ਸਥਾਈ ਭਾਵ ਵੀ ਕੁਝ ਹੋਰ ਦੂਜੇ ਰਸਾਂ ਦੀ ਤਰ੍ਹਾਂ ਮਿਸ਼੍ਰਿਤ ਹੈ। ਮਿਸ਼੍ਰਿਤ ਸਥਾਈ ਭਾਵ ਰਸਾਸ੍ਵਾਦਨ ਵਿਚ ਕਿਸੇ ਤਰ੍ਹਾਂ ਵੀ ਵਿਘਨਕਾਰੀ ਨਹੀਂ ਹੁੰਦਾ।

੩. ਭਗਤੀ ਰਸ ਸਰਬ-ਵਿਆਪਕ ਹੋਣ ਕਰਕੇ ਆਪਣੀ ਵਿਲੱਖਣ ਹੋਂਦ ਦਾ ਅਧਿਕਾਰੀ

ਹੈ। ਪਰ ਇਸ ਦਾ ਸਾਧਾਰਣੀਕਰਣ ਨਹੀਂ ਹੋ ਸਕਦਾ ਕੇਵਲ ਭਗਤ ਜਨ ਹੀ ਰੱਸਤ੍ਵ ਨੂੰ ਪ੍ਰਾਪਤ ਹੁੰਦੇ ਹਨ।

ਉਪਰ ਅੰਕਿਤ ਨਤੀਜਿਆਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਭਗਤੀ-ਰਸ-ਸ਼ਾਸਤਰ ਅਤੇ ਕਾਵਿ-ਰਸ-ਸ਼ਾਸਤਰ ਦਾ ਅੰਤਰ ਬੜਾ ਮਾਮੂਲੀ ਜੇਹਾ ਹੈ। ਰਸ-ਸ਼ਾਸਤਰ ਦੇ ਅਧੀਨ 'ਸੁਹਿਰਦ' ਕਾਵਿ ਰਸ-ਆਸ੍ਵਾਦਨ ਕਰ ਸਕਦੇ ਹਨ ਤੇ ਭਗਤੀ ਰਸ ਸ਼ਾਸਤਰ ਦੇ ਅਧੀਨ ਕੇਵਲ ਭਗਤ-ਜਨ। ਸਾਮਾਨਯ ਰਸ ਪ੍ਰਕ੍ਰਿਆ ਵਿਚ ਦੋਹਾਂ ਵਿਚ ਕੋਈ ਬੁਨਿਆਦੀ ਅੰਤਰ ਨਹੀਂ। ਅੰਤਰ ਹੈ ਤਾਂ 'ਮਾਣਨਹਾਰ ਦੀਆਂ ਯੋਗਤਾਵਾਂ ਵਿਚ' ਡਾ. ਨਗੇਂਦਰ ਦੁਬਿਧਾ ਵਸ ਰਸ-ਆਂਗਿਕ-ਸਰੂਪ ਅਤੇ ਭਾਵ-ਵਿਆਪਕਤਾ ਨੂੰ ਵੇਖ ਕੇ ਭਗਤੀ-ਰਸ ਤੋਂ ਮੁਨਕਰ ਵੀ ਨਹੀਂ ਤੇ ਇਸ ਨੂੰ ਸੁਤੰਤਰ ਰੂਪ ਵਿਚ ਮੰਨਣ ਲਈ ਤਿਆਰ ਵੀ ਨਹੀਂ। ਕਾਵਿ-ਸ਼ਾਸਤਰ ਦੀ ਦ੍ਰਿਸ਼ਟੀ ਨਾਲ ਇਸ ਦੀ ਸਿੱਧੀ ਅਸੰਭਵ ਹੈ ਅਥਵਾ ਸਾਧਾਰਣੀਕਰਣ ਨਹੀਂ ਹੋ ਸਕਦਾ ਬਹੁਤਾ ਮੰਨਣ ਜੋਗ ਨਹੀਂ।

ਇਕ ਹੋਰ ਅਜੋਕੇ ਵਿਦਵਾਨ ਡਾ. ਰਾਮ ਸਾਗਰ ਤ੍ਰਿਪਾਠੀ ਨੇ ਆਪਣੇ ਲੇਖ 'ਰਸੋਂ ਕੀ ਸੰਖਿਆ ਵਿਚ ਭਗਤੀ-ਰਸ ਨੂੰ ਸ਼ਾਂਤ-ਰਸ ਨਾਲ ਮਿਲਾਉਣ ਦਾ ਸੁਝਾਅ ਦਿਤਾ ਹੈ। ਡਾ. ਸਾਹਿਬ ਦੇ ਵਿਚਾਰ ਵਿਚ ਜਦੋਂ ਕੇਵਲ-ਪ੍ਰੇਮ ਦੇ ਕਾਰਣ ਹੀ ਅਭਿਵਿਅਕਤੀ ਹੁੰਦੀ ਹੈ ਤਾਂ ਇਸ ਦਾ ਆਸ੍ਵਾਦਨ ਵੀ ਇਹੀ ਹੋ ਜਾਂਦਾ ਹੈ। ਤਦ ਭਾਵ ਮਾਤ੍ਰ ਦੇ ਆਸ੍ਵਾਦਨ ਕਰ ਕੇ ਅਸੀਂ ਇਸ ਨੂੰ ਭਾਵ ਧ੍ਵਨੀ ਕਹਿੰਦੇ ਹਾਂ [157]। ਅਗੇ ਚਲਕੇ ਇਸੇ ਲੇਖ ਦੇ ਅੰਤ ਵਿਚ ਨਿਰਣੇ ਵਜੋਂ "ਭਗਤੀ ਨੂੰ ਭਾਵ ਮੰਨਣਾ ਹੀ ਉਚਿੱਤ ਲਿਖਿਆ ਹੈ। ਤੇ ਨਾਲ ਹੀ "ਸਿਮਰਤੀ ਅਤੇ ਬੁਧੀ ਇਤਿਆਦਿ ਭਾਵਾਂ ਨਾਲ ਪੁਸ਼ਟ ਹੋਣ ਕਰ ਕੇ ਵਿਰਕਤ ਦੀ ਅਭਿਵਿਅਕਤੀ ਦੇ ਕਾਰਣ ਇਸ ਨੂੰ ਸ਼ਾਂਤ ਰਸ ਦੀ ਸੰਗਿਆ ਪ੍ਰਦਾਨ ਕੀਤੀ ਜਾ ਸਕਦੀ ਹੈ [158]।" ਸੰਦੇਹ-ਯੁਕਤ ਰਾਇ ਹੈ। ਡਾ. ਤ੍ਰਿਪਾਠੀ ਵੀ ਦੁਬਿਧਾ ਵਸ ਸਾਫ਼ ਸਾਫ਼ ਨਿਰਣੈ ਨਹੀਂ ਕਰ ਸਕੇ ਕਿ ਭਗਤੀ ਭਾਵ ਹੈ ਜਾਂ ਰਸ ਅਥਵਾ ਇਹ ਸ਼ਾਂਤ ਰਸ ਹੈ ਜਾਂ ਇਕ ਨਿਵੇਕਲਾ ਭਗਤੀ-ਰਸ।

ਅਸੀਂ ਭਗਤੀ ਆਚਾਰੀਆ ਦੇ ਦ੍ਰਿਸ਼ਟੀਕੋਨ ਦਾ ਚਰਚਾ ਕਰਦਿਆਂ ਹੋਇਆਂ ਦੇਖਿਆ ਸੀ ਕਿ ਇਨ੍ਹਾਂ ਆਚਾਰੀਆਂ ਨੇ ਨਾ ਕੇਵਲ ਭਗਤੀ ਨੂੰ ਰਸ ਹੀ ਮੰਨਿਆ ਹੈ ਬਲਕਿ ਸਰਬੋਤਮ ਰਸ ਕਿਹਾ ਹੈ ਫਿਰ ਭਗਤੀ ਰਸ ਭੇਦ ਨੂੰ ਸਾਹਵੇਂ ਰਖ ਕੇ ਇਸ ਦੇ ਭੇਦ ਵੀ ਮੰਨਦੇ ਹਨ। ਭਗਤ-ਆਚ਼ਾਰੀਆ ਅਤੇ ਕਾਵਿ-ਰਸ-ਆਚਾਰੀਆ ਦੋਵੇਂ ਸਹਿਮਤ ਹਨ ਕਿ ਰਸ ਦਾ ਨਿਪਟਾਰਾ ਉਸ ਦੇ ਸਥਾਈ ਭਾਵ ਉਪਰ ਆਧਾਰਿਤ ਹੈ। ਤੇ, ਇਹ ਦੋਵੇਂ ਮੰਨਦੇ ਹਨ ਕਿ ਸ਼ਾਂਤ ਦਾ ਸਥਾਈ ਨਿਰਵੇਦ ਹੈ। ਤੇ, ਭਗਤੀ ਦਾ ਭਗਵਤ-ਅਨੁਰਾਗ। ਨਿਰਵੇਦ ਸੰਸਾਰ ਤੋਂ ਹੁੰਦਾ ਹੈ ਤੇ ਅਨੁਰਾਗ ਈਸ਼ਵਰ ਨਾਲ। ਇਹ ਕੋਈ ਜ਼ਰੂਰੀ ਨਹੀਂ ਕਿ ਦੁਨੀਆਂ ਤੋਂ ਉਪਰਾਮ ਹੋ ਕੇ ਹੀ ਪ੍ਰਭੂ-ਪ੍ਰੀਤੀ ਕੀਤੀ ਜਾ ਸਕਦੀ ਹੈ। ਦੁਨੀਆਂ ਵਿਚ ਰਹਿ ਕੇ ਵੀ ਪ੍ਰਭੂ-ਪਰਾਇਯਣ ਹੋਇਆ ਜਾ ਸਕਦਾ ਹੈ। ਗੁਰੂ-ਕਾਵਿ ਵਿਚ ਇਸ ਕਥਨ ਦੀ ਪੁਸ਼ਟੀ ਕਈ ਥਾਵਾਂ ਉਤੇ ਹੋ ਜਾਂਦੀ ਹੈ :—

੧. ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥ ੧੬/੫੨੨

੨. ਜੈਸੇ ਜਲਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ ॥ ੫/੯੩੮,

ਉਪਰੋਕਤ ਵਿਵੇਚਨ ਤੋਂ ਦੋ ਪ੍ਰਸ਼ਨ ਉਭਰਦੇ ਹਨ :

੧. ਕੀ ਸ਼ਾਂਤ ਦਾ ਭਗਤੀ ਰਸ ਵਿਚ ਅੰਤਰਭਾਵ ਹੋ ਸਕਦਾ ਹੈ ਜਾਂ ਨਹੀਂ ? (ਇਸ ਪ੍ਰਸ਼ਨ ਉਪਰ ਚਰਚਾ 'ਸ਼ਾਂਤ ਰਸ' ਦੇ ਸਿਰਲੇਖ ਹੇਠ ਕੀਤੀ ਜਾ ਚੁੱਕੀ।)

੨. ਭਗਤੀ ਭਾਵ ਹੈ ਜਾਂ ਰਸ ?

ਇਸ ਪ੍ਰਸ਼ਨ ਦੀ ਚਰਚਾ ਇਥੇ ਕੀਤੀ ਜਾਵੇਗੀ । ਸਾਮਾਨਯ-ਰਸ-ਆਚਾਰੀਆ ਨੇ ਰਸ ਲਈ ਸਥਾਈ ਭਾਵ ਦਾ ਹੋਣਾ ਜ਼ਰੂਰੀ ਮੰਨਿਆ ਹੈ। ਦੂਜੇ ਸ਼ਬਦਾਂ ਵਿਚ ਰਸ ਦਾ ਨਿਪਟਾਰਾ ਉਸ ਦੇ ਸਥਾਈ ਭਾਵ ਉਪਰ ਹੀ ਕੀਤਾ ਗਿਆ ਹੈ। ਕਾਵਿ-ਰਸਾਂ ਦੇ ਸਥਾਈ ਭਾਵ ਸਰਬ ਪ੍ਰਵਾਣਿਤ ਹਨ। ਭਗਤੀ-ਰਸ ਦੇ ਸਥਾਈ ਉਪਰ ਕਿੰਤੂ ਕੀਤਾ ਜਾਂਦਾ ਹੈ। ਕਾਵਿ-ਰਸਾਂ ਦੇ ਸਥਾਈ ਤ੍ਰਿਗੁਣਾਤਮਕ ਪ੍ਰਾਕ੍ਰਿਤੀ ਉਤੇ ਆਧਾਰਿਤ ਹਨ। ਪ੍ਰਾਕ੍ਰਿਤੀ ਵਿਚ ਜੋ ਸੁਖ ਹੈ ਉਹ ਸਤੋਗੁਣ ਹੈ, ਜੋ ਦੁਖ ਹੈ ਉਹ ਰਜੋਗੁਣ ਹੈ ਅਤੇ ਜੋ ਮੋਹ ਹੈ ਉਹ ਤਮੋਗੁਣ ਹੈ। ਸਤੋਗੁਣ ਨਾਲ ਸ਼ਿੰਗਾਰ, ਅਦੁਭੁਤ ਅਤੇ ਸ਼ਾਂਤ ਦਾ ਸੰਬੰਧ ਹੈ। ਰਜੋਗੁਣ ਨਾਲ ਹਾਸ, ਬੀਰ ਅਤੇ ਬੀਭਤਸ ਰਸ ਦਾ ਸੰਬੰਧ ਹੈ। ਤਮੋਗੁਣ ਨਾਲ ਕਰੁਣ, ਰੌਦ੍ਰ ਅਤੇ ਭਿਆਨਕ ਦਾ ਸੰਬੰਧ ਹੈ। ਪ੍ਰਾਕ੍ਰਿਤਿਕ ਤੌਰ ਉਤੇ ਮਨੁੱਖ ਦੀ ਖਿਚ ਦੁਨੀਆ ਪ੍ਰਤੀ ਹੈ, ਬ੍ਰਹਮ ਪ੍ਰਤੀ ਨਹੀਂ। ਮਨੁੱਖ ਵਿਚ ਵਿਆਪਕ ਪੰਜ ਵਿਸ਼ੇ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਦਾ ਸੰਬੰਧ ਕਾਵਿ-ਰਸਾਂ ਨਾਲ ਹੈ। ਇਨ੍ਹਾਂ ਵਿਸ਼ਿਆਂ ਦਾ ਸੰਸਾਰ ਨਾਲ ਰਾਗਾਤਮਕ ਸੰਬੰਧ ਹੈ। ਮਨੁੱਖ ਦਾ ਧਰਮ ਇਨ੍ਹਾਂ ਭਾਵਾਂ ਨੂੰ ਸਿਰਜਣਾ, ਭੋਗਣਾ ਅਤੇ ਮਾਨਣਾ ਹੈ। ਮਨੋਵਿਕਾਰਾਂ ਦੇ ਭੋਗ ਵਿਚੋਂ ਪੈਦਾ ਹੋਣ ਵਾਲਾ ਰਸ ਵਕਤੀ ਹੈ। ਮਨੁੱਖ ਨੂੰ ਇਸ ਤੱਥ ਦਾ ਅਹਿਸਾਸ ਵੀ ਹੈ, ਪਰ ਫਿਰ ਵੀ ਉਹ ਸੁਭਾਵਿਕ ਤੌਰ ਤੇ ਇਨ੍ਹਾਂ ਅਸਥਾਈ ਖਿਚਾਂ ਵਲ ਦੌੜਦਾ ਹੈ। ਇਸ ਤੱਥ ਦੀ ਪ੍ਰੋੜਤਾ ਗੁਰੂ-ਕਾਵਿ ਵਿਚ ਕਈ ਥਾਂਈਂ ਹੋ ਜਾਂਦੀ ਹੈ। ਗੁਰੂ-ਕਵੀ ਜਤਨ ਕਰਕੇ ਮਨ ਨੂੰ ਭਗਤੀ ਵਾਲੇ ਪਾਸੇ ਜੋੜਦੇ ਹਨ। ਮਨ ਵਿਕਾਰਾਂ ਵਿਚ ਫਸਿਆ ਹੋਇਆ ਜਦ ਨਹੀਂ ਮੁੜਦਾ ਤਾਂ ਇਨ੍ਹਾਂ ਵਿਕਾਰਾਂ ਦੀ ਪ੍ਰਬਲਤਾ ਅਗੇ ਜੀਵ ਦੀ ਅਸਮਰੱਥਾ ਦਾ ਨਿਰੂਪਣ ਵੀ ਕਈ ਥਾਈਂ ਕੀਤਾ ਗਿਆ ਹੈ :

ਮੋਹਨੀ ਮੋਹਤ ਰਹੈ ਨ ਹੋਰੀ ॥
ਸਾਧਿਕ ਸਿਧ ਸਗਲ ਕੀ ਪਿਆਰੀ ਤੂਟੈ ਨ ਕਾਹੂ ਤੋਰੀ ॥ਰਹਾਉ॥
ਖਟ ਸ਼ਾਸਤ੍ਰ ਉਚਰਤ ਰਸਨਾਗਰ ਤੀਰਥ ਗਵਨ ਨ ਥੋਰੀ ॥
ਪੂਜਾ ਚਕ੍ਰ ਬਰਤ ਨੇਮ ਪਤਿਤ ਹੋਤ ਤਪੀਆ ਊਹਾ ਗੈਲਿ ਨ ਛੋਰੀ ॥
ਅੰਧ ਕੂਪ ਮਹਿ ਪਤਿਤ ਹੋਤ ਜਗੁ ਸੰਤਹੁ ਕਰਹੁ ਪਰਮਗਤਿ ਮੋਰੀ ॥
ਸਾਧ ਸੰਗਤਿ ਨਾਨਕ ਭਇਓ ਮੁਕਤਾ ਦਰਸਨੁ ਪੇਖਤ ਭੋਰੀ ॥

ਸਾਰੰਗ ਮਹਲਾ ੫ ੬੦/੧੨੧੬

ਉਪਰੋਕਤ ਉਦਾਹਰਣ ਤੋਂ ਇਹ ਸੰਦੇਹ ਉਪਜਦਾ ਹੈ, ਭਗਤੀ ਪ੍ਰਾਕ੍ਰਿਤਿਕ ਨਹੀਂ, ਸਾਂਸਕ੍ਰਿਤਕ ਹੈ। ਪਰ ਇਹ ਸ਼ੰਕਾ ਨਿਰਮੂਲ ਹੈ। ਅਸਲ ਵਿਚ ਇਹ ਮਾਇਆ ਆਵਰਣ ਹੈ। ਮਾਇਆ-ਆਵਰਣ ਤੋਂ ਮੁਕਤ ਹੋਣ ਲਈ ਗੁਰੂਆਂ ਨੇ ਅਨੇਕ ਥਾਈਂ ਸੰਕੇਤ ਕੀਤੇ ਹਨ। ਗੁਰੂ-ਬਾਣੀ ਵਿਚ ਬਹੁਤ ਥਾਈਂ ਮਨ ਨੂੰ ਵਿਕਾਰਾਂ ਵਲੋਂ ਜੋੜਿਆ ਗਿਆ ਹੈ। ਚੰਗੇ ਗੁਣ ਧਾਰਨ ਕਰਨ ਲਈ, ਸਾਧ ਸੰਗਤ ਵਿਚ ਜਾ ਕੇ ਨਾਮ ਸਿਮਰਨ ਕਰਨ ਲਈ ਤੇ ਪ੍ਰਭੂ ਪਰਾਇਣ ਹੋਣ ਲਈ ਬੇਅੰਤ ਵਾਰ ਚੇਤਾਵਨੀ ਦਿੱਤੀ ਗਈ ਹੈ। ਮਨੁੱਖ ਦਾ ਮੂਲ ਰੂਪ ਪ੍ਰਕ੍ਰਿਤਿਕ ਹੀ ਹੈ, ਪਰ ਉਹ ਸਾਂਸਕ੍ਰਿਤਕ ਵੀ ਹੈ। ਇਸੇ ਤਰ੍ਹਾਂ ਭਗਵਦਾਕਾਰਤਾ ਭਗਤੀਮਈ ਸੰਸਕਾਰ ਮੂਲ ਰੂਪ

ਵਿਚ ਪ੍ਰਾਕ੍ਰਿਤਿਕ ਹੀ ਹਨ। ਪਰ ਜਦ ਇਨ੍ਹਾਂ ਦਾ ਪ੍ਰਗਟਾ ਵਿਅਕਤੀ ਵਿਸ਼ੇਸ਼, ਵਰਗ ਵਿਸ਼ੇਸ਼, ਸੰਪਰਦਾਇ ਵਿਸ਼ੇਸ਼ ਆਦਿ ਰਾਹੀਂ ਹੁੰਦਾ ਹੈ ਤਾਂ ਸਾਂਸਕ੍ਰਿਤਿਕ ਬਣ ਜਾਂਦੇ ਹਨ। ਭਗਵਦਾਕਾਰਤਾ ਸੰਸਕਾਰ ਅੰਕੁਰ ਰੂਪ ਵਿਚ ਮਨੁੱਖੀ ਮਨ ਵਿਚ ਸਥਿਤ ਹੁੰਦੇ ਹਨ। ਇਨ੍ਹਾਂ ਨੂੰ ਪੈਦਾ ਨਹੀਂ, ਸਗੋਂ ਜਗਾਇਆ ਜਾਂਦਾ ਹੈ। ਤੇ ਕਈ ਵਾਰ ਕਿਸੇ ਵਿਸ਼ੇਸ਼ ਉਦੀਪਨ ਰਾਹੀਂ ਇਹ ਆਪੇ ਵੀ ਜਾਗ ਪੈਂਦੇ ਹਨ। "ਪੂਰਬ ਕਰਮ ਅੰਕੁਰ ਜਬ ਪ੍ਰਗਟੇ, ਭੇਟਿਓ ਪੁਰਖੁ ਰਸਿਕ ਬੈਰਾਗੀ ॥"

ਗੁਰੂ ਅਤੇ ਭਗਤੀ-ਆਚਾਰੀਆ ਨੇ ਬ੍ਰਹਮ ਨੂੰ ਰਸਰੂਪ ਕਿਹਾ ਹੈ। ਬ੍ਰਹਮ ਦੀ ਭਗਤੀ ਪਰਮਾਨੰਦ ਹੈ। ਉਪਾਧੀ-ਭੇਦ ਕਾਰਣ ਅਥਵਾ ਮਾਇਆ ਦੁਆਰਾ ਚਿੱਤ ਬਿਰਤੀਆਂ ਦੇ ਰਸ-ਵਿਸ਼ਿਅਕ ਭੇਦ ਹੋਣ ਕਾਰਣ, ਇਹ ਆਨੰਦ ਵਖੋ ਵਖਰੇ ਰਸਾਂ ਨੂੰ ਪ੍ਰਾਪਤ ਹੁੰਦਾ ਹੈ। ਮਧੂਸੂਦਨ ਵੀ ਸਹਿਮਤ ਹੈ, ਕਿ ਸੰਜੋਗ ਸ਼ਿੰਗਾਰ ਰਸ ਵਿਚੋਂ ਆਨੰਦ ਚੇਤੰਨ ਦਾ ਹੀ ਰੂਪ ਹੈ। ਸੰਦੇਹ ਨਹੀਂ, ਕਾਂਤਾ ਆਦਿ ਲੌਕਿਕ ਵਿਸ਼ਿਆਂ ਵਿਚ ਸਥਾਈ ਭਾਵ ਭਾਗਵਦਾਕਾਰਤਾ ਨਹੀਂ ਹੁੰਦਾ ਤੇ ਨਾ ਹੀ ਹਮੇਸ਼ਾ ਚਿੱਤ ਦਰੁਤੀ ਰਹਿੰਦੀ ਹੈ। ਇਹੀ ਕਾਰਣ ਹੈ, ਸੰਜੋਗ ਸ਼ਿੰਗਾਰ ਵਿਚੋਂ ਪ੍ਰਾਪਤ ਆਨੰਦ ਪਰਮਾਨੰਦ ਨਹੀਂ ਹੁੰਦਾ ਤੇ ਥੋੜ੍ਹ ਚਿਰਾ ਹੁੰਦਾ ਹੈ। ਪਰ, ਜਾਣਨਜੋਗ ਗੱਲ ਤਾਂ ਇਹ ਹੈ ਕਿ ਆਨੰਦ ਅਤੇ ਪਰਮਾਨੰਦ ਵਿਚ ਕੀ ਭੇਦ ਹੈ ? ਮਧੂਸੂਦਨ ਦੇ ਮਤ ਅਨੁਸਾਰ ਜਿਵੇਂ ਬਿੰਬ ਉਪਾਧੀ ਵਿਚ ਰਹਿੰਦਾ ਹੋਇਆ ਪ੍ਰਤੀਬਿੰਬ ਅਖਵਾਉਂਦਾ ਹੈ ਤਿਵੇਂ ਪਰਮਾਨੰਦ ਸਰੂਪ ਬ੍ਰਹਮ (ਬਿੰਬ) ਮਨ ਰੂਪੀ ਉਪਾਧੀ ਵਿਚ ਪ੍ਰਤੀਬਿੰਬਤ ਹੁੰਦਾ ਹੋਇਆ ਸਥਾਈ ਭਾਵ ਨਾਲ ਪੁਸ਼ਟ ਹੋ ਕੇ ਰੱਸਤ੍ਵ ਨੂੰ ਪ੍ਰਾਪਤ ਹੁੰਦਾ ਹੈ। ਸਪਸ਼ਟ ਹੈ, ਭਗਤੀ ਪ੍ਰਮਾਨੰਦ ਸਰੂਪ ਹੈ। ਇਥੇ ਇਤਰਾਜ਼ ਕੀਤਾ ਜਾ ਸਕਦਾ ਹੈ ਕਿ ਇਸ ਤਰ੍ਹਾਂ ਕਰਨ ਨਾਲ ਭਗਤੀ ਰਸ ਦੇ ਸਥਾਈ ਭਾਵ ਅਤੇ ਆਲੰਬਨ ਵਿਭਾਵ ਵਿਚ ਤਾਂ ਕੋਈ ਅੰਤਰ ਹੀ ਨਹੀਂ ਰਹਿੰਦਾ। ਮਧੂਸੂਦਨ ਇਸ ਦਾ ਸਮਾਧਾਨ ਕਰਦਾ ਹੋਇਆ ਲਿਖਦਾ ਹੈ, ਭਗਤੀ ਵਿਚ ਆਲੰਬਨ ਵਿਭਾਵ ਬ੍ਰਹਮ ਦਾ ਬਿੰਬ ਹੈ ਤੇ ਸਥਾਈ ਭਾਵ ਉਸ ਦਾ ਪ੍ਰਤੀਬਿੰਬ। ਉਂਜ ਸਾਰਿਆਂ ਰਸਾਂ ਦਾ ਸਥਾਈ ਭਾਵ ਮਨੋਮਈ ਸੰਸਕਾਰ ਹੀ ਹੁੰਦਾ ਹੈ[159]। ਬ੍ਰਹਮ ਨਿੱਤ ਆਨੰਦ-ਰੂਪ ਹੈ। ਬ੍ਰਹਮ ਨਾਲ ਮਾਇਆ ਦਾ ਕਾਰਜ ਅੰਤਹਕਰਣ ਦੀ ਚਿੱਤ-ਬਿਰਤੀ ਹੈ। ਚਿੱਤ-ਬਿਰਤੀ ਦਾ ਲੌਕਿਕ ਰਸ ਵਿਸ਼ਿਅਕ ਹੋਣ ਕਰਕੇ ਹੀ ਵੱਖ ਵੱਖ ਰਸਾਂ ਦੀ ਅਨੁਭੂਤੀ ਹੁੰਦੀ ਹੈ। ਅਸਲ ਵਿਚ ਲੌਕਿਕ ਰਸ ਵਿਸ਼ਿਅਕ ਚਿੱਤ-ਦਰੁਤੀ ਤੀਬਰ ਅਤੇ ਨਿਰੰਤਰ ਨਹੀਂ ਹੁੰਦੀ। ਇਸ ਲਈ ਇਸ ਦਾ ਆਸ੍ਵਾਦਨ ਵੀ ਥੋੜ੍ਹ-ਚਿਰਾ ਹੁੰਦਾ ਹੈ। ਇਸ ਤੋਂ ਵਿਪਰੀਤ ਭਗਤੀ ਦੀ ਚਿੱਤ-ਦਰੁਤੀ ਪੂਰਣ ਰੂਪ ਵਿਚ ਹੁੰਦੀ ਹੈ। ਮਧੂਸੂਦਨ ਨੇ ਪੂਰਣ ਚਿੱਤ-ਦਰੁਤੀ ਦੇ ਅੱਠ ਕਾਰਣ ਮੰਨੇ ਹਨ :

ਸਤੰਭ : ਭੈ, ਹਰਸ਼ ਆਦਿ ਦੁਆਰਾ ਸਰੀਰ ਦਾ ਨਿਸ਼ਕ੍ਰਿਆ ਹੋ ਜਾਣਾ ਅਥਵਾ ਮਨ ਦੇ ਵੇਗ ਦਾ ਰੁਕਣਾ।

ਸਵੇਤ : ਰਤੀ ਅਤੇ ਕ੍ਰੋਧ ਦਾ ਕਾਰਣ ਪਸੀਨਾ ਆਉਣਾ।

ਰੋਮਾਂਚ : ਹਰਸ਼ ਅਸਚਰਜ ਅਤੇ ਭੈ ਆਦਿ ਦੇ ਕਾਰਣ ਰੌਂਗਟੇ ਖੜੇ ਹੋ ਜਾਣੇ।

ਸ੍ਵਰਭੰਗ : ਰਸ ਦੀ ਤੀਬਰ ਅਵਸਥਾ ਵਿਚ ਮਨੋਗਤ ਪ੍ਰੇਮ ਨੂੰ ਪ੍ਰਗਟਾਉਂਦੇ ਸਮੇਂ ਗਲਾ ਭਰ ਆਉਣਾ।

ਵੇਪਥ : ਹਰਸ਼, ਭੈ ਅਤੇ ਵਿਸਮਯ ਕਰਕੇ ਸਰੀਰ ਦਾ ਕੰਪਾਏਮਾਨ ਹੋਣਾ।

ਵੇਵਰਣ : ਖੁਸ਼ੀ, ਭੈ ਆਦਿ ਕਾਰਣ ਚੇਹਰੇ ਦਾ ਰੰਗ ਬਦਲਣਾ।

ਅਸ੍ਰੂ : ਹਰਸ਼, ਕ੍ਰੋਧ ਅਤੇ ਵਿਸਮਯ ਆਦਿ ਕਾਰਣ ਅੱਖਾਂ ਵਿਚ ਪਾਣੀ ਵਗਣਾ।

ਪ੍ਰਲੈ : ਅਤਿਅੰਤ ਸੁਖ ਜਾਂ ਦੁਖ ਦੇ ਕਾਰਣ ਚੇਸ਼ਟਾ ਅਤੇ ਗਿਆਨ ਦਾ ਨਸ਼ਟ ਹੋ ਜਾਣਾ।

ਉਪਰੋਕਤ ਸਾਰੇ ਕਾਰਣਾਂ ਦਾ ਸੰਮਿਸ਼੍ਰਣ ਭਗਤ ਦੀ ਚਿੱਤ-ਦਰੁਤੀ ਸਮੇਂ ਵਾਪਰਦਾ ਹੈ ਜਦ ਕਿ ਕਾਵਿ ਰਸਾਂ ਦੀ ਚਿੱਤ-ਦਰੁਤੀ ਸਮੇਂ ਕੋਈ ਇਕ, ਇਕੋ ਸਮੇਂ ਵਾਪਰਦਾ ਹੈ। ਲੌਕਿਕ ਆਸ੍ਵਾਦਨ ਸਮੇਂ ਵਾਪਰਨ ਵਾਲੀ ਚਿੱਤ-ਦਰੁਤੀ ਵਕਤੀ ਹੁੰਦੀ ਹੈ। ਜਦ ਕਿ ਭਗਤ ਦਾ ਚਿੱਤ ਹਰ ਸਮੇਂ ਦ੍ਰਵੀਭੂਤ ਰਹਿੰਦਾ ਹੈ। ਕਵੀ ਕਾਵਿ-ਪ੍ਰਕ੍ਰਿਆ ਤੇ ਵਿਭਿੰਨ ਰਸ-ਅੰਗਾਂ ਦੀ ਪੁਸ਼ਟੀ ਥਾਣੀਂ ਰੱਸਤ੍ਵ ਨੂੰ ਪ੍ਰਾਪਤ ਹੁੰਦਾ ਹੈ। ਭਗਤ ਰੱਸਤ੍ਵ ਨੂੰ ਪ੍ਰਾਪਤ ਕਰਕੇ ਲੋਕ ਉਨਮੁਖ ਹੁੰਦਾ ਹੈ। ਕਵੀ ਬਾਹਰ ਤੋਂ ਅੰਦਰ ਵਲ ਨੂੰ ਆਉਂਦਾ ਹੈ। ਭਗਤ ਅੰਦਰ ਤੋਂ ਬਾਹਰ ਵਲ ਨੂੰ ਜਾਂਦਾ ਹੈ। ਦੂਜੇ ਸ਼ਬਦਾਂ ਵਿਚ ਜਿਸ ਬਿੰਦੂ ਉਪਰ ਭਗਤ ਦੀ ਯਾਤਰਾ ਸਮਾਪਤ ਹੁੰਦੀ ਹੈ, ਉਸੇ ਬਿੰਦੂ ਤੋਂ ਕਵੀ ਦੀ ਯਾਤਰਾ ਆਰੰਭ ਹੁੰਦੀ ਹੈ। ਕਵੀ ਆਨੰਦ-ਪ੍ਰਾਪਤੀ ਦੇ ਯਤਨ ਵਿਚ ਤੁਰਦਾ ਹੈ ਭਗਤ ਆਨੰਦ-ਪ੍ਰਾਪਤ ਕਰਕੇ। ਕਵੀ ਰਸਦਾ ਆਸ੍ਵਾਦਨ ਕਰਦਾ ਹੈ ਭਗਤ ਰਸ-ਆਸ੍ਵਾਦਨ ਦਾ ਪ੍ਰਗਟਾਵਾ। ਇਸੇ ਲਈ ਕਾਵਿ-ਰਸ ਵਿਚੋਂ ਪ੍ਰਾਪਤ ਸੁਆਦ ਆਨੰਦ ਹੈ ਤੇ ਭਗਤੀ ਰਸ ਵਿਚੋਂ ਪ੍ਰਾਪਤ ਸੁਆਦ ਪ੍ਰਮਾਨੰਦ।

ਭਗਤੀ ਮੂਲ ਸੰਸਕਾਰ ਹੈ। ਇਸ ਤੱਥ ਦਾ ਸਪਸ਼ਟੀਕਰਣ ਮਧੁਸੂਦਨ ਨੇ ਇਕ ਇਸਤ੍ਰੀ ਦੀ ਉਦਾਹਰਣ ਰਾਹੀਂ ਕੀਤਾ ਹੈ। ਇਸਤ੍ਰੀ ਦਾ ਸਰੀਰ ਇਕ ਹੈ, ਪਰ ਮਨੋਮਈ ਸੰਸਕਾਰਾਂ ਕਰਕੇ ਉਹ ਕਿਸੇ ਦੀ ਧੀ, ਕਿਸੇ ਦੀ ਭੈਣ, ਕਿਸੇ ਦੀ ਵਹੁਟੀ ਅਤੇ ਕਿਸੇ ਦੀ ਮਾਂ ਹੈ। ਸਰੀਰ ਦੇ ਵਿਨਾਸ਼ ਹੋਣ ਉਪਰੰਤ ਵੀ ਇਸ ਇਸਤ੍ਰੀ ਪ੍ਰਤੀ ਮਨੋਮਈ ਸੰਸਕਾਰ ਸਥਿਰ ਰਹਿੰਦੇ ਹਨ। ਇਸੇ ਤਰ੍ਹਾਂ ਮਾਇਆ ਦੀ ਪ੍ਰਬਲ ਜਕੜ ਕਾਰਣ ਵਿਨਾਸ਼ ਹੋਣ ਵਾਲੇ ਤੱਤ ਦੇ ਬਾਵਜੂਦ ਵੀ ਮਨੁੱਖ ਦੇ ਮਨ ਵਿਚ ਭਗਵਦਾਕਾਰਤਾ ਦਾ ਅਵਿਨਾਸ਼ੀ ਤੱਤ ਵਿਦਮਾਨ ਰਹਿੰਦਾ ਹੈ। ਇਸ ਤੋਂ ਭਾਵ ਹੈ ਮਨੋਮਈ ਸੰਸਕਾਰ ਦਾ ਸਰੂਪ ਅਵਿਨਾਸ਼ੀ ਹੋਣ ਕਰਕੇ ਹੀ ਸਥਾਈ ਭਾਵ ਹੈ। ਮਨੁੱਖ ਸੰਸਾਰਕ ਵਿਸ਼ਿਆਂ ਵਿਚ ਫਸਿਆ ਆਪਣੇ ਮਨੋਮਈ ਸੰਸਕਾਰ ਤੋਂ ਅਭਿਜ ਨਹੀਂ ਰਹਿ ਸਕਦਾ। ਭਗਵਦਾਕਾਰਤਾ ਤਾਂ ਮਨੁੱਖ ਦਾ ਪ੍ਰਾਥਮਿਕ ਮਨੋਮਈ ਸੰਸਕਾਰ ਹੈ। ਇਸ ਨੂੰ ਪ੍ਰਾਕ੍ਰਿਤਿਕ ਮੰਨਣੋਂ ਕੌਣ ਇਨਕਾਰੀ ਹੋ ਸਕਦਾ ਹੈ ? ਦੁਨੀਆਂ ਭਰ ਦੇ ਸੰਤ, ਭਗਤ, ਪੀਰ ਪੈਗੰਬਰ ਆਦਿ ਸਾਰਿਆਂ ਦੇ ਮਨੋਮਈ ਸੰਸਕਾਰ ਭਗਵਾਦਾਕਾਰਤਾ ਸਨ। ਇਨ੍ਹਾਂ ਮਹਾਪੁਰਖਾਂ ਦੇ ਜੀਵਨ ਇਤਿਹਾਸ ਗਵਾਹ ਹਨ ਕਿ ਇਹ ਸਾਰੇ ਨਿਰਜਤਨ ਹੀ ਭਗਤੀ ਵਿਚ ਪਰਵਿਰਤ ਹੋਏ ਸਨ। ਇਨ੍ਹਾਂ ਉਪਰ ਕਿਸੇ ਤਰ੍ਹਾਂ ਦਾ ਕੋਈ ਸਮਾਜਕ ਬੰਧਨ ਨਹੀਂ ਸੀ ਠੋਸਿਆ ਗਿਆ ਤੇ ਨਾ ਹੀ ਕਿਸੇ ਕਿਸਮ ਦੀ ਬਾਹਰੀ ਪ੍ਰੇਰਣਾ ਨੇ ਇਨ੍ਹਾਂ ਨੂੰ ਭਗਤੀ ਵਲ ਜੋੜਿਆ ਸੀ। ਇਸ ਤੋਂ ਛੁੱਟ ਘਟੋ ਘੱਟ ਇਤਨਾ ਖਿਆਲ ਤਾਂ ਹਰ ਪ੍ਰਾਣੀ ਮਾਤ੍ਰ ਵਿਚ ਵਿਦਮਾਨ ਹੈ ਕਿ ਸ੍ਰਿਸ਼ਟੀ ਦੀ ਸੰਚਾਲਕ ਕੋਈ ਪਰਮਸ਼ਕਤੀ ਹੈ। ਪਰਮ ਸ਼ਕਤੀ ਦੇ ਖਿਆਲ ਦਾ ਹੋਣਾ ਹੀ ਭਗਵਦਾਕਾਰਤਾ ਨੂੰ ਪ੍ਰਾਥਮਿਕ ਮਨੋਮਈ ਸੰਸਕਾਰ ਸਿੱਧ ਕਰਦਾ ਹੈ। ਇਸ ਸਾਰੀ ਚਰਚਾ ਤੋਂ ਇਹ ਤੱਥ ਸਪਸ਼ਟ ਹੋ ਜਾਂਦਾ ਹੈ ਕਿ ਭਗਤੀ ਰਸ ਹੈ, ਭਾਵ ਨਹੀਂ।

ਹੁਣ ਜਾਨਣ ਜੋਗ ਤੱਥ ਇਹ ਹੈ ਕਿ ਭਗਤ ਆਚਾਰੀਆਂ ਨੇ ਭਗਤੀ ਨੂੰ ਮੂਲ ਰਸ ਕਿਉਂ ਮੰਨਿਆ ਹੈ ? ਕਾਮ, ਕ੍ਰੋਧ, ਭੈ, ਸਨੇਹ, ਹਰਸ਼, ਸੋਕ, ਦਯਾ ਅਤੇ ਨਿਰਵੇਦ ਆਦਿ ਚਿੱਤ-ਬਿਰਤੀ ਦੀ ਅਵਸਥਾ ਨੂੰ ਜਣਾਉਂਦੇ ਹਨ। ਇਨ੍ਹਾਂ ਦੇ ਸ਼ਾਂਤ ਹੋਣ ਨਾਲ ਚਿੱਤ ਜਿਉਂ ਦਾ

ਤਿਉਂ ਪਹਿਲੇ ਵਰਗਾ ਠੋਸ ਹੋ ਜਾਂਦਾ ਹੈ। ਕਹਿਣ ਤੋਂ ਭਾਵ ਹੈ ਵਿਸ਼ੇ-ਅਕਾਰਤਾ ਨੂੰ ਪ੍ਰਾਪਤ ਹੋਏ ਚਿੱਤ ਦਾ ਦ੍ਰਵਣ ਸਥਾਈ ਰੂਪ ਵਿਚ ਦ੍ਰਵਿਤ ਨਹੀਂ ਰਹਿ ਸਕਦਾ। ਚਿੱਤ ਦੇ ਵੇਗ ਦੇ ਸ਼ਾਂਤ ਹੋਣ ਨਾਲ ਜਾਂ ਕਾਮਾਦਿ ਦੇ ਸਮਾਪਤ ਹੋਣ ਨਾਲ ਚਿੱਤ ਸ਼ਾਂਤ ਹੋ ਜਾਂਦਾ ਹੈ ਵਿਸ਼ੇ ਭੋਗ ਤੋਂ ਬਾਅਦ ਸਰੀਰ ਵਿਚ ਸਿਥਲਤਾ ਆਉਂਦੀ ਹੈ। ਜਦ ਕਿ ਭਗਵਤਾਕਾਰ ਚਿੱਤ-ਦਰੁਤੀ ਪੂਰਣ ਚਿੱਤ-ਦਰੁਤੀ ਹੈ। ਭਗਵਦਾਕਾਰਤਾ ਨੂੰ ਪ੍ਰਾਪਤ ਹੋਇਆ ਚਿੱਤ ਸਦਾ ਦ੍ਰਵਿਤ ਹੀ ਰਹਿੰਦਾ ਹੈ। ਭਗਵਦਾਕਾਰਤਾ ਸਮਾਪਤ ਹੀ ਨਹੀਂ ਹੁੰਦੀ। ਚਿੱਤ ਦਾ ਸੁਭਾਵਕ ਗੁਣ ਭਗਵਦਾਕਾਰਤਾ ਹੈ ਨਾ ਕਿ ਵਿਸ਼ੇ ਅਕਾਰਤਾ। ਇਸ ਲਈ ਚਿੱਤ ਦਾ ਸੁਭਾਅ ਭਗਵਦਾਕਾਰਤਾ ਹੈ। ਲੌਕਿਕ ਵਿਸ਼ਿਅਕ ਰਸਾਂ ਦਾ ਸੰਬੰਧ ਮਾਇਆ ਨਾਲ ਹੈ, ਪਰ ਭਗਤੀ-ਰਸ ਦਾ ਸੰਬੰਧ ਆਪਣੇ ਮੂਲ ਬ੍ਰਹਮ ਨਾਲ। ਇਸੇ ਕਰਕੇ ਕਾਵਿ ਰਸਾਂ ਨੂੰ ਮੂਲ ਰਸ ਨਹੀਂ ਕਿਹਾ ਜਾ ਸਕਦਾ। ਇਸ ਤੱਥ ਨੂੰ ਦੂਜੇ ਸ਼ਬਦਾਂ ਵਿਚ ਇਸ ਤਰ੍ਹਾਂ ਸਮਝਿਆ ਜਾ ਸਕਦਾ ਹੈ। ਇਕ ਹੁਸੀਨ ਮਨੁੱਖ ਨੂੰ ਵੇਖ ਕੇ ਚਿੱਤ ਦ੍ਰਵ ਜਾਂਦਾ ਹੈ। ਮੂੰਹੋਂ ਆਪ ਮੁਹਾਰਾ ਨਿਕਲਦਾ ਹੈ "ਕਮਾਲ ਦਾ ਰੂਪ ਹੈ" ਇਸ ਚਿੱਤ-ਦਰੁਤੀ ਵਿਚ ਰਤੀ ਦਾ ਭਾਵ ਜਾਗਦਾ ਹੈ। ਇਸੇ ਤਰ੍ਹਾਂ ਡਲ ਵਰਗੀ ਝੀਲ ਨੂੰ ਵੇਖ ਕੇ ਉਸ ਅਸੀਮ ਸ਼ਕਤੀ ਪ੍ਰਤੀ ਹੈਰਤ ਦਾ ਭਾਵ ਜਾਗਦਾ ਹੈ। ਮੂੰਹੋਂ ਅਚਾਨਕ ਨਿਕਲ ਜਾਂਦਾ ਹੈ 'ਵਾਹ ਤੇਰੀ ਕੁਦਰਤ' ਇਥੇ ਚਿੱਤ-ਦਰੁਤੀ ਦਾ ਕਾਰਣ ਅਸਚਰਜਤਾ ਹੈ। ਉਪਰਲੇ ਦੋਹਾਂ ਵਾਕਾਂ ਵਿਚ "ਕਮਾਲ ਦਾ ਰੂਪ ਅਤੇ ਵਾਹ ਤੇਰੀ ਕੁਦਰਤ" ਦੋ ਵਿਭਿੰਨ ਭਾਵ ਜਗਾਉਂਦੇ ਹਨ ਜੋ ਆਪੋ ਆਪਣੇ ਰਸ ਅੰਗਾਂ ਨਾਲ ਪੁਸ਼ਟ ਹੋ ਕੇ ਸੁਤੰਤਰ ਰਸਾਂ ਦਾ ਰੂਪ ਧਾਰਨ ਕਰਦੇ ਹਨ। ਪਰ ਮੂਲ ਰੂਪ ਵਿਚ ਇਨ੍ਹਾਂ ਦਾ ਸੰਬੰਧ ਭਗਵਦਕਾਰਤਾ ਨਾਲ ਜਾ ਜੁੜਦਾ ਹੈ। ਇਨ੍ਹਾਂ ਦੋ ਵਾਕਾਂ ਤੋਂ ਇਹ ਵੀ ਸਪਸ਼ਟ ਹੋ ਜਾਂਦਾ ਹੈ ਕਿ ਲੌਕਿਕ ਵਸਤਾਂ ਤੋਂ ਉਪਜੇ ਆਨੰਦ ਦਾ ਸ੍ਰੋਤ ਵੀ ਭਗਵਦਾਕਾਰਤਾ ਹੀ ਹੈ। ਇਸੇ ਕਰਕੇ ਭਗਤ ਆਚਾਰੀਆ ਨੇ ਭਗਤੀ ਰਸ ਨੂੰ ਮੂਲ ਅਤੇ ਕਾਵਿ-ਰਸਾਂ ਨੂੰ ਗੌਣ ਮੰਨਿਆ ਹੈ।

## ਗੁਰੂ ਬਾਣੀਕਾਰਾਂ ਅਤੇ ਭਗਤ ਆਚਾਰੀਆਂ ਦੀ ਆਪਸੀ ਸਮਤਾ ਅਤੇ ਮੌਲਿਕਤਾ

**ਸਮਤਾ :**

ਗੁਰੂ ਅਤੇ ਭਗਤ-ਆਚਾਰੀਆਂ ਦੋਵੇਂ ਭਗਤੀ ਨੂੰ ਸਰਬੋਤਮ ਰਸ ਮੰਨਦੇ ਹਨ ਦੋਹਾਂ ਦਾ ਵਿਸ਼ਾ ਵਸਤੂ ਬ੍ਰਹਮ ਅਤੇ ਬ੍ਰਹਮ ਦਾ ਜਗਤ ਪਸਾਰਾ ਹੈ। ਦੋਵੇਂ ਭਗਤੀ-ਭੇਦ ਅਨੁਸਾਰ ਬ੍ਰਹਮ ਦੇ ਦੋ ਰੂਪ ਮੰਨਦੇ ਹਨ। ਦੋਵੇਂ ਵਿਵਿਧ ਪ੍ਰਕਾਰ ਦੀ ਭਗਤੀ ਨੂੰ ਪਰਮਾਨੰਦ ਦੀ ਸਿੱਧੀ ਦਾ ਸਾਧਨ ਮਾਤ੍ਰ ਮੰਨਦੇ ਹਨ। ਦੋਵੇਂ ਭਗਤੀ ਦੀ ਚਰਮ ਸੀਮਾ ਭਗਵਦ-ਅਭੇਦਤਾ ਨੂੰ ਮੰਨਦੇ ਹਨ। ਭਗਵਦ-ਅਭੇਦਤਾ ਦਾ ਮੂਲ ਕਾਰਣ, ਸ਼ੁਧ ਭਗਤੀ ਰਸ ਹੈ ਜੋ ਸ਼ੁਧ ਭਗਵਦ ਰਤੀ ਰਾਹੀਂ ਹੀ ਮਾਣਿਆ ਜਾ ਸਕਦਾ ਹੈ। ਇਸ ਤੱਥ ਨੂੰ ਗੁਰੂ ਬਾਣੀਕਾਰਾਂ ਅਤੇ ਭਗਤੀ-ਆਚਾਰੀਆਂ ਦੋਹਾਂ ਨੇ ਸਵੀਕਾਰ ਕੀਤਾ ਹੈ।

**ਮੌਲਿਕਤਾ :**

ਗੁਰੂ ਬਾਣੀਕਾਰਾਂ ਦੀ ਸਭ ਤੋਂ ਵੱਡੀ ਮੌਲਿਕਤਾ ਇਹ ਹੈ ਕਿ ਇਹ ਭਗਤੀ-ਰਸ

ਅਤੇ ਨਾਮ-ਰਸ ਨੂੰ ਥੋੜੇ ਕੁ ਫ਼ਾਸਲੇ ਉਪਰ ਰੱਖ ਕੇ ਵੇਖਦੇ ਹਨ। ਭਗਤ-ਆਚਾਰੀਆਂ ਨੇ ਭਗਤੀ-ਰਸ ਦਾ ਪ੍ਰਤੀਪਾਦਨ ਵਿਸ਼ੇਸ਼ ਕਰਕੇ ਸਗੁਣ ਬ੍ਰਹਮ ਦੇ ਸੰਬੰਧ ਵਿਚ ਕੀਤਾ ਹੈ। ਭਗਤੀ ਰਸਾਮਿਤ੍ਰ ਸਿੰਧੂ ਅਤੇ ਸ੍ਰੀਮਦ ਭਾਗਵਤ ਭਗਤੀ ਰਸਾਇਣ ਇਹ ਦੋਵੇਂ, ਭਗਤ ਆਚਾਰੀਆ ਦੇ ਪ੍ਰਤਿਸ਼ਿਠਿਤ ਗ੍ਰੰਥ ਹਨ। ਇਨ੍ਹਾਂ ਗ੍ਰੰਥਾਂ ਵਿਚ ਭਗਤੀ-ਰਸ ਦੀ ਸਿੱਧੀ ਦਾ ਇਕ ਵੀ ਉਦਾਹਰਣ ਨਿਰਗੁਣ ਬ੍ਰਹਮ ਨਾਲ ਸੰਬੰਧਿਤ ਨਹੀਂ। ਇਨ੍ਹਾਂ ਆਚਾਰੀਆਂ ਨੂੰ ਜਦ ਕਦੀ ਵੀ ਲੋੜ ਪਈ, ਉਦਾਹਰਣ ਸਗੁਣ ਬ੍ਰਹਮ ਅਥਵਾ ਰਾਮ, ਕ੍ਰਿਸ਼ਣ ਆਦਿ ਜੀਵਨ ਚੌਰਿਤਰ ਵਿਚੋਂ ਪੇਸ਼ ਕੀਤਾ। ਗੁਰੂ ਨਾਨਕ ਦੇਵ ਨੇ "ਵਿਣ ਗੁਣ ਕੀਤੇ ਭਗਤ ਨ ਹੋਇ" ਕਹਿ ਕੇ ਇਸ ਤੱਥ ਦੀ ਪ੍ਰੋੜਤਾ ਕੀਤੀ ਹੈ। ਸਗੁਣ ਸਰੂਪ ਤੋਂ ਬਿਨਾਂ ਭਗਤੀ ਸੰਭਵ ਹੀ ਨਹੀਂ। ਸੰਦੇਹ ਨਹੀਂ, ਸਗੁਣ ਭਗਤ ਵੀ ਅਖੀਰ ਪਰਾ ਭਗਤੀ ਰੂਪੀ ਗਿਆਨ ਮਾਰਗ ਰਾਹੀਂ ਹੀ ਬ੍ਰਹਮ ਨਾਲ ਅਭੇਦ ਹੁੰਦੇ ਹਨ।

ਵਾਸਤਵ ਵਿਚ ਬ੍ਰਹਮ ਦੇ ਦੋ ਰੂਪ ਮੰਨੇ ਗਏ ਹਨ : ਨਿਰਗੁਣ ਅਤੇ ਸਰਗੁਣ । ਨਿਰਗੁਣ ਵਿਸ਼ੇਸ਼ਣ ਆਕਾਰ ਅਤੇ ਉਪਾਧੀ ਤੋਂ ਪਰ੍ਹੇ ਹੈ। ਇਹ ਬੁਧੀ ਅਤੇ ਗਿਆਨ ਦਾ ਵਿਸ਼ਾ ਨਹੀਂ। ਸਰਗੁਣ ਵਿਸ਼ੇਸ਼ਣ, ਸਾਕਾਰ ਅਤੇ ਸੋਪਾਧੀ ਹੈ। ਇਸ ਨੂੰ ਗੁਣ ਵਿਸ਼ੇਸ਼ਣ ਜਾਂ ਚਿੰਨ੍ਹ ਰਾਹੀਂ ਪਛਾਣਿਆ ਜਾ ਸਕਦਾ ਹੈ। ਗੀਤਾ, ਪੁਰਾਣ ਆਖਿਆਨ ਆਦਿ ਗ੍ਰੰਥਾਂ ਵਿਚ ਬ੍ਰਹਮ ਦੇ ਸਗੁਣ ਦੀ ਪ੍ਰਸੰਗ ਸਹਿਤ ਸੂਤਰਕ ਵਿਆਖਿਆ ਕੀਤੀ ਗਈ ਹੈ। ਸ੍ਰੀ ਆਦਿ ਗ੍ਰੰਥ ਵਿਚ ਵੀ ਅਜੇਹੇ ਸੰਕੇਤ ਵਿਦਮਾਨ ਹਨ ਜੇਹਾ ਕਿ :

> ਰਿਖੀ ਕੇਸ ਗੋਵਰਧਨ ਧਾਰੀ ਮੁਰਲੀ ਮਨੋਹਰ ਹਰਿ ਰੰਗਾ ॥
> ਮੋਹਨ ਮਾਧਵ ਕ੍ਰਿਸ਼ਨੁ ਮਰਾਰੇ ਜਗਦੀਸੁਰ ਹਰਿ ਜੀਉ ਅਸੁਰ ਸੰਘਾਰੇ .....
> ਧਰਣੀਧਰ ਈਸ ਨਰਸਿੰਘ ਨਾਰਾਇਣ ਦਾੜਾ ਅਗ੍ਰੇ ਪ੍ਰਥਮਿ ਧਰਾਇਣ
> ਬਾਵਨ ਰੂਪੁ ਕੀਆ ਤੁਧੁ ਕਰਤੇ ਸਭ ਹੀ ਸੇਤੀ ਹੈ ਚੰਗਾ......
> ਮੁਕੰਦ ਮਨੋਹਰ ਲਖਮੀ ਨਾਰਾਇਣ ਦ੍ਰੋਪਤੀ ਲਜਾਨਿਵਾਰਿ ਉਧਾਰਣ ॥
> ਕਮਲਾ ਕੰਤ ਕਰਹਿ ਕੰਤੂਹਲ ਅਨਦ ਬਿਨੋਦੀ ਨਿਹਸੰਗਾ.....
> ਸ੍ਰੀ ਰੰਗ ਬੈਕੁੰਠ ਕੇ ਵਾਸੀ ਮਛੁ ਕਛੁ ਕੂਰਮੁ ਆਗਿਆ ਅਉਤਰਾਸੀ ॥
> ਕੇਸਵ ਚਲਤ ਕਰਹਿ ਨਿਰਾਲੇ ਕੀਤਾ ਲੋੜਹਿ ਸੋ ਹੋਇਗਾ ॥
>
> ਮਾਰੂ ਸੋਲਹੇ ਮਹਲਾ ੫ ੧੧/੧੦੮੨

ਸਾਰੀ ਚਰਚਾ ਤੋਂ ਇਕ ਗੱਲ ਸਪਸ਼ਟ ਹੁੰਦੀ ਹੈ ਕਿ ਭਗਵਦਾਕਾਰਤਾ ਮਨੋਮਈ ਅਵਸਥਾ ਹੈ। ਵਸਤੂਮਈ ਅਵਸਥਾ ਨਹੀਂ। "ਆਕਾਰ" ਉਸਦੀ ਸਗੁਣਤਾ ਅਥਵਾ ਸਮਰੱਥਤਾ ਵਲ ਸੰਕੇਤ ਕਰਦਾ ਹੈ ਅਤੇ ਮਨੋਮਈ ਭਗਵਾਨ ਉਸ ਦੀ ਅਵਾਸਤਵਿਕ ਅਵਸਥਾ ਵਲ ਸੰਕੇਤ ਕਰਦਾ ਹੈ ਜੋ ਨਿਰਗੁਣ ਜਾਂ ਅਮੂਰਤ ਦਾ ਹੀ ਪ੍ਰਤੀਕ ਹੈ। ਇਥੇ ਨਿਰਗੁਣ ਅਤੇ ਸਰਗੁਣ ਦਾ ਅੰਤਰ ਮਿਟ ਜਾਂਦਾ ਹੈ।

ਆਚਾਰੀਆ ਦੇ ਮਤ ਅਨੁਸਾਰ ਅਪਰਾ ਭਗਤੀ (ਨਵਧਾ ਭਗਤੀ) ਦੁਆਰਾ ਹੀ ਸਗੁਣ ਬ੍ਰਹਮ ਦੇ ਰੱਸਤ੍ਰ ਨੂੰ ਪ੍ਰਾਪਤ ਹੋਇਆ ਜਾ ਸਕਦਾ ਹੈ। ਲਗਪਗ ਸਾਰੇ ਦੇ ਸਾਰੇ ਭਗਤ ਸਗੁਣ ਬ੍ਰਹਮ ਦੇ ਉਪਾਸ਼ਕ ਹੋਏ ਹਨ। ਇਸੇ ਕਰਕੇ ਭਗਤੀ ਰਸ ਦੇ ਆਚਾਰੀਆ ਨੇ ਭਗਤੀ ਰਸ ਦਾ ਚਰਚਾ ਸਗੁਣ ਬ੍ਰਹਮ ਦੇ ਸੰਬੰਧ ਵਿਚ ਹੀ ਕੀਤਾ ਹੈ।

ਭਗਤੀ ਅਤੇ ਨਾਮ ਰਸ ਦਾ ਨਿਖਰਵਾਂ ਅਤੇ ਤਾਤਵਿਕ ਭੇਦ ਵੀ ਇਹੋ ਹੈ ਕਿ ਭਗਤੀ ਰਸ ਦੇ ਅੰਤਰਗਤ ਸਗੁਣ ਬ੍ਰਹਮ ਦਾ ਸਪ੍ਰਸੰਗ ਵਰਣਨ ਕੀਤਾ ਗਿਆ ਹੈ ਜਦ ਕਿ ਨਾਮ-ਰਸ ਦੇ ਅੰਤਰਗਤ ਨਿਰਗੁਣ ਅਤੇ ਸਰਗੁਣ ਦਾ ਸੁਮੇਲ ਕੀਤਾ ਗਿਆ ਹੈ। ਸ੍ਰੀ ਆਦਿ ਗ੍ਰੰਥ ਵਿਚ ਸਗੁਣ ਬ੍ਰਹਮ ਦੇ ਸਪ੍ਰਸੰਗਕ ਸੰਕੇਤ ਕਈ ਥਾਈਂ ਵਿਦਮਾਨ ਹਨ। ਇਹ ਸੰਕੇਤ ਕਿਸੇ ਨਿਯਮਿਤ ਲੜੀ ਦੇ ਅਧੀਨ ਨਹੀਂ ਲਿਖੇ ਗਏ ਸਗੋਂ ਕਿਧਰੇ ਟਾਵੀਂ ਟਾਵੀਂ ਟੋਹ ਮਿਲਦੀ ਹੈ।

ਗੁਰਮਤਿ ਅਨੁਸਾਰ ਬ੍ਰਹਮ ਦਾ ਅਸਲੀ ਸਰੂਪ ਨਿਰਗੁਣ ਹੈ। ਪਰ ਉਹ ਸਗੁਣ ਰੂਪ ਵਿਚ ਵਟ ਜਾਂਦਾ ਹੈ। ਉਂਜ ਤਾਂ ਬ੍ਰਹਮ ਨਿਰਾਕਾਰ, ਨਿਰਵਿਸ਼ੇਸ਼ ਅਤੇ ਨਿਰੋਪਾਧੀ ਹੈ, ਪਰ ਅਵਿਦਿਆ ਕਾਰਣ ਅਸੀਂ ਇਸ ਨੂੰ ਉਪਾਧੀਆਂ ਜਾਂ ਸੀਮਾਵਾਂ ਵਿਚ ਬੰਨ੍ਹ ਲੈਂਦੇ ਹਾਂ। ਬ੍ਰਹਮ ਅਲੱਖ ਅਤੇ ਅਕੱਥ ਹੈ। ਉਹ ਕਿਸੇ ਵਿਵੇਚਨ ਦਾ ਮੁਹਤਾਜ ਨਹੀਂ। ਗੁਰੂ ਬਾਣੀਕਾਰਾਂ ਨੇ ਬੇਅੰਤ ਥਾਈਂ ਇਸ ਅਸਮਰੱਥਤਾ ਦਾ ਆਪਣੀ ਬਾਣੀ ਵਿਚ ਇਜ਼ਹਾਰ ਕੀਤਾ ਹੈ :—

੧. ਕਥਨ ਨਾ ਜਾਇ ਅਕਥ ਸੁਆਮੀ ॥ ਸਿਰੀ ਰਾਗ ਛੰਤ ੩/੮੧

੨. ਅਤਿ ਊਚਾ ਤਾਕਾ ਦਰਬਾਰਾ ਅੰਤੁ ਨਾਹੀਂ ਕਿਛੁ ਪਾਰਾਵਾਰਾ ॥
ਕੋਟਿ ਕੋਟਿ ਕੋਟਿ ਲਖ ਧਾਵੈ ॥ ਇਕੁ ਤਿਲੁ ਤਾਕਾ ਮਹਲੁ ਨ ਪਾਵੈ ॥
ਵਡਹੰਸ ਮਹਲਾ ੫ ੧/੫੬੨

ਮਧੁਸੂਦਨ ਸਰਸਵਤੀ ਨੇ ਭਗਤੀ ਦੇ ਤਿੰਨ ਰਸ ਮੰਨੇ ਹਨ : ਸ਼ੁਧ, ਵਾਤਸਲ ਓਤੇ ਪ੍ਰੇਯੋ। ਵਾਤਸਲ ਅਤੇ ਪ੍ਰੇਯੋ ਭਗਤੀ ਦਾ ਸੰਬੰਧ ਸਗੁਣ ਬ੍ਰਹਮ ਨਾਲ ਹੈ। ਵਾਤਸਲ ਵਿਚ ਭਗਤ ਆਪਣੇ ਆਪ ਨੂੰ ਬਾਲਕ ਅਤੇ ਬ੍ਰਹਮ ਨੂੰ ਪਿਤਾ ਰੂਪ ਤਸੱਵਰ ਕਰਦਾ ਹੈ। ਵਾਤਸਲ ਸ਼ੁਧ ਰਤੀ ਹੈ, ਜੋ ਵਾਤਸਲ ਰਸ ਵਿਚ ਪਰਿਣਤ ਹੁੰਦੀ ਹੈ। ਇਸ ਰਸ ਦੇ ਪ੍ਰਗਟਾਵੇ ਲਈ ਬ੍ਰਹਮ ਨਾਲ ਲੌਕਿਕ ਸੰਬੰਧ ਸਥਾਪਿਤ ਕਰਨਾ ਜ਼ਰੂਰੀ ਹੈ ਤੇ ਲਗਪਗ ਸਾਰਿਆਂ ਭਗਤਾਂ ਨੇ ਕੀਤਾ ਵੀ ਹੈ। ਭਗਤ ਨੇ ਤਾਂ ਬ੍ਰਹਮ ਪ੍ਰਤੀ ਸ਼ੁਧ ਸਨੇਹ ਦਾ ਪ੍ਰਗਟਾਉ ਕੀਤਾ ਹੀ, ਵਾਤਸਲ ਭਗਤੀ ਰਾਹੀਂ ਹੈ। ਉਂਜ ਵੇਖਿਆ ਜਾਏ ਤਾਂ ਬ੍ਰਹਮ ਨਾਲ ਦਾਸ ਜਾਂ ਸਖਾ ਦੇ ਸੰਬੰਧ ਸਥਾਪਿਤ ਕਰਨ ਦੀ ਜ਼ਰੂਰਤ ਕਿਉਂ ਪੈਂਦੀ ਹੈ ? ਭਗਤ ਆਚਾਰੀਆ ਨੇ ਆਤਮ ਨਿਵੇਦਨ ਅਤੇ ਆਤਮ ਸਮਰਪਣ ਨੂੰ ਪ੍ਰੇਮ ਦੀ ਸਰਬੋਤਮ ਅਵਸਥਾ ਮੰਨਿਆ ਹੈ। ਅਭੇਦਤਾ ਦੀ ਅਵਸਥਾ ਸੰਬੰਧ, ਸੰਬੋਧਨ ਅਤੇ ਵਿਸ਼ੇਸ਼ਣ ਮੁਕਤ ਹੁੰਦੀ ਹੈ। ਗੁਰੂ ਬਾਣੀਕਾਰ ਅਦਵੈਤਮੁਖ ਹੋਣ ਕਰ ਕੇ ਆਪਣੀ ਅਨੁਭੂਤੀ ਨੂੰ ਪ੍ਰਗਟਾਉਣ ਸਮੇਂ ਬ੍ਰਹਮ ਨਾਲ ਮਨ ਚਾਹੇ ਸੰਬੰਧ ਕਲਪ ਲੈਂਦੇ ਹਨ। ਮਨਚਾਹੇ ਸੰਬੋਧਨ ਰਾਹੀਂ ਬੁਲਾ ਲੈਂਦੇ ਹਨ। ਗੱਲ ਸੰਬੰਧ ਜਾਂ ਸੰਬੋਧਨ ਦੀ ਨਹੀਂ ਸਗੋਂ ਇਨ੍ਹਾਂ ਸੰਬੰਧਾਂ ਅਥਵਾ ਸੰਬੋਧਨਾਂ (ਯਾਰ, ਲਾਲਨ, ਸਜਣ ਆਦਿ) ਪਿਛੇ ਲੁਕੀ ਅਨੁਭੂਤੀ ਦੀ ਹੈ। ਗੁਰੂ ਕਵੀਆਂ ਨੇ ਦਾਸ ਨਾਲੋਂ ਸਖਾ ਸੰਬੰਧਨੀ ਭਗਤੀ ਦਾ ਪ੍ਰਯੋਗ ਵਧੇਰੇ ਕੀਤਾ ਹੈ। ਸ਼ਾਇਦ ਇਸ ਰਾਹੀਂ ਪ੍ਰਭੂ-ਪ੍ਰੇਮ ਦੀ ਤੀਬਰਤਾ ਦਾ ਪ੍ਰਗਟਾ ਵਧੇਰੇ ਪ੍ਰਭਾਵਿਕ ਅਤੇ ਮਾਰਮਿਕ ਹੁੰਦਾ ਹੈ। ਸਭ ਤੋਂ ਵਡੀ ਖ਼ੂਬੀ ਤਾਂ ਇਹ ਹੈ ਕਿ ਗੁਰੂ ਬਾਣੀਕਾਰ ਬ੍ਰਹਮ ਨਾਲ ਵਾਤਸਲ ਸਖਾ ਅਤੇ ਦਾਸ ਆਦਿ ਸੰਬੰਧ ਸਥਾਪਿਤ ਕਰ ਕੇ ਵੀ ਨਾਮ ਦੀ ਹੀ ਦਾਤ ਮੰਗਦੇ ਹਨ। ਨਾਮ ਨਿਰਗੁਣ ਸਰਗੁਣ ਦਾ ਸੰਯੋਜਕ ਹੈ। ਨਾਮ ਹੀ ਕੇਵਲ ਇਕੋ ਇਕ ਸਾਧਨ ਹੈ, ਜਿਸ ਰਾਹੀਂ ਨਿਰਗੁਣ ਅਤੇ ਸਰਗੁਣ ਦੀਆਂ ਸੀਮਾਵਾਂ ਨੂੰ ਪਾਰ ਕੀਤਾ ਜਾ ਸਕਦਾ ਹੈ[160]। ਭਗਤ ਆਚਾਰੀਆ

ਸਗੁਣ ਬ੍ਰਹਮ ਦੀ ਉਪਾਸਨਾ ਕਰ ਕੇ ਹੀ ਰਹਿ ਗਏ ਹਨ। ਜਦ ਕਿ ਗੁਰੂ ਕਵੀ ਨਿਰਗੁਣ ਅਤੇ ਸਰਗੁਣ ਬ੍ਰਹਮ ਦਾ ਮਿਸ਼੍ਰਿਤ ਰੂਪ ਗਾਇਨ ਕਰਦੇ ਹੋਏ ਇਨ੍ਹਾਂ ਦੋਹਾਂ ਵਿਚ ਅਭੇਦਤਾ ਸਥਾਪਿਤ ਕਰਦੇ ਹਨ। ਗੁਰੂ-ਬਾਣੀ ਵਿਚ ਨਿਰਗੁਣੀ ਅਤੇ ਸਗੁਣੀ ਦੋਹਾਂ ਦਾ ਪ੍ਰਯੋਗ ਇਸ ਤੱਥ ਦੀ ਪ੍ਰੋੜਤਾ ਕਰਦਾ ਹੈ। ਗੁਰੂ ਬਾਣੀਕਾਰਾਂ ਨੇ ਪਾਰਬ੍ਰਹਮ ਨਿਰੰਕਾਰ, ਨਿਰੰਜਨ, ਅਜੂਨੀ ਆਦਿ ਸ਼ਬਦਾਂ ਦਾ ਪ੍ਰਯੋਗ ਨਿਰਗੁਣ ਬ੍ਰਹਮ ਦੇ ਸੰਬੰਧ ਵਿਚ ਕਈ ਥਾਈਂ ਕੀਤਾ ਹੈ। ਇਸੇ ਤਰ੍ਹਾਂ ਮਾਧਵ, ਮੋਹਨ, ਕੇਸ਼ਵ, ਮੁਰਾਰੀ, ਗੋਬਿੰਦ, ਹਰਿ, ਰਾਮੁ ਆਦਿ ਸ਼ਬਦਾਂ ਦਾ ਪ੍ਰਯੋਗ ਸਗੁਣ ਬ੍ਰਹਮ ਦੇ ਸੰਬੰਧ ਵਿਚ ਕੀਤਾ ਗਿਆ ਹੈ। ਇਸ ਤੋਂ ਛੁੱਟ ਇਨ੍ਹਾਂ ਦੋਹਾਂ ਨਾਵਾਂ ਨੂੰ ਇਕੋ ਵੀ ਮੰਨਿਆ ਗਿਆ ਹੈ ਅਥਵਾ ਨਿਰਗੁਣ ਅਤੇ ਸਰਗੁਣ ਵਿਚ ਅਭੇਦਤਾ ਸਥਾਪਿਤ ਕੀਤੀ ਗਈ ਹੈ। ਉਦਾਹਰਣ ਵਜੋਂ :

੧. ਕਾਰਨ ਕਰਨ ਕਰੀਮ ਸਰਬ ਪ੍ਰਤਿਪਾਲ ਰਹੀਮ ॥
ਅਲਹ ਅਲਖ ਅਪਾਰ ਖੁਦਿ ਖੁਦਾਇ ਵਡ ਬੇਸੁਮਾਰ ॥
ਓੁਨਮੋ ਭਗਵੰਤ ਗੁਸਾਈ ਖਾਲਕੁ ਰਵਿ ਰਹਿਆ ਸਰਬ ਠਾਈ ॥ਰਹਾਉ॥
ਜਗਨ ਨਾਥ ਜਗ ਜੀਵਨ ਮਾਧਉ ਭਉ ਭੰਜਨ ਰਿਦ ਮਾਹਿ ਅਰਾਧੋ ॥
ਰਿਖੀਕੇਸ ਗੋਪਾਲ ਗੋਵਿੰਦ ਪੂਰਨ ਸਰਬਤ੍ਰ ਮੁਕੰਦ ॥
ਮਿਹਰਵਾਨ ਮਉਲਾ ਤੂਹੀ ਏਕੁ ਪੀਰ ਪੈਕਾਂਬਰ ਸੇਖ ॥
ਦਿਲਾ ਦਾ ਮਾਲਕੁ ਕਰੇ ਹਾਕੁ ਕੁਰਾਨ ਕਤੇਬ ਤੇ ਪਾਕੁ ॥
ਨਾਰਾਇਣ ਨਰ ਹਰ ਦਇਆਲ ਰਮਤ ਰਾਮ ਘਟ ਘਟ ਆਧਾਰ ॥
ਬਾਸਦੇਵ ਬਸਤ ਸਭ ਠਾਇ ਲੀਲਾ ਕਿਛੁ ਲਖੀ ਨ ਜਾਇ ॥
ਮਿਹਰ ਦਇਆ ਕਰਿ ਕਰਨੈਹਾਰ ॥ ਭਗਤਿ ਬੰਦਗੀ ਦੇਹਿ ਸਿਰਜਣਹਾਰ ॥
ਕਹੁ ਨਾਨਕ ਗੁਰਿ ਖੋਇ ਭਰਮ ॥ ਏਕੋ ਅਲਹੁ ਪਾਰਬ੍ਰਹਮ ॥

ਰਾਮਕਲੀ ਮਹਲਾ ੫ ੪੫/੮੯੬-੮੯੭

ਉਪਰ ਅੰਕਿਤ ਉਦਾਹਰਣ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਨਿਰਗੁਣ ਸਰਗੁਣ ਦਾ ਮਿਸ਼੍ਰਿਤ ਰੂਪ ਹੀ ਨਾਮ ਰਸ ਦਾ ਵਿਸ਼ਾ ਹੈ। ਇਸ ਤੋਂ ਛੁੱਟ ਇਕ ਹੋਰ ਨੁਕਤਾ ਵੀ ਹੈ ਕਿ ਨਿਰਗੁਣ ਬ੍ਰਹਮ ਪ੍ਰਤੀ ਅਨੁਭੂਤੀ ਦਾ ਪ੍ਰਗਟਾਵਾ ਸਗੁਣ ਹੀ ਬਣਾ ਜਾਂਦਾ ਹੈ ਕਿਉਂਕਿ ਅਨੁਭੂਤੀ ਨਿਰਗੁਣ ਪ੍ਰਤੀ ਹੋਵੇ ਜਾਂ ਸਗੁਣ ਪ੍ਰਤੀ ਨਿਰਾਕਾਰ ਹੀ ਹੁੰਦੀ ਹੈ। ਅਨੁਭੂਤੀ ਨੂੰ ਜਦ ਵੀ ਸ਼ਬਦਾਂ ਦਾ ਜਾਮਾ ਪਹਿਨਾਇਆ ਜਾਏਗਾ ਤਾਂ ਉਹ ਸਾਕਾਰ ਹੋ ਜਾਏਗੀ ਸਰਗੁਣ ਭਗਤੀ ਵਿਚ ਬਹੁਤ ਸਾਰਾ ਬਾਹਰੀ ਅਡੰਬਰ ਅਤੇ ਦਿਖਾਵਾ ਆ ਜਾਂਦਾ ਹੈ, ਜਿਸ ਦੇ ਕਾਰਣ ਪਖੰਡ ਦੀ ਅਧਿਕਤਾ ਅਤੇ ਅਸਲ ਅਨੁਭੂਤੀ ਦੀ ਨਿਊਨਤਾ ਹੁੰਦੀ ਹੈ। ਨਿਰਗੁਣ ਬ੍ਰਹਮ ਦੀ ਉਪਾਸ਼ਨਾ ਅਥਵਾ ਨਾਮ ਜਪਣ ਨਾਲ ਸੁਭਾਵਕ ਹੀ ਸਦਗੁਣਾਂ ਦੀ ਪ੍ਰਾਪਤੀ ਹੁੰਦੀ ਹੈ, ਜਿਸ ਵਿਚ ਬ੍ਰਹਮ ਵਿਸ਼ਿਅਕ ਮਾਨਸੀ ਪੂਜਾ ਹੁੰਦੀ ਹੈ ਬਾਹਰੀ ਅਡੰਬਰ ਨਹੀਂ। ਉਂਜ ਰਸ-ਅੰਗਾਂ ਅਤੇ ਰਸ-ਪ੍ਰਕ੍ਰਿਆ ਪਖੋਂ ਭਗਤੀ ਰਸ ਅਤੇ ਨਾਮ ਰਸ ਵਿਚ ਕੋਈ ਭੇਦ ਨਹੀਂ। ਕਨ੍ਹਈਆ ਲਾਲ ਪੋਦਾਰ ਦੇ ਮਤ ਅਨੁਸਾਰ ਭਗਤੀ ਰਸ ਦੇ ਰਸ-ਅੰਗ ਨਿਮਨ ਪ੍ਰਕਾਰ ਹਨ[161] :—

ਸਥਾਈ ਭਾਵ : ਭਗਵਦ ਵਿਸ਼ਿਅਕ ਅਨੁਰਾਗ

ਅਲੰਬਨ ਵਿਭਾਵ : ਭਗਵਾਨ ਰਾਮ ਕ੍ਰਿਸ਼ਣ ਦੀਆਂ ਦਿੱਬ ਮੂਰਤੀਆਂ

ਅਨੁਭਾਵ : ਵੇਰਾਗ ਭਰੇ ਨੈਣ, ਹੰਝੂ ਰੋਮਾਂਚ, ਗਦ ਗਦ ਬਚਨ, ਨੇਤ੍ਰ ਵਿਕਾਸ ਆਦਿ।

ਸੰਚਾਰੀ ਭਾਵ : ਸੁਖ, ਆਵੇਗ, ਚਪਲਤਾ, ਉਨਮਾਦ, ਚਿੰਤਾ, ਦੀਨਤਾ, ਧੀਰਜ, ਯਾਦ ਅਤੇ ਬੁਧੀ ਆਦਿ।

ਉਪਰ ਅੰਕਿਤ ਰਸ-ਅੰਗਾਂ ਅਨੁਸਾਰ ਨਾਮ-ਰਸ ਦੇ ਅਗੇ ਇਸ ਪ੍ਰਕਾਰ ਹੋ ਸਕਦੇ ਹਨ :

ਸਥਾਈ ਭਾਵ : ਭਗਵਦ ਵਿਸ਼ਿਅਕ ਅਨੁਰਾਗ

ਆਲੰਬਨ ਵਿਭਾਵ : ਨਿਰਗੁਣ ਬ੍ਰਹਮ ਦੀ ਅਕੱਥਤਾ, ਸਰਗੁਣ ਦੀਆਂ ਅਨੰਤ ਵਡਿਆਈਆਂ ਤੇ ਨਿਰਗੁਣ ਸਗੁਣ ਦੋਹਾਂ ਦਾ ਮਿਸ਼੍ਰਣ ਰੂਪ-ਮਹਿਮਾ ਆਦਿ।

ਉਦੀਪਨ ਵਿਭਾਵ : ਸਾਧ ਸੰਗਤ ਦਾ ਸੰਗ, ਕਥਾ ਕੀਰਤਨ ਪ੍ਰਭੂ ਦੇ ਅਦਭੁਤ ਕਾਰਜ ਅਤੇ ਅਨੂਪਮ ਗੁਣਾਵਲੀ।

ਅਨੁਭਾਵ : ਵੈਰਾਗ ਭਰੇ ਨੈਣ, ਸਹਜ-ਸੁਖ, ਹੰਝੂ, ਰੋਮਾਂਚ, ਗਦਗਦ ਬਚਨ ਅਤੇ ਨੇਤ੍ਰ-ਵਿਕਾਸ।

ਸੰਚਾਰੀ ਭਾਵ : ਸੁਖ, ਆਵੇਗ, ਚਪਲਤਾ, ਉਨਮਾਦ, ਚਿੰਤਾ, ਦੀਨਤਾ, ਧੀਰਜ, ਸਿਮਰਤੀ ਅਤੇ ਬੁਧੀ ਆਦਿ।

ਉਪਰ ਅੰਕਿਤ ਰਸ-ਅੰਗਾਂ ਦੇ ਵਿਵੇਚਨ ਤੋਂ ਸਾਫ਼ ਹੈ ਕਿ ਭਗਤੀ ਰਸ ਅਤੇ ਨਾਮ ਰਸ ਵਿਚਲਾ ਅੰਤਰ ਕੇਵਲ ਆਲੰਬਨ ਕਰ ਕੇ ਹੈ। ਸ੍ਰੀ ਆਦਿ ਗ੍ਰੰਥ ਅਥਵਾ ਗੁਰੂ ਅਰਜਨ ਦੇਵ ਕਾਵਿ ਵਿਚ ਨਾਮ ਰਸ ਦੀ ਪ੍ਰਧਾਨਤਾ ਹੈ ਜਿਸ ਨੂੰ ਭਗਤ ਆਚਾਰੀਆ ਨੇ ਪਰਾ ਭਗਤੀ ਦਾ ਨਾਮ ਦਿੱਤਾ ਹੈ। ਇਹ ਸਿੱਧ ਅਵਸਥਾ ਦੀ ਭਗਤੀ ਹੁੰਦੀ ਹੈ। ਭਗਤ ਦੀ ਅੰਤਿਮ ਪ੍ਰਾਪਤੀ ਪਰਾ ਭਗਤੀ ਪ੍ਰਭੂ ਰੂਪ ਹੋ ਜਾਣਾ ਹੈ ਉਦਾਹਰਣ ਵਜੋਂ :

ਪਾਰਬ੍ਰਹਮ ਪੂਰਨ ਪਰਮੇਸਰ ਮਨ ਤਾਕੀ ਓਟ ਗਹੀਜੇ ਰੇ ॥
ਜਿਨਿ ਧਾਰੇ ਬ੍ਰਹਮੰਡ ਖੰਡ ਹਰਿ ਤਾਕੋ ਨਾਮੁ ਜਪੀਜੇ ਰੇ ॥ਰਹਾਉ॥
ਮਨ ਕੀ ਮਤਿ ਤਿਆਗਹੁ ਹਰਿ ਜਨ ਹੁਕਮੁ ਬੂਝਿ ਸੁਖੁ ਪਾਈਐ ਰੇ ॥
ਜੋ ਪ੍ਰਭੁ ਕਰੈ ਸੋਈ ਭਲ ਮਾਨਹੁ ਸੁਖਿ ਦੁਖਿ ਓਹੀ ਧਿਆਈਐ ਰੇ ॥
ਕੋਟਿ ਪਤਿਤ ਉਧਾਰੇ ਖਿਨ ਮਹਿ ਕਰਤੇ ਬਾਰ ਨ ਲਾਗੈ ਰੇ ॥
ਦੀਨ ਦਰਦ ਦੁਖ ਭੰਜਨ ਸੁਆਮੀ ਜਿਸੁ ਭਾਵੈ ਤਿਸਹਿ ਨਿਵਾਜੈ ਰੇ ॥
ਸਭ ਕੈ ਮਾਤ ਪਿਤਾ ਪ੍ਰਤਿਪਾਲਕ ਜੀਅ ਪ੍ਰਾਨ ਸਖ ਸਾਗਰੁ ਰੇ ॥
ਦੇਂਦੇ ਤੋਟਿ ਨਾਹੀ ਤਿਸੁ ਕਰਤੇ ਪੂਰਿ ਰਹਿਓ ਰਤਨਾਗਰੁ ਰੇ ॥
ਜਾਚਕੁ ਜਾਚੈ ਨਾਮੁ ਤੇਰਾ ਸੁਆਮੀ ਘਟ ਘਟ ਅੰਤਰਿ ਸੋਈ ਰੇ ॥
ਨਾਨਕੁ ਦਾਸੁ ਤਾਕੀ ਸਰਣਾਈ ਜਾਤੇ ਬ੍ਰਿਥਾ ਨ ਕੋਈ ਰੇ ॥

ਗਉੜੀ ਮਹਲਾ ੫ ੧੩੭/੨੦੯

ਸ੍ਰੀ ਆਦਿ ਗ੍ਰੰਥ ਅਤੇ ਪੰਚਮ ਗੁਰੂ ਦੀ ਬਾਣੀ ਦਾ ਰਸ-ਵਿਸ਼ਿਅਕ ਅਧਿਐਨ ਕਰਨ ਉਪਰੰਤ ਇਹ ਕਿਹਾ ਜਾ ਸਕਦਾ ਹੈ ਕਿ ਸਮੁੱਚੀ ਬਾਣੀ ਵਿਚ ਸਿਫਤ-ਸਲਾਹ ਇਕ ਸਚੇ ਸਾਹਿਬ ਦੀ ਹੀ ਹੋਈ ਹੈ। ਇਸ ਸਿਫਤ-ਸਲਾਹ ਦਾ ਮਾਧਿਅਮ ਨਾਮ ਹੈ। ਗੁਰੂ ਬਾਣੀਕਾਰ

ਸਮਾਜਕ ਕੀਮਤਾਂ ਦਾ ਖੰਡਣ-ਭੰਡਣ ਕਰਦੇ ਹੋਏ ਪ੍ਰਭੂ ਤੋਂ ਬੇਮੁੱਖ ਨਹੀਂ ਹੋਏ। ਨਾਨਕ ਬਾਣੀ ਵਿਚ ਹਾਕਮ ਜਮਾਤ ਦੀ ਨਿੰਦਾ ਸਪਸ਼ਟ ਰੂਪ ਵਿਚ ਹੋਈ ਹੈ ਪਰ ਪੰਚਮ ਗੁਰੂ ਦੀ ਬਾਣੀ ਵਿਚ ਨਿੰਦਕਾਂ ਅਤੇ ਸੰਤ-ਦੋਖੀਆਂ ਦੀ। ਆਦਿ ਗੁਰੂ ਹਾਕਮ ਸ਼੍ਰੇਣੀ ਤੋਂ ਦ੍ਰਵਿਤ ਹੋਏ ਤੇ ਪੰਚਮ ਗੁਰੂ ਦੋਖੀਆਂ ਅਤੇ ਵਿਰੋਧੀਆਂ ਤੋਂ ਭਾਵਿਤ। ਪਰ ਖ਼ੂਬੀ ਇਹ ਹੈ ਕਿ ਦੋਵੇਂ ਗੁਰੂ ਕਵੀ ਅਜੇਹੇ ਸਮੇਂ ਵੀ ਆਪਣੇ ਕਾਵਿ ਵਿਚੋਂ ਭਗਵਦਾਕਰਤਾ ਲੁਪਤ ਨਹੀਂ ਹੋਣ ਦੇਂਦੇ। ਇਨ੍ਹਾਂ ਨੇ ਲੋਕ-ਸੁਖਾਂ ਨੂੰ ਨਾਮ-ਸੁਖ ਦੇ ਟਾਕਰੇ ਵਿਚ ਤੁੱਛ ਹੀ ਨਹੀਂ ਕਿਹਾ , ਖੰਡਨ ਵੀ ਕੀਤਾ ਹੈ। "ਨਾਮ ਬਿਨਾਂ ਜੋ ਪਹਿਰੇ ਖਾਇ ਜਿਉ ਕੂਕਰੁ ਜੂਠਨ ਮੁਹਿ ਪਾਇ" ਆਦਿ ਕਥਨ ਅਨੇਕ ਥਾਈਂ ਮੌਜੂਦ ਹਨ।

ਸ੍ਰੀ ਆਦਿ ਗ੍ਰੰਥ ਅਥਵਾ ਗੁਰੂ ਅਰਜਨ ਦੇਵ ਬਾਣੀ ਦੇ ਆਲੰਬਨ ਦਾ ਨਾਇਕ ਬ੍ਰਹਮ ਹੈ ਜੋ ਸਦੈਵ ਗ਼ੈਰ-ਹਾਜ਼ਰ ਰਹਿੰਦਾ ਹੈ। ਮਨੁੱਖ ਦੁਸ਼ਕਰਮੀ ਦੇ ਰੂਪ ਵਿਚ ਅਨੇਕ ਵਾਰ ਚਿਤਰਿਆ ਗਿਆ ਹੈ। ਵਸਤੂ ਰੂਪ ਵਿਚ ਗ਼ੈਰ ਹਾਜ਼ਰ ਨਾਇਕ ਦੇ ਗੁਣਾਂ ਨੂੰ ਕ੍ਰੋੜਹਾਂ ਵਿਸ਼ੇਸ਼ਣਾਂ ਨਾਲ ਉਪਮਾਇਆ ਗਿਆ ਹੈ। ਮੰਦਕਰਮੀ ਮਨੁੱਖ ਨੂੰ ਉਸਦੇ ਮੰਦ-ਕਰਮਾਂ ਅਤੇ ਪਾਪਾਚਾਰ ਕਰਕੇ ਅਨੰਤ ਵਾਰ ਨਿੰਦਿਆ ਗਿਆ ਹੈ। ਇਸ ਦੁਵੱਲੇ ਮੰਡਨ-ਖੰਡਨ ਦੇ ਦਰਿਮਿਆਨ ਨਾਮ ਇਕ ਪੁਲ ਵਾਕੁਰ ਹੈ ਜੋ ਖੰਡਨ ਬਿੰਦੂ ਤੋਂ ਆਰੰਭ ਹੋ ਕੇ ਮੰਡਨ ਬਿੰਦੂ ਤਕ ਪਹੁੰਚਾਉਂਦਾ ਹੈ। ਮੰਡਨ ਵਿਚ ਹਰੀ-ਨਾਮ ਉਪਰ ਬਲ ਦਿੱਤਾ ਗਿਆ ਹੈ। ਨਾਮ-ਰਸ ਦਾ ਆਲੰਬਨ ਵਧੇਰੇ ਕਰਕੇ ਅਰੂਪ ਬ੍ਰਹਮ ਹੈ। ਪਰ ਨਿਰਗੁਣ ਅਤੇ ਸਰਗੁਣ ਦਾ ਮਿਸ਼੍ਰਤ ਰੂਪ ਵੀ ਨਾਮ ਰਸ ਦਾ ਆਲੰਬਨ ਅਨੇਕ ਥਾਈਂ ਬਣਿਆ ਹੈ। ਸਰਗੁਣ ਬ੍ਰਹਮ ਨੂੰ ਭਾਵੇਂ ਮਾਨਵੀ ਰੂਪ ਵਿਚ ਹੀ ਚਿਤਰਿਆ ਗਿਆ ਹੈ, ਪਰ ਉਹ ਵੀ ਕਾਲ-ਮੁਕਤ ਅਤੇ ਸੀਮਾ-ਮੁਕਤ। ਇਹੀ ਕਾਰਣ ਹੈ ਕਿ ਰਸ ਦ੍ਰਿਸ਼ਟੀ ਅਨੁਸਾਰ ਉਹ ਆਦਿ ਗ੍ਰੰਥੀ ਬਾਣੀ ਦਾ ਆਲੰਬਨ ਨਹੀਂ ਬਣ ਸਕਿਆ। ਅਸਲ ਵਿਚ ਬਾਣੀ ਦੇ ਰਚਣਹਾਰ ਗੁਰੂ ਵਧ ਅਤੇ ਕਵੀ ਘਟ ਹਨ। "ਬਾਣੀ ਸਾਹਿਤ ਨਾ ਸ਼ੁਧ ਸ਼ਾਸਤਰ ਹੈ ਨਾ ਸ਼ੁਧ ਕਾਵਿ" ਇਹ ਮਿਸ਼ਰਿਤ ਬਿਰਤੀ ਰਖਦੀ ਹੈ। ਇਸ ਦੀ ਸ਼ਬਦਾਵਲੀ ਪਾਰਿਭਾਸ਼ਕ ਹੈ ਪਰ ਦਰਸ਼ਨ ਛੰਦ, ਅਲੰਕਾਰ, ਬਿੰਬ ਆਦਿ ਰਾਹੀਂ ਪੇਸ਼ ਹੋ ਰਿਹਾ ਹੈ। ਇਸ ਦੁਵੱਲੀ ਝਾਕ ਸਦਕਾ ਇਹ ਰਚਨਾ ਨਾ ਸ਼ੁਧ ਦਰਸ਼ਨ ਹੈ ਨਾ ਸ਼ੁਧ ਕਾਵਿ[162]" ਅਜ ਦੇ ਖੋਜੀ ਦਾ ਵਡਾ ਸੰਕਟ ਇਹ ਹੈ ਕਿ ਉਹ ਬਾਣੀ ਨੂੰ ਕਾਵਿ ਆਚਾਰੀਆਂ ਦੁਆਰਾ ਨਿਰਧਾਰਿਤ ਵਿਭਿੰਨ ਕਾਵਿ ਸਿਧਾਂਤਾਂ ਉਪਰ ਪਰਖਣ ਦਾ ਜਤਨ ਕਰਦਾ ਹੈ। ਜਦ ਕਿ ਇਹ ਰਚਨਾ ਸਾਰੇ ਕਾਵਿ-ਸਿਧਾਂਤਾਂ ਤੋਂ ਮੁਕਤ ਅਵਸਥਾ ਦੀ ਹੈ। ਅਸਲ ਵਿਚ ਇਸ ਦਾ ਅਧਿਐਨ ਇਸ ਦੀ ਆਪਣੀ ਹੀ ਸੰਰਚਨਾ-ਵਿਧੀ ਦੀ ਪਛਾਣ ਉਤੇ ਆਧਾਰਿਤ ਹੋਣਾ ਚਾਹੀਦਾ ਹੈ। ਪਰ ਕਿਸੇ ਅਜੇਹੇ ਸ਼ਾਸਤਰ ਦੇ ਅਭਾਵ ਦੀ ਸਥਿਤੀ ਵਿਚ ਸਾਨੂੰ ਵਿਭਿੰਨ ਕਾਵਿ-ਸਿਧਾਂਤਾਂ ਦਾ ਸਹਾਰਾ ਲੈਣਾ ਪੈਂਦਾ ਹੈ। ਕਾਰਣ, ਇਸ ਵਿਚ ਕਾਵਿ-ਤੱਤ ਮੌਜੂਦ ਹਨ। ਪਰ ਇਹ ਸ਼ੁਧ ਕਾਵਿ ਨਹੀਂ। ਇਸ ਲਈ ਜਦ ਕਦੀ ਵੀ ਬਾਣੀ ਨੂੰ ਸ਼ੁੱਧ ਕਾਵਿ ਦੇ ਸਿਧਾਂਤਾਂ ਅਨੁਸਾਰ ਵਾਚਿਆ ਗਿਆ ਤਾਂ ਉਕਾਈ ਪ੍ਰਤੱਖ ਸੀ। ਅਸਲ ਵਿਚ "ਬਾਣੀ ਸਾਹਿਤ ਦੀ ਸਮੁਚੀ ਰਸ-ਸਾਧਨਾ ਗ਼ੈਰ ਹਾਜ਼ਰ ਆਲੰਬਨ ਦੇ ਪ੍ਰਸੰਗ ਵਿਚ ਹੋਈ ਹੈ। ਗੈਰ ਹਾਜ਼ਰ ਆਲੰਬਨ ਅਣਗੌਲੇ ਜਾਂ ਅਧਗੌਲੇ ਉਦੀਪਨ ਪਵਿੱਤਰਤਾ ਦੀ ਸ਼ਰਤ ਕਿ ਕੁਝ ਭਾਵ-ਸੰਬੰਧ ਵਰਜਿਤ ਰਹਿਣਗੇ। ਫਲ ਸਰੂਪ, ਜੀਵਨ ਦੀਆਂ ਮਾਰਮਿਕ ਸਥਿਤੀਆਂ ਵਿਚੋਂ ਬਹੁਤ ਘਟ ਗਿਣਤੀ ਨੂੰ ਹੀ ਪ੍ਰਗਟਾਵਾ ਮਿਲਿਆ ਹੈ। ਕੁਲ ਮਿਲਾ ਕੇ, ਮਨੁਖ ਦੀ ਸੰਪੂਰਣ ਭਾਵਾਤਮਕ

ਤ੍ਰਿੱਖਾ ਬਾਣੀ-ਸਾਹਿਤ ਦੁਆਰਾ ਤ੍ਰਿਪਤਾਈ ਨਹੀਂ ਜਾ ਸਕਦੀ[163]।"

ਡਾ. ਹਰਿਭਜਨ ਸਿੰਘ ਦਾ ਇਹ ਕਥਨ ਦੋ ਤੱਥਾਂ ਨੂੰ ਸਾਹਮਣੇ ਲਿਆਂਦਾ ਹੈ। ਬਾਣੀ ਮਨੁੱਖ ਦੀ ਸੰਪੂਰਣ ਭਾਵਾਤਮਕ ਤ੍ਰਿਖਾ ਨੂੰ ਨਹੀਂ ਬੁਝਾਉਂਦੀ ਪਰ ਆਤਮਗਤ ਭਾਵਾਂ ਦੀ ਸੰਪੂਰਣ ਤ੍ਰਿਪਤੀ ਕਰਦੀ ਹੈ। ਇਹੀ ਹੈ ਨਾਮ ਰਸ ਦੀ ਵਿਲੱਖਣਤਾ, ਅਤੇ ਮਹੱਤਤਾ। रसौ वै स: ਅਥਵਾ "य : रसयति आन न्दयति स रस : ਪ੍ਰਭੂ ਦਾ ਨਾਮ ਹੀ ਰਸ ਰੂਪ ਹੈ। ਗੁਰਮਤਿ ਵਿਚ ਨਾਮ ਜੀਵਨ-ਜੁਗਤਿ ਹੈ ਤੇ ਜੀਵਨ-ਮੁਕਤੀ ਦਾ ਪ੍ਰਦਾਤਾ ਵੀ। ਨਾਮ ਸਾਧਨ ਵੀ ਹੈ ਅਤੇ ਸਾਧ੍ਯ ਵੀ। ਨਾਮ ਅੰਸ਼ ਵੀ ਹੈ ਤੇ ਤੱਤ ਵੀ, ਅਤੇ ਅੰਤਮ ਸਤਿ ਵੀ। ਨਾਮ ਸਮੂਰਤ ਵੀ ਹੈ ਅਤੇ ਅਮੂਰਤ ਵੀ ਤੇ ਦੋਹਾਂ 'ਚ ਮਿਸ਼ਰਤਿ ਰੂਪ ਵੀ। ਸੋ ਸਪਸ਼ਟ ਸ਼ਬਦਾਂ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਸ੍ਰੀ ਆਦਿ ਗ੍ਰੰਥ ਅਤੇ ਪੰਚਮ ਗੁਰੂ ਦਾ ਸਮੂਲੜਾ ਬਲ ਨਾਮ-ਰਸ ਉਪਰ ਹੀ ਹੈ।

ਧਿਆਨ ਰਹੇ ਸ੍ਰੀ ਆਦਿ ਗ੍ਰੰਥ ਵਿਚ ਹਰਿ ਰਸ, ਗੁਰਮਤਿ ਰਸ ਅਤੇ ਅੰਮ੍ਰਿਤ ਆਦਿ ਨਾਮ ਰਸ ਦੇ ਪ੍ਰਯਾਇ ਵਾਚੀ ਹਨ।

ਮੇਰੇ ਮਨ **ਹਰਿ ਰਸੁ** ਚਾਖੁ ਤਿਖ ਜਾਇ ॥ ਸ੍ਰੀ ਰਾਗ ਮਹਲਾ ੩ ੧/੨੬

ਉਆ ਕਉ ਕਹੀਐ ਸਹਜ ਮਤਵਾਰਾ ॥
ਪੀਵਤ **ਰਾਮ ਰਸੁ** ਗਿਆਨ ਬੀਚਾਰਾ ॥ ਗਉੜੀ ਕਬੀਰ ਜੀ ੨੭/੩੨੮

ਰਾਮ ਨਾਮੁ ਸਭੁ ਹੈ ਰਾਮ ਨਾਮਾ ਰਸ **ਗੁਰਮਤਿ ਰਸ** ਰਸਕੇ ॥
ਰਾਗ ਸੂਹੀ ਮਹਲਾ ੪ ੧/੭੩੧

ਅੰਮ੍ਰਿਤ ਨਾਮੁ ਤੁਮਾਰਾ ਠਾਕੁਰ **ਇਹੁ ਮਹਾਂਰਸੁ** ਜਨਹਿ ਪੀਓ ॥
ਆਸਾ ਮਹਲ ੫ ੩੯੯

## ਹਵਾਲੇ :

1. Saintsbury—*Loci-Critici*—Page 114 (1931) Edition.
2. ਮਿਸ਼੍ਰ ਰਾਮ ਦਹਿਨ, *ਕਾਵਿ ਦਰਪਣ*, ਪੰਨਾ ੨੭
3. ਭਾਮਹ, ਕਾਵਿ ਅਲੰਕਾਰ ੧/੨ ਸੰਪਾਦਕ ਡਾ. ਨਗੇਂਦਰ, *ਭਾਰਤੀਯ ਕਾਵਿ ਸ਼ਾਸਤ੍ਰ ਕੀ ਪਰੰਪਰਾ*, ਪੰਨਾ ੩੪
4. ਗੋਤਮ, ਮਨਮੋਹਨ, *ਸੂਰ ਕੀ ਕਾਵਿ ਕਲਾ*, ਪੰਨਾ ੧੦-੧੧
5. ਅਵਤਰੇ ਸ਼ੰਕਰਦੇਵ, *ਅਲੰਕਾਰ ਔਰ ਅਲੰਕਾਰਯ ੨ ਸੰਪ੍ਰਦਾਇ*, ਅਲੋਚਨਾ ਅੰਕ ੨੬ ਅਪ੍ਰੈਲ ੧੯੫੯

6. ਡਾ. ਨਗੇਂਦਰ, *ਰਸ ਸਿਧਾਂਤ*, ਪੰਨਾ ੩੨੬-੩੨੭
7. ਵਰਮਾ, ਧੀਰੇਂਦਰ, (ਪ੍ਰਧਾਨ) *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਪੰਨਾ ੩੮੯-੩੯੦
8. ਉਹੀ
9. ਮਿਸ਼੍ਰ ਰਾਮ ਦਹਿਨ, *ਕਾਵਿ ਦਰਪਣ,* ਕਾਵਿ-ਸ਼ਾਸਤ੍ਰ ਕੀ ਭੂਮਿਕਾ; ਪੰਨਾ ੩੭-੩੮
10. ਵਰਮਾ, ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਪੰਨਾ ੪੯
11. ਉਹੀ
12. ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੭੮੨
13. ਮਿਸ਼੍ਰ ਰਾਮ ਦਹਿਨ, *ਕਾਵਿ ਦਰਪਣ*, ਪੰਨਾ ੨੦
14. ਵਰਮਾ, ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਪੰਨਾ ੪੯
15. ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੭੮੨
16. ਮਿਸ਼੍ਰ ਰਾਮ ਦਹਿਨ, *ਕਾਵਿ ਦਰਪਣ*, ਪੰਨਾ ੨੦
17. ਵਰਮਾ, ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਪੰਨਾ ੪੯
18. ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੭੮੨
19. ਮਿਸ਼੍ਰ ਰਾਮ ਦਹਿਨ, *ਕਾਵਿ ਦਰਪਣ*, ਪੰਨਾ ੨੧
20. ਵਰਮਾ, ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਪੰਨਾ ੭੩੮
21. ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੭੯੦
22. ਵਰਮਾ, ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਪੰਨਾ ੮੦੫
23. ਬ੍ਰਿਹਤ *ਹਿੰਦੀ ਕੋਸ਼*, ਪੰਨਾ ੧੩੧੫
24. ਡਾ. ਗੁਪਤ, ਪਰਮ ਸਵਰੂਪ, *ਰਸ ਗੰਗਾਧਰ ਦਾ ਸ਼ਾਸਤਰੀ ਅਧਿਐਨ*, ਪੰਨਾ ੧੬੧
25. ਉਹੀ, ਪੰਨਾ ੧੫੬
26. ਦੰਡੀ, *ਕਾਵਿ ਆਦਸ਼*, ੧/੫੧, ਪੰਨਾ ੬੬, ੧/੬੨ ਪੰਨਾ ੭੫
27. ਉਹੀ
28. ਉਹੀ
29. ਵਰਮਾ, ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਪੰਨਾ ੬੭੦
30. ਉਹੀ
31. ਉਹੀ
32. ਉਹੀ
33. ਉਹੀ
34. ਡਾ. ਨਗੇਂਦਰ, *ਰਸ ਸਿਧਾਂਤ*, ਪੰਨਾ ੮੮
35. ਸ਼ੁਕਲ, ਰਾਮਚੰਦ੍ਰ, *ਰਸ ਮੀਮਾਂਸਾ*, ਪੰਨਾ ੮੮
36. ਭਰਤ ਮੁਨੀ, ਨਾਟ-ਸ਼ਾਸਤ੍ਰ, ੭/੩ ਸੰਪਾਦਕ, ਡਾ. ਨਗੇਂਦਰ, *ਭਾਰਤੀਯ ਕਾਵਿ ਸ਼ਾਸਤ੍ਰ ਦੀ ਪਰੰਪਰਾ*, ਪੰਨਾ ੮
37. ਮਿਸ਼੍ਰ ਰਾਮ ਦਹਿਨ, *ਕਾਵਿ ਦਰਪਣ*, ਪੰਨਾ ੪੬
38. ਮਿਸ਼੍ਰ ਰਾਮ ਦਹਿਨ, *ਕਾਵਿ ਦਰਪਣ*, ਪੰਨਾ ੫੫

39. ਵਿਸ਼੍ਵਨਾਥ : *ਸਾਹਿਤ-ਦਰਪਣ*, ੨੯, ਤੀਜਾ ਅਧਿਆਇ, ਅਨੁਵਾਦਕ ਡਾ. ਸਤ੍ਯਵਰਤ, ਪੰਨਾ, ੧੩੭
40. ਭਰਤ ਮੁਨੀ, ਨਾਟ-ਸ਼ਾਸਤ੍ਰ, ੭/੫ ਸੰਪਾਦਕ, ਡਾ. ਨਗੇਂਦਰ, *ਭਾਰਤੀਯ ਕਾਵਿ ਸ਼ਾਸਤ੍ਰ ਦੀ ਪਰੰਪਰਾ*, ਪੰਨਾ ੯
41. ਮਿਸ਼੍ਰ ਰਾਮ ਦਹਿਨ, *ਕਾਵਿ ਦਰਪਣ*, ਪੰਨਾ ੫੮
42. ਡਾ. ਵਰਮਾ, ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਪੰਨਾ ੬੪੯-੮੫੦
43. ਮਿਸ਼੍ਰ ਰਾਮ ਦਹਿਨ, *ਕਾਵਿ ਦਰਪਣ*, ਪੰਨਾ ੬੭
44. ਵਿਸ਼੍ਵਨਾਥ : *ਸਾਹਿਤ-ਦਰਪਣ*, ੧੪੦, ਤੀਜਾ ਅਧਿਆਇ, ਅਨੁਵਾਦਕ ਡਾ. ਸਤ੍ਯਵਰਤ, ਪੰਨਾ, ੨੦੩
45. ਡਾ. ਵਰਮਾ, ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਪੰਨਾ ੮੫੦
46. ਡਾ. ਵਰਮਾ, ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਪੰਨਾ ੮੫੧
47. ਮਿਸ਼੍ਰ ਰਾਮ ਦਹਿਨ, *ਕਾਵਿ ਦਰਪਣ*, ਪੰਨਾ ੯੩
48. ਡਾ. ਨਗੇਂਦਰ, *ਰਸ ਸਿਧਾਂਤ*, ਪੰਨਾ ੨੩੯
49. ਉਹੀ
50. ਉਹੀ, ਪੰਨਾ ੨੪੨
51. ਉਹੀ
52. ਉਹੀ, ਪੰਨਾ ੮੦
53. ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੧੪੫
54. ਡਾ. ਵਰਮਾ, ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਪੰਨਾ ੮੩੪
55. ਮਿਸ਼੍ਰ ਰਾਮ ਦਹਿਨ, *ਕਾਵਿ ਦਰਪਣ*, ਪੰਨਾ ੧੬੮
56. ਉਹੀ, ਪੰਨਾ ੧੭੦
57. ਡਾ. ਵਰਮਾ, ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਪੰਨਾ ੮੩੫
58. ਉਹੀ
59. ਮਿਸ਼੍ਰ ਰਾਮ ਦਹਿਨ, *ਕਾਵਿ ਦਰਪਣ*, ਪੰਨਾ ੧੭੨
60. ਉਹੀ, ਪੰਨਾ ੧੭੪
61. ਉਹੀ, ਪੰਨਾ ੨੦੧
62. ਵਰਮਾ, ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਪੰਨਾ ੯੬੫
63. ਉਹੀ
64. ਉਹੀ, ਪੰਨਾ ੯੬੬
65. ਡਾ. ਨਗੇਂਦਰ, *ਰਸ ਸਿਧਾਂਤ*, ਪੰਨਾ ੨੫੧
66. ਵਰਮਾ, ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਪੰਨਾ ੨੧੭
67. ਉਹੀ
68. ਉਹੀ
69. ਉਹੀ

70. ਮਿਸ਼੍ਰ ਰਾਮ ਦਹਿਨ, *ਕਾਵਿ ਦਰਪਣ*, ਪੰਨਾ ੧੯੬
71. ਉਹੀ, ਪੰਨਾ ੧੯੭
72. ਵਰਮਾ, ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਪੰਨਾ ੭੩੭
73. ਮਿਸ਼੍ਰ ਰਾਮ ਦਹਿਨ, *ਕਾਵਿ ਦਰਪਣ*, ਪੰਨਾ ੧੭੯
74. ਉਹੀ
75. ਉਹੀ
76. ਵਰਮਾ, ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਖਹਿਲਾ, ਪੰਨਾ ੭੯੫
77. ਮਿਸ਼੍ਰ ਰਾਮ ਦਹਿਨ, *ਕਾਵਿ ਦਰਪਣ*, ਪੰਨਾ ੧੮੩
78. ਵਰਮਾ, ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਪੰਨਾ ੭੯੫
79. ਉਹੀ, ਪੰਨਾ ੭੯੫
80. ਡਾ. ਵਰਮਾ, ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਪੰਨਾ ੭੯੬
81. ਉਹੀ, ਪੰਨਾ ੭੯੬
82. ਮਿਸ਼੍ਰ ਰਾਮ ਦਹਿਨ, *ਕਾਵਿ ਦਰਪਣ*, ਪੰਨਾ ੧੮੩
83. ਵਰਮਾ, ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਪੰਨਾ ੭੯੬
84. ਉਹੀ
85. ਉਹੀ
86. ਉਹੀ, ਪੰਨਾ ੫੭੯
87. ਉਹੀ, ਪੰਨਾ ੫੮੦
88. ਉਹੀ, ਪੰਨਾ ੫੮੦
89. ਮਿਸ਼੍ਰ ਰਾਮ ਦਹਿਨ, *ਕਾਵਿ ਦਰਪਣ*, ਪੰਨਾ ੧੮੮
90. ਵਰਮਾ, ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਪੰਨਾ ੫੮੦
91. ਉਹੀ, ਪੰਨਾ ੫੬੧
92. ਮਿਸ਼੍ਰ ਰਾਮ ਦਹਿਨ, *ਕਾਵਿ ਦਰਪਣ*, ਪੰਨਾ ੨੦੬
93. ਵਰਮਾ, ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਪੰਨਾ ੫੬੧
94. ਉਹੀ
95. ਉਹੀ, ਪੰਨਾ ੧੮
96. ਉਹੀ, ਪੰਨਾ ੧੮-੧੯
97. ਉਹੀ
98. ਮਿਸ਼੍ਰ ਰਾਮ ਦਹਿਨ, *ਕਾਵਿ ਦਰਪਣ*, ਪੰਨਾ ੧੯੨
99. ਵਰਮਾ, ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਪੰਨਾ ੮੨੫
100. ਮਿਸ਼੍ਰ ਰਾਮ ਦਹਿਨ, *ਕਾਵਿ ਦਰਪਣ*, ਪੰਨਾ ੨੦੯
101. ਵਰਮਾ, ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਪੰਨਾ ੮੨੬
102. ਮਿਸ਼੍ਰ ਰਾਮ ਦਹਿਨ, *ਕਾਵਿ ਦਰਪਣ*, ਪੰਨਾ ੨੦੯
103. ਵਰਮਾ, ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਪੰਨਾ ੮੨੬

104. ਵਰਮਾ, ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਪੰਨਾ ੮੨੬
105. ਮਿਸ਼੍ਰ ਰਾਮ ਦਹਿਨ, *ਕਾਵਿ ਦਰਪਣ*, ਪੰਨਾ ੨੧੦
106. ਗੋਸੁਆਮੀ, ਸ੍ਰੀ ਰੂਪ, *ਭਗਤੀ ਰਸਾਮ੍ਰਿਤ ਸਿੰਧੂ*, ਪੰਨਾ ੧੦ (ਸੰਪਾਦਕ, ਡਾ. ਨਗੇਂਦਰ)
107. ਡਾ. ਚਰਨ ਸਿੰਘ, *ਸ੍ਰੀ ਗੁਰੂ ਗ੍ਰੰਥ ਕੋਸ਼*, ਪੰਨਾ ੯੩੨
108. ਸਰਸਵਤੀ, ਮਧੂਸੂਦਨ, *ਸ੍ਰੀ ਭਗਵਤ ਭਗਤੀ ਰਸਾਇਣ*, ਪੰਨਾ ੧੩
109. ਉਹੀ, ਪੰਨਾ ੭੫
110. ਉਹੀ, ਪੰਨਾ ੩ ੬
111. ਉਹੀ
112. ਉਹੀ
113. ਉਹੀ, ਪੰਨਾ ੬, ੬, ੮
114. ਉਹੀ, ਪੰਨਾ ੭੫
115. ਉਹੀ, ਪੰਨਾ ੧੬੫-੧੬੬
116. ਉਹੀ, ਪੰਨਾ ੧੬੬
117. ਉਹੀ
118. ਉਹੀ
119. ਉਹੀ, ਪੰਨਾ ੧੬੭
120. ਉਹੀ, ਪੰਨਾ ੧੬੯
121. ਉਹੀ
122. ਉਹੀ, ਪੰਨਾ ੧੭੦
123. *ਸ੍ਰੀ ਮਦ ਭਾਗਵਤ ਗੀਤਾ*, ਸਲੋਕ ੫੪, ਅਧਿਆਇ ੧੮
124. ਮੁਡਕ ਉਪਨਿਸ਼ਦ, ਅੰਗਰਾ ਰਿਸ਼ੀ, ਅਨੁਵਾਦਕ ਹਰੀ ਕ੍ਰਿਸ਼ਣ ਦਾਸ ਗੋਬਿੰਦਾ, ਮੰਤ੍ਰ ੪੧, ਮੁਡਕ ੧, ਖੰਡ ੧
125. ਨਾਰਦ ਭਗਤੀ ਸੂਤਰ, ੮੨, ਵਿਅ: ਸ਼ਾਸਤਰੀ ਰਾਮ ਅਵਤਾਰ
126. ਸਰਸਵਤੀ, ਮਧੂਸੂਦਨ, *ਸ੍ਰੀ ਭਗਵਤ ਭਗਤੀ ਰਸਾਇਣ*, ਪੰਨਾ ੧੧੬ ਤੋਂ ੧੨੫
127. ਉਹੀ, ਪੰਨਾ ੧੪੨
128. ਉਹੀ, ਪੰਨਾ ੧੪੪
129. ਉਹੀ, ਪੰਨਾ ੧੪੭
130. Dr. Darshan Singh, *Indian Traditon and Sikh Guru*. Page 72-73
131. ਸਰਸਵਤੀ, ਮਧੂਸੂਦਨ, *ਸ੍ਰੀ ਭਗਵਤ ਭਗਤੀ ਰਸਾਇਣ*, ਪੰਨਾ ੨
132. ਉਹੀ
133. ਗੋਸੁਆਮੀ, ਸ੍ਰੀ ਰੂਪ, *ਭਗਤੀ ਰਸਾਮ੍ਰਿਤ ਸਿੰਧੂ*, ਪੰਨਾ ੯੧
134. ਉਹੀ, ਪੰਨਾ ੯੨
135. ਉਹੀ, ਪੰਨਾ ੨੭੭
136. ਉਹੀ, ਪੰਨਾ ੨੭੯

137. ਸਰਸਵਤੀ, ਮਧੁਸੂਦਨ, *ਸ੍ਰੀ ਭਗਵਤ ਭਗਤੀ ਰਸਾਇਣ*, ਪੰਨਾ ੧੪੧
138. ਸ਼ਰਮਾ, ਸ਼ੀਲਾ, ਸੂਰੀ ਦੀ ਰਸ ਅਭਿਵਿਅੰਜਨਾ (ਅਣਛਪਿਆ ਥੀਸਜ਼) ਪੰਨਾ ੩੩੨
139. ਸਰਸਵਤੀ, ਮਧੁਸੂਦਨ, *ਸ੍ਰੀ ਭਗਵਤ ਭਗਤੀ ਰਸਾਇਣ*, ਪੰਨਾ ੧੬੪
140. ਉਹੀ, ਪੰਨਾ ੧੪੭
141. ਸ਼ਰਮਾ, ਸ਼ੀਲਾ, ਸੂਰੀ ਦੀ ਰਸ ਅਭਿਵਿਅੰਜਨਾ (ਅਣਛਪਿਆ ਥੀਸਜ) ਪੰਨਾ ੩੩੨-੩੩੩
142. ਸਰਸਵਤੀ, ਮਧੁਸੂਦਨ, *ਸ੍ਰੀ ਭਗਵਤ ਭਗਤੀ ਰਸਾਇਣ*, ਪੰਨਾ ੧੪੧
143. ਉਹੀ
144. *ਸ੍ਰੀ ਮਦ ਭਗਵਤ ਗੀਤਾ*, ਸਕੰਧ, ੮ ਅਧਿਆਇ, ੩੧ ਸਲੋਕ
145. ਸ਼ਰਮਾ, ਸ਼ੀਲਾ, ਸੂਰੀ ਦੀ ਰਸ ਅਭਿਵਿਅੰਜਨਾ (ਅਣਛਪਿਆ ਥੀਸਜ਼ ਦਿੱਲੀ ਯੂਨੀਵਰਸਿਟੀ ੧੯੬੭) ਪੰਨਾ ੬੦
146. ਸਰਸਵਤੀ, ਮਧੁਸੂਦਨ, *ਸ੍ਰੀ ਭਗਵਤ ਭਗਤੀ ਰਸਾਇਣ*, ਪੰਨਾ ੧੮੬
147. ਸ਼ਰਮਾ, ਸ਼ੀਲਾ, ਸੂਰੀ ਦੀ ਰਸ ਅਭਿਵਿਅੰਜਨਾ (ਅਣਛਪਿਆ ਥੀਸਜ਼ ਦਿੱਲੀ ਯੂਨੀਵਰਸਿਟੀ ੧੯੬੭) ਪੰਨਾ ੬੦
148. ਉਹੀ
149. ਸਰਸਵਤੀ, ਮਧੁਸੂਦਨ, *ਸ੍ਰੀ ਭਗਵਤ ਭਗਤੀ ਰਸਾਇਣ*, ਪੰਨਾ ੩੮
150. ਉਹੀ
151. ਸ਼ਰਮਾ, ਸ਼ੀਲਾ, ਸੂਰੀ ਦੀ ਰਸ ਅਭਿਵਿਅੰਜਨਾ (ਅਣਛਪਿਆ ਥੀਸਜ਼ ਦਿੱਲੀ ਯੂਨੀਵਰਸਿਟੀ ੧੯੬੭) ਪੰਨਾ ੬੧
152. ਉਹੀ
153. ਸਰਸਵਤੀ, ਮਧੁਸੂਦਨ, *ਸ੍ਰੀ ਭਗਵਤ ਭਗਤੀ ਰਸਾਇਣ*, ਪੰਨਾ ੬੪
154. ਡਾ. ਨਗੇਂਦਰ, *ਰਸ ਸਿਧਾਂਤ*, ਪੰਨਾ ੨੭੦
155. ਉਹੀ, ਪੰਨਾ ੨੭੧
156. ਉਹੀ
157. ਤ੍ਰਿਪਾਠੀ, ਡਾ. ਰਾਮ ਸਾਗਰ, *ਸਮੀਖਿਆ ਸ਼ਾਸਤ੍ਰ ਕੇ ਭਾਰਤੀ ਮਾਪ*, ਪੰਨਾ ੨੬੧
158. ਉਹੀ
159. ਸਰਸਵਤੀ, ਮਧੁਸੂਦਨ, *ਸ੍ਰੀ ਭਗਵਤ ਭਗਤੀ ਰਸਾਇਣ*, ਪੰਨਾ ੪੫
160. ਸਰਗੁਣ ਨਿਰਗੁਣ ਥਾਪੇ ਨਾਉ ॥ ਦੁਇ ਮਿਲਿ ਏਕੈ ਕੀਨੋ ਠਾਉ ॥ ਆਸਾ ਮਹਲਾ ੫
161. ਡਾ. ਵਰਮਾ, ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਪੰਨਾ ੫੭੮
162. ਡਾ. ਹਰਿਭਜਨ ਸਿੰਘ, *ਅਧਿਅਨ ਅਤੇ ਅਧਿਆਪਨ*, ਪੰਨਾ ੧੪੬
163. ਉਹੀ
164. ਵਰਮਾ, ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਪੰਨਾ ੫੬੭

ਭਾਗ ਦੂਸਰਾ

# ਕਾਵਿ-ਸ਼ਿਲਪ : ਰੀਤੀ, ਅਲੰਕਾਰ, ਛੰਦ

## ਰੀਤੀ-ਸੰਪਰਦਾਇ

ਗੁਰੂ ਅਰਜਨ ਦੇਵ-ਬਾਣੀ ਦਾ ਰੀਤੀ ਮੂਲਕ ਅਧਿਐਨ ਪੇਸ਼ ਕਰਨ ਤੋਂ ਪਹਿਲਾਂ ਆਪਣੀ ਸੀਮਾਂ ਨਿਸਚਿਤ ਕਰ ਲੈਣੀ ਉਚਿਤ ਹੈ, ਜੋ ਇਸ ਪ੍ਰਕਾਰ ਹੈ :

(ੳ) ਰੀਤੀ ਅਤੇ ਰੀਤੀ-ਪ੍ਰਕਾਰ

(ਅ) ਰੀਤੀ ਅਤੇ ਵ੍ਰਿਤੀ

(ੲ) ਰੀਤੀ, ਵ੍ਰਿਤੀ ਅਤੇ ਗੁਣ ਪਾਰਸਪਰਿਕ ਸੰਬੰਧ

(ਸ) ਲੋਨ੍ਜਾਈਨਸ ਦੁਆਰਾ ਪ੍ਰਤਿਪਾਦਿਤ ਉਦਾਤ ਸ਼ੈਲੀ ਤੇ ਵਿਭਿੰਨ ਭਾਰਤੀ ਕਾਵਿ-ਪ੍ਰਣਾਲੀਆਂ।

(ਹ) ਗੁਰੂ ਅਰਜਨ ਦੇਵ-ਬਾਣੀ ਦਾ ਰੀਤੀਮੂਲਕ ਅਧਿਐਨ

(ਕ) ਵਰਣ ਯੋਜਨਾ

(ਖ) ਵਰਣ ਸੰਗੀਤ

(ਗ) ਵਰਣ ਮੈਤਰੀ

(ਘ) ਵਰਣ-ਸੰਗਤੀ

### ਰੀਤੀ ਸੰਪ੍ਰਦਾਇ :

ਭਾਰਤੀ ਵਿਦਵਾਨਾਂ ਨੇ ਰੀਤੀ ਉਪਰ ਵਿਸਤ੍ਰਿਤ ਵਿਚਾਰ ਕੀਤੀ ਹੈ। ਰੀਤੀ ਦਾ ਸ਼ਾਬਦਿਕ ਅਰਥ ਹੈ ਪ੍ਰਣਾਲੀ, ਪੱਧਤੀ, ਮਾਰਗ, ਪੰਥ, ਸ਼ੈਲੀ ਆਦਿ[1]। ਰੀਤੀ ਦੀ ਪਰੰਪਰਾ ਢੇਰ ਪੁਰਾਣੀ ਹੈ। ਰੀਤੀ-ਸਿਧਾਂਤ ਦੇ ਮੋਢੀ ਵਾਮਨ (ਨੌਵੀਂ ਸਦੀ ਈਸਵੀ ਦਾ ਮਧ) ਨੇ ਵਿਸ਼ਿਸ਼ਟ ਪਦ ਰਚਨਾ ਨੂੰ ਵਿਸ਼ੇਸ਼ ਢੰਗ ਦੇ ਕਾਵਿ ਵਿਚ ਰੀਤੀ ਦਾ ਨਾਮ ਦਿੱਤਾ ਹੈ[2]। ਇਹ ਵਿਦਵਾਨ ਰਚਨਾ ਦੀ ਵਿਸ਼ੇਸ਼ਤਾ ਨੂੰ ਉਸ ਦੇ ਗੁਣ ਵਿਚ ਹੀ ਮੰਨਦਾ ਹੈ। ਵਿਸ਼੍ਵਨਾਥ (ਚੌਧਵੀਂ ਸਦੀ ਈਸਵੀ) ਨੇ ਪਦਾਂ ਦੇ ਮੇਲ ਜਾਂ ਸੰਗਠਨ ਨੂੰ ਰੀਤੀ ਕਿਹਾ ਹੈ[3]। ਇਨ੍ਹਾਂ ਨੇ ਰੀਤੀ ਦੀ ਬਣਤਰ ਨੂੰ ਮਨੁੱਖੀ ਸਰੀਰ ਦੇ ਉਦਾਹਰਣ ਰਾਹੀਂ ਸਪਸ਼ਟ ਕੀਤਾ ਹੈ। ਜਿਸ ਤਰ੍ਹਾਂ ਮਨੁੱਖੀ ਸਰੀਰ ਵਿਭਿੰਨ ਅੰਗਾਂ ਦੇ ਮੇਲ ਤੋਂ ਇਕ ਢਾਂਚਾ ਗ੍ਰਹਿਣ ਕਰਦਾ ਹੈ। ਇਸੇ ਤਰ੍ਹਾਂ ਕਾਵਿ-ਰੂਪੀ ਸਰੀਰ ਸ਼ਬਦਾਂ ਅਤੇ ਅਰਥਾਂ ਦੇ ਸੰਗਠਨ ਰਾਹੀਂ ਸਮੂਰਤ ਹੁੰਦਾ ਹੈ। ਜਿਸ ਤਰ੍ਹਾਂ ਇਸਤ੍ਰੀ ਜਾਂ ਪੁਰਖ ਦੀ ਸਰੀਰ ਰਚਨਾ ਦੀ ਕੋਮਲਤਾ, ਮਧੁਰਤਾ ਅਤੇ ਕਠੋਰਤਾ ਆਦਿ ਗੁਣਾਂ ਤੋਂ ਹੀ ਇਸਤ੍ਰੀ ਜਾਂ ਪੁਰਖ ਦੀ ਵਿਸ਼ੇਸ਼ਤਾ ਦਾ ਬੋਧ ਹੁੰਦਾ ਹੈ, ਉਸੇ ਤਰ੍ਹਾਂ ਕਾਵਿ ਰਚਨਾ ਦੀ ਵਿਸ਼ੇਸ਼ਤਾ, ਮਧੁਰਤਾ ਆਦਿ ਗੁਣਾਂ ਦੁਆਰਾ ਹੀ ਲੱਖੀ ਜਾ ਸਕਦੀ ਹੈ। ਰੀਤੀ ਦਾ ਕਾਵਿ ਦੇ ਸਰੀਰ ਨਾਲ ਨਹੀਂ ਬਲਕਿ ਧੁਰ ਆਤਮਾ ਨਾਲ ਸੰਬੰਧ ਹੈ। ਇਕ ਪ੍ਰਕਾਰ ਨਾਲ ਰੀਤੀ ਸਰੀਰ ਅਤੇ

ਆਤਮਾ ਦੀ ਏਕਤਾ ਉਪਰ ਬਲ ਦੇਂਦੀ ਪ੍ਰਤੀਤ ਹੁੰਦੀ ਹੈ। ਰਾਮ ਦਹਿਨ ਮਿਸ਼ਰ ਦੇ ਵਿਚਾਰ ਵਿਚ ਕਾਵਿ ਦੇ ਸ਼ਬਦ ਅਰਥ ਰੂਪੀ ਸਰੀਰ ਦੀ ਆਤਮਾ, ਰਸ ਆਦਿ ਨੂੰ ਸਥਾਪਿਤ ਕਰਨ ਅਤੇ ਉਸ ਦੇ ਪ੍ਰਭਾਵ ਵਧਾਉਣ ਵਾਲੇ ਪਦਾਂ ਦੀ ਵਿਸ਼ੇਸ਼ ਰਚਨਾ ਨੂੰ ਰੀਤੀ ਕਹਿੰਦੇ ਹਨ[4]। ਵਾਸਤਵ ਵਿਚ ਉੱਤਮ ਰਚਨਾ ਤਦ ਹੀ ਸੰਭਵ ਹੈ ਜੇ ਪਦ-ਸੰਗਠਨ ਉੱਤਮ ਹੋਵੇ ਤੇ ਪਦ ਵਿਚਲੇ ਵਰਣਾਂ ਦਾ ਪ੍ਰਯੋਗ ਵਿਸ਼ੇ, ਭਾਵ ਅਤੇ ਪ੍ਰਕਰਣ ਅਨੁਸਾਰ ਹੋਵੇ। ਵਿਸ਼ੇ ਅਨੁਸਾਰ ਰਚਨਾ ਵਿਚ ਕਦੀ ਮਧੁਰ ਵਰਣ, ਕਦੀ ਓਜ ਪ੍ਰਕਾਸ਼ਕ ਵਰਣ, ਕਦੀ ਅਲੰਕਾਰਿਕ ਸ਼ਬਦ, ਕਦੀ ਸੁੰਦਰ ਸ਼ਬਦ ਤੇ ਕਦੀ ਕਠੋਰ ਸ਼ਬਦ ਦੀ ਵਰਤੋਂ ਉਚਿਤ ਹੈ। ਉੱਤਮ ਰੀਤੀ ਉਹ ਹੈ, ਜਿਸ ਵਿਚ ਆਪਣਾ ਭਾਵ ਪ੍ਰਗਟ ਕਰਨ ਲਈ ਚੁਣੇ ਹੋਏ ਸ਼ਬਦ ਹੋਣ।

ਰੀਤੀਆਂ ਅਨੇਕ ਪ੍ਰਕਾਰ ਦੀਆਂ ਹਨ ਕਿਉਂਕਿ ਇਕ ਹੀ ਵਿਸ਼ੇ ਨੂੰ ਇਕ ਤੋਂ ਵਧੀਕ ਪ੍ਰਤਿੱਭਾਵਾਨ ਕਵੀ ਅਨੁਭਵ ਦੀ ਵਿਵਿਧਤਾ ਕਾਰਣ ਵੰਨ-ਸੁਵੰਨੀਆਂ ਵਿਧੀਆਂ ਰਾਹੀਂ ਰੂਪਮਾਨ ਕਰਦੇ ਸਨ। ਸ਼ਾਇਦ ਇਸੇ ਕਰਕੇ ਦੇਸ਼-ਪ੍ਰਸੇਸ਼ ਦੇ ਪ੍ਰਮੁੱਖ ਕਵੀਆਂ ਦੀਆਂ ਪ੍ਰਚਲਿਤ ਪ੍ਰਣਾਲੀਆਂ ਦੇ ਨਾਮ ਉਤੇ ਹੀ ਰੀਤੀਆਂ ਵੈਦਰਭੀ, ਗੌੜੀ ਅਤੇ ਪੰਚਾਲੀ ਆਦਿ ਨਾਮ-ਕਰਣ ਹੋਇਆ।

ਭਾਰਤੀ ਕਾਵਿ-ਸ਼ਾਸਤ੍ਰ ਵਿਚ ਤਿੰਨ ਸ਼ਬਦਾਂ ਰੀਤੀ, ਵ੍ਰਿਤੀ ਅਤੇ ਪ੍ਰਵ੍ਰਿਤੀ ਦਾ ਪ੍ਰਯੋਗ ਕੀਤਾ ਮਿਲਦਾ ਹੈ। ਵੇਸ਼-ਪ੍ਰਦਰਸ਼ਨ-ਕ੍ਰਮ ਨੂੰ ਪ੍ਰਵ੍ਰਿਤੀ ਵਿਲਾਸ-ਪ੍ਰਦਰਸ਼ਨ-ਕ੍ਰਮ ਨੂੰ ਵ੍ਰਿਤੀ ਅਤੇ ਵਚਨ-ਪ੍ਰਦਰਸ਼ਨ-ਕ੍ਰਮ ਨੂੰ ਰੀਤੀ ਕਿਹਾ ਗਿਆ ਹੈ[5]। ਭਰਤਮੁਨੀ ਨੇ ਵ੍ਰਿਤੀਆਂ ਦਾ ਸਰਵ ਪ੍ਰਥਮ ਵਿਵੇਚਨ ਕਰਦੇ ਹੋਏ ਇਨ੍ਹਾਂ ਦੇ ਚਾਰ ਉਪਭੇਦ ਦਸੇ ਹਨ : ਸਾਤਵਕੀ, ਕੇਸ਼ਕੀ, ਆਰਭਟੀ ਅਤੇ ਭਾਰਤੀ। ਜੇ ਇਨ੍ਹਾਂ ਵ੍ਰਿਤੀਆਂ ਦਾ ਵਿਸ਼ਲੇਸ਼ਣਾਤਮਕ ਅਧਿਐਨ ਕੀਤਾ ਜਾਏ ਤਾਂ ਸਾਤਵਿਕੀ ਵ੍ਰਿਤੀ ਵਿਚ ਸਤੋਗੁਣ ਦੀ ਪ੍ਰਧਾਨਤਾ, ਕੈਸ਼ਕੀ ਵ੍ਰਿਤੀ ਵਿਚ ਕੋਮਲਤਾ, ਆਰਭਟੀ ਵ੍ਰਿਤੀ ਵਿਚ ਕਠੋਰਤਾ ਅਤੇ ਭਾਰਤੀ ਵ੍ਰਿਤੀ ਵਿਚ ਸਭ ਤਰ੍ਹਾਂ ਦੇ ਵਾਚਕ ਅਭਿਨੈ ਦਾ ਪ੍ਰਦਰਸ਼ਨ ਹੁੰਦਾ ਹੈ[6]। ਭਰਤਮੁਨੀ ਨੇ ਨਾਟ-ਵ੍ਰਿਤੀਆਂ ਦੇ ਅੰਤਰਗਤ ਕਾਵਿਕ ਅਤੇ ਮਾਨਸਿਕ ਚੇਸ਼ਟਾਵਾਂ ਨੂੰ ਸਵੀਕ੍ਰਿਤ ਕੀਤਾ ਹੈ। ਵ੍ਰਿਤੀ ਵੀ ਰੀਤੀ ਵਾਂਗ ਅਨੇਕਾਰਥੀ ਹੈ। ਪਹਿਲੇ ਪਹਿਲ ਮੰਮਟ ਨੇ ਰੀਤੀ ਨੂੰ ਵ੍ਰਿਤੀ ਦੇ ਨਾਮ ਨਾਲ ਪੁਕਾਰਿਆ, ਪਰ ਪਿਛੋਂ ਜਾ ਕੇ (ਯਾਰਵੀਂ ਸਦੀ ਈ:) ਕਾਵਿ ਪ੍ਰਕਾਸ਼ ਵਿਚ ਉਦਭਟ ਦੇ ਅਨੁਸਰਣ ਉਤੇ ਵਰਣ-ਵਿਵਹਾਰ ਆਸ਼੍ਰਿਤ ਮੰਨ ਕੇ ਇਸ ਨੂੰ ਰੀਤੀ ਦੇ ਰੂਪ ਵਿਚ ਸਵੀਕਾਰ ਕਰ ਲਿਆ। ਅਗੇ ਚਲ ਕੇ ਆਨੰਦ ਵਰਧਨ (ਨੌਂਵੀਂ ਸਦੀ ਈ:) ਅਤੇ ਅਭਨਿਵ ਗੁਪਤ (ਦਸਵੀਂ ਸਦੀ ਈ:) ਨੇ ਵੀ ਨਾਟ-ਵ੍ਰਿਤੀਆਂ ਨੂੰ ਅਰਥ-ਵ੍ਰਿਤੀਆਂ ਤੇ ਹੋਰ ਪ੍ਰਚਲਿਤ ਉਪਨਾਗਰਿਕਾ, ਪੁਰਸ਼ਾ ਅਤੇ ਕੋਮਲਾ ਨੂੰ ਕਾਵਿ-ਵ੍ਰਿਤੀਆਂ ਮੰਨ ਲਿਆ। ਇਤਨਾ ਤਾਂ ਸਪਸ਼ਟ ਹੀ ਹੈ ਕਿ ਅੱਡ ਅੱਡ ਨਾਦ ਅਭਿਵਿਅੰਜਕ ਵਰਣਾਂ ਨਾਲ ਤੇ ਸੰਗਠਿਤ ਸ਼ਬਦਾਂ ਦੀ ਚੋਣ ਨਾਲ ਵਸਤੂ ਵਿਚ ਜਿਸ ਤਰ੍ਹਾਂ ਦੀ ਝਣਕਾਰ ਪੈਦਾ ਹੋਈ ਉਨ੍ਹਾਂ ਦੇ ਆਧਾਰ ਉਤੇ ਹੀ ਵ੍ਰਿਤੀਆਂ ਦੇ ਨਾਮ ਉਪਨਾਗਰਿਕਾ ਪੁਰਸ਼ਾ ਅਤੇ ਕੋਮਲਾ ਪਏ। ਉਪਰੋਕਤ ਵਿਵੇਚਨ ਤੋਂ ਇਕ ਨੁਕਤਾ ਹੋਰ ਸਪਸ਼ਟ ਹੋ ਜਾਂਦਾ ਹੈ ਕਿ ਰੀਤੀ ਅਤੇ ਵ੍ਰਿਤੀ ਵਿਚ ਕੋਈ ਖ਼ਾਸ ਬੁਨਿਆਦੀ ਅੰਤਰ ਨਹੀਂ। ਸ਼ਬਦਾਂ ਦੇ ਹੇਰ ਫੇਰ ਕਰਕੇ ਇਹ ਦੋਵੇਂ ਇਕ ਦੂਜੇ ਤੋਂ ਵਿਭਿੰਨ ਜਾਪਦੀਆਂ ਹਨ। ਪਰ ਵਿਸ਼ਲੇਸ਼ਣਾਤਮਕ ਵਿਵੇਚਨ ਉਪਰੰਤ ਇਨ੍ਹਾਂ ਦੋਵਾਂ ਦਾ ਬੜਾ ਨੇੜੇ ਦਾ ਸੰਬੰਧ ਕਾਇਮ ਕੀਤਾ ਜਾ ਸਕਦਾ ਹੈ :

| | | | |
|---|---|---|---|
| ਰੀਤੀ : | ਵੈਦਰਭੀ [8] | ਗੌੜੀ [9] | ਪੰਚਾਲੀ [10] |
| ਵ੍ਰਿਤੀ : | ਉਪਨਾਗਰਿਕਾ [11] | ਪੁਰਸ਼ਾ [12] | ਕੋਮਲਾ [13] |

ਕਾਵਿ-ਅਲੰਕਾਰ-ਸੂਤਰ ਦੇ ਲੇਖਕ ਵਾਮਨ ਅਨੁਸਾਰ ਵਿਸ਼ੇਸ਼ ਪ੍ਰਕਾਰ ਦੀ ਪਦ-ਰਚਨਾ ਹੀ ਰੀਤੀ ਹੈ ਅਤੇ ਗੁਣ ਉਸ ਦੀ ਆਤਮਾ ਹਨ [14]। ਇਸ ਪਰਿਭਾਸ਼ਾ ਤੋਂ ਸਪਸ਼ਟ ਹੈ ਕਿ ਰੀਤੀ ਅੰਦਰ ਦੋ ਮੂਲ ਤੱਤ ਸਮਾਏ ਹੋਏ ਹਨ : (੧) ਵਿਸ਼ਿਸਟ ਪਦ-ਰਚਨਾ (੨) ਗੁਣ। ਪਹਿਲੇ ਦਾ ਸੰਬੰਧ ਕਾਵਿ-ਸ਼ੈਲੀ ਨਾਲ ਅਤੇ ਦੂਜੇ ਦਾ ਕਾਵਿ-ਆਤਮਾ ਨਾਲ ਹੈ। ਵਾਮਨ ਨੇ ਗੁਣ ਨੂੰ ਰੀਤੀ ਦੀ ਆਤਮਾ ਮੰਨ ਕੇ ਰੀਤੀ ਅਤੇ ਰਸ ਸੰਪ੍ਰਦਾਇ ਵਿਚਲੀ ਦੂਰੀ ਨੂੰ ਘਟਾਉਣ ਦਾ ਜਤਨ ਕੀਤਾ ਹੈ। ਸਾਧਾਰਨ ਦ੍ਰਿਸ਼ਟੀ ਨਾਲ ਰੀਤੀ ਸ਼ੈਲੀ ਮਾਤਰ ਹੈ। ਰਸ ਆਤਮਾ ਹੈ। ਪਰੰਤੂ ਗੁਣ ਇਕ ਅਜਿਹਾ ਵਿਚੋਲਾ ਹੈ ਜੋ ਦੋਹਾਂ ਵਿਚਕਾਰ ਅਤਿ ਨੇੜੇ ਦਾ ਸੰਬੰਧ ਸਥਾਪਿਤ ਕਰਦਾ ਹੈ। ਰੀਤੀ ਅਤੇ ਵ੍ਰਿਤੀ ਨੂੰ ਕਾਵਿ-ਵਿਸ਼ੇਸ਼-ਗੁਣਾਂ ਤੋਂ ਬਗੈਰ ਸਪਸ਼ਟ ਵੀ ਤਾਂ ਨਹੀਂ ਕੀਤਾ ਜਾ ਸਕਦਾ। ਨਿਰਣੈ ਵਜੋਂ ਰੀਤੀ, ਵ੍ਰਿਤੀ ਅਤੇ ਗੁਣ ਤਿੰਨੇ ਇਕ ਦੂਜੇ ਵਿਚ ਇਸ ਤਰ੍ਹਾਂ ਓਤ ਪੋਤ ਹਨ ਕਿ ਇਨ੍ਹਾਂ ਨੂੰ ਆਪਸੀ ਨਿਖੇੜ ਕੇ ਵੇਖਣਾ ਅਤੀ ਕਠਿਨ ਹੈ। ਮੋਟੇ ਤੌਰ ਉਤੇ ਇਨ੍ਹਾਂ ਤਿੰਨਾਂ ਦਾ ਸੰਬੰਧ ਇਸ ਪ੍ਰਕਾਰ ਨਿਸਚਿਤ ਕੀਤਾ ਜਾ ਸਕਦਾ ਹੈ :

| | | | | |
|---|---|---|---|---|
| ਰੀਤੀ | : | ਵੈਦਰਭੀ | ਗੌੜੀ | ਪੰਚਾਲੀ |
| ਵ੍ਰਿਤੀ | : | ਉਪਨਾਗਰਿਕਾ | ਪੁਰਸ਼ਾ | ਕੋਮਲਾ |
| ਗੁਣ | : | ਮਧੁਰ | ਓਸ | ਪ੍ਰਸਾਦ |

ਸਪੱਸ਼ਟ ਹੈ, ਵੈਦਰਭੀ ਰੀਤੀ ਤੇ ਉਪਨਾਗਰਿਕਾ ਵ੍ਰਿਤੀ ਵਿਚ ਮਧੁਰਤਾ ਵਿਅੰਜਕ ਵਰਣਾ ਦੀ ਲਲਿਤ ਰਚਨਾ, ਗੌੜੀ ਰੀਤੀ ਅਤੇ ਪੁਰਸ਼ਾਵ੍ਰਿਤੀ ਵਿਚ ਓਜ-ਪ੍ਰਕਾਸ਼ਕ ਵਰਣਾਂ ਦੀ ਅਡੰਬਰ ਪੂਰਣ ਰਚਨਾ ਤੇ ਪੰਚਾਲੀ ਰੀਤੀ ਅਤੇ ਕੋਮਲਾ ਵ੍ਰਿਤੀ ਵਿਚ ਪ੍ਰਸਾਦ ਗੁਣ-ਯੁਕਤ ਰਚਨਾ ਹੁੰਦੀ ਹੈ। ਰੀਤੀ ਵ੍ਰਿਤੀ ਅਤੇ ਗੁਣ ਦਾ ਆਪਸੀ ਸੰਬੰਧ ਸਥਾਪਿਤ ਕਰਨ ਉਪਰੰਤ ਗੁਰੂ ਅਰਜਨ ਦੇਵ ਕਾਵਿ ਦਾ ਰੀਤੀਮੂਲਕ ਅਧਿਐਨ ਪੇਸ਼ ਕਰਨ ਤੋਂ ਪਹਿਲਾਂ ਦੋ ਨੁਕਤੇ ਵਿਚਾਰਨ ਜੋਗ ਹਨ :

੧. ਲੋਨ੍ਹਜਾਈਨਸ ਦੁਆਰਾ ਪ੍ਰਤਿਪਾਦਿਤ ਉਦਾਤ ਸ਼ੈਲੀ ਦੇ ਗੁਣ
੨. ਇਨ੍ਹਾਂ ਗੁਣਾਂ ਦੀ ਭਾਰਤੀ ਕਾਵਿ ਆਚਾਰੀਆਂ ਦੁਆਰਾ ਪ੍ਰਤਿਪਾਦਿਤ ਵਿਭਿੰਨ ਸੰਪ੍ਰਦਾਵਾਂ ਦੇ ਵਿਸ਼ੇਸ਼ ਤੱਤਾਂ ਨਾਲ ਸਮਤਾ।

ਲੋਨ੍ਹਜਾਈਨਸ ਅਨੁਸਾਰ ਉਦਾਤ ਸ਼ੈਲੀ ਦੇ ਪੰਜ ਸੋਮੇ ਹਨ [15] :

੧. ਮਹਾਨ ਸੰਕਲਪਾਂ ਨੂੰ ਗ੍ਰਹਿਣ ਕਰਨ ਦੀ ਸ਼ਕਤੀ
੨. ਸ਼ਕਤੀਵਰ ਅਤੇ ਤੀਬਰ ਭਾਵ ਤਰੰਗ
੩. ਅਲੰਕਾਰਾਂ ਦੀ ਉਚਿਤ ਵਰਤੋਂ
੪. ਉੱਤਮ ਪਦਾਵਲੀ
੫. ਗੌਰਵਸ਼ਾਲੀ ਅਤੇ ਭਖਦੀ ਮਚਦੀ ਬਣਤਰ

"ਇਨ੍ਹਾਂ ਪੰਜਾਂ ਗੁਣਾਂ ਦਾ ਇਕ ਸਾਂਝਾ ਆਧਾਰ ਮਿਥਿਆ ਗਿਆ ਹੈ। ਜਿਸ ਨੂੰ ਕਿਸੇ ਇਕ ਗੁਣ ਤੋਂ ਵੀ ਵੱਖਰਾ ਨਹੀਂ ਕੀਤਾ ਜਾ ਸਕਦਾ। ਇਹ ਸਾਂਝਾ ਆਧਾਰ ਹੈ ਪ੍ਰਗਟਾਵੇ ਦੀ ਸ਼ਕਤੀ [16]। "ਉਚ ਕਲਾ ਦਾ ਪੰਜਵਾਂ ਸੋਮਾ ਹੈ, ਗੌਰਵਸ਼ਾਲੀ ਅਤੇ ਭਖਦੀ ਬਣਤਰ।

ਇਹ ਪੰਜਵਾਂ ਗੁਣ ਪਹਿਲੇ ਚਾਰ ਗੁਣਾਂ ਦਾ ਹੀ ਮਿਲਵਾਂ ਰੂਪ ਹੈ[17]।" ਰੂਪ-ਬਣਤਰ ਵੀ ਪ੍ਰਗਟਾਉ ਵਾਂਗ ਸੁਹਜ ਦਾ ਅਨਿੱਖੜਵਾਂ ਤੱਤ ਹੈ[18]। ਉਂਜ ਉਚ-ਸ਼ੈਲੀ ਦੀ ਕਲਪਨਾ ਪ੍ਰਗਟਾਉ ਤੋਂ ਬਗੈਰ ਸੰਭਵ ਹੀ ਨਹੀਂ।

ਲੌਨ੍ਜਾਈਨਸ ਅਤੇ ਭਾਰਤੀ ਵਿਦਵਾਨਾਂ ਨੇ ਉਦਾਤ ਸ਼ੈਲੀ ਉਪਰ ਲੰਮੀ ਚੌੜੀ ਵਿਚਾਰ ਕੀਤੀ ਹੈ। ਦੋਹਾਂ ਦੇ ਤੁਲਨਾਤਮਕ ਅਧਿਐਨ ਉਪਰੰਤ ਇਹ ਕਿਹਾ ਜਾ ਸਕਦਾ ਹੈ ਕਿ ਲੌਨ੍ਜਾਈਨਸ ਨੇ ਉਦਾਤ ਸ਼ੈਲੀ ਲਈ ਪੰਜ ਗੁਣ ਮੰਨੇ ਹਨ। ਜਦ ਕਿ ਭਾਰਤੀ ਕਾਵਿ-ਆਚਾਰੀਆਂ ਨੇ ਕਾਵਿ ਰਚਨਾ ਦੀ ਮਹਾਨਤਾ ਸਥਾਪਿਤ ਕਰਨ ਲਈ ਵਿਭਿੰਨ ਸਿਧਾਂਤਾਂ ਨੂੰ ਜਨਮ ਦਿੱਤਾ ਹੈ। ਜੇਹਾ ਕਿ ਧ੍ਵਨੀ, ਰਸ, ਔਚਿਤ੍ਯ, ਰੀਤੀ, ਅਲੰਕਾਰ ਅਤੇ ਵਕ੍ਰੋਕਤੀ ਸੰਪ੍ਰਦਾਵਾਂ ਕਾਵਿ-ਉਚਿੱਤਾ ਨੂੰ ਹੀ ਨਿਰਧਾਰਤ ਕਰਨ ਲਈ ਹੋਂਦ ਵਿਚ ਆਈਆਂ ਜਾਪਦੀਆਂ ਹਨ। ਅਸਲ ਵਿਚ ਕਾਵਿ-ਸੰਪ੍ਰਦਾਵਾਂ ਦੇ ਆਚਾਰੀਆ ਕਾਵਿ ਦੇ ਕਿਸੇ ਇਕ ਵਿਸ਼ੇਸ਼ ਪੱਖ ਦੀ ਪ੍ਰਮੁੱਖਤਾ ਉਪਰ ਹੀ ਬਲ ਦੇਂਦੇ ਰਹੇ ਹਨ। ਇਕ ਨੇ ਅਲੰਕਾਰ ਨੂੰ ਕਾਵਿ-ਆਤਮਾ ਕਿਹਾ ਹੈ ਤੇ ਦੂਜੇ ਨੇ ਰਸ ਨੂੰ। ਗੰਭੀਰਤਾ ਨਾਲ ਵਿਚਾਰਿਆ ਜਾਏ ਤਾਂ ਵਿਭਿੰਨ ਕਾਵਿ ਸੰਪ੍ਰਦਾਵਾਂ ਦੇ ਵਿਸ਼ੇਸ਼ ਮੂਲ ਤੱਤਾਂ ਦੇ ਸੰਮਿਸ਼ਰਣ ਨਾਲ ਹੀ ਉਦਾਤ ਸ਼ੈਲੀ ਨੂੰ ਕਲਪਿਆ ਜਾ ਸਕਦਾ ਹੈ। ਭਾਰਤੀ ਕਾਵਿ-ਆਚਾਰੀਆਂ ਨੇ ਰਸ ਨੂੰ ਕਾਵਿ ਦੀ ਆਤਮਾ ਮੰਨਿਆ ਹੈ। ਪਰ ਕੁਝ ਕੁ ਕਾਵਿ-ਆਚਾਰੀਆਂ ਨੇ ਧ੍ਵਨੀ-ਸਿਧਾਂਤ ਨੂੰ ਰਸ ਦਾ ਪੂਰਕ ਕਿਹਾ ਹੈ। ਸ਼ਬਦ-ਸ਼ਕਤੀਆਂ ਅਤੇ ਗੁਣਾਂ ਦਾ ਆਪਸੀ ਨਿਖੇੜਾ ਅਤੀ ਕਠਿਨ ਹੈ। ਅਲੰਕਾਰ ਨੂੰ ਚਮਕਾਉਣ ਵਾਲਾ ਵਕ੍ਰ ਅਰਥ ਹੀ ਹੈ। ਸਦ੍ਰਿਸ਼ ਵਸਤੂਆਂ ਦੇ ਯੋਗ ਨੂੰ ਆਚਾਰੀਆਂ ਨੇ ਉਚਿਤ ਆਖਿਆ ਹੈ। ਉਚਿਤ ਦੀ ਇਸ ਭਾਵਨਾ ਨੂੰ ਹੀ ਔਚਿਤ੍ਯ ਦਾ ਨਾਮ ਦਿੱਤਾ ਗਿਆ ਹੈ। ਔਚਿਤ੍ਯ ਦਾ ਉਲੰਘਣ ਕਰਨ ਨਾਲ ਰਸ ਅਤੇ ਅਲੰਕਾਰ ਦੀ ਸ਼ੋਭਾ ਨਸ਼ਟ ਹੋ ਜਾਂਦੀ ਹੈ। ਇਸ ਤਰ੍ਹਾਂ ਅਸੀਂ ਵੇਖਿਆ ਹੈ ਸਾਰੇ ਦੇ ਸਾਰੇ ਕਾਵਿ-ਸਿਧਾਂਤ ਇਕ ਦੂਸਰੇ ਦੇ ਪੂਰਕ ਹਨ। ਉਦਾਤ ਸ਼ੈਲੀ ਇਨ੍ਹਾਂ ਸਾਰਿਆਂ ਦੇ ਯੋਗ ਤੋਂ ਪੈਦਾ ਹੁੰਦੀ ਹੈ।

ਭਾਰਤੀ ਕਾਵਿ-ਆਚਾਰੀਆਂ ਨੇ ਲੌਨ੍ਜਾਈਨਸ ਦੇ ਇਸ ਕਥਨ ਦੀ ਕਿ ਉਦਾਤ ਸ਼ੈਲੀ ਉਚ ਪ੍ਰਤਿਭਾ ਦਾ ਹੋਣਾ ਲਾਜ਼ਮੀ ਹੈ, ਸਹਿਜੇ ਹੀ ਕਈ ਥਾਈਂ ਪ੍ਰੋੜਤਾ ਕੀਤੀ ਹੈ। ਤੇ ਇਹ ਵੀ ਸਪਸ਼ਟ ਹੈ ਕਿ ਗੁਣ, ਧ੍ਵਨੀ, ਰਸ ਔਚਿਤ੍ਯ ਦਾ ਪ੍ਰਤਿਪਾਦਨ ਤੀਬਰ ਭਾਵ-ਤਰੰਗ ਤੋਂ ਬਗੈਰ ਸੰਭਵ ਨਹੀਂ। ਤੀਬਰ ਵੇਗ ਹੀ ਤਾਂ ਕਾਵਿ-ਸਿਰਜਨਾ ਵਿਚ ਵਿਭਿੰਨ ਰੂਪ ਗ੍ਰਹਿਣ ਕਰਦਾ ਹੈ। ਮਧੁਰਯ, ਓਜ ਅਤੇ ਪ੍ਰਸਾਦ ਗੁਣਾਂ ਨੂੰ ਤੀਬਰ ਜਜ਼ਬੇ ਤੋਂ ਵੱਖ ਕਰਕੇ ਵੇਖਣਾ ਕਠਿਨ ਹੈ। ਇਸੇ ਤਰ੍ਹਾਂ ਰਸ-ਸਿਧਾਂਤ ਦੀ ਅੰਤਰ-ਆਤਮਾ ਵਿਚ ਵੀ ਇਕ ਤੇਜ਼ ਵਹਿਣ ਕੰਮ ਕਰਦਾ ਹੈ। ਇਕ ਖ਼ਾਸ ਤਰ੍ਹਾਂ ਦਾ ਪ੍ਰਬਲ ਵੇਗ ਹੀ ਤਾਂ ਇਕ ਵਿਸ਼ੇਸ਼ ਰਸ ਦੇ ਆਸ੍ਵਾਦਨ ਦਾ ਕਾਰਣ ਹੈ। ਦੂਜੇ ਸ਼ਬਦਾਂ ਵਿਚ ਹਰ ਰਸ ਦਾ ਜਜ਼ਬਾ ਆਪਣਾ ਹੁੰਦਾ ਹੈ ਤੇ ਉਸ ਦਾ ਆਸ੍ਵਾਦਨ ਵੀ। ਵਿਚਾਰਾਂ ਨੂੰ ਅਭਿਵਿਅੰਜਤ ਕਰਨ ਲਈ ਵਿਸ਼ੇਸ਼ ਸ਼ਬਦਾਂ ਅਥਵਾ ਵਿਧੀ ਦੀ ਲੋੜ ਹੁੰਦੀ ਹੈ। ਲੌਨ੍ਜਾਈਨਸ ਨੇ ਇਸ ਲੋੜ ਨੂੰ ਅਲੰਕਾਰਕ ਪ੍ਰਯੋਗ ਰਾਹੀਂ ਪੂਰਾ ਕੀਤਾ ਹੈ। ਤੇ ਭਾਰਤੀ ਕਾਵਿ-ਸਮੀਖਿਆਕਾਰਾਂ ਨੇ ਇਸ ਦੀ ਪੂਰਤੀ ਲਈ ਰੀਤੀ ਸੰਪ੍ਰਦਾਇ ਅਤੇ ਅਲੰਕਾਰ ਸੰਪ੍ਰਦਾਇ ਦਾ ਸਹਾਰਾ ਲਿਆ ਹੈ। ਲੌਨ੍ਜਾਈਨਸ ਨੇ ਉਦਾਤ ਸ਼ੈਲੀ ਦਾ ਚੌਥਾ ਗੁਣ ਉਤਮ ਪਦਾਵਲੀ ਮੰਨਿਆ ਹੈ। ਪਰ ਇਸ ਦਾ ਸੰਬੰਧ ਕਾਵਿ ਨਾਲੋਂ ਭਾਸ਼ਣ ਨਾਲ ਵਧੇਰੇ ਹੈ। ਵਾਕ-ਅੰਸ਼ਾਂ ਵਿਚ

ਵਕ੍ਰ ਅਰਥ ਭਰ ਕੇ ਇਸ ਦਾ ਸੰਬੰਧ ਵਕ੍ਰੋਕਤੀ ਸੰਪ੍ਰਦਾਇ ਨਾਲ ਸਥਾਪਿਤ ਕੀਤਾ ਜਾ ਸਕਦਾ ਹੈ ਜੋ ਕਾਵਿ ਵਿਚ ਇਕ ਚਮਤਕਾਰੀ ਅਹਿਸਾਸ ਭਰ ਦੇਂਦੇ ਹਨ। ਸੰਪੰਨ ਰਚਨਾ-ਬਣਤਰ ਉਦਾਤ ਸ਼ੈਲੀ ਦਾ ਪੰਜਵਾਂ ਗੁਣ ਹੈ। ਇਸ ਵਿਚ ਪਹਿਲੇ ਚਾਰ ਕਾਰਣਾਂ ਦਾ ਯੋਗ ਵੀ ਲਾਜ਼ਮੀ ਹੈ। ਕੋਈ ਵੀ ਰਚਨਾ-ਬਣਤਰ ਇਨ੍ਹਾਂ ਗੁਣਾਂ ਤੋਂ ਬਗੈਰ ਸਰਬ ਸੰਪੰਨ ਅਤੇ ਮਹਾਨ ਨਹੀਂ ਹੋ ਸਕਦੀ। ਇਸ ਤੱਥ ਤੋਂ ਭਾਰਤੀ ਕਾਵਿ ਆਚਾਰੀਆ ਵੀ ਵਿਮੁਖ ਨਹੀਂ ਹੋ ਸਕਦੇ। ਵੇਖਿਆ ਜਾਏ ਤਾਂ ਭਾਰਤੀ ਕਾਵਿ-ਸਿਧਾਂਤ ਦੇ ਵਿਭਿੰਨ ਸਿਧਾਂਤਾ (Schools) ਦੀ ਸਥਾਪਨਾ ਵਿਚ ਰਚਨਾ-ਬਣਤਰ ਦਾ ਖ਼ਾਸਾ ਹੱਥ ਹੈ।

ਹੁਣ ਗੁਰੂ ਅਰਜਨ ਦੇਵ-ਕਾਵਿ ਦਾ ਰੀਤੀ-ਮੂਲਕ ਅਧਿਐਨ ਪੇਸ਼ ਕੀਤਾ ਜਾਵੇਗਾ ਇਸ ਵਿਚ ਰੀਤੀ ਸੰਪਰਦਾਇ ਅਨੁਸਾਰ ਤਿੰਨ ਗੁਣ : ਮਧੁਰਯ, ਓਜ, ਪ੍ਰਸਾਦ ਅਤੇ ਵਰਣ-ਯੋਜਨਾ, ਵਰਣ-ਸੰਗੀਤ, ਵਰਣ-ਮੈਤਰੀ, ਆਦਿ ਦਾ ਵਿਵੇਚਨ ਪ੍ਰਸਤੁਤ ਕੀਤਾ ਜਾਵੇਗਾ।

**ਗੁਣ :**

"ਰਸ ਨੂੰ ਸ੍ਰੇਸ਼ਟ ਬਣਾਉਣ ਵਾਲੇ, ਰੀਤੀ ਅਤੇ ਅਲੰਕਾਰ ਹਨ ਜੋ ਰਸ ਦੇ ਸੁਭਾਵਕ ਨਿਯਮ ਹਨ ਅਤੇ ਜਿਨ੍ਹਾਂ ਦੀ ਸਥਿਤੀ ਰਸ ਦੇ ਨਾਲ ਨਿਰੰਤਰ ਹੈ, ਉਹ ਗੁਣ ਹਨ [19]।"

ਗੁਣ ਰਸ ਦਾ ਸੁਭਾਵਕ ਤੇ ਨਿਜੀ ਅੰਗ ਹੈ। ਕਾਵਿ ਵਿਚ ਗੁਣ ਦਾ ਸੰਬੰਧ ਕਵਿਤਾ ਨਾਲ ਨਹੀਂ ਰਸ ਨਾਲ ਹੁੰਦਾ ਹੈ। ਪੰਡਿਤ ਰਾਜ 'ਰਸ ਗੰਗਾਧਰ' ਨਾਮੀ ਪੁਸਤਕ ਵਿਚ ਉਪਰੋਕਤ ਮਤ ਨੂੰ ਅਮੰਨ ਰਿਹਾ ਹੈ [20]। ਉਸ ਦੇ ਵਿਚਾਰ ਵਿਚ ਮਾਧੁਰਯ ਗੁਣ ਦੀ ਹੋਂਦ ਸ਼ਬਦ ਅਤੇ ਅਰਥ ਦੋਹਾਂ ਵਿਚ ਹੁੰਦੀ ਹੈ ਕੇਵਲ ਰਸ ਵਿਚ ਹੀ ਨਹੀਂ। ਸ਼ਬਦ ਅਤੇ ਅਰਥ ਦੇ ਮਾਧੁਰਯ ਨੂੰ ਕਲਪਿਤ ਨਹੀਂ ਕਹਿਣਾ ਚਾਹੀਦਾ। ਜੋ ਲੋਕ ਰਸ-ਵਿਹੂਣ ਕਵਿਤਾ ਵਿਚ ਮਾਧੁਰਯ ਸ਼ਬਦਾਂ ਦੀ ਲੜੀ ਵੇਖ ਕੇ ਉਸ ਵਿਚ ਮਧੁਰ ਗੁਣ ਕਲਪ ਲੈਂਦੇ ਹਨ ਤੇ ਇਸ ਤੋਂ ਉਲਟ ਕਠਿਨ ਸ਼ਬਦਾਵਲੀ ਦੀ ਕਵਿਤਾ ਨੂੰ ਮਧੁਰ ਗੁਣ ਤੋਂ ਖਾਲੀ ਮੰਨਦੇ ਹਨ। ਇਹ ਇਸ ਤਰ੍ਹਾਂ ਹੈ ਜਿਵੇਂ ਕੋਈ ਸ਼ਕਤੀ-ਹੀਨ ਮੋਟੇ ਆਦਮੀ ਨੂੰ ਪਹਿਲਵਾਨ ਦਾ ਨਾਮ ਦੇ ਦੇਵੇ ਤੇ ਸ਼ਕਤੀ ਭਰਪੂਰ ਪਤਲੇ ਸਰੀਰ ਦੀ ਹਾਸੀ ਉਡਾਵੇ। ਇਸੇ ਮੱਤ ਦੀ ਪੁਸ਼ਟੀ ਭੋਜਰਾਜ਼ ਕਰਦੇ ਹਨ [21] ਕਿ ਗੁਣ ਵਿਹੂਣ ਅਲੰਕ੍ਰਿਤ ਕਾਵਿ ਸੁਣਨ-ਜੋਗ ਵੀ ਨਹੀਂ। ਕਾਵਿ ਦਾ ਅਲੰਕ੍ਰਿਤ ਹੋਣ ਨਾਲੋਂ ਗੁਣ-ਯੁਕਤ ਹੋਣਾ ਵਧੇਰੇ ਜ਼ਰੂਰੀ ਹੈ। ਅੰਤ ਵਿਚ ਗੁਣ ਦਾ ਸੰਬੰਧ ਕਵਿਤਾ ਵਿਚਲੇ ਰਸ, ਸ਼ਬਦ ਤੇ ਉਸ ਦੇ ਅਰਥ ਨਾਲ ਹੁੰਦਾ ਹੈ।

ਗੁਣ ਕਿਤਨੇ ਪ੍ਰਕਾਰ ਦੇ ਹੁੰਦੇ ਹਨ ਇਸ ਵਿਚ ਵੀ ਮਤਭੇਦ ਪਾਇਆ ਜਾਂਦਾ ਹੈ। ਭਰਤ ਨੇ ੧੦, ਬਿਆਸ ਨੇ ੧੯, ਭਾਮਹ ਨੇ ੩, ਦੰਡੀ ਨੇ ੧੦, ਵਾਮਨ ਨੇ ੨੦, ਅਤੇ ਭੋਜ ਨੇ ੨੪ ਮੰਨੇ ਹਨ [22]। ਪਰੰਤੂ ਮੰਮਟ ਅਤੇ ਵਿਸ਼੍ਵਨਾਥ ਆਦਿ ਪਰਵਰਤੀ ਕਾਵਿ-ਆਚਾਰੀਆ ਨੇ ਭਾਮਹ ਵਾਂਗੂੰ ਤਿੰਨ ਗੁਣ ਹੀ ਮੰਨੇ ਹਨ ਅਤੇ ਇਨ੍ਹਾਂ ਦੇ ਮਤ ਅਨੁਸਾਰ ਬਾਕੀ ਦੇ ਸਾਰੇ ਗੁਣ ਇਨ੍ਹਾਂ ਤਿੰਨਾਂ ਵਿਚ ਹੀ ਆ ਜਾਂਦੇ ਹਨ। ਇਹ ਤਿੰਨ ਗੁਣ ਹਨ :

ਮਾਧੁਰਯ, ਓਜ ਅਤੇ ਪ੍ਰਸਾਦ

ਇਨ੍ਹਾਂ ਤਿੰਨਾਂ ਗੁਣਾਂ ਨੂੰ ਮੁਖ ਰਖ ਕੇ ਹੀ ਗੁਰੂ ਅਰਜਨ ਬਾਣੀ ਦਾ ਵਿਵੇਚਨ ਕੀਤਾ ਜਾਏਗਾ।

## ਮਾਧੁਰਯ :

ਇਹ ਉਹ ਗੁਣ ਹੈ ਜਿਸ ਨਾਲ ਅੰਤਹਕਰਣ ਆਨੰਦ ਨਾਲ, ਦ੍ਰਵੀਭੂਤ ਤਰਲ ਅਥਵਾ ਪਾਣੀ ਪਾਣੀ ਹੋ ਜਾਂਦਾ ਹੈ[23]। ਗੁਣ ਰਸ ਦੀ ਆਤਮਾ ਹੈ। ਮਾਧੁਰਯ ਸ਼ਿੰਗਾਰ ਰਸ ਦਾ ਵਿਸ਼ੇਸ਼ ਗੁਣ ਹੈ ਕਿਉਂਕਿ ਸ਼ਿੰਗਾਰ ਦੀ ਭਾਵਨਾ ਵਧੇਰੇ ਕਰਕੇ ਮਿੱਠੀ ਪ੍ਰਤੀਤ ਹੁੰਦੀ ਹੈ ਕੇਵਲ ਮਾਧੁਰਯ ਦੇ ਵਿਚਾਰ ਨਾਲ ਮਧੁਰਤਾ ਨੂੰ ਨਿਰਧਾਰਤ ਕੀਤਾ ਜਾਵੇ ਤਾਂ ਸ਼ਿੰਗਾਰ ਰਸ ਦਾ ਪ੍ਰਮੁੱਖ ਸਥਾਨ ਹੋਵੇਗਾ ਤੇ ਹੈ ਵੀ ਇਸੇ ਤਰ੍ਹਾਂ। ਸ਼ਿੰਗਾਰ ਰਸ ਦਾ ਸੰਬੰਧ ਸ੍ਰਿਸ਼ਟੀ ਦੇ ਸਭ ਜੀਵ ਮਾਤ੍ਰ ਨਾਲ ਹੈ।

ਸ਼ਿਗਾਰ ਤੋਂ ਬਾਅਦ ਮਾਧੁਰਯ ਗੁਣ ਦੇ ਹਿਰਦੇ ਪਿਘਲਾ ਦੇ ਦੋ ਹੋਰ ਸਥਾਨ ਹਨ : ਕਰੁਣਾ ਅਤੇ ਵਿਯੋਗ। ਜਦ ਕੋਈ ਵਿਸ਼ੇਸ਼ ਵਸਤੂ ਪ੍ਰਾਪਤ ਨਾ ਹੋ ਸਕੇ, ਹਿਰਦੇ ਵਿਚ ਇਕ ਅਨੋਖੀ ਕਸਕ ਪੈਣੀ ਆਰੰਭ ਹੋ ਜਾਂਦੀ ਹੈ। ਉਹ ਵਸਤੂ ਪ੍ਰਾਪਤ ਨਾ ਹੋਣ ਦੀ ਸਥਿਤੀ ਵਿਚ ਜਿਤਨੀ ਮਾਧੁਰਯ ਲਗਦੀ ਹੈ ਅਪ੍ਰਾਪਤੀ ਕਾਲ ਵਿਚ ਹੋਰ ਵੀ ਪਿਆਰੀ ਬਣ ਅਥਵਾ ਉਗਰ-ਮਧੁਰ ਬਣ ਕੇ ਭਾਵਨਾ ਵਿਚ ਜਾਗੀ ਰਹਿੰਦੀ ਹੈ। ਜੇ ਸੰਜੋਗ ਮਿਠਾ ਹੈ ਤਾਂ ਵਿਯੋਗ ਅਤਿ ਮਿਠਾ। ਇੱਛਤ ਵਸਤੂ ਦਾ ਅਭਾਵ ਉਸ ਦੇ ਮਾਧੁਰਯ ਨੂੰ ਤੀਬਰ ਰੂਪ ਵਿਚ ਪ੍ਰਤੀਤ ਕਰਦਾ ਹੈ। ਗੁਰੂ ਅਰਜਨ ਕਾਵਿ ਵਿਚ ਮਾਧੁਰਯ ਗੁਣ ਕਰੁਣਾ ਅਤੇ ਵਿਯੋਗ ਵਾਲੀ ਕਵਿਤਾ ਵਿਚ ਪਾਇਆ ਜਾਂਦਾ ਹੈ।

ਮਾਧੁਰਯ[24] ਗੁਣ ਦੀ ਉਤਪੱਤੀ ਵਿਚ ਟ, ਠ, ਡ, ਢ ਨੂੰ ਛੱਡ ਕੇ ਕ ਤੋਂ ਮ ਤਕ ਦੇ ਵਰਣ, ਵ ਣ, ਨ, ਸ ਨਾਲ ਯੁਕਤ ਵਰਣ, ਹਰਸ੍ਵ, ਰ ਤੇ ਣ ਆਦਿ ਦਾ ਪ੍ਰਯੋਗ ਅਧਿਕ ਹੁੰਦਾ ਹੈ। ਸਮਾਸ ਦਾ ਲਗਪਗ ਅਭਾਵ ਹੁੰਦਾ ਹੈ, ਅਥਵਾ ਅਲਪ ਸਮਾਸ ਦੇ ਪਦ ਤਥਾ ਕੋਮਲ ਅਤੇ ਮਧੁਰ ਸ਼ਬਦਾਵਲੀ ਦੀ ਵਰਤੋਂ ਨਾਲ ਮਾਧੁਰਯ ਗੁਣ ਦੀ ਉਤਪੱਤੀ ਵਿਚ ਸਹਾਇਤਾ ਮਿਲਦੀ ਹੈ। ਵੰਨਗੀ ਵਜੋਂ :

(ੳ) ਮੋਹਨ ਨੀਦ ਨ ਆਵੈ ਹਾਵੈ ਹਾਰ ਕਜਰ ਬਸਤ੍ਰ ਅਭਰਨ ਕੀਨੇ
ਉਡੀਨੀ ਉਡੀਨੀ ਉਡੀਨੀ ਕਬ ਘਰਿ ਆਵੈ ਰੀ
ਸਰਨਿ ਸੁਹਾਗਨਿ ਚਰਨ ਸੀਸੁ ਧਰਿ ਲਾਲਨੁ ਮੋਹਿ ਮਿਲਾਵਹੁ ਕਬ ਘਰਿ ਆਵੈ ਰੀ
ਸੁਨਹੁ ਸਹੇਰੀ ਮਿਲਨ ਬਾਤ ਕਹਉ ਸਗਰੋ ਅਹੰ ਮਿਟਾਵਹੁ
ਤਉ ਘਰ ਹੀ ਲਾਲਨੁ ਪਾਵਹੁ। ਤਬ ਰਸ ਮੰਗਲ ਗੁਨ ਗਾਵਹੁ ॥
ਆਨਦ ਰੂਪ ਧਿਆਵਹੁ ਨਾਨਕੁ ਦੁਆਰੈ ਆਇਓ
ਤਉ ਮੈ ਲਾਲਨੁ ਪਾਇਓ ਰੀ
ਮੋਹਨ ਰੂਪ ਦਿਖਾਵੈ ਅਬ ਮੈ ਸਹਜਿ ਸਮਾਨੀ
ਸਭ ਮੇਰੀ ਤਿਖਾ ਬੁਝਾਨੀ ਅਬ ਮੈ ਸਹਜਿ ਸਮਾਨੀ
ਮੀਠੀ ਪਿਰਹਿ ਕਹਾਨੀ ਮੋਹਨੁ ਲਾਲਨੁ ਪਾਇਓ ਰੀ ॥

ਰਾਗ ਬਿਲਾਵਲ ਮਹਲਾ ੫, ੧੨੯/੮੩੦

## ਓਜ :

"ਓਜ ਉਹ ਗੁਣ ਹੈ ਜਿਸ ਨਾਲ ਚਿੱਤ ਵਿਚ ਸਫੁਰਤੀ ਆ ਜਾਏ। ਮਨ ਵਿਚ ਤੇਜ ਉਤਪੰਨ ਹੋ ਜਾਏ[25]।"

ਓਜ ਗੁਣ ਦਾ ਸੰਬੰਧ ਬੀਰ ਰਸ ਤੋਂ ਬੀਭਤਸ ਰਸ ਅਤੇ ਬੀਭਤਸ ਰਸ ਤੋਂ ਰੌਦ੍ਰ ਰਸ

ਵਿਚ ਵਿਸ਼ੇਸ਼ ਕਰਕੇ ਹੁੰਦਾ ਹੈ। ਕਵਿਤਾ ਵਿਚ ਓਜ ਗੁਣ ਜੋਸ਼ ਭਰ ਦੇਂਦਾ ਹੈ ਜਿਸ ਨਾਲ ਹਿਰਦਾ ਭੱਖ ਉਠਦਾ ਹੈ ਅਤੇ ਇਕ ਵੇਗ ਜਿਹਾ ਉਤਪੰਨ ਹੋ ਜਾਂਦਾ ਹੈ।

ਭਾਸ਼ਾ-ਯੋਜਨਾ ਦੀ ਦ੍ਰਿਸ਼ਟੀ ਤੋਂ ਇਸ ਗੁਣ ਨੂੰ ਪੈਦਾ ਕਰਨ ਲਈ ਦੁੱਤ ਵਰਣਾ, ਸੰਯੁਕਤ ਵਰਣਾ ਦਾ ਸੰਜੋਗ ਅਤੇ ਟ, ਠ, ਡ, ਢ ਦੀ ਅਧਿਕਤਾ ਹੋਵੇ, ਸਮਾਸ-ਬਹੁਲਤਾ ਹੋਵੇ ਅਤੇ ਕਠੋਰ ਵਰਣਾ ਦੀ ਰਚਨਾ ਹੋਵੇ ਉਥੇ ਓਜ ਗੁਣ ਹੁੰਦਾ ਹੈ।

**ਸੰਯੁਕਤ ਵਰਣ** : ਮੇਰੇ ਲਾਲਨ ਕੀ ਸੋਭਾ ਸਦ ਨਵਤਨ ਮਨ ਰੰਗੀ ਸੋਭਾ
ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਭਗਤਿ ਦਾਨੁ ਜਸੁ ਮੰਗੀ ॥

ਕਲਿਆਨ ਮਹਲਾ ੫, ੩/੧੩੨੨

ਟ : ਟੋਹੇ ਟਾਹੇ ਬਹੁ ਭਵਨ ਬਿਨੁ ਨਾਵੈ ਸੁਖੁ ਨਾਹਿ
ਟਲਹਿ ਜਾਮ ਕੇ ਦੂਤ ਤਿਹ ਜੁ ਸਾਧੂ ਸੰਗਿ ਸਮਾਹਿ ॥

ਬਾਵਨ ਅਖਰੀ ਮਹਲਾ ੫, ੨੭/੨੫੫

ਠ : ਠਠਾ ਮਨੂਆ ਠਾਹਹਿ ਨਾਹੀ ਜੋ ਸਗਲ ਤਿਆਗਿ ਏਕਹਿ ਲਪਟਾਹੀ
ਠਹਕਿ ਠਹਕਿ ਮਾਇਆ ਸੰਗਿ ਮੂਏ ਊਆ ਕੈ ਕੁਸਲ ਨ ਕਤਹੂ ਹੂਏ

ਬਾਵਨ ਅਖਰੀ ਮਹਲਾ ੫, ੨੮/੨੫੬

ਡ : ਡਡਾ ਡੇਰਾ ਇਹੁ ਨਹੀਂ ਜਹ ਡੇਰਾ ਤਹ ਜਾਨੁ
ਊਆ ਡੇਰਾ ਕਾ ਸੰਜਮੋ ਗੁਰ ਕੈ ਸਬਦਿ ਪਛਾਨੁ ॥

ਬਾਵਨ ਅਖਰੀ ਮਹਲਾ ੫, ੨੯/੨੫੬

ਢ : ਢਡਾ ਢੂਢਤ ਕਹੁ ਫਿਰਹੁ ਢੂਢਨੁਇਆ ਮਨ ਮਾਹਿ
ਸੰਗਿ ਤੁਹਾਰੈ ਪ੍ਰਭ ਬਸੈ ਬਨੁ ਬਨੁ ਕਹਾ ਫਿਰਾਹਿ ॥

ਬਾਵਨ ਅਖਰੀ ਮਹਲਾ ੫, ੩੦/੨੫੬

ਕਠੋਰ ਵਰਣ ਜਿਵੇਂ ਣ ਤੇ ੜ

ਮਿਲਿ ਪ੍ਰੇਮ ਰਹਣਾ ਹਰਿ ਨਾਮੁ ਗਹਣਾ ਪ੍ਰਿਅ ਬਚਨ ਮੀਠੇ ਭਾਣੇ ॥
ਬਿਨਵੰਤਿ ਨਾਨਕ ਮਨ ਇਛ ਪਾਈ ਹਰਿ ਮਿਲੇ ਪੁਰਖ ਚਿਰਾਣੇ ॥

ਬਿਹਾਗੜਾ ਮਹਲਾ ੫ ਘਰ ੨, ੩/੫੪੪

ਗਹਡੜੜਾ ਤ੍ਰਿਣਿ ਛਾਇਆ ਗਾਫਲ ਜਲਿਓਹੁ ਭਾਹਿ
ਜਿਨਾ ਭਾਗ ਮਥਾਹੜੈ ਤਿਨ ਉਸਤਾਦ ਪਨਾਹਿ

ਡਖਣੇ ਮਹਲਾ ੫, ੬/੧੦੯੬

ਗੁਰੂ ਅਰਜਨ-ਬਾਣੀ ਵਿਚ ਓਜ ਗੁਣ ਦਾ ਬਹੁਤਾ ਪ੍ਰਯੋਗ ਨਹੀਂ ਕੀਤਾ ਗਿਆ। ਕਾਰਣ, ਗੁਰੂ ਅਰਜਨ ਦੇਵ ਨੇ ਰੌਦ੍ਰ, ਬੀਰ ਅਤੇ ਬੀਭਤਸ ਰਸ ਦਾ ਪ੍ਰਯੋਗ ਵਿਰਲਾ ਕੀਤਾ ਹੈ।

**ਪ੍ਰਸਾਦ ਗੁਣ :**

ਸੁੱਕੇ ਬਾਲਣ ਵਿਚੋਂ ਅੱਗ ਇਕ ਦਮ ਭਬਕ ਕੇ ਮਚ ਪੈਂਦੀ ਹੈ। ਇਸੇ ਤਰ੍ਹਾਂ ਜੋ ਗੁਣ ਹਿਰਦੇ ਵਿਚ ਛੇਤੀ ਧਸ ਜਾਂਦਾ ਹੈ, ਅਰਥਾਤ ਰਚਨਾ ਦਾ ਬੋਧ ਕਰਵਾ ਦੇਂਦਾ ਹੈ ਉਹ ਪ੍ਰਸਾਦ ਗੁਣ ਹੈ[26]। ਕੇਵਲ ਸੁਣਨ ਮਾਤ੍ਰ ਕਰ ਕੇ ਹੀ ਅਰਥ ਦੀ ਪ੍ਰਤੀਤੀ ਕਰਾਣ ਵਾਲੇ ਸਰਲ ਅਤੇ ਸੁਬੋਧ ਸ਼ਬਦ ਪ੍ਰਸਾਦ ਗੁਣ ਦੇ ਵਿਅੰਜਕ ਹਨ। ਇਸ ਗੁਣ ਵਾਲੀ ਕਵਿਤਾ ਵਿਚ ਸਮਾਸ ਅਤੇ

ਅਭਾਵ ਰਹਿੰਦਾ ਹੈ। ਆਮ ਤੌਰ ਉਤੇ ਇਸ ਵਿਚ ਕੋਮਲ ਵਰਣਾ ਦਾ ਪ੍ਰਯੋਗ ਕੀਤਾ ਜਾਂਦਾ ਹੈ। ਖਰ੍ਹਵੇ ਵਰਣਾ ਦਾ ਅਭਾਵ ਅਥਵਾ ਕਠਿਨ ਸ਼ਬਦ-ਯੋਜਨਾ ਦਾ ਅਭਾਵ ਇਸ ਗੁਣ ਦੀਆਂ ਪ੍ਰਮੁੱਖ ਵਿਸ਼ੇਸ਼ਤਾਵਾਂ ਹਨ। ਗੁਰੂ ਅਰਜਨ ਕਾਵਿ ਵਿਚ ਪ੍ਰਸਾਦ ਗੁਣ ਵਿਸ਼ੇਸ਼ ਮਾਤਰਾ ਵਿਚ ਮਿਲਦਾ ਹੈ। ਬਾਣੀ ਦਾ ਸਰਲ ਭਾਵ ਸਿੱਧਾ ਹਿਰਦੇ ਵਿਚ ਧਸਦਾ ਜਾਂਦਾ ਹੈ। ਗੁਰੂ ਅਰਜਨ ਦੇਵ ਨੇ ਵਰਣ ਯੋਜਨਾ ਵਲ ਵਿਸ਼ੇਸ਼ ਧਿਆਨ ਦਿੱਤਾ ਹੈ। ਕਈ ਥਾਈਂ ਖਰਵਾ ਸ਼ਬਦ ਇਸ ਤਰ੍ਹਾਂ ਵਰਤਿਆ ਹੈ ਕਿ ਉਹ ਮਿੱਠਾ ਲਗਣ ਲਗ ਪਿਆ ਹੈ, ਜਿਵੇਂ ਕਿ 'ੜ'

ਸੋਹਿਅੜੇ ਸੋਹਿਅੜੇ ਮੇਰੇ ਬੰਕ ਦੁਆਰੇ ਰਾਮ
ਪਾਹੁਨੜੇ ਪਾਹੁਨੜੇ ਮੇਰੇ ਸੰਤ ਪਿਆਰੇ ਰਾਮ ॥

ਆਸਾ ਮਹਲਾ ੫ ਛੰਤੁ ੨/੪੫੨

ਇਸ ਤੋਂ ਛੁਟ ਲਗਪਗ ਸਾਰੇ ਗੁਰੂ ਅਰਜਨ ਦੇਵ-ਕਾਵਿ ਵਿਚ ਪ੍ਰਸਾਦ ਗੁਣ ਦੀ ਪ੍ਰਧਾਨਗੀ ਹੈ ਜੇਹਾ ਕਿ :

ਮੋਹਿ ਅਨਾਥ ਪ੍ਰਿਅ ਨਾਥ ਜਿਉ ਜਾਨਹੁ ਤਿਉ ਰਖਹੁ
ਚਤੁਰਾਈ ਮੋਹਿ ਨਾਹਿ ਰੀਝਾਵਉ ਕਹਿ ਮੁਖਹੁ
ਨਹ ਚਤੁਰਿ ਸੁਘਰਿ ਸੁਜਾਨ ਬੇਤੀ ਮੋਹਿ ਨਿਰਗੁਨਿ ਗੁਨੁ ਨਹੀ
ਨਹ ਰੂਪ ਧੂਪ ਨ ਨੈਣ ਬੰਕੇ ਜਹ ਭਾਵੈ ਤਹ ਰਖੁ ਤੁਹੀ
ਜੈ ਜੈ ਜਇਅੰਪਹਿ ਸਗਲ ਜਾਕਉ ਕਰੁਣਾਪਤਿ ਗਤਿ ਕਿਨਿ ਲਖਹੁ
ਨਾਨਕ ਪਇਅੰਪੈ ਸੇਵ ਸੇਵਕੁ ਜਿਉ ਜਾਨਹੁ ਤਿਉ ਮੋਹਿ ਰਖਹੁ

ਛੰਤ ਬਿਲਾਵਲ ਮਹਲਾ ੫ ੩/੮੪੭

ਗੁਣ ਵਿਵੇਚਨ ਕਰਨ ਉਪਰੰਤ ਇਹ ਕਿਹਾ ਜਾ ਸਕਦਾ ਹੈ ਕਿਉਂਕਿ ਗੁਰੂ ਅਰਜਨ ਦੇਵ ਨੇ ਬ਼ੀਰ, ਬੀਭਤਸ ਅਤੇ ਰੌਦ੍ਰ ਰਸ ਦੀ ਵਰਤੋਂ ਬੜੀ ਵਿਰਲੀ ਕੀਤੀ ਹੈ। ਇਸ ਲਈ ਇਨ੍ਹਾਂ ਦੇ ਕਾਵਿ ਵਿਚ ਓਜਮਈ ਸ਼ਬਦ ਤਾਂ ਵੇਖੇ ਜਾ ਸਕਦੇ ਹਨ, ਪਰ ਕੋਈ ਇਕ ਕਾਵਿ ਟੋਟਾ ਜੋ ਪੂਰੇ ਦਾ ਪੂਰਾ ਓਜਗੁਣ ਧਾਰਨੀ ਹੋਵੇ ਨਹੀਂ ਦਿਸਦਾ। ਪ੍ਰਸਾਦਿ ਅਤੇ ਮਧੁਰਯ ਗੁਣ ਦਾ ਗੁਰੂ ਅਰਜਨ-ਬਾਣੀ ਵਿਚ ਵਿਸ਼ੇਸ਼ ਸਥਾਨ ਹੈ। ਲਗਪਗ ਸਾਰੇ ਮੁਕਤਕ ਕਾਵਿ ਸੁਖਮਨੀ ਤੇ ਅਸਫੋਟਕ ਰਚਨਾਵਾਂ ਵਿਚ ਪ੍ਰਸਾਦਿ ਅਤੇ ਮਧੁਰਯ ਗੁਣ ਦਾ ਦੀਦਾਰ ਵਿਆਪਕ ਹੈ। ਗੁਰੂ ਅਰਜਨ ਰਚਿਤ ਛੰਤ ਮਾਰੂ ਡਖਣੇ ਦੀ ਵਾਰ ਵਿਚ ਮਧੇਰਯ ਗੁਣ ਤੇ ਅਸਟਪਦੀਆਂ ਅਤੇ ਸੁਖਮਨੀ ਵਿਚ ਪ੍ਰਸਾਦ ਗੁਣ ਵਧੇਰੇ ਹੈ।

**ਵਰਣ ਯੋਜਨਾ :**

ਕਾਵਿ ਦਾ ਮੂਲ ਆਧਾਰ ਸ਼ਬਦ ਅਤੇ ਅਰਥ ਹੁੰਦਾ ਹੈ। ਧ੍ਵਨੀ, ਰਸ ਅਲੰਕਾਰ ਅਤੇ ਗੁਣ ਆਦਿਕ ਦੀ ਇਕਸੁਰਤਾ ਕਾਵਿ ਦੀ ਇਕ ਵਿਸ਼ੇਸ਼ ਸ਼ਕਤੀ ਹੈ। ਜੋ ਕੰਨਾਂ ਦੁਆਰਾ ਹਿਰਦੇ ਦੇ ਮਰਮ ਅਸਥਾਨ ਉਤੇ ਪਹੁੰਚ ਕੇ ਕਾਵਿ-ਅਨੰਦ ਨੂੰ ਪ੍ਰਤੀਤ ਕਰਾਉਂਦੀ ਹੈ। ਸ਼ਬਦਾਂ ਦੀ ਰਚਨਾ ਅੱਖਰਾਂ ਨਾਲ ਹੁੰਦੀ ਹੈ। ਹਰ ਅੱਖਰ ਆਪਣੇ ਵਿਚ ਆਪਣੀ ਇਕ ਧੁਨੀ ਸਮੇਟੀ ਬੈਠਾ ਹੈ। ਕੋਮਲ ਅੱਖਰਾਂ ਦੀ ਵਰਤੋਂ ਸ਼ਬਦਾਂ ਦਾ ਸੁਹਪਣ ਨਿਖਾਰ ਦੇਂਦੀ ਹੈ। ਕਵੀ ਦੇ ਕਾਵਿ-ਅਨੁਭਵ ਦਾ ਮਾਧਿਅਮ ਉਸ ਦੇ ਸਰਸ ਅਤੇ ਕੋਮਲ ਸ਼ਬਦ ਹੀ ਹਨ ਜਿਨ੍ਹਾਂ ਦੀ ਸਹਾਇਤਾ ਨਾਲ ਉਹ ਸਰੋਤਿਆਂ ਦੀ ਧੁਰ ਆਤਮਾ ਤਕ ਲਹਿ ਜਾਂਦਾ ਹੈ। ਨਿਪੁੰਨ ਕਵੀ ਸ਼ਬਦ ਯੋਜਨਾ

ਨਾਲੋਂ ਵਰਣ ਯੋਜਨਾ ਵਲ ਵਧੇਰੇ ਧਿਆਨ ਦੇਂਦਾ ਹੈ। ਗੁਰੂ ਅਰਜਨ ਕਾਵਿ ਵਿਚ ਵਰਣ ਯੋਜਨਾ ਹੈਰਾਨ ਕਰਨ ਵਾਲੀ ਹੈ। ਇਨ੍ਹਾਂ ਦੇ ਕਾਵਿ ਵਿਚ ਵਰਣ-ਧੁਨੀ ਨਾ ਕੇਵਲ ਆਕਰਸ਼ਣ ਹੀ ਪੈਦਾ ਕਰਦੀ ਹੈ ਸਗੋਂ ਅਰਥਾਂ ਨੂੰ ਸਰਸ ਬਣਾਉਣ ਦੇ ਨਾਲ ਨਾਲ ਅਰਥਾਂ ਨੂੰ ਮੂਰਤੀ ਮਾਨ ਕਰਨ ਵਿਚ ਵੀ ਯੋਗ ਦਾਨ ਦੇਂਦੀ ਹੈ।

ਵੰਨਗੀ ਵਜੋਂ :

ਘਨ ਘੋਰ ਪ੍ਰੀਤਿ ਮੋਰ ਚਾਤ੍ਰਿਕ ਬੂੰਦ ਓਰ
ਐਸੋ ਹਰਿ ਸੰਗੇ ਮਨ ਮੋਹ ਤਿਆਗਿ ਮਾਇਆ ਧੋਹ।

ਮਲਾਰ ਮਹਲਾ ੫ ੨੭/੧੨੭੨

ਉਪਰੋਕਤ ਪੰਕਤੀਆਂ ਦੀ ਵਰਣ-ਯੋਜਨਾ ਨੇ ਸ਼ਬਦਾਂ ਦਾ ਰੂਪ ਧਾਰਨ ਕਰਕੇ ਤਿੰਨ ਚਿੱਤ੍ਰ ਅੱਖਾਂ ਸਾਹਵੇਂ ਹੂਬਹੂ ਲਿਆ ਖੜੇ ਕੀਤੇ ਹਨ। ਪਹਿਲਾ ਚਿਤ੍ਰ ਮੋਰ ਦਾ ਹੈ ਜੋ ਕਾਲੀ ਘੱਟਾਨੂੰ ਵੇਖਕੇ ਰੀਝਦਾ ਹੈ। ਦੂਸਰਾ ਚਿਤ੍ਰ ਚਾਤ੍ਰਿਕ ਦਾ ਹੈ ਜੋ ਮੀਂਹ ਦੀ ਬੂੰਦ ਨੂੰ ਪਿਆਰਦਾ ਹੈ। ਤੀਸਰਾ ਚਿਤ੍ਰ ਰੱਬ ਦੇ ਰਾਹ ਉਤੇ ਤੁਰਨ ਵਾਲੇ ਦਾ ਹੈ ਜੋ ਛਲ ਰੂਪੀ ਮਾਇਆ ਵਲੋਂ ਮਨ ਨੂੰ ਹੋੜ ਕੇ ਮੋਰ ਤੇ ਚਾਤ੍ਰਿਕ ਵਾਂਗੂੰ ਪਰਮਾਤਮਾ ਨੂੰ ਪਿਆਰਦਾ ਹੈ। ਵਰਣ ਯੋਜਨਾਂ ਦੀਆਂ ਕੁੱਝ ਹੋਰ ਵੰਨਗੀਆਂ ਵੇਖੋ :

(ੳ) ਹਰਿ ਕੇ ਭਜਨਿ ਕਉਨ ਕਉਨ ਨਾ ਤਾਰੇ
ਖਗ ਤਨ ਮੀਨ ਤਨ ਮ੍ਰਿਗ ਤਨ ਬਰਾਹ ਤਨ ਸਾਧੂ ਸੰਗਿ ਉਧਾਰੇ
ਦੇਵ ਕੁਲ ਦੈਤ ਕੁਲ ਜਖ੍ ਕਿੰਨਰ ਨਰ ਸਾਗਰ ਉਤਰੇ ਪਾਰੇ

ਮਲਾਰ ਮਹਲਾ ੫ ੧੩/੧੨੬੯

(ਅ) ਓਹਾ ਪਰੇਮ ਪਿਰੀ
ਕਨਿਕ ਮਾਣਕ ਗਜ ਮੋਤੀਅਨ ਲਾਲਨ ਨਹ ਨਾਹੁ ਨਹੀ
ਰਾਜਨ ਭਾਗਨ ਹੁਕਮ ਨ ਸਾਦਨ ਕਿਛੁ ਕਿਛੁ ਨ ਚਾਹੀ

ਆਸਾ ਮਹਲਾ ੫ ੧੪੩/੪੦੬

(ੲ) ਹਰਣਾਖੀ ਕੂ ਸਚੁ ਵੈਣੁ ਸੁਣਾਈ ਜੋ ਤਉ ਕਰੇ ਉਧਾਰਣੁ
ਸੁੰਦਰ ਬਚਨ ਤੁਮ ਸੁਣਹੁ ਛਬੀਲੀ ਪਿਰੁ ਤੈਡਾ ਮਨ ਸਾਧਾਰਣੁ.......
ਊਣੀ ਨਾਹੀ ਝੂਣੀ ਨਾਹੀ ਨਾਹੀ ਕਿਸੈ ਵਿਹੂਣੀ
ਪਿਰੁ ਛੈਲੁ ਛਬੀਲਾ ਛਡਿ ਗਵਾਇਓ ਦੁਰਮਤਿ ਕਰਮਿ ਵਿਹੂਣੀ

ਰਾਮਕਲੀ ਦੀ ਵਾਰ ਮਹਲਾ ੫ ੧/੯੫੯

**ਵਰਣ ਸੰਗੀਤ :**

ਗੁਰੂ ਅਰਜਨ ਦੇਵ ਵਰਣ ਸੰਗੀਤ ਲਈ ਬੜੇ ਸੁਚੇਤ-ਬੁਧ ਸਨ। ਵਰਣ ਜੜਤ ਨੇ ਕਵਿਤਾ ਵਿਚ ਇਕ ਅਨੂਠਾ ਰਸ ਭਰ ਦਿੱਤਾ ਹੈ। ਇਕੋ ਹੀ ਵਰਣ ਦਾ ਇਕੋ ਪੰਕਤੀ ਵਿਚ ਕਈ ਵਾਰੀ ਪ੍ਰਯੋਗ ਕਰਕੇ ਇਕ ਅਨੋਖੀ ਲੈਅ ਪੈਦਾ ਕਰ ਦਿੱਤੀ ਹੈ। ਪਾਠਕ ਵਰਣਾਂ ਦੀ ਰੁਣਝੁਣ ਵਿਚੋਂ ਇਕਸਾਰਤਾ ਅਤੇ ਇਕਸੁਰਤਾ ਜੇਹੇ ਗੁਣਾਂ ਨੂੰ ਮਾਣਦਾ ਹੋਇਆ ਝੁੰਜਲਾ ਉਠਦਾ ਹੈ। ਗੁਰੂ ਅਰਜਨ ਕਾਵਿ ਵਿਚ ਝ, ਣ ਤੇ ੜ ਆਦਿ ਧੁਨੀਆਂ ਦੇ ਅਧਿਕਤਮ ਪ੍ਰਯੋਗ ਨੇ ਵਰਣ-ਸੰਗੀਤ ਦੀ ਛਬ ਨੂੰ ਨਿਖਾਰਿਆ ਹੈ। ਇਨ੍ਹਾਂ ਧੁਨੀਆਂ ਦਾ ਪ੍ਰਯੋਗ ਅਕਸਰ ਸ਼ਬਦ

ਵਿਚ ਕੋਮਲਤਾ, ਮਧੁਰਤਾ ਤੇ ਸਰਸਤਾ ਭਰਨ ਲਈ ਕੀਤਾ ਗਿਆ ਹੈ। ਇਸ ਤਰ੍ਹਾਂ ਕਰਨ ਨਾਲ ਕਾਵਿ ਵਿਚ ਇਕ ਝਣਕਾਰ ਜੇਹੀ ਛਾ ਗਈ ਹੈ। ਕਈ ਵਾਰੀ ਵਰਣ ਹੀ ਘੁੰਗਰੂ ਬੰਨ੍ਹ ਕੇ ਕੋਮਲ ਅਤੇ ਤੀਬਰ ਸੁਰ ਉਤਪੰਨ ਕਰਦੇ ਮਲੂਮ ਹੁੰਦੇ ਹਨ।

(ੳ) ਲਾਲਨੁ ਰਾਵਿਆ ਕਵਨ ਗਤੀ ਰੀ ਸਖੀ ਬਤਾਵਹੁ ਮੁਝਹਿ ਮਤੀ ਰੀ
ਸੂਹਬ ਸੂਹਬ ਸੂਹਵੀ ਅਪਨੇ ਪ੍ਰੀਤਮ ਕੈ ਰੰਗਿ ਰਤੀ

ਸੂਹੀ ਮਹਲਾ ੫ ੧੦/੭੩੯

(ਅ) ਤੂ ਠਾਕੁਰੋ ਬੈਰਾਗਰੋ ਮੈ ਜੇਹੀ ਘਣ ਚੇਰੀ ਰਾਮ
ਤੂੰ ਸਾਗਰੋ ਰਤਨਾਗਰੋ ਹਉ ਸਾਰ ਨ ਜਾਣਾ ਤੇਰੀ ਰਾਮ

ਰਾਗ ਸੂਹੀ ਛੰਤ ਮਹਲਾ ੫ ੧/੭੭੯

(ੲ) ਮੰਗਲਾ ਹਰਿ ਮੰਗਲਾ ਮੇਰੇ ਪ੍ਰਭ ਕੈ ਸੁਣੀਐ ਮੰਗਲਾ
ਸੋਹਿਲੜਾ ਪ੍ਰਭ ਸੋਹਿਲੜਾ ਅਨਹਦ ਧੁਨੀਐ ਸੋਹਿਲੜਾ

ਰਾਮਕਲੀ ਮਹਲਾ ੫ ੧/੯੨੪

ਉਪਰ ਅੰਕਿਤ ਪੰਕਤੀਆਂ ਤੋਂ ਇਕ ਹੋਰ ਤੱਥ ਜੋ ਵਰਣ ਸੰਗੀਤ ਬਾਰੇ ਸਾਹਵੇਂ ਆਉਂਦਾ ਹੈ, ਉਹ ਹੈ ਇਕ ਧੁਨੀ ਦਾ ਬਹੁ ਮਾਤਰਾ ਵਿਚ ਪ੍ਰਯੋਗ। ਝ, ਣ ਤੇ ੜ ਤੋਂ ਇਲਾਵਾ ਹੋਰ ਕਈ ਧੁਨੀਆਂ ਦਾ ਵੀ ਬਹੁ ਮਾਤਰਾ ਵਿਚ ਪ੍ਰਯੋਗ ਕੀਤਾ ਮਿਲਦਾ ਹੈ। ਉਦਾਹਰਣ ਵਜੋਂ ਅ, ਘ, ਰ, ਲਾ, ਇ ਆਦਿ ਧੁਨੀਆਂ।

## ਵਰਣ-ਮੈਤਰੀ

ਸ਼ਬਦ ਰਚਨਾ ਵਿਚ ਸਮਾਨ ਕੋਟੀ ਦੇ ਵਰਣ ਰੱਖਣ ਨਾਲ ਪਦਿਆਂ ਵਿਚ ਜੋ ਸਮਾਨਤਾ ਆਉਂਦੀ ਹੈ ਉਸ ਨੂੰ ਵਰਣ ਮੈਤਰੀ ਕਹਿੰਦੇ ਹਨ। ਭਾਈ ਕਾਹਨ ਸਿੰਘ ਦੇ ਮਤ ਅਨੁਸਾਰ "ਇਕ ਸ਼ਬਦ ਅਲੰਕਾਰ ਜਿਸ ਦਾ ਲੱਛਣ ਹੈ ਕਿ ਅੱਖਰਾਂ ਦੀ ਸਮਾਨਤਾ ਅਤੇ ਪਦਾਂ ਦਾ ਵਜ਼ਨ ਅਨੇਕ ਵਾਰ ਵਾਕ ਵਿਚ ਤੁੱਲ ਹੋਵੇ ਇਸ ਨੂੰ ਪਦ ਮੈਤਰੀ ਅਤੇ ਵਰਣ ਮੈਤਰੀ ਵੀ ਆਖਦੇ ਹਨ[27]।" ਪਰ ਡਾ. ਮਨਮੋਹਨ ਗੋਤਮ[28] ਦੇ ਮਤ ਅਨੁਸਾਰ ਵਰਣ-ਮੈਤਰੀ ਵਿਚ ਇਹ ਜ਼ਰੂਰੀ ਨਹੀਂ ਕਿ ਇਕ ਹੀ ਵਰਣ ਨੂੰ ਬਾਰ ਬਾਰ ਦੁਹਰਾਇਆ ਜਾਏ। ਡਾ. ਗੋਤਮ ਦੇ ਵਿਚਾਰ ਵਿਚ ਵਰਣ-ਮੈਤਰੀ ਵਿਚ ਵਰਣਾਂ ਦੀ ਯੋਜਨਾ ਸਮਾਨ ਹੋਣੀ ਚਾਹੀਦੀ ਹੈ। ਉਨ੍ਹਾਂ ਦੀਆਂ ਮਾਤ੍ਰਾਵਾਂ, ਉਨ੍ਹਾਂ ਦਾ ਗਠਨ ਅਤੇ ਉਨ੍ਹਾਂ ਦਾ ਸਰੂਪ ਮਿਲਦਾ-ਜੁਲਦਾ ਹੋਣਾ ਚਾਹੀਦਾ ਹੈ। ਗੁਰੂ ਅਰਜਨ ਦੇਵ ਕਾਵਿ ਵਿਚ ਉਪਰੋਕਤ ਦੋਹਾਂ ਵਿਦਵਾਨਾਂ ਦੇ ਮਤ ਅਨੁਸਾਰ ਵਰਣ ਮੈਤਰੀ ਦਾ ਪ੍ਰਯੋਗ ਵਿਦਮਾਨ ਹੈ। ਕਾਹਨ ਸਿੰਘ ਦੇ ਮਤ ਅਨੁਸਾਰ :

(ੳ) ਕਰਤ ਕਰਤ ਚਰਚ ਚਰਚ ਚਰਚਰੀ
ਜੋਗ ਧਿਆਨ ਭੇਖ ਗਿਆਨ ਫਿਰਤ ਫਿਰਤ ਧਰਤ ਧਰਤ ਧਰਚਰੀ ॥

ਕਾਨੜਾ ਮਹਲਾ ੫, ੫੦/੧੩੦੮

(ਅ) ਹਮਾਰੀ ਪਿਆਰੀ ਅੰਮ੍ਰਿਤਧਾਰੀ ਗੁਰਿ ਨਿਮਖ ਨ ਮਨ ਤੇ ਟਾਰੀ ਰੇ ॥
ਦਰਸਨ ਪਰਸਨ ਸਰਸਨ ਹਰਸਨ ਰੰਗਿ ਰੰਗੀ ਕਰਤਾਰੀ ਰੇ ॥
ਖਿਨੁ ਰਮ ਗੁਰ ਗਮ ਹਰਿ ਦਮ ਨਹ ਜਮ ਹਰਿ ਕੰਠਿ ਨਾਨਕ ਉਰਿਹਾਰੀ ਰੇ ॥

ਆਸਾ ਮਹਲਾ ੫, ੧੩੪/੪੦੪

ਡਾ. ਮਨਮੋਹਨ ਗੋਤਮ ਦੇ ਮਤ ਅਨੁਸਾਰ :

(ੳ) ਓਹਾ ਪ੍ਰੇਮ ਪਿਰੀ ਕਨਕ ਮਾਣਕ ਗਜ ਮੋਤੀਅਨ ਲਾਲਨ
ਨਹ ਨਾਹਿ ਨਹੀ
ਰਾਜਨ ਭਾਗਨ ਹੁਕਮਨ ਸਾਦਨ ਕਿਛੁ ਕਿਛੁ ਨ ਚਾਹੀ
ਆਸਾ ਮਹਲਾ ੫, ੧੪੩/੪੦੬

(ਅ) ਨੈਨ ਤਰਸਨ ਦਰਸ ਪਰਸਨ ਨਹਿ ਨੀਂਦ ਰੈਣਿ ਵਿਹਾਣੀਆ ॥
ਬਿਹਾਗੜਾ ਮਹਲਾ ੫, ੨/੫-੪੨

**ਵਰਣ ਸੰਗਤੀ :**

ਵਰਣ ਮੈਤ੍ਰੀ ਦਾ ਪਰਸਾਰ ਵਰਣਾਂ ਦੀ ਸੰਗਤ ਵਿਚ ਹੁੰਦਾ ਹੈ। ਵਰਣ-ਮੈਤਰੀ ਉਤੇ ਵਰਣ ਸੰਗਤੀ ਵਿਚ ਭਿੰਨਤਾ ਇਹ ਹੈ ਕਿ ਵਰਣ ਮੈਤਰੀ ਦਾ ਸੰਬੰਧ ਕੇਵਲ ਨੇੜੇ ਦੇ ਸ਼ਬਦਾਂ ਦੇ ਵਰਣਾਂ ਨਾਲ ਹੁੰਦਾ ਹੈ। ਪਰ ਵਰਣ-ਸੰਗਤੀ ਦਾ ਸੰਬੰਧ ਪੂਰੀ ਪੰਕਤੀ ਜਾਂ ਪਦਾ ਦੇ ਵਰਣਾਂ ਨਾਲ ਹੁੰਦਾ ਹੈ। ਵਰਣ-ਸੰਗਤੀ ਵਿਚ ਪੰਕਤੀ ਵਿਸ਼ੇਸ਼ ਅਥਵਾ ਪਦ ਵਿਸ਼ੇਸ਼ ਵਿਚ ਕਿਸ ਪ੍ਰਕਾਰ ਦੇ ਵਰਣਾਂ ਦਾ ਪ੍ਰਯੋਗ ਹੈ, ਵਿਚਾਰ ਜੋਗ ਗੱਲ ਹੁੰਦੀ ਹੈ। ਕਈ ਵਾਰ ਕਲਾਤਮਕ ਸੂਝ ਰੱਖਣ ਵਾਲੇ ਕਵੀ ਸੰਪੂਰਣ ਪੰਕਤੀ ਵਿਚ ਇਕ ਹੀ ਪ੍ਰਕਾਰ ਦੇ ਵਰਣਾਂ ਦਾ ਪ੍ਰਯੋਗ ਕਰਦੇ ਹਨ। ਪਰ ਐਸੀ ਅਵਸਥਾ ਵਿਚ ਕੇਵਲ ਵਰਣ-ਯੋਜਨਾ ਹੀ ਕਾਵਿ ਦਾ ਪਰਮੁਖ ਅੰਗ ਬਣ ਜਾਂਦੀ ਹੈ। ਇਸ ਵਰਣ-ਵਿਆਪਰ ਨਾਲ ਪਦ-ਰਚਨਾ ਭਲੇ ਹੀ ਅਲੰਕਾਰਿਕ ਦਿਸ ਆਵੇ, ਪਰ ਅਰਥ ਦੀ ਸਰਸਤਾ ਜਾਂਦੀ ਰਹਿੰਦੀ ਹੈ। ਗੁਰੂ ਅਰਜਨ ਦੇਵ ਨੇ ਅਲੰਕਾਰ ਨੂੰ ਮੁਖ ਰੱਖ ਕੇ ਕਲਾਤਮਕ ਵਰਣ-ਯੋਜਨਾ ਨਹੀਂ ਕੀਤੀ। ਇਨ੍ਹਾਂ ਦਾ ਮੁਖ ਉਦੇਸ਼ ਭਾਵ-ਅਭਿਵਿਅੰਜਨਾਂ ਵਿਚ ਪਕਿਆਈ ਭਰਨਾ ਹੈ। ਇਨ੍ਹਾਂ ਦੇ ਕਾਵਿ ਵਿਚ ਸਹਿਜ ਗੁਣ ਦੀ ਪ੍ਰਧਾਨਤਾ ਹੈ। ਇਹੀ ਕਾਰਨ ਹੈ ਕਿ ਇਨ੍ਹਾਂ ਦੇ ਕਾਵਿ ਵਿਚ ਵਰਣ-ਯੋਜਨਾ, ਭਾਵ-ਪ੍ਰਗਟਾ ਦੇ ਨਾਲ ਨਾਲ ਵਰਣ-ਸੰਗਤੀ ਦਾ ਨਿਰਬਾਹ ਵੀ ਵਿਦਮਾਨ ਹੈ। ਉਦਾਹਰਣ ਵਜੋਂ :

ਮੇਰਾ **ਮਨ ਲੋਚੈ** ਗੁਰਦਰਸਨ ਤਾਈ
**ਬਿਲਪ** ਕਰੇ **ਚਾਤ੍ਰਿਕ** ਕੀ ਨਿਆਈ
ਤ੍ਰਿਖਾ ਨ ਉਤਰੈ **ਸਾਂਤਿ** ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ ॥......
ਤੇਰਾ **ਮੁਖੁ ਸੁਹਾਵਾ** ਜੀਉ **ਸਹਜ ਧੁਨਿ** ਬਾਣੀ
ਚਿਰੁ ਹੋਆ ਦੇਖੇ **ਸਾਰਿੰਗਪਾਣੀ** ..............
ਮੋਹਿ **ਰੈਣਿ ਨ ਵਿਹਾਵੈ ਨੀਦ ਨ ਆਵੈ**
ਬਿਨੁ ਦੇਖੇ ਗੁਰ ਦਰਬਾਰੇ ਜੀਉ ॥.......... ਮਾਝ ਮਹਲਾ ੫, ੮/੯੬

ਵਰਣ-ਯੋਜਨਾ, ਵਰਣ-ਸੰਗੀਤ, ਵਰਣ-ਮੈਤਰੀ ਅਤੇ ਵਰਣ-ਸੰਗਤੀ ਦਾ ਵਿਵੇਚਨ ਕਰਨ ਉਪਰੰਤ ਇਹ ਕਿਹਾ ਜਾ ਸਕਦਾ ਹੈ ਕਿ ਪੰਚਮ ਗੁਰੂ ਵਰਣ ਸਾਧਨਾ ਵਿਚ ਪਾਰੰਗਤ ਹਨ। ਵਰਣ ਜੜ੍ਹਤ ਕਰਕੇ ਹੀ ਇਨ੍ਹਾਂ ਦੇ ਕਾਵਿ ਦਾ ਸਮੁੱਚਾ ਪ੍ਰਭਾਵ ਪ੍ਰਸਾਦ ਗੁਣ ਦਾ ਲਖਾਇਕ ਹੈ। ਵਰਣ ਵਿਆਪਾਰ ਦੀ ਵਿਸ਼ੇਸ਼ ਝਲਕ ਮੁਕਤਕ ਕਾਵਿ ਅਰਥਾਤ ਪਦਿਆਂ ਅਤੇ ਛੰਤਾਂ ਵਿਚ ਪਾਈ ਜਾਂਦੀ ਹੈ।

# ਅਲੰਕਾਰ ਸੰਪ੍ਰਦਾਇ

## ਅਲੰਕਾਰ :

ਗੁਰੂ ਅਰਜਨ ਦੇਵ ਬਾਣੀ ਦਾ ਅਲੰਕਾਰ ਵਿਸ਼ਿਅਕ ਅਧਿਐਨ ਕਰਨ ਤੋਂ ਪਹਿਲਾਂ ਆਪਣੇ ਵਿਵੇਚਨ ਦੀ ਸੀਮਾਂ ਨਿਸ਼ਚਿਤ ਕਰ ਲੈਣੀ, ਉਚਿਤ ਪ੍ਰਤੀਤ ਹੁੰਦੀ ਹੈ ਜੋ ਇਸ ਪ੍ਰਕਾਰ ਹੈ :

੧. ਅਲੰਕਾਰ-ਸਰੂਪ ਅਤੇ ਕਾਵਿ
੨. ਅਲੰਕਾਰ ਅਤੇ ਕਾਵਿ-ਬਿੰਬ
੩. ਅਲੰਕਾਰ ਦਾ ਵਰਗੀਕਰਣ
੪. ਗੁਰੂ ਅਰਜਨ ਦੁਆਰਾ ਪ੍ਰਯੁਕਤ ਅਲੰਕਾਰ
੫. ਗੁਰੂ ਅਰਜਨ ਦੇਵ ਦੀ ਅਲੰਕਾਰ ਵਿਸ਼ਿਅਕ ਦ੍ਰਿਸ਼ਟੀ

## ਅਲੰਕਾਰ ਦਾ ਸਰੂਪ :

ਭਾਰਤੀ ਕਾਵਿ-ਸ਼ਾਸਤਰ ਵਿਚ ਆਲੰਕਾਰ ਸੰਪ੍ਰਦਾਇ ਇਕ ਮਹੱਤਵ ਪੂਰਣ ਕਾਵਿ ਸਮੀਖਿਆ ਪ੍ਰਣਾਲੀ ਹੈ। ਇਸ ਦੀ ਮਹਤਤਾ ਇਸ ਗੱਲ ਤੋਂ ਵੀ ਸਿੱਧ ਹੁੰਦੀ ਹੈ ਕਿ ਢੇਰ ਸਮੇਂ ਤਕ ਸਮੁੱਚੀ ਆਲੋਚਨਾ-ਪ੍ਰਣਾਲੀ ਦਾ ਨਾਮ ਅਲੰਕਾਰ ਸ਼ਾਸਤ੍ਰ ਹੀ ਪ੍ਰਸਿੱਧ ਰਿਹਾ। ਇਥੇ ਆਲੰਕਾਰ ਸ਼ਬਦ ਸੀਮਿਤ ਅਰਥ ਨਾ ਰਖਕੇ ਸਾਰੇ ਕਾਵਿ ਸਿਧਾਂਤ ਸੰਬੰਧੀ ਵਿਸ਼ਾਲ ਅਰਥਾਂ ਦਾ ਲਖਾਇਕ ਸੀ। ਅਲੰਕਾਰ ਅਲਮ੍ ਅਤੇ ਕਾਰ ਦੋ ਸ਼ਬਦਾਂ ਦੇ ਯੋਗ ਤੋਂ ਬਣਿਆ ਹੈ। ਆਲਮ੍ ਦਾ ਅਰਥ ਹੈ ਗਹਿਣਾ ਅਥਵਾ ਜੋ ਅਲਿੰਕ੍ਰਿਤ ਕਰੇ[29]। ਭਾਮਹ ਦੇ ਅਨੁਸਾਰ ਅਲੰਕਾਰ ਇਕ ਐਸੀ ਸ਼ਬਦ ਉਕਤੀ ਹੈ ਜੋ ਵਕ੍ਰ ਅਰਥ ਦੀ ਲਖਾਇਕ[29 a] ਹੈ। ਦੰਡੀ ਨੇ ਕਾਵਿ ਦੀ ਸ਼ੋਭਾ ਵਧਾਉਣ ਵਾਲੇ ਧਰਮ ਨੂੰ ਅਲੰਕਾਰ ਕਿਹਾ ਹੈ[30]। ਵਿਸ਼੍ਵਨਾਥ ਨੇ ਸ਼ਬਦ ਅਤੇ ਅਰਥ ਦੀ ਸ਼ੋਭਾ ਵਧਾਉਣ ਵਾਲੇ ਅਸਥਿਰ ਧਰਮ ਨੂੰ ਅਲੰਕਾਰ ਕਿਹਾ ਹੈ[31]। ਕਨ੍ਹਈਆ ਲਾਲ ਪੋਦਾਰ ਦੇ ਅਨੁਸਾਰ ਅਲੰਕਾਰ ਕਾਵਿ ਦੇ ਬਾਹਰੀ ਸ਼ੋਭਾਕਾਰਕ ਧਰਮ ਹਨ[32]।

ਅਲੰਕਾਰ ਦੀਆਂ ਉਪਰੋਕਤ ਪਰਿਭਾਸ਼ਾਵਾਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਕਾਵਿ-ਆਚਾਰੀਆਂ ਨੇ ਅਲੰਕਾਰ ਨੂੰ ਦੋ ਅਰਥਾਂ ਵਿਚ ਵਰਤਿਆ ਹੈ। ਪਹਿਲੇ ਵਰਗ ਦੇ ਆਚਾਰੀਆਂ ਨੇ ਸੰਪੂਰਣ ਕਾਵਿਗਤ ਸੌਂਦਰਯ ਨੂੰ ਅਲੰਕਾਰ ਮੰਨਿਆ ਹੈ। ਦੂਜੇ ਵਰਗ ਦੇ ਆਚਾਰੀਆਂ ਨੇ ਕਾਵਿ ਦੇ ਪ੍ਰਾਣ ਭੂਤ ਰਸ; ਗੁਣ ਆਦਿ ਦੇ ਪ੍ਰਭਾਵਕ ਅਤੇ ਆਕਰਖਣ ਧਰਮ ਨੂੰ ਅਲੰਕਾਰ ਕਿਹਾ ਹੈ। ਦੂਜੇ ਸ਼ਬਦਾਂ ਵਿਚ ਭਾਮਹ ਅਤੇ ਦੰਡੀ ਅਲੰਕਾਰ ਨੂੰ ਕਾਵਿ ਦੀ ਆਤਮਾ ਮੰਨਦੇ ਹਨ। ਮੰਮਟ ਅਤੇ ਵਿਸ਼੍ਵਨਾਥ ਅਲੰਕਾਰ ਨੂੰ ਰਸ ਦਾ ਸਹਾਇਕ ਅੰਗ, ਕਾਵਿ ਦਾ ਅਨਿੱਤ ਧਰਮ ਅਤੇ ਸ਼ਿੰਗਾਰ-ਸਾਧਨ ਹੀ ਸਵੀਕਾਰ ਕਰਦੇ ਹਨ। ਉਂਜ ਅਲੰਕਾਰ ਦਾ ਧਰਮ ਵਿਸ਼ੇ ਨੂੰ ਮੋਹਕ ਬਣਾਉਣਾ ਹੈ। ਸ਼ਿਪਲੇ ਅਨੁਸਾਰ ਅਲੰਕਾਰ-ਪ੍ਰਯੋਜਨ ਇਸ ਪ੍ਰਕਾਰ ਹੈ[33] :

੧. ਵਿਸ਼ੇ ਦਾ ਸਪਸ਼ਟੀਕਰਣ ਕਰਨਾ
੨. ਸਾਦ੍ਰਿਸ਼ ਨੂੰ ਪ੍ਰਸਤੁਤ ਕਰਨਾ
੩. ਵਿਸ਼ੇ ਨੂੰ ਸ਼ਕਤੀਮਤਾ ਬਖ਼ਸ਼ਣਾ
੪. ਵਿਸ਼ੇ ਨੂੰ ਸਜੀਵਤਾ ਦੇਣੀ

੫. ਵਿਸ਼ੇ ਪ੍ਰਤੀ ਸਹਿਚਰਯ ਜਗਾਉਣਾ
੬. ਖੇੜਾ ਉਤਪੰਨ ਕਰਨਾ
੭. ਵਿਸ਼ੇ ਦੀ ਸ਼ੋਭਾ ਨੂੰ ਵਧਾਉਣਾ
੮. ਵਿਸ਼ੇਸ਼ ਅਤੇ ਸਾਮਾਨ੍ਯ ਦਾ ਪ੍ਰਦਰਸ਼ਨ ਕਰਨਾ

ਉਪਰੋਕਤ ਕਥਨ ਅਨੁਸਾਰ ਅਲੰਕਾਰ ਦਾ ਪ੍ਰਯੋਗ ਤ੍ਰਿਮੁੱਖਾ ਹੈ :

੧. ਅਲੰਕਾਰ ਸ਼ਬਦ ਦੇ ਅਰਥ ਵਿਚ ਵਿਚਿਤ੍ਰਤਾ ਦਾ ਸਿਰਜਕ ਹੈ।
੨. ਅਲੰਕਾਰ ਕਾਵਿ ਵਿਚ ਸੌਂਦਰਯ ਦੀ ਸ੍ਰਿਸ਼ਟੀ ਕਰਦਾ ਹੈ।
੩. ਅਲੰਕਾਰ ਪ੍ਰਗਟਾ ਦੀ ਇਕ ਵਿਸ਼ੇਸ਼ ਵਿਧੀ ਹੈ।

## ਅਲੰਕਾਰ ਅਤੇ ਕਾਵਿ-ਬਿੰਬ :

ਕਾਵਿ-ਬਿੰਬ ਅੱਖਰ-ਮੂਰਤੀ ਹੈ ਜੋ ਕਵੀ ਦੀ ਕਲਪਨਾ ਰਾਹੀਂ ਸਾਕਾਰ ਹੁੰਦੀ ਹੈ। ਸਭ ਤੋਂ ਪਹਿਲਾਂ ਵਿਸ਼ੇ ਦਾ ਸੰਜੋਗ ਇੰਦ੍ਰੀਆਂ ਨਾਲ ਹੁੰਦਾ ਹੈ, ਇੰਦ੍ਰੀਆਂ ਦਾ ਮਨ ਨਾਲ ਤੇ ਮਨ ਦਾ ਆਤਮਾ ਨਾਲ ਅਥਵਾ ਅੰਤਸ਼-ਚੇਤਨਾ ਨਾਲ। ਜਿਥੇ ਅਨੁਭੂਤੀ ਦਾ ਚੱਕਰ ਪੂਰਾ ਹੁੰਦਾ ਹੈ। ਅਨੁਭੂਤੀ ਦੀ ਕ੍ਰਿਆ ਮੂਰਤ ਤੋਂ ਆਰੰਭ ਹੋ ਕੇ ਅਮੂਰਤ ਬਣ ਜਾਂਦੀ ਹੈ[34]। ਇਹ ਅਮੂਰਤ ਅਨੁਭੂਤੀ ਬਾਣੀ ਅਤੇ ਕਰਮ ਦੇ ਮਾਧਿਅਮ ਰਾਹੀਂ ਫਿਰ ਮੂਰਤ ਧਾਰਨ ਕਰਦੀ ਹੈ। ਇਸ ਤਰ੍ਹਾਂ ਅਮੂਰਤਨ ਅਤੇ ਮੂਰਤਨ ਦੀ ਕ੍ਰਿਆ ਨਿਰੰਤਰ ਹੁੰਦੀ ਰਹਿੰਦੀ ਹੈ[35]। ਬਿੰਬ-ਰਚਨਾ ਦਾ ਸੰਬੰਧ ਬਾਣੀ ਦੁਆਰਾ ਮੂਰਤਨ ਦੀ ਕ੍ਰਿਆ ਨਾਲ ਹੈ। ਇਸ ਕ੍ਰਿਆ ਦਾ ਸਭ ਤੋਂ ਸਥਾਈ ਅਤੇ ਸਫਲ ਮਾਧਿਅਮ ਸ਼ਬਦਾਰਥ ਹੈ[36]। ਦੂਜੇ ਸ਼ਬਦਾਂ ਵਿਚ ਭੋਗਾਵਸਥਾ ਦੀ ਸਮਾਪਤੀ ਉਪਰੰਤ ਅਨੁਭੂਤੀ ਦਾ ਸੰਸਕਾਰ ਵਿਚ ਰੂਪਾਂਤਰਣ, ਅਨੁਭੂਤੀ ਨੂੰ ਬਿੰਬ-ਰੂਪ ਵਿਚ ਵਟਾਉਣ ਦਾ ਪਹਿਲਾ ਕਦਮ ਹੈ[37]। ਅਨੁਭੂਤੀ ਨੂੰ ਵਿਸ਼ਾ ਬਨਣ ਲਈ ਆਤਮਤੱਤ ਤੋਂ ਅਲਗ ਹੋਣਾ ਪੈਂਦਾ ਹੈ। ਨਿਰਵਿਅਕਤੀਕਰਣ ਕਲਪਨਾ-ਵਪਾਰ ਰਾਹੀਂ ਹੀ ਸਿੱਧ ਹੋ ਸਕਦਾ ਹੈ ਤੇ ਇਹ ਸਾਧਾਰਣੀਕਰਣ ਦਾ ਹੀ ਇਕ ਅੰਗ ਹੈ[38]। ਅਮੂਰਤ ਪਛਾਣ ਨੂੰ ਸ਼ਬਦਾਂ ਰਾਹੀਂ ਸਮੂਰਤ ਕਰਕੇ ਬਿੰਬ-ਸਿਰਜਨਾ ਰਾਹੀਂ ਆਨੰਦ ਪੈਦਾ ਕੀਤਾ ਜਾਂਦਾ ਹੈ[39]। ਇਕਰੂਪਤਾ ਦੀ ਪ੍ਰਤੱਖਣਾ ਕਾਰਣ ਹੀ ਇਸ ਨੂੰ ਵਿਦਵਾਨਾਂ ਨੇ ਅਨੋਖਾਪਨ, ਵਖਰਾਪਨ ਅਤੇ ਦੂਸਰੇਪਨ ਨਾਲ ਯਾਦ ਕੀਤਾ ਹੈ। ਸ਼ਿਲਰ ਪਹਿਲਾ ਵਿਦਵਾਨ ਹੈ ਜਿਸ ਨੇ ਇਕਰੂਪਤਾ ਦੇ ਮਹੱਤਵ ਨੂੰ ਕਲਾ ਦੇ ਸੰਬੰਧ ਵਿਚ ਸਵੀਕਾਰ ਕੀਤਾ ਹੈ[40]। ਸਿੱਟੇ ਵਜੋਂ ਇਹ ਕਿਹਾ ਜਾ ਸਕਦਾ ਹੈ ਕਿ :

੧. ਬਿੰਬ ਕਿਸੇ ਅਮੂਰਤ ਭਾਵਨਾ ਦਾ ਪੁਨਰ ਨਿਰਮਾਣ ਹੈ ਅਥਵਾ ਬਿੰਬ ਮੂਲ ਸ੍ਰਿਸ਼ਟੀ ਨਹੀਂ, ਪੁਨਰਸ੍ਰਿਸ਼ਟੀ ਹੈ।
੨. ਬਿੰਬ ਪਦਾਰਥਾਂ ਦੇ ਅੰਤਰੀਵ ਸਦ੍ਰਿਸ਼ ਦੀ ਅਭਿਵਿਅਕਤੀ ਹੈ ਅਥਵਾ ਬਿੰਬ ਪਦਾਰਥ ਨਹੀਂ, ਪ੍ਰਕ੍ਰਿਤੀ ਹੈ।
੩. ਬਿੰਬ ਇਕ ਤਰ੍ਹਾਂ ਦਾ ਚਿਤ੍ਰ ਹੈ ਜੋ ਪਦਾਰਥ ਦੇ ਨਾਲ ਵਿਭਿੰਨ ਇੰਦਰੀਆਂ ਨਾਲ ਮਿਲ ਕੇ ਰਚਨਹਾਰ ਦੇ ਚਿੱਤ ਵਿਚ ਉਜਾਗਰ ਹੁੰਦਾ ਹੈ। ਪਦਾਰਥ ਨਾਲ ਸਾਡੀਆਂ ਇੰਦ੍ਰੀਆਂ ਦਾ ਮੇਲ ਪ੍ਰਤੱਖ ਅਤੇ ਪ੍ਰੋਖ ਦੋਹਾਂ ਰੂਪਾਂ ਵਿਚ ਹੁੰਦਾ ਹੈ। ਪ੍ਰਤੱਖ ਵਿਚ ਇੰਦ੍ਰੀਆਂ ਦੀ ਕ੍ਰਿਆ ਮੁੱਖ ਰੂਪ ਵਿਚ ਹੁੰਦੀ ਹੈ ਤੇ ਪ੍ਰੋਖ ਵਿਚ ਇੰਦ੍ਰੀਆਂ ਦੇ ਨਾਲ ਨਾਲ ਕਲਪਨਾ ਦਾ ਯੋਗ ਹੁੰਦਾ ਹੈ।

੪. ਬਿੰਬ ਦਾ ਵਿਸ਼ਾ ਮੂਰਤ ਅਤੇ ਅਮੂਰਤ ਦੋਵੇਂ ਤਰ੍ਹਾਂ ਦਾ ਹੋ ਸਕਦਾ ਹੈ ਪਰ ਬਿੰਬ ਦਾ ਆਪਣਾ ਰੂਪ ਮੂਰਤ ਹੀ ਹੁੰਦਾ ਹੈ।

੫. ਕਾਵਿ-ਬਿੰਬ ਦਾ ਮਾਧਿਅਮ ਸ਼ਬਦ-ਅਰਥ ਹੈ। ਕਵੀ ਸਾਧਾਰਣ ਸ਼ਬਦਾਂ ਵਿਚ ਆਪਣੀ ਦ੍ਰਿੜ੍ਹ ਭਾਵਨਾ ਅਤੇ ਕਲਪਨਾ ਭਰਕੇ ਬਿੰਬ ਨੂੰ ਨਵੇਂ ਸਿਰਿਉਂ ਉਭਾਰਦਾ ਹੈ। ਦੂਜੇ ਸ਼ਬਦਾਂ ਵਿਚ ਸਬਦਾਰਥ ਦੇ ਮਾਧਿਅਮ ਨਾਲ ਕਲਪਨਾ ਦੁਆਰਾ ਸਿਰਜਿਆ ਕਾਵਿਬਿੰਬ ਇਕ ਅਜੇਹੀ ਮਾਨਵੀ ਕ੍ਰਿਤੀ ਹੈ ਜਿਸ ਦੀ ਮੂਲ ਪ੍ਰੇਰਣਾ ਭਾਵ ਹੈ[41]।

ਇਥੇ ਸੰਖੇਪ ਜੇਹੀ ਵਿਚਾਰ ਅਲੰਕਾਰ ਅਤੇ ਕਾਵਿ-ਬਿੰਬ ਦਾ ਪਰਸਪਰ ਸੰਬੰਧ ਅਲੰਕਾਰ ਅਤੇ ਕਾਵਿ-ਬਿੰਬ ਦੀ ਪਰਸਪਰ ਸਮਤਾ ਅਤੇ ਭਿੰਨਤਾ ਉਪਰ ਕਰਨੀ ਸੰਗਤ ਹੈ।

**ਅਲੰਕਾਰ ਅਤੇ ਬਿੰਬ ਦਾ ਪਰਸਪਰ ਸੰਬੰਧ :**

ਅਲੰਕਾਰ- ਵਿਧਾਨ ਅਤੇ ਬਿੰਬ-ਵਿਧਾਨ ਦੋਵੇਂ ਅਨੁਭੂਤੀ ਵਾਚਕ ਹੋਣ ਕਰ ਕੇ ਸਾਮਾਨਰਥੀ ਬਣ ਜਾਂਦੇ ਹਨ। ਪਰ ਫਿਰ ਵੀ ਦੋਹਾਂ ਵਿਚ ਅੰਤਰ ਹੈ, ਜਿਸ ਦਾ ਨਿਖੇੜਾ ਅਗੇ ਚਲ ਕੇ ਕੀਤਾ ਜਾਵੇਗਾ। ਅਲੰਕਾਰ ਦੀ ਪਰਿਧੀ ਵਧੇਰੇ ਵਿਆਪਕ ਹੈ ਤੇ ਬਿੰਬ ਇਸ ਪਰਿਧੀ ਦੇ ਵਿਚ ਹੀ ਸਮਾ ਜਾਂਦਾ ਹੈ। ਅਲੰਕਾਰ ਦਾ ਮੂਲ ਤੱਤ ਵਕ੍ਰ-ਅਰਥ ਹੈ। ਤੇ ਬਿੰਬ ਦਾ ਮਨੁੱਖੀ ਭਾਵ। ਬਿੰਬ ਅਲੰਕਾਰਕ-ਸ਼ਬਦ ਅਰਥ ਦੇ ਦਰਮਿਆਨ ਸਥਿਤ ਹੁੰਦਾ ਹੈ ਜਾਂ ਇਉਂ ਕਹੋ ਬਿੰਬ ਸ਼ਬਦਾਰਥ ਦੀ ਸਾਰਥਕਤਾ ਨੂੰ ਰੂਪਮਾਨ ਕਰਦਾ ਹੈ। ਜੋ ਅਲੰਕਾਰ ਦੀ ਜਿੰਦ-ਜਾਨ ਹਨ। ਅਸਲ ਵਿਚ ਕਾਵਿ ਦਾ ਆਧਾਰ ਬਿੰਬ ਹੈ। ਜਿਸ ਦਾ ਸਿੱਧਾ ਸੰਬੰਧ ਕਵੀ ਦੀ ਮਾਨਸਿਕ ਪ੍ਰਕ੍ਰਿਆ ਨਾਲ ਹੁੰਦਾ ਹੈ। ਬਿੰਬ ਮਨੁੱਖੀ ਭਾਵਾਂ ਨੂੰ ਸ਼ਬਦਾਰਥ ਰਾਹੀਂ ਪ੍ਰਗਟਾਉਣ ਵਿਚ ਸਹਾਇਕ ਹੁੰਦਾ ਹੈ ਅਥਵਾ ਇਕ ਪੁਲ ਵਾਂਗ ਮਨੁੱਖੀ ਮਨੋਭਾਵਾਂ ਅਤੇ ਸ਼ਬਦਾਰਥ ਨੂੰ ਓਤਪੋਤ ਕਰ ਦੇਂਦਾ ਹੈ। ਬਿੰਬ ਅਤੇ ਅਲੰਕਾਰ ਇਕ ਦੂਜੇ ਦੇ ਪੂਰਕ ਹਨ। ਆਚਾਰੀਆਂ ਨੇ ਕਾਵਿ-ਬਿੰਬ ਦੀਆਂ ਛੇ ਮੁੱਖ ਵਿਸ਼ੇਸ਼ਤਾਵਾਂ ਮੰਨੀਆਂ ਹਨ : ਸਪਸ਼ਟਤਾ, ਸ੍ਵੱਛਤਾ, ਸੁਭਾਵਕਤਾ, ਆਕਰਖਣ, ਕੌਤੂਹਲ ਅਤੇ ਚਮਤਕਾਰ[42]। ਇਸੇ ਤਰ੍ਹਾਂ ਕਵੀ ਮਨ ਦੇ ਛੇ ਮਨੋ-ਵਪਾਰ ਸਵੀਕਾਰ ਕੀਤੇ ਗਏ ਹਨ : ਸਮਤਾ, ਅਤਿਸ਼ਯਤਾ, ਔਚਿਤ੍ਯ, ਵਿਰੋਧ, ਵਕ੍ਰਤਾ ਅਤੇ ਚਮਤਕਾਰ। ਕਵੀ ਦੇ ਮਨੋ ਵਪਾਰਾਂ ਦਾ ਬਿੰਬ-ਵਿਸ਼ੇਸ਼ਤਾਵਾਂ ਨਾਲ ਸਿੱਧਾ ਸੰਬੰਧ ਹੈ। ਬਿੰਬ ਲੋਕ-ਮਨ ਵਿਚ ਪਏ ਹੋਏ ਪਦਾਰਥਾਂ ਦਾ ਸਦ੍ਰਿਸ਼ ਨਾਲ ਸੰਬੰਧ ਸਥਾਪਿਤ ਕਰਕੇ ਅਲੰਕਾਰ ਵਿਚ ਸਪਸ਼ਟਤਾ ਦਾ ਸੰਚਾਰ ਕਰਦਾ ਹੈ। ਇਸ ਵਿਸ਼ੇਸ਼ਤਾ ਕਾਰਣ ਹੀ ਉਪਮਾ, ਰੂਪਕ ਤੋਂ ਲੈ ਕੇ ਦ੍ਰਿਸ਼ਟਾਂਤ ਅਤੇ ਅਰਥਾਂਤਰਨਿਆਸ ਤਕ ਦੇ ਸਾਰੇ ਅਲੰਕਾਰ ਕਿਸੇ ਨਾ ਕਿਸੇ ਰੂਪ ਵਿਚ ਜਿਨ੍ਹਾਂ ਦਾ ਆਧਾਰ ਸਾਦ੍ਰਿਸ਼ ਅਤੇ ਸਮਤਾ ਹੈ, ਸਪਸ਼ਟਤਾ ਦਾ ਰੂਪ ਧਾਰਣ ਕਰਦੇ ਹਨ। ਬਿੰਬ-ਅਲੰਕਾਰ ਵਿਚ ਸ੍ਵੱਛਤਾ ਨੂੰ ਨਿਖਾਰਦਾ ਹੈ ਜੇਹਾ ਕਿ ਮੂਰਤ ਨੂੰ ਛੋਟੇ ਤੋਂ ਵਡਾ (Abridged ਤੋਂ Enlarged) ਕੀਤਾ ਜਾਏ ਤਾਂ ਮੂਰਤ ਵਿਚ ਸ੍ਵੱਛਤਾ ਕਾਰਣ ਨਿਖਾਰ ਆ ਜਾਂਦਾ ਹੈ। ਇਸੇ ਤਰ੍ਹਾਂ ਬਿੰਬ ਅਤਿਸ਼ਯੋਕਤੀ, ਸਾਰ, ਉੱਦਾਤ ਜੇਹੇ ਅਤਿਸ਼ਯਮੂਲਕ ਅਲੰਕਾਰ ਵਿਚ ਸ੍ਵੱਛਤਾ ਅਤੇ ਨਿਖਾਰ ਭਰ ਦੇਂਦਾ ਹੈ। ਬਿੰਬ ਵਿਚ ਸੁਭਾਵਕਤਾ ਭਰਨ ਲਈ ਇਸ ਦੀਆਂ ਰੇਖਾਵਾਂ ਅਥਵਾ ਸ਼ਬਦਾਂ ਨੂੰ ਅਗੜ ਪਿਛੜ ਤੁਰਨਾ ਆਉਣਾ ਚਾਹੀਦਾ ਹੈ। ਇਸ ਸੁਭਾਵਕਤਾ ਦਾ ਪ੍ਰਦਰਸ਼ਨ ਯਥਾ-ਸੰਖਿਆ, ਕਾਰਣਮਾਲਾ, ਏਕਾਵਲੀ ਅਤੇ ਸੁਭਾਵੋਕਤੀ ਜੇਹੇ ਔਚਿਤ ਪ੍ਰਧਾਨ

ਅਲੰਕਾਰਾਂ ਵਿਚ ਹੁੰਦਾ ਹੈ। ਕਾਵਿ ਵਿਚ ਆਕਰਖਣ ਭਰਨ ਲਈ ਪਰਸਪਰ ਵਿਰੋਧੀ ਤੱਤਾਂ ਨੂੰ ਇਕੋ ਥਾਵੇਂ ਜੋੜਿਆ ਜਾਂਦਾ ਹੈ। ਵਿਰੋਧ, ਵਿਭਾਵਨਾ, ਅਸੰਗਤੀ ਤੋਂ ਲੈ ਕੇ ਵਿਆਘਾਤ ਅਤੇ ਆਪੇਖ ਤਕ ਵਿਰੋਧਮੂਲਕ ਅਲੰਕਾਰਾਂ ਵਿਚ ਬਿੰਬ ਦਾ ਯੋਗ ਦਾਨ ਹੈ। ਅਲੰਕਾਰ ਵਿਚ ਅਸਚਰਜਤਾ ਭਰਨ ਲਈ ਵਕ੍ਰ ਅਰਥਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ। ਬਿੰਬ ਆਪਣੇ ਆਪ ਵਿਚ ਵਿਅੰਗ ਭਰ ਕੇ ਇਨ੍ਹਾਂ ਸ਼ਬਦਾਂ ਨੂੰ ਅਜਿਹੇ ਢੰਗ ਨਾਲ ਪ੍ਰਗਟਾਉਂਦਾ ਹੈ ਕਿ ਹੈਰਤ ਹੋਣ ਲਗ ਪੈਂਦੀ ਹੈ। ਇਹ ਕ੍ਰਿਆ ਵਿਆਜਸਤੁਤੀ ਅਪ੍ਰਸਤੁਤ ਪ੍ਰਸੰਸਾ ਤੋਂ ਲੈ ਕੇ ਸੂਖਮ ਅਤੇ ਵਕ੍ਰ ਆਦਿ ਅਲੰਕਾਰਾਂ ਵਿਚ ਵੇਖੀ ਜਾ ਸਕਦੀ ਹੈ। ਬਿੰਬ ਦੀ ਅੰਤਿਮ ਸ਼ਰਤ ਚਮਤਕਾਰ ਪੈਦਾ ਕਰਨਾ ਹੈ ਚਮਤਕਾਰ ਦਾ ਸੰਬੰਧ ਬਿੰਬ ਨਾਲੋਂ ਵੱਧ ਉਸਦੀ ਅਭਿਵਿਅਕਤੀ ਨਾਲ ਹੁੰਦਾ ਹੈ। ਇਸ ਵਿਚ ਸੌਂਦਰਯ ਅਥਵਾ ਚਿਤ-ਵਿਸਤਾਰ ਕਰਨ ਦੀ ਸ਼ਕਤੀ ਹੁੰਦੀ ਹੈ ਜੋ ਅਨੁਪ੍ਰਾਸ ਅਤੇ ਯਮਨ ਆਦਿ ਅਲੰਕਾਰਾਂ ਵਿਚ ਵੇਖੀ ਜਾ ਸਕਦੀ ਹੈ। ਸਾਪੇਖ ਵਿਚ ਅਲੰਕਾਰ ਅਤੇ ਬ੍ਰਿੰਬ ਦਾ ਬੜਾ ਗਹਿਰਾ ਸੰਬੰਧ ਹੈ। ਉਪਮਾਨ ਬਿੰਬ ਰਚਨਾ ਦਾ ਪ੍ਰਧਾਨ ਸਾਧਨ ਹੈ। ਪ੍ਰਤੇਕ ਉਪਮਾਨ ਦਾ ਆਪਣਾ ਬਿੰਬ ਹੁੰਦਾ ਹੈ ਜੋ ਅਨੁਭੂਤੀ ਜਾਂ ਵਿਚਾਰ ਨੂੰ ਮੂਰਤੀਮਾਨ ਕਰਨ ਵਿਚ ਸਹਾਇਕ ਹੁੰਦਾ ਹੈ। ਅਸਲ ਵਿਚ ਉਪਮਾਨ ਨਾਲੋਂ ਬਿੰਬ ਦਾ ਘੇਰਾ ਕਿਧਰੇ ਵਿਸਤ੍ਰਿਤ ਅਤੇ ਵਿਆਪਕ ਹੁੰਦਾ ਹੈ। ਇਹ ਠੀਕ ਹੈ ਕਿ ਕਾਵਿ-ਬਿੰਬ ਇਕ ਉਪਯੋਗ ਸਾਧਨ ਹੈ ਤੇ ਅਲੰਕਾਰ ਦੇ ਅੰਤਰਗਤ ਹੀ ਵਧੇਰੇ ਕਰਕੇ ਸਮਝਿਆ ਜਾ ਸਕਦਾ ਹੈ। ਪ੍ਰਤੀਕ ਰੂੜ੍ਹ ਉਪਮਾਨ ਦਾ ਦੂਸਰਾ ਨਾਮ ਹੈ। ਜਦੋਂ ਉਪਮਾਨ ਸੁਤੰਤਰ ਨਾ ਰਹਿ ਕੇ ਪਦਾਰਥ ਵਿਸ਼ੇਸ਼ ਲਈ ਰੂੜ੍ਹ ਹੋ ਜਾਂਦਾ ਹੈ ਤਾਂ ਪ੍ਰਤੀਕ ਬਣ ਜਾਂਦਾ ਹੈ। ਇਸ ਦਾ ਬਿੰਬ ਹੌਲੀ ਹੌਲੀ ਸਥਿਰ ਹੋ ਜਾਂਦਾ ਹੈ। ਅਥਵਾ ਇਹ ਇਕ ਅਚਲ ਬਿੰਬ ਬਣ ਜਾਂਦਾ ਹੈ। ਜਿਸ ਦਾ ਵਿਸਥਾਰ ਸਿਮਟ ਕੇ ਇਸ ਦੇ ਆਪਣੇ ਅੰਦਰ ਹੀ ਬੰਦ ਹੋ ਜਾਂਦਾ ਹੈ। ਇਕ ਹੀ ਬਿੰਬ ਵਿਚ ਕਈ ਪ੍ਰਤੀਕਾਂ ਦਾ ਪ੍ਰਯੋਗ ਕੀਤਾ ਜਾ ਸਕਦਾ ਹੈ। ਪ੍ਰਤੀਕ ਦੀ ਵਰਤੋਂ ਬਿੰਬ ਵਿਚ ਗਹਿਰਾਈ ਭਰਦੀ ਹੈ। ਬਿੰਬ ਇਸ ਗਹਿਰਾਈ ਦਾ ਪ੍ਰਗਟਾਵਾ ਅਲੰਕਾਰ ਵਿਚ ਸਪਸ਼ਟਤਾ ਨਾਲ ਕਰਦਾ ਹੈ। ਸੋ ਪ੍ਰਤੀਕ ਬਿੰਬ ਅਤੇ ਅਲੰਕਾਰ ਦਾ ਇਕ ਦੂਜੇ ਨਾਲ ਸੰਘਣਾ ਸੰਬੰਧ ਹੈ। ਅਥਵਾ, ਇਹ ਸਾਰੇ ਇਕ ਦੂਜੇ ਦੇ ਪੂਰਕ ਹਨ।

## ਅਲੰਕਾਰ ਅਤੇ ਕਾਵਿ-ਬਿੰਬ ਦੀ ਪਰਸਪਰ ਸਮਤਾ ਅਤੇ ਭਿੰਨਤਾ

ਅਲੰਕਾਰ ਅਤੇ ਕਾਵਿ-ਬਿੰਬ ਦੋਹਾਂ ਦਾ ਮੂਲ ਤੱਤ ਸਿਰਜਨਾਤਮਕ ਕਲਪਨਾ ਹੈ ਤੇ ਦੋਹਾਂ ਦਾ ਮਾਧਿਅਮ ਸ਼ਬਦਾਰਥ। ਇਨ੍ਹਾਂ ਦੋਹਾਂ ਦਾ ਉਦੇਸ਼ ਸ਼ੁਭ ਵਿਵਰਣ ਨੂੰ ਪ੍ਰਾਪਤ ਕਰਨਾ ਹੈ ਤਾਂ ਕਿ ਇਹ ਸਾਬਤ ਕੀਤਾ ਜਾ ਸਕੇ ਕਿ ਸੁੰਦਰਤਾ ਛੋਟੀਆਂ ਵਸਤਾਂ ਵਿਚ ਵੀ ਹੁੰਦੀ ਹੈ। ਇਹ ਦੋਵੇਂ ਧੁੰਦਲੇ ਸਾਰਵਜਨਕ ਅਤੇ ਸਰਵਵਿਆਪਕ ਦੇ ਵੇਰਵਿਆਂ ਦੀ ਬਜਾਏ ਵਿਸ਼ੇਸ਼ ਅਤੇ ਢੁਕਵੇਂ ਵੇਰਵੇ ਪ੍ਰਸਤੁਤ ਕਰਦੇ ਹਨ। ਇਨ੍ਹਾਂ ਦੋਹਾਂ ਦਾ ਉਦੇਸ਼ ਕਾਵਿ-ਕਰਣ ਨੂੰ ਸਥੂਲ ਅਤੇ ਸਪਸ਼ਟ ਰੂਪ ਵਿਚ ਪੇਸ਼ ਕਰਨਾ ਹੈ ਅਤੇ ਦੋਹਾਂ ਦੀ ਲਾਜ਼ਮੀ ਸ਼ਰਤ ਅਨੁਭੂਤੀ ਦੀ ਇਕਾਗਰਤਾ ਅਤੇ ਕੇਂਦਰੀਕਰਣ ਹੈ।

ਕਾਵਿ-ਬਿੰਬ ਦਾ ਪ੍ਰੇਰਕ ਤੱਤ ਮਨੁੱਖੀ ਭਾਵ ਹੈ, ਅਲੰਕਾਰ ਦਾ ਅਰਥ। ਬਿੰਬ ਅਮੂਰਤ ਭਾਵਨਾ ਦਾ ਪੁਨਰ ਨਿਰਮਾਣ ਹੈ, ਅਲੰਕਾਰ ਅਮੂਰਤ ਭਾਵਨਾ ਦੀ ਮੂਲ ਸ੍ਰਿਸ਼ਟੀ। ਕਾਵਿ-ਬਿੰਬ ਦੀ ਯਾਤਰਾ ਅਮੂਰਤ ਤੋਂ ਮੂਰਤ ਵਲ ਹੈ, ਅਲੰਕਾਰ ਦੀ ਮੂਰਤ ਤੋਂ ਅਮੂਰਤ ਵਲ। ਕਾਵਿ-ਬਿੰਬ ਪ੍ਰੋਖ ਤੋਂ ਅਪ੍ਰੋਖ ਵਲ ਤੁਰਦਾ ਹੈ, ਅਲੰਕਾਰ ਅਪ੍ਰੋਖ ਤੋਂ ਪ੍ਰੋਖ ਵਲ।

ਕਾਵਿ-ਬਿੰਬ ਕਵੀ ਦੇ ਅਚੇਤ ਮਨ ਨੂੰ ਰੂਪਮਾਨ ਕਰਦਾ ਹੈ, ਅਲੰਕਾਰ ਸੁਚੇਤ ਮਨ ਨੂੰ ਨਿਖਾਰਦਾ ਹੈ, ਕਾਵਿ ਬਿੰਬ ਅਨੁਭੂਤੀ ਦਾ ਅੰਸ਼ ਮਾਤ੍ਰ ਹੈ, ਅਲੰਕਾਰ ਸਮੁਚ ਹੈ ਕਿਉਂਕਿ ਇਕ ਹੀ ਅਲੰਕਾਰ ਵਿਚ ਕਈ ਬਿੰਬ ਸਮਾ ਜਾਂਦੇ ਹਨ। ਕਾਵਿ-ਬਿੰਬ ਕਾਵਿ-ਅਨੁਭਵ ਨੂੰ ਪ੍ਰਗਟਾਉਣ ਦਾ ਅਨਿਸਚਿਤ ਮਾਧਿਅਮ ਹੈ। ਅਲੰਕਾਰ ਨਿਸਚਿਤ ਸ਼ੈਲੀ।

ਸੰਖੇਪ ਵਿਚ ਕਾਵਿ-ਬਿੰਬ ਨੂੰ ਪ੍ਰਭਾਵਸ਼ਾਲੀ ਬਣਾਉਣ ਲਈ ਕਵੀ ਦੇ ਛੇ ਮਨੋ-ਵਪਾਰ : ਸਮਿਤਾ, ਅਤਿਸ਼ਯਤਾ, ਉਚਿਤ (ਔਚਿਤ੍ਯ) ਵਿਰੋਧ, ਵਕ੍ਰਤਾ ਅਤੇ ਚਮਤਕਾਰ ਮੰਨੇ ਗਏ ਹਨ। ਕਵੀ ਦੇ ਇਨ੍ਹਾਂ ਮਨੋ-ਵਪਾਰਾਂ ਦੇ ਆਧਾਰ ਉਪਰ ਹੀ ਅਲੰਕਾਰ ਨੂੰ ਇਨ੍ਹਾਂ ਛੇ ਵਰਗਾਂ ਵਿਚ ਰੱਖਿਆ ਜਾ ਸਕਦਾ ਹੈ : ਸਾਮ੍ਯਮੂਲਕ, ਅਤਿਸ਼ਯੋਕਤੀਮੂਲਕ, ਔਚਿਤ੍ਯ ਮੂਲਕ, ਵਿਰੋਧਮੂਲਕ, ਵਕ੍ਰਤਾਮੂਲਕ ਅਤੇ ਚਮਤਕਾਰਮੂਲਕ। ਰੁਯੱਕ ਦਾ ਆਧਾਰ ਵੀ ਇਹੀ ਮਨੋ-ਵਪਾਰ ਹਨ। ਪਰ ਉਸ ਨੇ ਨਿਆਏ-ਅਲੰਕਾਰਾਂ ਦਾ ਭੇਦ ਨ ਮੰਨ ਕੇ ਵਖੋ ਵਖਰੇ ਵਰਗ ਬਣਾ ਦਿੱਤੇ ਹਨ ਜੋ ਗਿਣਤੀ ਵਿਚ ਸਤ ਹਨ। ਇਨ੍ਹਾਂ ਦਾ ਚਰਚਾ ਅਗੇ ਚਲਕੇ ਕੀਤਾ ਜਾਵੇਗਾ।

**ਅਲੰਕਾਰ-ਵਰਗੀਕਰਣ :**

ਕਨ੍ਹਈਆ ਲਾਲ ਪੋਦਾਰ ਨੇ ਅਲੰਕਾਰ ਮੰਜਰੀ ਵਿਚ ਅਲੰਕਾਰ ਸੰਪ੍ਰਦਾਇ ਦੇ ਇਤਿਹਾਸਕ ਵਿਕਾਸ-ਕ੍ਰਮ ਦਾ ਵਿਵੇਚਨ ਬੜੀ ਬ੍ਰੀਕੀ ਨਾਲ ਕੀਤਾ ਹੈ[43]। ਇਸ ਵਿਵੇਚਨ ਉਪਰੰਤ ਕਿਹਾ ਜਾ ਸਕਦਾ ਹੈ ਕਿ ਅਲੰਕਾਰ ਦਾ ਉਲੇਖ, ਭਰਤਮੁਨੀ ਦੇ ਨਾਟ ਸ਼ਾਸਤ੍ਰ ਤੋਂ ਲੈ ਕੇ ਪੰਡਿਤ ਰਸ ਰਾਜ ਜਗਨ ਨਾਥ ਦੇ ਰਸ ਗੰਗਾਧਰ ਤਕ, ਸੰਸਕ੍ਰਿਤ ਦੇ ਬਾਈ ਆਚਾਰੀਆਂ ਨੇ ਵੱਖੋ-ਵੱਖਰੇ ਗ੍ਰੰਥਾਂ ਵਿਚ ਕੀਤਾ ਹੈ। ਭਰਤ ਮੁਨੀ ਨੇ ਨਾਟ ਸ਼ਾਸਤ੍ਰ ਵਿਚ ਕੇਵਲ ਚਾਰ (ਉਪਮਾ, ਦੀਪਕ. ਰੂਪਕ ਅਤੇ ਯਮਕ) ਅਲੰਕਾਰਾਂ ਦਾ ਉਲੇਖ ਕੀਤਾ ਸੀ[44]। ਪਰ ਇਹ ਗਿਣਤੀ ਜਗਨ ਨਾਥ ਦੇ ਸਮੇਂ ਤਕ ਇਕ ਸੌ ਅੱਸੀ ਤੋਂ ਵੀ ਉਪਰ ਹੋ ਗਈ[45]। ਆਚਾਰੀਆਂ ਨੇ ਅਲੰਕਾਰ ਦਾ ਵਰਗੀਕਰਣ ਕਰਨ ਲਈ ਯਤਨ ਕੀਤੇ। ਇਨ੍ਹਾਂ ਵਿਚੋਂ ਕੁਝ ਆਚਾਰੀਆ ਨੇ ਸ਼ਬਦਾਲੰਕਾਰ ਮੰਨੇ ਤੇ ਕੁਝ ਕੁ ਨੇ ਸ਼ਬਦ ਅਰਥ ਦੋਹਾਂ ਅਲੰਕਾਰ ਨੂੰ। ਪਰ ਇਹ ਸਰਬ ਪ੍ਰਵਾਣਿਕ ਨਾ ਹੋ ਸਕੇ। ਕਾਰਨ, ਆਚਾਰੀਆਂ ਦੇ ਵਿਭਿੰਨ ਦ੍ਰਿਸ਼ਟੀਕੋਨ ਸਨ। ਅਲੰਕਾਰ-ਵਰਗੀਕਰਣ ਦਾ ਆਧਾਰ ਵੀ ਵੱਖੋ-ਵੱਖ ਅਪਨਾਇਆ ਗਿਆ। ਕਈ ਵਾਰ ਤਾਂ ਵਰਗੀਕਰਣ ਦਾ ਆਧਾਰ ਅਲੰਕਾਰ ਦਾ ਮੂਲ ਤੱਤ ਸੀ, ਕਈ ਵਾਰ ਇਨ੍ਹਾਂ ਨੂੰ ਵਾਸਤਵ, ਔਪਮ੍ਯ ਅਤਿਸ਼ਯ ਅਤੇ ਸਲੇਸ਼ ਦੇ ਹੀ ਵਿਸ਼ੇਸ਼ ਭੇਦ ਕਿਹਾ ਗਿਆ। ਇਸ ਤੋਂ ਛੁਟ ਕੁਝ ਆਚਾਰੀਆਂ ਨੇ ਉਸ ਨੂੰ ਉਪਮਾ ਦਾ ਪ੍ਰਪੰਚ ਕਿਹਾ ਤੇ ਕਈ ਵਾਰ ਭੇਦਾਭੇਦ-ਪ੍ਰਧਾਨ, ਅਭੇਦ-ਪ੍ਰਧਾਨ ਆਦਿ ਕਹਿ ਕੇ ਬਾਰਾਂ ਤੋਂ ਵੀ ਵੱਧ ਵਰਗਾਂ ਦਾ ਨਿਰੂਪਣ ਕੀਤਾ ਗਿਆ। ਵਰਗੀਕਰਣਾਂ ਦੀ ਇਸ ਅਨੇਕਤਾ ਵਿਚ ਆਚਾਰੀਆ ਰੁਯੱਕ ਦਾ ਵਰਗੀਕਰਣ ਵਿਸ਼ੇਸ਼ ਸਥਾਨ ਰੱਖਦਾ ਹੈ[46]। ਅਲੰਕਾਰ-ਵਰਗੀਕਰਣ ਦਾ ਪਹਿਲਾ ਜਤਨ ਰੁਦ੍ਰਟ ਨੇ ਕੀਤਾ। ਰੁਦ੍ਰਟ ਤੋਂ ਪਿਛੋਂ ਵਿਦਿਆ ਨਾਥ ਨੇ ਵੀ ਇਸ ਪਾਸੇ ਧਿਆਨ ਦਿੱਤਾ। ਪਰ ਰੁਯੱਕ ਦੁਆਰਾ ਕੀਤਾ ਗਿਆ ਵਰਗੀਕਰਣ ਵਿਸ਼ਲੇਸ਼ਣਾਤਮਕ ਵੀ ਹੈ ਅਤੇ ਵਿਗਿਆਨਕ ਵੀ[47]।

ਅਸਲ ਵਿਚ ਹਰ ਇਕ ਅਲੰਕਾਰ ਵਿਚ ਉਕਤੀ ਵਿਚਿਤ੍ਰਤਾ ਭਿੰਨ ਹੋਣ ਉਤੇ ਵੀ ਕੁਝ ਕੁ ਮੂਲ ਤੱਤ ਅਜੇਹੇ ਹਨ ਜਿਨ੍ਹਾਂ ਦੇ ਆਧਾਰ ਉਪਰ ਅਲੰਕਾਰਾਂ ਨੂੰ ਵਿਭਿੰਨ ਸਮੂਹਾਂ ਵਿਚ

ਵੰਡਿਆ ਜਾ ਸਕਦਾ ਹੈ। ਜੇਹਾ ਕਿ : ਉਪਮਾ, ਉਪਮੇਉਪਮਾ, ਪ੍ਰਤੀਪ ਆਦਿ ਬਹੁਤ ਸਾਰੇ ਅਲੰਕਾਰ ਅਜੇਹੇ ਹਨ, ਜਿਨ੍ਹਾਂ ਦਾ ਮੂਲਾਧਾਰ ਸਦ੍ਰਿਸ਼ ਹੈ। ਸੋ ਅਲੰਕਾਰ-ਵਰਗ ਆਪੋ ਆਪਣੇ ਮੂਲ ਤੱਤਾਂ ਉਪਰ ਆਧਾਰਿਤ ਹੈ[48]। ਅਲੰਕਾਰਾਂ ਦੀ ਕੋਈ ਸੀਮਾਂ ਨਹੀਂ ਬੱਧੀ ਜਾ ਸਕਦੀ ਤੇ ਨਾ ਹੀ ਕੋਈ ਸੰਖਿਆ ਨਿਰਧਾਰਤ ਕੀਤੀ ਜਾ ਸਕਦੀ ਹੈ। ਪ੍ਰਤਿੱਭਾ ਈਸ਼ਵਰ ਦੀ ਦੇਣ ਹੈ। ਇਸ ਦੇ ਅਨੰਤ ਪ੍ਰਕਾਰ ਹਨ। ਇਸ ਦੇ ਸਫੁਰਣ ਦਾ ਅੰਤ ਨਹੀਂ। ਇਸ ਲਈ ਅਲੰਕਾਰ ਵੀ ਅਨੰਤ ਹਨ[49]। ਅਲੰਕਾਰ ਦੀ ਇਸ ਅਨੰਨਤਾ ਨੂੰ ਰੁਯੱਕ ਨੇ ਮੂਲ ਤੱਤਾਂ ਦੇ ਆਧਾਰ ਉਪਰ ਵਰਗ-ਬੱਧ ਕੀਤਾ ਹੈ। ਇਹ ਵਰਗੀਕਰਣ ਵਧੇਰੇ ਸਪੱਸ਼ਟ ਅਤੇ ਉਪਯੋਗੀ ਹੈ। ਇਸ ਵਰਗੀਕਰਣ ਵਿਚ ਇਕ ਸੂਤ੍ਰਤਾ ਪ੍ਰਧਾਨ ਹੈ, ਜਿਸ ਕਾਰਣ ਇਹ ਸਰਬ ਪ੍ਰਵਾਣਿਤ ਹੈ[50]।

ਰੁਯੱਕ ਦੁਆਰਾ ਕੀਤਾ ਗਿਆ ਵਰਗੀਕਰਣ ਇਸ ਪ੍ਰਕਾਰ ਹੈ[51] :

੧. ਸਾਦ੍ਰਿਸ਼ ਗਰਭ ਜਾਂ ਔਪਮ੍ਯ ਗਰਭ        ੨. ਵਿਰੋਧ ਗਰਭ
੩. ਸ੍ਰਿੰਖਲਾ ਬਧ        ੪. ਤਰਕ ਨਿਆਇ ਮੂਲ
੫. ਵਾਕਯ ਨਿਆਇ ਮੂਲ        ੬. ਲੋਕ ਨਿਆਇ ਮੂਲ
੭ ਗੂੜ੍ਹਾਰਥ ਪ੍ਰਤੀਤੀ ਮੂਲ

ਰੁਯੱਕ ਨੇ ਮੂਲ ਤੱਤਾਂ ਦੇ ਆਧਾਰ ਉਤੇ ਅਲੰਕਾਰਾਂ ਨੂੰ ਸਤ ਭਾਗਾਂ ਵਿਚ ਵੰਡਿਆ ਹੈ, ਜਿਨ੍ਹਾਂ ਦੇ ਅਗੇ ਭੇਦ-ਉਪਭੇਦ ਵੀ ਹਨ। ਅਸੀਂ ਇਨ੍ਹਾਂ ਦਾ ਚਰਚਾ ਵਰਗ-ਵੰਡ ਅਨੁਸਾਰ ਹੀ ਕਰਾਂਗੇ। ਇਥੇ ਇਹ ਸੰਕੇਤ ਕਰਨਾ ਉਚਿਤ ਹੋਵੇਗਾ ਕਿ ਰੁਯੱਕ ਨੇ ਨਿਮਨ ਅੰਕਿਤ ਅਲੰਕਾਰਾਂ ਦਾ ਸੰਬੰਧ ਕਿਸੇ ਵੀ ਵਰਗ ਨਾਲ ਨਹੀਂ ਜੋੜਿਆ :—

ਸੁਭਾਵੋਕਤੀ, ਭਾਵਕ, ਉਦਾਸ, ਸੰਸ੍ਰਿਸ਼ਟੀ, ਸੰਕਰ, ਰਸਵਤ੍, ਪ੍ਰਿਯਸ, ਉਰਜਸਿਵ, ਭਾਵੋਦਯ, ਭਾਵਸੰਧੀ, ਸਮਾਹਿਤ ਅਤੇ ਭਾਵਸ਼ਬਲਤਾ।

ਇਨ੍ਹਾਂ ਅਲੰਕਾਰਾਂ ਵਿਚੋਂ ਰਸਵਤ, ਪ੍ਰਿਯਸ ਅਤੇ ਉਰਜਸਿਵ ਅਲੰਕਾਰ ਨੂੰ ਦੰਡੀ ਨੇ ਖ਼ਾਸੀ ਮਹੱਤਾ ਦਿੱਤੀ ਹੈ। ਸਭਾਵੋਕਤੀ ਸੰਸ੍ਰਿਸ਼ਟੀ ਅਤੇ ਸੰਕਰ ਆਦਿ ਵੀ ਮਹੱਤਵਪੂਰਣ ਅਲੰਕਾਰ ਹਨ। ਪਰ ਅਸੀਂ ਜਿਆਦਾ ਨਾ ਉਲਝ ਕੇ ਆਪਣੇ ਆਪ ਨੂੰ ਰੁਯੱਕ ਦੁਆਰਾ ਪ੍ਰਤਿਪਾਦਿਤ ਵਰਗੀਕਰਣ ਤਕ ਹੀ ਸੀਮਿਤ ਰੱਖਿਆ ਹੈ। ਡਾ. ਨਗੇਂਦਰ ਰੀਤੀ ਕਾਵਿ ਦੀ ਭੂਮਿਕਾ ਵਿਚ ਲਿਖਦੇ ਹਨ ਕਿ ਯੂਰਪ ਦੇ ਆਚਾਰੀਆਂ ਨੇ ਵੀ ਅਲੰਕਾਰ ਵਰਗੀਕਰਣ ਦਾ ਜਤਨ ਕੀਤਾ। ਉਨ੍ਹਾਂ ਦੇ ਵਰਗੀਕਰਣ ਦਾ ਆਧਾਰ ਸੀ: ਸਧਰਮਤਾ, ਸੰਬੰਧ, ਅੰਤਰ, ਕਲਪਨਾ, ਵਕ੍ਰਤਾ ਅਤੇ ਧੁਨੀ। ਪਰੰਤੂ ਸੰਸਕ੍ਰਿਤ ਦੇ ਵਰਗੀਕਰਣ ਵਾਂਗੂੰ ਇਹ ਵੀ ਅਧੂਰਾ ਹੀ ਹੈ[52]। ਇਕ ਹੋਰ ਵਿਦਵਾਨ ਜਗਨ ਨਾਥ ਪ੍ਰਸਾਦ ਭਾਨੂੰ ਨੇ ਆਪਣੇ ਗ੍ਰੰਥ ਕਾਵਿ-ਪ੍ਰਭਾਕਰ ਵਿਚ ਅਲੰਕਾਰਾਂ ਨੂੰ ਤਿੰਨ ਭਾਗਾਂ ਵਿਚ ਵੰਡਿਆ ਹੈ : ਸ਼ਬਦ ਅਲੰਕਾਰ, ਅਰਥ ਅਲੰਕਾਰ, ਉਭਯ ਅਲੰਕਾਰ[53]। ਇਸ ਵੰਡ ਦਾ ਉਲੇਖ ਸੰਸਕ੍ਰਿਤ ਆਚਾਰੀਆ ਵਿਸ਼੍ਵਨਾਥ ਦੇ ਸਾਹਿਤ ਦਰਪਣ ਵਿਚ ਇਨ-ਬਿਨ ਵਿਦਮਾਨ ਹੈ[54]। ਕਨ੍ਹਈਆ ਲਾਲ ਪੋਦਾਰ ਅਤੇ ਰਾਮ ਦਹਿਨ ਮਿਸ਼੍ਰ ਦੋਵੇਂ ਇਸ ਵੰਡ ਦੀ ਅਨੁਸਾਰਤਾ ਕਰਦੇ ਹਨ। ਸਾਡੀ ਜਾਚੇ ਇਹ ਵੰਡ ਸੌਖੀ ਜ਼ਰੂਰ ਹੈ, ਪਰ ਅਧੂਰੀ ਹੈ। ਕਾਰਣ, ਇਹ ਮੂਲ ਤੱਤਾਂ ਨੂੰ ਅੱਖੋਂ ਉਹਲੇ ਕੀਤੀ ਗਈ ਹੈ।

ਕਨ੍ਹਈਆ ਲਾਲ ਪੋਦਾਰ ਨੇ ਅਲੰਕਾਰ ਮੰਜਰੀ ਵਿਚ ਛੇ ਸ਼ਬਦ ਅਲੰਕਾਰ ਵਕ੍ਰੋਕਤੀ, ਅਨੁਪ੍ਰਾਸ, ਯਮਕ, ਸਲੇਸ਼, ਪੁਨਰੁਕਤਾਵਦਾ, ਭਾਸ ਅਤੇ ਚਿਤ੍ਰ ਦਾ ਉਲੇਖ ਕੀਤਾ ਹੈ। ਰਾਮ

ਦਹਿਨ ਮਿਸ੍ਰ ਨੇ ਸਤ ਸ਼ਬਦ ਅਲੰਕਾਰ : ਅਨੁਪ੍ਰਾਸ, ਯਮਕ, ਸਲੇਸ਼, ਪੁਨਰੁਕਤੀ, ਪੁਨਰਕਤਵਦਾਭਾਸ, ਵੀਪਸਾ ਅਤੇ ਵਕ੍ਰੋਕਤੀ ਦਾ ਉਲੇਖ ਕਾਵਿ ਦਰਪਣ ਵਿਚ ਕੀਤਾ ਹੈ। ਇਹ ਦੋਵੇਂ ਆਚਾਰੀਆ ਸ਼ਬਦ ਅਲੰਕਾਰਾਂ ਦੀ ਗਿਣਤੀ ਅਤੇ ਨਾਮ ਵਿਚ ਮਤਭੇਦ ਰਖਦੇ ਹਨ। ਰੁਯੱਕ ਇਨ੍ਹਾਂ ਵਿਚੋਂ ਸਲੇਸ਼ ਅਤੇ ਵਕ੍ਰੋਕਤੀ ਨੂੰ ਅਰਥ ਅਲੰਕਾਰਾਂ ਦੇ ਅੰਤਰਗਤ ਵਿਚਾਰਦਾ ਹੈ ਪਰ ਬਾਕੀ ਚਾਰਾਂ ਦਾ ਉਲੇਖ ਨਹੀਂ ਕਰਦਾ। ਅਸੀਂ ਅਰਥ-ਅਲੰਕਾਰਾਂ ਦੇ ਨਾਲ ਨਾਲ ਛੇ ਸ਼ਬਦ-ਅਲੰਕਾਰਾਂ ਨੂੰ ਵੀ ਵਿਚਾਰਨਾ ਉਚਿਤ ਸਮਝਿਆ ਹੈ।

**ਸ਼ਬਦ-ਅਲੰਕਾਰ :**

ਸ਼ਬਦ ਦੇ ਰੂਪ ਹਨ, ਧੁਨੀ ਅਤੇ ਅਰਥ। ਧੁਨੀ ਨੂੰ ਲੈ ਕੇ ਸ਼ਬਦ ਅਲੰਕਾਰ ਦੀ ਸ੍ਰਿਸ਼ਟੀ ਹੁੰਦੀ ਹੈ। ਸ਼ਬਦ ਅਲੰਕਾਰ ਵਿਚ ਸ਼ਬਦਾਂ ਦੇ ਰੂਪ ਨੂੰ ਚਮਤਕਾਰੀ ਬਣਾਉਣ ਵਲ ਵਿਸ਼ੇਸ਼ ਧਿਆਨ ਦਿੱਤਾ ਜਾਂਦਾ ਹੈ, ਕਿਉਂਕਿ ਸ਼ਬਦ ਅਲੰਕਾਰ ਸਿਰਫ ਸ਼ਬਦਾਂ ਉਤੇ ਹੀ ਨਿਰਭਰ ਹੁੰਦੇ ਹਨ। ਜਦੋਂ ਤੋੜੀ ਉਹ ਵਿਸ਼ੇਸ਼ ਸ਼ਬਦ ਟਿਕੇ ਰਹਿੰਦੇ ਹਨ ਤਦੋਂ ਤੀਕਰ ਉਹ ਵਿਸ਼ੇਸ਼ ਅਲੰਕਾਰ ਰਹਿੰਦਾ ਹੈ। ਵਿਸ਼ੇਸ਼ ਸ਼ਬਦ ਦੇ ਹਟਣ ਨਾਲ ਹੀ ਉਹ ਅਲੰਕਾਰ ਵੀ ਹਟ ਜਾਂਦਾ ਹੈ[55]। ਸ਼ਬਦ-ਅਲੰਕਾਰ ਛੇ ਹਨ : ਵਕ੍ਰੋਕਤੀ, ਅਨੁਪ੍ਰਾਸ, ਯਮਕ, ਸਲੇਸ਼, ਪੁਨਰੁਕਤਵਦਾਭਾਸ ਅਤੇ ਚਿਤ੍ਰ।

**੧. ਵਕ੍ਰੋਕਤੀ[56] :**

ਵਕ੍ਰੋਕਤੀ ਦਾ ਅਰਥ ਹੈ ਵਕ੍ਰ ਉਕਤੀ ਅਥਵਾ ਟੇਢਾ ਕਥਨ। ਸਿਧੇ ਕਥਨ ਤੋਂ ਜਿਥੇ ਤਾਹਨੇ ਨਾਲ ਉਲਟਾ ਭਾਵ ਨਿਕਲੇ ਅਰਥਾਤ ਕਿਹਾ ਕਿਸੇ ਹੋਰ ਮਤਲਬ ਨਾਲ ਜਾਏ ਤੇ ਅਰਥ ਹੋਰ ਨਿਕਲੇ ਵਕ੍ਰੋਕਤੀ ਅਲੰਕਾਰ ਹੁੰਦਾ ਹੈ।

ਕਉਡੀ ਬਦਲੇ ਤਿਆਗੈ ਰਤਨੁ ॥ ਛੋਡਿ ਜਾਇ ਤਾਹੂ ਕਾ ਜਤਨੁ ॥
ਸੋ ਸੰਚੈ ਜੋ ਹੋਛੀ ਬਾਤ ॥ ਮਾਇਆ ਮੋਹਿਆ ਟੇਢਉ ਜਾਤ ॥

ਰਾਮਕਲੀ ਮਹਲਾ ੫ ॥ ੩੨/੮੯੨

**੨. ਅਨੁਪ੍ਰਾਸ :**

ਜਿਥੇ ਅੱਖਰਾਂ ਦੀ ਸਮਾਨਤਾ, ਪਦਾਂ ਦਾ ਵਜ਼ਨ ਅਨੇਕ ਵਾਰ ਵਾਕ ਵਿਚ ਤੁੱਲ ਹੋਵੇ ਉਥੇ ਅਨੁਪ੍ਰਾਸ ਅਲੰਕਾਰ ਹੁੰਦਾ ਹੈ[57]। ਇਸ ਦੇ ਪੰਜ ਭੇਦ ਮੰਨੇ ਗਏ ਹਨ[58]।

ਉਦਾਹਰਣ :

ਚਾਂਦਨਾ ਚਾਦਨੁ ਆਂਗਨਿ ਪ੍ਰਭ ਜੀਉ ਅੰਤਰਿ ਚਾਦਨਾ ॥
ਆਰਾਧਨਾ ਅਰਾਧਨੁ ਨੀਕਾ ਹਰਿ ਹਰਿ ਨਾਮੁ ਅਰਾਧਨਾ ॥

ਮਾਰੂ ਮਹਲਾ ੫ ੪/੧੦੧੮

**੩. ਯਮਨ :**

ਜਿੱਥੇ ਨਿਰਾਰਥਕ ਵਰਣਾਂ ਜਾਂ ਭਿੰਨਾਰਥਕ ਸਾਰਥਕ ਵਰਣਾਂ ਦਾ ਦੁਹਰਾਉ ਵਾਰ ਵਾਰ ਹੋਵੇ ਉਸ ਨੂੰ ਯਮਕ ਕਹਿੰਦੇ ਹਨ[59]। ਕਾਹਨ ਸਿੰਘ ਦੇ ਅਨੁਸਰ ਜਿਥੇ ਸ਼ਬਦ ਵਾਰ ਵਾਰ ਆਵੇ ਪਰ ਅਰਥ ਜੁਦਾ ਹੋਵੇ, ਉਥੇ ਯਮਕ ਹੁੰਦਾ ਹੈ[60]।

ਉਦਾਹਰਣ :

ਸੋ ਜੀਵਤ ਜਿਹ ਜੀਵਿਤ ਜਪਿਆ ॥

ਪ੍ਰਗਟ ਭਏ ਨਾਨਕ ਨਹ ਛਪਿਆ ॥ ਬਾਵਨ ਅੱਖਰੀ ੨੧/੨੫੪

ਇਥੇ ਪਹਿਲੇ ਜੀਵਤ ਦਾ ਅਰਥ ਹੈ ਜਿਉਂਦਾ ਅਤੇ ਦੂਜੇ ਦਾ ਅਰਥ ਹੈ 'ਚੇਤੰਨ'।

**੪. ਸਲੇਸ਼ :**

ਜਿਥੇ ਇਕ ਸ਼ਬਦ ਤੋਂ ਅਨੇਕ ਅਰਥ ਪ੍ਰਗਟ ਹੋਣ ਉਥੇ ਸਲੇਸ਼ ਅਲੰਕਾਰ ਹੁੰਦਾ ਹੈ[61]।

ਉਦਾਹਰਣ :

ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ ॥
ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮਸਾਲਾ ॥

ਗਉੜੀ ਛੰਤ ਮਹਲਾ ੫ ੨/੨੪੮

ਇਥੇ ਮੋਹਨ ਸ਼ਬਦ ਪਰਮੇਸ਼ਰ ਅਤੇ ਬਾਬਾ ਮੋਹਨ ਵਾਚਕ ਹੈ।

**੫. ਪੁਨਰੁਕਤਵਦਾਭਾਸ :**

ਜਿਥੇ ਪਦਾਂ ਵਿਚ ਪੁਨਰੁਕਤੀ ਦੀ ਝਲਕ ਭਾਸੇ, ਪਰ ਪੁਨਰੁਕਤੀ ਨਾ ਹੋਵੇਂ ਅਥਵਾ ਇਕ ਅਰਥ ਨਾ ਹੋਣ ਤੇ ਵੀ ਇਕ ਅਰਥ ਪ੍ਰਤੀਤ ਹੋਵੇ ਉਥੇ ਪੁਨਰੁਕਤਵਦਾਭਾਸ ਹੁੰਦਾ[62] ਹੈ। ਇਹ ਅਲੰਕਾਰ ਨਿਰੋਲ ਸ਼ਬਦ-ਚਪਲਤਾ ਉਪਰ ਆਧਾਰਿਤ ਹੈ। ਗੁਰੂ ਅਰਜਨ ਦੇਵ ਦੀ ਬਾਣੀ ਵਿਚ ਇਸ ਦੀ ਉਦਾਹਰਣ ਨਹੀਂ ਮਿਲਦੀ।

**੬. ਚਿਤ੍ਰ :**

ਵਰਣਾਂ ਦੀ ਰਚਨਾ ਵਿਸ਼ੇਸ਼ ਪ੍ਰਕਾਰ ਦੇ ਕਰਨ ਨਾਲ ਜੋ ਛੰਦ ਕਮਲ ਆਦਿ ਅਕਾਰ ਵਿਚ ਪੜ੍ਹੇ ਜਾ ਸਕਣ, ਉਥੇ ਚਿਤ੍ਰ ਅਲੰਕਾਰ ਹੁੰਦਾ ਹੈ[63]। ਮਹਾਨ ਕੋਸ਼ ਵਿਚ ਇਸ ਦੇ ਛੇ ਭੇਦ ਅੰਕਿਤ ਹਨ[64]। ਇਥੇ ਕੇਵਲ ਭਾਸ਼ਾ ਚਿੱਤ੍ਰ ਦਾ ਉਦਾਹਰਣ ਪੇਸ਼ ਕੀਤਾ ਜਾਂਦਾ ਹੈ।

**ਭਾਸ਼ਾ ਚਿਤ੍ਰ :**

ਜਿਸ ਵਿਚ ਕਈ ਭਾਸ਼ਾਵਾਂ ਦੇ ਸ਼ਬਦ ਪ੍ਰਯੋਗ ਕੀਤੇ ਗਏ ਹੋਣ ਜੇਹਾ ਕਿ :

ਮੀਰਾਂ ਦਾਨਾਂ ਦਿਲ ਸੋਚ ॥
ਮੁਹਬਤੇ ਮਨਿ ਤਨਿ ਬਸੈ ਸਚੁ ਸਾਹ ਬੰਦੀ ਮੋਚ ॥

ਤਿਲੰਗ ਮਹਲਾ ੫ ੫/੭੨੪

ਫਾਰਸੀ : ਮੀਰਾ ਦਾਨਾ ਦਿਲ, ਮੁਹਬਤੇ, ਸਾਹ

ਸੰਸਕ੍ਰਿਤ : ਸੋਚ, ਮਨਿ ਤਨਿ, ਬਸੈ (ਤਦਭਵ) ਸਚ (ਤਦਭਵ) ਬੰਦੀ ਮੋਚ।

ਸਾਫ਼ ਹੈ ਇਥੇ ਵਿਭਿੰਨ ਭਾਸ਼ਾਵਾਂ ਨਾਲ ਸੰਬੰਧਿਤ ਸ਼ਬਦਾਂ ਦਾ ਪ੍ਰਯੋਗ ਕਰਕੇ ਇਕ ਚਿੱਤ੍ਰ ਤਿਆਰ ਕੀਤਾ ਜਾਪਦਾ ਹੈ।

ਰੁਯੱਕ ਨੇ ਸ਼ਬਦ ਅਲੰਕਾਰਾਂ ਨੂੰ ਸਵੀਕਾਰ ਨਹੀਂ ਕੀਤਾ। ਉਸ ਦੇ ਸਤ ਵਰਗਾਂ ਦਾ ਉਲੇਖ ਅਰਥ ਅਲੰਕਾਰਾਂ ਦੇ ਅੰਤਰਗਤ ਹੀ ਕੀਤਾ ਗਿਆ ਹੈ। ਹੁਣ ਰੁਯੱਕ ਦੀ ਵਰਗ ਵੰਡ ਅਨੁਸਾਰ ਹੀ ਪੰਚਮ ਗੁਰੂ ਦੀ ਬਾਣੀ ਦਾ ਅਲੰਕਾਰ ਮੂਲਕ ਅਧਿਐਨ ਪ੍ਰਸਤੁਤ ਕੀਤਾ ਜਾਵੇਗਾ।

**ਅਰਥ-ਅਲੰਕਾਰ :**

ਅਰਥਾਂ ਨੂੰ ਅਲੰਕ੍ਰਿਤ ਕਰਨ ਵਾਲੇ ਅਲੰਕਾਰਾਂ ਨੂੰ ਅਰਥਾਲੰਕਾਰ ਕਿਹਾ ਜਾਂਦਾ

ਹੈ। ਜਿਸ ਅਲੰਕਾਰ ਦੀ ਜਿਨ੍ਹਾਂ ਸ਼ਬਦਾਂ ਦੁਆਰਾ ਸ੍ਰਿਸ਼ਟੀ ਹੁੰਦੀ ਹੋਵੇ ਉਨ੍ਹਾਂ ਸ਼ਬਦਾਂ ਨੂੰ ਬਦਲਾਉਣ ਤੇ ਵੀ ਅਲੰਕਾਰ ਬਣਿਆ ਰਹੇ ਅਥਵਾ ਉਨ੍ਹਾਂ ਦੀ ਥਾਂ ਉਸੇ ਅਰਥ ਵਾਲੇ ਕਿਸੇ ਹੋਰ ਸ਼ਬਦ ਨੂੰ ਰੱਖ ਦੇਣ ਉਤੇ ਵੀ ਅਲੰਕਾਰ ਦਾ ਟਿਕਾਓ ਉਹੀ ਬਣਿਆ ਰਹੇ, ਉਥੇ ਅਰਥਾਲੰਕਾਰ ਹੁੰਦਾ ਹੈ[65]।

ਅਰਥਾਲੰਕਾਰ ਤੋਂ ਬਿਨਾਂ ਸ਼ਬਦ ਸੌਂਦਰਯ ਮਨੋਹਰ ਨਹੀਂ ਹੋ ਸਕਦਾ। ਅਰਥ-ਅਲੰਕਾਰਾਂ ਵਿਚ ਸਦ੍ਰਿਸ਼-ਮੂਲਕ ਅਲੰਕਾਰਾਂ ਦਾ ਪ੍ਰਮੁੱਖ ਸਥਾਨ ਹੈ। ਇਨ੍ਹਾਂ ਅਲੰਕਾਰਾਂ ਦਾ ਮੂਲ ਕਾਰਣ ਉਪਮਾ ਹੈ। ਕਦੀ ਉਪਮਾ ਸ਼ਬਦਾਂ ਰਾਹੀਂ ਸਪਸ਼ਟ ਹੁੰਦੀ ਤੇ ਕਦੀ ਗੁੱਝੀ ਰਹਿੰਦੀ ਹੈ। ਇਸੇ ਕਰਕੇ ਸਦ੍ਰਿਸ਼ — ਜਾਂ ਔਪਮਯ-ਗਰਭ ਅਰਥਾਤ ਉਪਮਾ-ਮੂਲਕ ਅਲੰਕਾਰ ਕਿਹਾ ਜਾਂਦਾ ਹੈ : ਇਨ੍ਹਾਂ ਸਾਰਿਆਂ ਅਲੰਕਾਰਾਂ ਵਿਚ ਉਪਮੇਯ ਅਤੇ ਉਪਮਾਨ ਭਾਵ ਰਹਿੰਦਾ ਹੈ ਅਰਥਾਤ ਇਨ੍ਹਾਂ ਸਾਰਿਆਂ ਦਾ ਮੂਲ ਕਾਰਣ ਉਪਮਾ ਹੈ[66]।

**ਸਦ੍ਰਿਸ਼ ਗਰਭ ਜਾਂ ਔਪਮਯ ਗਰਭ :**

ਇਹ ਗਿਣਤੀ ਵਿਚ ਅਠਾਈ ਹਨ। ਇਨ੍ਹਾਂ ਨੂੰ ਤਿੰਨ ਅਨੁਭਾਗਾਂ ਵਿਚ ਵੰਡ ਕੇ ਵਿਚਾਰਿਆ ਗਿਆ ਹੈ :

(ੳ) ਭੇਦਾਭੇਦ ਪ੍ਰਧਾਨ : (ਇਹ ਚਾਰ ਹਨ) ਉਪਮਾ, ਉਪਮੇਉਪਮਾ. ਅਨਨਵੈ ਅਤੇ ਸਮਰਣ।

(ਅ) ਅਭੇਦ ਪ੍ਰਧਾਨ : (ਇਹ ਗਿਣਤੀ ਵਿਚ ਅੱਠ ਹਨ) ਅਭੇਦ ਪ੍ਰਧਾਨ ਨੂੰ ਅੱਗੇ ਦੋ ਉਪਭੇਦਾਂ ਵਿਚ ਵੰਡਿਆ ਹੈ, ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:

ਅਰੋਪ ਮੂਲ : ਇਸਦੇ ਅੰਤਰਗਤ ਛੇ ਅਲੰਕਾਰ ਆਉਂਦੇ ਹਨ; ਰੂਪਕ ਪਰਣਾਮ, ਸੰਦੇਹ, ਭ੍ਰਾਂਤੀ, ਉਲੇਖ ਅਤੇ ਅਪਨਹੁਤਿ।

ਅਧ੍ਰਯਵਸਾਯ ਮੂਲ : (ਦੋ ਹਨ) ਉਤਪ੍ਰੇਖਿਆ, ਅਤੀਸ਼ਯੋਕਤੀ।

(ੲ) ਗਮ੍ਰਯਮਾਨ ਔਪਮਯ : (ਇਹ ਗਿਣਤੀ ਵਿਚ ਸੋਲਾਂ ਹਨ) ਇਨ੍ਹਾਂ ਦੇ ਉਪਭੇਦ ਇਸ ਪ੍ਰਕਾਰ ਹਨ :

ਪਦਾਰਥਗਤ : ਤੁੱਲਯੋਗਤਾ ਅਤੇ ਦੀਪਕ

ਵਾਕਾਰਥਗਤ : ਪ੍ਰਤੀਵਸਤੂ ਉਪਮਾ, ਦ੍ਰਿਸ਼ਟਾਂਤ ਅਤੇ ਨਿਰਦਰਸ਼ਨਾ

ਭੇਦ ਪ੍ਰਧਾਨ : ਵਿਅਕਤੀਰੇਕ ਅਤੇ ਸਹੋਕਤੀ

ਵਿਸ਼ੇਸ਼ਣਵਿਚਿਤ੍ਰ : ਸਮਾਸੋਕਤੀ ਅਤੇ ਪਰੀਕਰ

ਅਪ੍ਰਸਤੁਤ ਪ੍ਰਸ਼ੰਸਾ : ਵਿਨੋਕਤੀ, ਪ੍ਰਯਾਇਓਕਤੀ, ਅਰਥਾਂਤਰ ਨਿਆਸ, ਵਿਆਜਸਤੁਤੀ ਅਤੇ ਆਖੇਪ

ਹੁਣ ਉਪਰੋਕਤ ਕ੍ਰਮ ਅਨੁਸਾਰ ਵਿਵੇਚਨ ਪੇਸ਼ ਕੀਤਾ ਜਾਵੇਗਾ।

ਭੇਦਾਭੇਦ ਪ੍ਰਧਾਨ : ਇਨ੍ਹਾਂ ਅਲੰਕਾਰਾਂ ਦਾ ਉਪਮਾਨ ਅਤੇ ਉਪਮੇਯ ਵਿਚ ਅੰਤਰ ਨਹੀਂ ਹੁੰਦਾ ਸਗੋਂ ਸਾਧਰਮ (ਉਪਮਾ) ਤੁੱਲ ਰਹਿੰਦੀ ਹੈ ਅਥਵਾ ਇਨ੍ਹਾਂ

ਦਾ ਮੂਲ ਭੇਦਾ ਭੇਦ ਤੁੱਲ-ਪ੍ਰਧਾਨ ਹੈ[67]।

ਅਭੇਦ ਪ੍ਰਧਾਨ : ਇਨ੍ਹਾਂ ਵਿਚ ਉਪਮੇਯ ਅਤੇ ਉਪਮਾਨ ਦੇ ਸਾਧਰਮ ਵਿਚ ਅਭੇਦ ਕਿਹਾ ਜਾਂਦਾ ਹੈ, ਅਥਵਾ ਇਨ੍ਹਾਂ ਦਾ ਮੂਲ ਅਭੇਦ ਪ੍ਰਧਾਨ ਉਪਮਾ ਹੈ[68]।

ਗਮ੍ਯਮਾਨ ਔਪਮ੍ਯ : ਇਨ੍ਹਾਂ ਅਲੰਕਾਰਾਂ ਵਿਚ ਔਪਮ੍ਯ, ਉਪਮਾਨ ਭਾਵ ਜਾਂ ਸਦ੍ਰਿਸ਼ ਦੁਆਰਾ ਸਪਸ਼ਟ ਨਹੀਂ ਕੀਤਾ ਜਾਂਦਾ ਸਗੋਂ ਛੁਪਿਆ ਹੋਇਆ ਹੁੰਦਾ ਹੈ। ਦੂਜੇ ਸ਼ਬਦਾਂ ਵਿਚ ਔਪਮ੍ਯ ਗੁੱਝਾ ਰਹਿੰਦਾ ਹੈ ਤੇ ਉਹ ਵੀ ਕਈ ਭਿੰਨ ਭਿੰਨ ਰੀਤੀਆਂ ਨਾਲ[69]।

## (ੳ) ਭੇਦਾ ਭੇਦ ਪ੍ਰਧਾਨ

**ਉਪਮਾ :**

੧. ਜਿਸ ਉਕਤੀ ਵਿਚ ਉਪਮਾਨ ਉਪਮੇਯ ਦੇ ਭਿੰਨ ਹੋਣ ਤੇ ਵੀ ਉਨ੍ਹਾਂ ਦੇ ਸਾਧਾਰਣ ਧਰਮ ਦੀ ਸਮਤਾ ਕੀਤੀ ਜਾਏ ਉਹ ਉਪਮਾ ਅਲੰਕਾਰ ਹੁੰਦਾ ਹੈ[70]।

੨. ਇਸ ਅਲੰਕਾਰ ਨੂੰ ਸਮਝਣ ਲਈ ਚਾਰ ਸ਼ਬਦਾਂ ਦਾ ਅਰਥ ਸਮਝ ਲੈਣਾ ਚਾਹੀਦਾ ਹੈ[71]।

ਉਪਮਾਨ : ਜਿਸ ਦੀ ਤੁਲਤਾ ਕਿਸੇ ਨੂੰ ਦੇਈਏ ਅਥਵਾ ਜਿਸ ਦੀ ਤੁਲਨਾ ਕੀਤੀ ਜਾਵੇ।

ਉਪਮੇਯ : ਜਿਸ ਨੂੰ ਤੁੱਲਤਾ ਦੇਈਏ ਅਥਵਾ ਜਿਸ ਨਾਲ ਤੁਲਨਾ ਕੀਤੀ ਜਾਵੇ।

ਧਰਮ : ਜੋ ਦੋਹਾਂ (ਉਪਮਾਨ ਅਤੇ ਉਪਮੇਯ) ਵਿਚ ਸਾਮਾਨ ਰਹਿੰਦਾ ਹੋਵੇ ਅਥਵਾ ਜਿਸ ਕਾਰਣ ਤੁਲਨਾ ਕੀਤੀ ਜਾਵੇ। ਜੇਹਾ ਕਿ ਚੰਦ ਅਤੇ ਮੁਖ, ਪ੍ਰਕਾਸ਼ ਅਤੇ ਸੋਭਾ ਇਨ੍ਹਾਂ ਦੋਹਾਂ ਵਿਚ ਸਮਾਨ ਧਰਮ ਹੈ ਪ੍ਰਕਾਸ਼ ਅਤੇ ਸੋਭਾ।

ਵਾਚਕ : ਜੋ ਉਪਮਾਨ ਉਪਮੇਯ ਦੇ ਸਾਮਾਨ ਧਰਮ ਨੂੰ ਤੁੱਲ ਬੋਧਨ ਕਰਦਾ ਹੈ, ਅਥਵਾ ਉਹ ਸ਼ਬਦ ਜਿਸ ਦਾ ਸਹਾਰਾ ਲੈ ਕੇ ਤੁਲਨਾ ਕੀਤੀ ਜਾਵੇ ਜੇਹਾ ਕਿ : ਜੈਸਾ ਤੈਸਾ, ਜਿਉਂ ਤਿਉਂ, ਯਥਾ ਤਥਾ, ਸਮ ਸੋ ਆਦਿ।

ਸਾਦ੍ਰਿਸ਼ਮੂਲਕ ਸਾਰੇ ਅਲੰਕਾਰਾਂ ਦਾ ਪ੍ਰਾਣ ਤੱਤ ਉਪਮਾ ਹੈ[72]। ਦੂਜੇ ਸ਼ਬਦਾਂ ਵਿਚ ਉਪਮਾ ਰੂਪੀ ਨਟੀ ਅਨੇਕ ਉਕਤੀ-ਵਚਿਤ੍ਰਤਾ ਨਾਲ ਨਾਚ ਕਰਦੀ ਹੋਈ ਕਾਵਿ-ਹਿਰਦਿਆਂ ਨੂੰ ਮੁਗਧ ਕਰਦੀ ਹੈ।

ਹਰ ਸਜਗ ਕਵੀ ਆਪਣੇ ਆਲੇ ਦੁਆਲੇ ਦਾ, ਤਤਕਾਲੀਨ ਰਾਜਸੀ ਪਰਿਸਥਿਤੀਆਂ ਦਾ ਸਮਾਜਕ ਅਤੇ ਧਾਰਮਿਕ ਜੀਵਨ ਦਾ ਅਸਰ ਕਬੂਲਦਾ ਹੈ। ਇਸ ਤੋਂ ਛੁੱਟ ਸਮਕਾਲੀਨ ਸਾਹਿਤਕ ਪਰੰਪਰਾ, ਲੋਕ-ਚੇਤਨਾ ਅਤੇ ਲੋਕ ਧਾਰਨਾਵਾਂ ਤੋਂ ਵੀ ਪ੍ਰਭਾਵਿਤ ਹੁੰਦੀ ਹੈ। ਪੰਚਮ ਗੁਰੂ ਨੂੰ ਸਾਹਿਤਕ ਸੂਝ ਵਿਰਸੇ ਵਿਚ ਮਿਲੀ ਸੀ। ਇਨ੍ਹਾਂ ਨੇ ਗੁਰੂ ਨਾਨਕ ਦੀ ਅਨੁਸਾਰਤਾ ਕਰਦੇ ਹੋਏ ਉਪਮਾਨ ਯੋਜਨਾ ਦੀ ਸਾਮਗ੍ਰੀ ਜਨ-ਸਾਧਾਰਣ ਦੇ ਗਿਆਨ ਅਨੁਭਵ ਅਤੇ ਤਜਰਬੇ ਵਿਚ ਆਈਆਂ ਵਸਤਾਂ ਅਥਵਾ ਪਦਾਰਥਾਂ ਵਿਚੋਂ ਲਈ। ਗੁਰੂ ਅਰਜਨ ਦੇਵ

ਦੁਆਰਾ ਪ੍ਰਯੋਗ ਕੀਤੇ ਗਏ ਉਪਮਾਨ ਜਨ-ਸਮਾਜ ਵਿਚ ਪਰਿਚਿਤ ਸਨ। ਰਹੱਸਵਾਦੀ ਦਾ ਅਨੁਭਵ ਅਭਿੱਧਾ ਦੀ ਪੱਧਰ ਉਪਰ ਪੂਰੀ ਤਰ੍ਹਾਂ ਰੂਪਮਾਨ ਨਹੀਂ ਹੋ ਸਕਦਾ ਅਤੇ ਇਸ ਨੂੰ ਪ੍ਰਗਟਾਉਣ ਲਈ ਉਹ ਕਿਸੇ ਰਲਦੀ ਮਿਲਦੀ ਚੀਜ਼ ਦਾ ਸਹਾਰਾ ਲੈਂਦਾ ਹੈ ਇਸ ਲਈ ਰਹੱਸਵਾਦੀ ਬਾਣੀ ਵਿਚ ਉਪਮਾ ਦੀ ਵਰਤੋਂ ਵਧੇਰੇ ਹੁੰਦੀ ਹੈ। ਗੁਰੂ ਅਰਜਨ ਦੇਵ-ਕਾਵਿ ਦੀਆਂ ਉਪਮਾਵਾਂ ਦੀ ਬਹੁ ਗਿਣਤੀ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਉਹ ਪਰਮਾਤਮਾ ਪ੍ਰਤੀ ਪ੍ਰੇਮ ਨੂੰ ਬਿਆਨਣ ਲਈ ਵਸਤੂ-ਜਗਤ ਦਾ ਸਹਾਰਾ ਲੈਂਦੇ ਹਨ। ਜਿਹਾ ਕਿ :

ਭਵਰੁ ਤੁਮਾਰਾ ਇਹੁ ਮਨੁ ਹੋਵਉ ਹਰਿ ਚਰਣਾ ਹੋਹੁ ਕਉਲਾ ॥
ਨਾਨਕ ਦਾਸ ਉਨ ਸੰਗਿ ਲਪਟਾਇਓ ਜਿਉ ਬੂੰਦਹਿ ਚਾਤ੍ਰਿਕੁ ਮਉਲਾ ॥

ਗੂਜਰੀ ਮਹਲਾ ੫ ੪/੪੯੬

ਇਸੇ ਤਰ੍ਹਾਂ ਸੰਜੋਗ ਅਤੇ ਵਿਜੋਗ ਦੀ ਅਵਸਥਾ ਨੂੰ ਨਿਰੂਪਣ ਕਰਨ ਲਗਿਆਂ ਆਪਣੇ ਚੌਗਿਰਦੇ ਵਲ ਝਾਕਦੇ ਹਨ। ਜੇਹਾ ਕਿ :

ਮੀਨਾ ਜਲ ਹੀਨ ਮੀਨਾ ਜਲ ਹੀਨ ਹੇ ਓਹੁ ਬਿਛੁਰਤ ਮਨ ਤਨ
ਮੀਨ ਹੇ ਕਤ ਜੀਵਨ ਪ੍ਰਿਅ ਬਿਨੁ ਹੋਤ ॥
ਸਨਮੁਖ ਸਾਹਿਬਾਨ ਸਨਮੁਖ ਸਾਹਿਬਾਨ ਹੇ ਮ੍ਰਿਗ ਅਰਪੇ ਮਨ ਤਨ
ਪ੍ਰਾਨ ਹੇ ਉਹ ਬੇਧਿਓ ਸਹਜ ਸਰੋਤ ॥ ਆਸਾ ਛੰਤ ਮਹਲਾ ੫ ੧੪/੪੬੨

ਜੀਵਨ ਦੀ ਨਾਸ਼ਮਾਨਤਾ ਥੋੜ੍ਹ ਚਿਰਤਾ ਅਤੇ ਬਾਹਰੀ ਕੱਚੀ-ਵੰਨੀ ਦਿਖ ਨੂੰ ਦੇਖਕੇ ਲਿਖਦੇ ਹਨ :

ਪਲਕ ਦ੍ਰਿਸਟ ਦੇਖਿ ਭੂਲੋ ਆਕ ਨੀਮ ਕੋ ਤੂੰਮਰੁ ॥
ਜੈਸਾ ਸੰਗੁ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹੁ ਪਰਗ੍ਰਿਹੁ ॥

ਆਸਾ ਮਹਲਾ ੫ ੧੨੭/੪੦੩

ਗੁਰੂ ਅਰਜਨ ਦੇਵ ਕਾਵਿ ਦੀਆਂ ਉਪਮਾਵਾਂ ਦਾ ਕਲਾਵਾ ਖਾਸਾ ਵਿਸ਼ਾਲ ਹੈ। ਇਨ੍ਹਾਂ ਦੇ ਉਪਮਾਨ ਜਗਤ ਵਿਚ ਜੀਵ, ਜੰਤੂ, ਜਲ, ਪਸੂ, ਖਨਿਜ, ਪਦਾਰਥ, ਵਾਤਾਵਰਣ, ਖਗੋਲ, ਪਰਿਵਾਰ ਅਤੇ ਸਮਾਜ ਸਭ ਨੂੰ ਸਥਾਨ ਮਿਲਿਆ ਹੈ।

**ਉਪਮੇ ਉਪਮਾ :**

ਜਦੋਂ ਪਰਸਪਰ ਉਪਮੇਯ ਨੂੰ ਉਪਮਾਨ ਅਤੇ ਉਪਮਾਨ ਨੂੰ ਉਪਮੇਯ ਵਰਣ ਕੀਤਾ ਜਾਏ ਤਾਂ ਉਪਮੇਉਪਮਾ ਅਲੰਕਾਰ ਹੁੰਦਾ ਹੈ[73]।

ਗੁਰੂ ਅਰਜਨ ਨੂੰ ਇਸ ਤੱਥ ਦਾ ਗਿਆਨ ਹੈ। ਗੁਰੂ ਅਰਜਨ ਦੀ ਬਾਣੀ ਵਿਚ ਇਹ ਤੱਥ ਪੇਸ਼ ਹੋਇਆ ਹੈ, ਭਾਵੇਂ ਇਸ ਅਲੰਕਾਰ ਵਿਸ਼ੇਸ਼ ਦਾ ਉਦਾਹਰਣ ਨਹੀਂ ਮਿਲਦਾ।

**ਅਨਨਵੇ :**

ਜਿਥੇ ਉਪਮੇਯ ਤੋਂ ਭਿੰਨ ਕੋਈ ਉਪਮਾਨ ਨਾ ਹੋਵੇ ਅਥਵਾ ਉਪਮੇਯ ਨੂੰ ਉਪਮਾਨ ਠਹਿਰਾਇਆ ਜਾਵੇ ਉਥੇ ਅਨਨਵੇ ਅਲੰਕਾਰ ਹੁੰਦਾ ਹੈ[74]। ਨਿਮਨ-ਅੰਕਿਤ ਤੁਕਾਂ ਵਿਚ ਇਸ ਅਲੰਕਾਰ ਦਾ ਝਾਂਵਲਾ ਪੈਂਦਾ ਹੈ :

ਉਪਮਾ ਜਾਤ ਨ ਕਹੀ ਮੇਰੇ ਪ੍ਰਭ ਕੀ ਉਪਮਾ ਜਾਤ ਨ ਕਹੀ ॥
ਤਜਿ ਆਨ ਸਰਣਿ ਗਹੀ ॥ ਬਿਲਾਵਲ ਅਸ਼ਟਪਦੀ ਮਹਲਾ ੫ ੧/੮੩੭

**ਸਮਰਣ :**

ਕਿਸੇ ਪਹਿਲੇ ਦੇਖੀ ਹੋਈ ਵਸਤੂ ਦੀ ਯਾਦ ਕਿਸੇ ਸਦ੍ਰਿਸ਼ ਨੂੰ ਵੇਖ ਕੇ ਯਾਦ ਆ ਜਾਵੇ ਤਾਂ ਉਥੇ ਸਮਰਣ ਅਲੰਕਾਰ ਹੁੰਦਾ ਹੈ [75]।

ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ ॥
ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥

ਗੂਜਰੀ ਮਹਲਾ ੫ ੧/੪੯੫

## (ਅ) ਅਭੇਦ ਪ੍ਰਧਾਨ

ਜਿਨ੍ਹਾਂ ਅਲੰਕਾਰਾਂ ਦੇ ਉਪਮੇਯ ਅਤੇ ਉਪਮਾਨ ਦੇ ਸਾਧਰਮ ਵਿਚ ਅਭੇਦਤਾ ਹੋਵੇ ਉਹ ਅਭੇਦ ਪ੍ਰਧਾਨ ਅਲੰਕਾਰ ਹੁੰਦੇ ਹਨ [76]। ਇਹ ਅਲੰਕਾਰ ਗਿਣਤੀ ਦੇ ਅਠ ਹਨ ਜਿਨ੍ਹਾਂ ਨੂੰ ਦੋ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ : ਅਰੋਪ ਮੂਲ ਅਤੇ ਅਧ੍ਵਸਾਯ।

**ਅਰੋਪ ਮੂਲ :**

ਜਿਥੇ ਉਪਮੇਯ ਵਿਚ ਉਪਮਾਨ ਦਾ ਆਰੋਪ ਕੀਤਾ ਜਾਏ ਜਾਂ ਜਿਥੇ ਆਰੋਪ ਪ੍ਰਧਾਨ ਹੋਵੇ। ਉਥੇ, ਅਰੋਪ ਮੂਲ ਅਲੰਕਾਰ ਹੁੰਦਾ ਹੈ [77]। ਅਰੋਪ ਮੂਲ ਅਲੰਕਾਰ ਗਿਣਤੀ ਵਿਚ ਛੇ ਹਨ :

**(ੳ) ਰੂਪਕ :**

ਜਦ ਉਪਮਾਨ ਅਤੇ ਉਪਮੇਯ ਤਦਰੂਪ ਹੋਵੇ ਤਾਂ ਰੂਪਕ ਅਲੰਕਾਰ ਹੁੰਦਾ ਹੈ [78]। ਰੂਪਕ ਦੇ ਸਮਰੂਪਕ ਵਿਸ਼ੇਸ਼ਰੂਪਕ, ਨਿਊਨਰੂਪਕ ਅਤੇ ਤਦ-ਰੂਪਕ ਆਦਿ ਉਪਭੇਦ ਵੀ ਹੁੰਦੇ ਹਨ। ਇਥੇ ਕੇਵਲ ਰੂਪਕ ਦਾ ਉਦਾਹਰਣ ਹੀ ਪੇਸ਼ ਕੀਤਾ ਜਾਵੇਗਾ।

ਸਾਚ ਧਰਮ ਕੀ ਕਰਿ ਦੀਨੀ ਵਾਰਿ ॥
ਫਰਹੇ ਮੁਹਕਮ ਗੁਰ ਗਿਆਨੁ ਬੀਚਾਰਿ ॥
ਨਾਮੁ ਖੇਤੀ ਬੀਜਹੁ ਭਾਈ ਮੀਤ ॥
ਸਉਦਾ ਕਰਹੁ ਗੁਰੁ ਸੇਵਹੁ ਨੀਤ ॥

ਆਸਾ ਅਸਟਪਦੀ ਮਹਲਾ ੫ ੧/੪੩੦

**(ਅ) ਪਰਿਣਾਮ :**

ਜਦ ਉਪਮੇਯ ਦਾ ਕਾਰਜ ਅਭੇਦ ਰੂਪ ਉਪਮਾਨ ਕਰੇ ਤਦ ਪਰਿਣਾਮ ਅਲੰਕਾਰ ਹੁੰਦਾ ਹੈ [79]।

ਚਰਨ ਕਮਲ ਗੁਰਿ ਆਸ੍ਰਮ ਦੀਆ ॥
ਅਗਨਿ ਸਾਗਰ ਬੂਡਤ ਸੰਸਾਰਾ ॥

ਬਿਲਾਵਲ ਮਹਲਾ ੫ ੮/੮੦੪

ਇਥੇ ਚਰਨ ਉਪਮੇਯ ਅਤੇ ਕਮਲ ਉਪਮਾਨ ਹੈ। ਪਰ ਠਿਕਾਣਾ ਦੇਣਾ ਚਰਨ ਦਾ ਕੰਮ ਹੈ ਜੋ ਕਮਲ ਉਪਮਾਨ ਕਰਦਾ ਹੈ।

(ੲ) **ਸੰਦੇਹ :**

ਕਿਸੇ ਪਦਾਰਥ ਨੂੰ ਵੇਖ ਕੇ ਉਸ ਦੀ ਅਸਲੀਅਤ, ਨਾ ਜਾਣੀ ਜਾਵੇ ਕਿੰਤੂ ਸ਼ੱਕ ਬਣਿਆ ਰਹੇ, ਉਥੇ ਸੰਦੇਹ ਅਲੰਕਾਰ ਹੁੰਦਾ ਹੈ[80]।

ਉਦਾਹਰਣ :

ਕਉਣ ਸੁ ਮੁਕਤਾ ਕਉਣੁ ਸੁ ਜੁਗਤਾ ਕਉਣੁ ਸੁ ਗਿਆਨੀ ਕਉਣੁ ਸੁ ਬਕਤਾ
ਕਉਣੁ ਸੁ ਗਿਰਹੀ ਕਉਣੁ ਉਦਾਸੀ ਕਉਣੁ ਸੁ ਕੀਮਤਿ ਪਾਏ ਜੀਉ ॥

ਮਾਝ ਮਹਲਾ ੫ ੩੬/੧੩੧

(ਸ) **ਭ੍ਰਾਂਤੀ :**

ਕਿਸੇ ਵਸਤੂ ਦੇ ਤੁੱਲ ਕਿਸੇ ਦੂਜੀ ਵਸਤੂ ਨੂੰ ਵੇਖ ਕੇ ਉਸ ਦਾ ਰੂਪ ਹੀ ਮੰਨ ਲੈਣਾ ਭ੍ਰਾਂਤੀਮਾਨ ਅਲੰਕਾਰ ਹੈ, ਇਸ ਨੂੰ ਭਰਮ ਅਲੰਕਾਰ ਵੀ ਕਹਿੰਦੇ ਹਨ[82]।

ਉਦਾਹਰਣ :

ਜਿਉ ਬਿਗਾਰੀ ਕੈ ਸਿਰਿ ਦੀਜਹਿ ਦਾਮ ॥
ਓਇ ਖਸਮੈ ਕੈ ਗ੍ਰਿਹਿ ਉਨ ਦੂਖ ਸਹਾਮ ॥

ਗਉੜੀ ਗੁਆਰੇਰੀ ਮਹਲਾ ੫ ੮੦/੧੯੭

(ਹ) **ਉਲੇਖ :**

ਇਕ ਹੀ ਵਸਤੂ ਨੂੰ ਕਈ ਲੋਕ ਭਾਵਨਾ ਅਨੁਸਾਰ ਜੇ ਵਖੋ-ਵਖ ਰੂਪ ਕਲਪਣ ਤਾਂ ਉਲੇਖ ਅਲੰਕਾਰ ਹੁੰਦਾ ਹੈ। ਅਥਵਾ ਇਕ ਹੀ ਵਸਤੂ ਨੂੰ ਇਕ ਹੀ ਆਦਮੀ ਅਨੇਕ ਰੂਪਾਂ ਵਿਚ ਵੇਖੇ[83]।

ਗੁਰੁ ਤੀਰਥੁ ਗੁਰੁ ਪਾਰਾਜਾਤੁ ਗੁਰ ਮਨਸਾ ਪੂਰਣਹਾਰੁ ॥
ਗੁਰੁ ਦਾਤਾ ਹਰਿਨਾਮੁ ਦੇਇ ਉਧਰੈ ਸਭੁ ਸੰਸਾਰੁ ॥

ਸਿਰੀ ਰਾਗ ਮਹਲਾ ੫ ੯੯/੫੨

(ਕ) **ਅਪਨਹੁਤੀ :**

ਅਪਨਹੁਤੀ ਦਾ ਅਰਥ ਹੈ ਲੁਕਾਉਣਾ ਜਾਂ ਨਿਸ਼ੇਧ ਕਰਨਾ। ਜਿਥੇ ਪ੍ਰਕ੍ਰਿਤ ਉਪਮਾਨ ਦਾ ਨਿਸ਼ੇਧ ਕਰਕੇ ਅਪ੍ਰਕ੍ਰਿਤ ਉਪਮੇਯ ਦੀ ਸਥਾਪਤੀ ਕੀਤੀ ਜਾਵੇ ਉਥੇ ਅਪਨਹੁਤੀ ਅਲੰਕਾਰ ਹੁੰਦਾ ਹੈ[84]।

ਚਰਨ ਭਏ ਸੰਤ ਬੋਹਿਥਾ ਤਰੇ ਸਾਗਰੁ ਜੇਤ ॥

ਬਿਲਾਵਲ ਮਹਲਾ ੫ ੩੯/੮੧੦

ਇਥੇ ਚਰਨ ਉਪਮੇਯ ਹੈ ਅਤੇ ਜਹਾਜ਼ ਉਪਮਾਨ ਹੈ। ਪਰ ਜਹਾਜ਼ ਉਪਮਾਨ ਨੂੰ ਅਲੋਪ ਕਰਕੇ ਚਰਨ ਉਪਮੇਯ ਹੀ ਉਪਮਾਨ ਦਾ ਕੰਮ ਕਰ ਰਿਹਾ ਹੈ।

**ਅਧ੍ਵਸਾਯ :**

ਜਿਥੇ ਅਰੋਪ ਨਿਸਚਿਤ ਜਾਂ ਅਨਿਸਚਿਤ ਰੂਪ ਵਿਚ ਹੋਵੇ ਉਥੇ ਅਧ੍ਵਸਾਯ ਅਲੰਕਾਰ ਹੁੰਦਾ ਹੈ। ਜੇਹਾ ਕਿ ਉਤਪ੍ਰੇਖਿਆ ਵਿਚ ਆਰੋਪ ਅਨਿਸਚਿਤ ਅਤੇ ਅਤੀਸ਼ਯੋਕਤੀ ਵਿਚ ਨਿਸਚਿਤ ਹੁੰਦਾ ਹੈ[85]। ਅਧ੍ਵਸਾਯ ਦੇ ਅੰਤਰਗਤ ਦੋ ਅਲੰਕਾਰ : ਉਤਪ੍ਰੇਖਿਆ ਅਤੇ ਅਤੀਸ਼ਯੋਕਤੀ ਹੀ ਆਉਂਦੇ ਹਨ। ਅਧ੍ਵਸਾਯ ਦਾ ਅਰਥ ਹੈ ਜਤਨ ਉੱਦਮ।

**ਉਤ-ਪ੍ਰੇਖਿਆ :**

ਪ੍ਰਸਤੁਤ ਦੀ ਅਪ੍ਰਸਤੁਤ ਰੂਪ ਵਿਚ ਸੰਭਾਵਨਾ ਕੀਤੇ ਜਾਣ ਨੂੰ ਉਤਪ੍ਰੇਖਿਆ ਅਲੰਕਾਰ ਕਹਿੰਦੇ ਹਨ ਅਥਵਾ ਉਪਮੇਯ ਵਿਚ ਉਪਮਾਨ ਦੀ ਸੰਭਾਵਨਾ ਕੀਤੀ ਜਾਂਦੀ ਹੈ[86]।

ਮੁਕਤਿ ਬੈਕੁੰਠ ਸਾਧ ਕੀ ਸੰਗਤਿ ਜਨ ਪਾਇਓ ਹਰਿ ਕਾ ਧਾਮ ॥

ਧਨਾਸਰੀ ਮਹਲਾ ੫ ੪੮/੬੮੨

ਇਥੇ ਉਪਮਾਨ ਬੈਕੁੰਠ ਹੈ, ਸਾਧ-ਸੰਗਤ ਉਪਮੇਯ, ਜਿਸ ਵਿਚ ਉਪਮਾਨ ਬੈਕੁੰਠ ਦੀ ਸੰਭਾਵਨਾ ਕੀਤੀ ਗਈ ਹੈ।

**ਅਤੀਸ਼ਯੋਕਤੀ :**

ਅਤਿਸ਼ਯ ਦਾ ਅਰਥ ਹੈ ਅਤੀਕ੍ਰਾਂਤੀ ਅਥਵਾ ਉਲੰਘਣ। ਅਤੀਸ਼ਯੋਕਤੀ ਵਿਚ ਪ੍ਰਸਤੁਤ ਨੂੰ ਵਧਾ-ਚੜ੍ਹਾ ਕੇ ਦਸਿਆ ਜਾਂਦਾ ਹੈ[87]।

ਗੁਰ ਕੇ ਚਰਨ ਜੀਅ ਕਾ ਨਿਸਤਾਰਾ ॥
ਸਮੁੰਦੁ ਸਾਗਰੁ ਜਿਨਿ ਖਿਨ ਮਹਿ ਤਾਰਾ ॥

ਧਨਾਸਰੀ ਮਹਲਾ ੫ ੫੭/੬੮੪

## (ੲ) ਗਮ੍ਯਮਾਨ ਔਪਮ੍ਯ

ਇਹ ਗਿਣਤੀ ਵਿਚ ਸੋਲਾਂ ਹਨ, ਜਿਥੇ ਉਪਮੇਯ ਅਤੇ ਉਪਮਾਨ ਦੋਹਾਂ ਦਾ ਇਕੋ ਧਰਮ, ਇਕ ਪਦ ਵਿਚ ਕਿਹਾ ਜਾਏ ਅਥਵਾ ਔਪਮ੍ਯ ਪਦਾਰਥਗਤ ਗੁੱਝਾ ਰਹੇ ਉਥੇ ਗਮ੍ਯਮਾਨ ਔਪਮ੍ਯ ਅਲੰਕਾਰ ਹੁੰਦਾ ਹੈ[88]। ਗਮ੍ਯਮਾਨ ਔਪਮ੍ਯ ਦੇ ਅਗੋਂ ਹੋਰ ਉਪਭੇਦ ਵੀ ਹਨ, ਜਿਨ੍ਹਾਂ ਦਾ ਵੇਰਵਾ ਨਾਲੋ-ਨਾਲ ਦਿੱਤਾ ਜਾਏਗਾ।

੧. ਪਦਾਰਥਗਤ : ਇਸ ਦੇ ਅੰਤਰਗਤ ਦੋ ਅਲੰਕਾਰ ਆਉਂਦੇ ਹਨ : ਤੁੱਲਯੋਗਤਾ ਅਤੇ ਦੀਪਕ।

**ਤੁੱਲਯੋਗਤਾ :**

ਜਿਥੇ ਗੁਣ ਜਾਂ ਕ੍ਰਿਆ ਦੁਆਰਾ ਅਨੇਕ ਪ੍ਰਸਤੁਤ ਉਪਮੇਯਾਂ ਅਤੇ ਅਪ੍ਰਸਤੁਤ ਉਪਮਾਨਾਂ ਦਾ ਇਕ ਹੀ ਧਰਮ ਕਿਹਾ ਜਾਏ ਉਥੇ ਤੁੱਲਯੋਗਤਾ ਅਲੰਕਾਰ ਹੁੰਦਾ ਹੈ। ਤੁੱਲਯੋਗਤਾ ਦੀ ਵਰਤੋਂ ਗੁਰੂ ਅਰਜਨ ਦੇਵ ਦੀ ਬਾਣੀ ਵਿਚ ਬਹੁਤ ਵਿਰਲੀ ਹੈ[89]। ਕਿਤੇ — ਕਿਤੇ ਤੁੱਲਯੋਗਤਾ ਨਾਲ ਸੰਬੰਧਿਤ ਸੰਕਲਪ ਦਾ ਝਾਵਲਾ ਅਵੱਸ਼ ਮਿਲਦਾ ਹੈ ਜੇਹਾ ਕਿ :

ਆਨ ਰਸਾ ਜੇਤੇ ਤੈ ਚਾਖੇ ਨਿਮਖ ਨ ਤ੍ਰਿਸਨਾ ਤੇਰੀ ਲਾਥੇ ॥
ਹਰਿ ਰਸ ਕਾ ਤੂੰ ਚਾਖਹਿ ਸਾਦੁ ॥ ਚਾਖਤ ਹੋਇ ਰਹਹਿ ਬਿਸਮਾਦੁ ॥

ਗਉੜੀ ਮਹਲਾ ੫ ੮੪/੧੮੦

**ਦੀਪਕ :**

ਜਿਸ ਤਰ੍ਹਾਂ ਦੀਪਕ ਬਹੁਤ ਸਾਰੀਆਂ ਵਸਤੂਆਂ ਨੂੰ ਪ੍ਰਕਾਸ਼ਿਤ ਕਰਦਾ ਹੈ ਇਸੇ ਤਰ੍ਹਾਂ ਦੀਪਕ ਅਲੰਕਾਰ ਵਿਚ ਗੁਣਾਤਮਕ ਜਾਂ ਕ੍ਰਿਆਤਮਕ ਪ੍ਰਸਤੁਤ ਅਤੇ ਅਪ੍ਰਸਤੁਤ

ਦੋਹਾਂ ਦਾ ਇਕ ਹੀ ਧਰਮ ਕਿਹਾ ਜਾਂਦਾ ਹੈ[90]।

ਪਾਛੰ ਕਰੋਤਿ ਅਗ੍ਰਣੀਵਹ ਨਿਰਾਸੰ ਆਸ ਪੂਰਨਹ ॥
ਨਿਰਧਨ ਗਯੰ ਧਨਵੰਤਹ ਭੋਗੀਅੰ ਰੋਗ ਖੰਡਨਹ ॥
ਭਗਤੰ ਭਗਤਿ ਦਾਨੰ ਰਾਮ ਨਾਮ ਗੁਣ ਕੀਰਤਨਹ ॥
ਪਾਰਬ੍ਰਹਮ ਪੁਰਖ ਦਾਤਾਰਹ ॥ ਨਾਨਕ ਗੁਰ ਸੇਵਾ ਕਿੰਨ ਲਭਤੇ ॥

ਸਲੋਕ ਸਹਸਕ੍ਰਿਤੀ ਮਹਲਾ ੫ ੨੦/੧੩੫੫

ਇਥੇ ਗੁਰੂ ਸੇਵਾ ਉਪਮੇਯ ਹੈ, ਕਿੰਨ ਲਭਤੇ ਪਦ ਨੇ ਸਾਰਿਆਂ ਉਪਮਾਨਾਂ ਨੂੰ ਪ੍ਰਕਾਸ਼ ਕੀਤਾ ਹੈ।

**ਵਾਕਾਰਥਗਤ :**

ਇਹ ਤਿੰਨ ਅਲੰਕਾਰ ਹਨ : ਪ੍ਰਤੀਵਸਤੂ ਉਪਮਾ, ਦ੍ਰਿਸ਼ਟਾਂਤ ਅਤੇ ਨਿਦਰਸ਼ਨਾ।

**ਪ੍ਰਤੀਵਸਤੂ ਉਪਮਾ :**

ਪ੍ਰਤੀਵਸਤੂ ਉਪਮਾ ਦਾ ਅਰਥ ਹੈ ਪ੍ਰਤੀ ਵਸਤੂ (ਪ੍ਰਤੇਕ ਵਾਕਾਰਥ) ਦੇ ਪ੍ਰਤੀ ਉਪਮਾ। ਜਿਥੇ ਉਪਮਾ ਸ਼ਬਦ ਦਾ ਪ੍ਰਯੋਗ ਸਮਾਨ-ਧਰਮ ਦੇ ਲਈ ਹੋਵੇ ਜਾਂ ਉਪਮੇਯ ਅਤੇ ਉਪਮਾਨ ਦੇ ਦੋਹਾਂ ਵਾਕਾਂ ਵਿਚ ਇਕ ਹੀ ਸਮਾਨ ਧਰਮ ਅੱਡੋ-ਅੱਡ ਸ਼ਬਦ ਦੁਆਰਾ ਕਿਹਾ ਜਾਏ, ਉਥੇ ਪ੍ਰਤੀਵਸਤ ਉਪਮਾ ਅਲੰਕਾਰ ਹੁੰਦਾ ਹੈ[91]।

ਜਿਉ ਮੰਦਰ ਕਉ ਥਾਮੈ ਥੰਮ੍ਨ ॥ ਤਉ ਗੁਰ ਕਾ ਸਬਦ ਮਨਹਿ ਅਸਥੰਮਨੁ ॥

ਗਉੜੀ ਸੁਖਮਨੀ ਮਹਲਾ ੫ ੧੫/੨੮੨

**ਦ੍ਰਿਸ਼ਟਾਂਤ :**

ਉਪਮੇਯ, ਉਪਮਾਨ ਅਤੇ ਸਾਧਾਰਣ ਧਰਮ ਦਾ ਜਿਥੇ ਬਿੰਬ ਪ੍ਰਤੀਬਿੰਬ ਭਾਵ ਹੁੰਦਾ ਹੈ ਉਥੇ ਦ੍ਰਿਸ਼ਟਾਂਤ ਅਲੰਕਾਰ ਹੁੰਦਾ ਹੈ[92]।

ਜਿਉ ਬਰਿਕੁ ਪੀ ਖੀਰੁ ਅਘਾਵੈ ॥ ਜਿਉ ਨਿਰਧਨੁ ਧਨੁ ਦੇਖਿ ਸੁਖੁ ਪਾਵੈ ॥
ਤ੍ਰਿਖਾਵੰਤ ਜਲੁ ਪੀਵਤ ਠੰਢਾ ॥ ਤਿਉ ਹਰਿ ਸੰਗਿ ਇਹੁ ਮਨੁ ਭੀਨਾ ਜੀਉ ॥

ਮਾਝ ਮਹਲਾ ੫ ੨੧/੧੦੦

**ਨਿਦਰਸ਼ਨਾ :**

ਨਿਦਰਸ਼ਨਾ ਦਾ ਅਰਥ ਹੈ ਦ੍ਰਿਸ਼ਟਾਂਤਕਰਣ ਅਰਥਾਤ ਕਰਕੇ ਦਿਖਾਉਣਾ। ਨਿਦਰਸ਼ਨਾ ਅਲੰਕਾਰ ਵਿਚ ਦ੍ਰਿਸ਼ਟਾਂਤ ਰੂਪ ਵਿਚ ਆਪਣਾ ਕਾਰਜ ਉਪਮਾ ਦੁਆਰਾ ਦਿਖਾਇਆ ਜਾਂਦਾ ਹੈ[93]।

ਬ੍ਰਹਮ ਗਿਆਨੀ ਕੈ ਧੀਰਜੁ ਏਕ ॥
ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ ॥

ਗਉੜੀ ਸੁਖਮਨੀ ਮਹਲਾ ੫ ੮/੨੭੨

**ਭੇਦ ਪ੍ਰਧਾਨ :**

ਇਹ ਤਿੰਨ ਅਲੰਕਾਰ ਹਨ : ਵਿਅਕਤੀਰੇਕ, ਸਹੋਕਤੀ, ਬਿਨੋਕਤੀ

**੧. ਵਿਅਕਤੀਰੇਕ :**

ਉਪਮਾਨ ਦੀ ਅਪੇਖਿਆ ਉਪਮੇਯ ਦੇ ਉਤਕਰਸ ਵਰਣਨ ਨੂੰ ਵਿਅਕਤੀਰੇਕ

ਅਲੰਕਾਰ ਕਹਿੰਦੇ ਹਨ ਜਾਂ ਦੋ ਵਸਤੂਆਂ ਦੀ ਤੁਲਨਾ ਕਰਦੇ ਹੋਏ ਉਪਮਾਨ ਤੇ ਉਪਮੇਯ ਦੀ ਯੁਕਤੀ ਨਾਲ ਵਿਸ਼ੇਸ਼ਤਾ ਦਸਣੀ[94] :

ਬਨ ਮਹਿ ਪੇਖਿਓ ਤ੍ਰਿਣਿ ਮਹਿ ਪੇਖਿਓ ਗ੍ਰਿਹਿ ਪੇਖਿਓ ਉਦਾਸਾਏ ॥
ਦੰਡਧਾਰ ਜਟਧਾਰੈ ਪੇਖਿਓ ਵਰਤ ਨੇਮ ਤੀਰਥਾਏ ॥
... ... ... ...
ਅਗਹ ਅਗਹ ਬੇਅੰਤ ਸੁਆਮੀ ਨਹ ਕੀਮ ਕੀਮ ਕੀਮਾਏ ॥
ਜਨ ਨਾਨਕ ਤਿਨ ਕੈ ਬਲਿ ਬਲਿ ਜਾਈਐ ਜਿਹ ਘਟਿ ਪਰਗਟੀ ਆਏ ॥

ਭੈਰਉ ਮਹਲਾ ੫ ੧/੧੧੫੬

## ੨. ਸਹੋਕਤੀ :

ਸਹ ਉਕਤੀ-ਜੇ ਇਕ ਪ੍ਰਧਾਨ ਕਾਰਜ ਦੇ ਨਾਲ ਹੋਰ ਅਨੇਕ ਕਾਰਜਾਂ ਦਾ ਉਪਜਣਾ ਅਥਵਾ ਨਾਸ ਹੋਣਾ ਕਥਨ ਕੀਤਾ ਜਾਏ ਉਥੇ ਸਹੋਕਤੀ ਅਲੰਕਾਰ ਹੁੰਦਾ ਹੈ। ਜਾਂ ਸਹਿ ਅਰਥ-ਬੋਧਕ ਸ਼ਬਦਾਂ ਦੇ ਬਲ ਨਾਲ ਇਕ ਹੀ ਸ਼ਬਦ ਜਿੱਥੇ ਦੋ ਅਰਥਾਂ ਦਾ ਵਾਚਕ ਹੁੰਦਾ ਹੈ, ਉਥੇ ਸਹੋਕਤੀ ਹੁੰਦੀ ਹੈ[95]।

ਜਿਸ ਨਾਮੁ ਰਿਦੈ ਸੋ ਵੇਪਰਵਾਹਾ ਜਿਸੁ ਨਾਮੁ ਰਿਦੈ ਤਿਸੁ ਸਦ ਹੀ ਲਾਹਾ ॥
ਜਿਸ ਨਾਮ ਰਿਦੈ ਤਿਸੁ ਵਡ ਪਰਵਾਰਾ ਨਾਮ ਬਿਨਾ ਮਨਮੁਖ ਗਵਾਰਾ ॥

ਭੈਰਉ ਮਹਲਾ ੫ ੧/੧੧੫੬

## ੩. ਬਿਨੋਕਤੀ :

ਕਿਸੇ ਐਸੀ ਵਸਤੂ ਦਾ ਵਰਣਨ ਜਿਸ ਬਿਨਾਂ ਹੋਰ ਵਸਤਾਂ ਸ਼ੋਭਾ ਅਤੇ ਫਲ ਰਹਿਤ ਹੋਣ ਅਥਵਾ ਇਕ ਦੇ ਬਿਨਾਂ ਦੂਸਰੇ ਦੇ ਸ਼ੋਭਤ ਜਾਂ ਅਸ਼ੋਭਤ ਹੋਣ ਦੇ ਵਰਣਨ ਨੂੰ ਬਿਨੋਕਤੀ ਅਲੰਕਾਰ ਕਹਿੰਦੇ ਹਨ[96]।

ਕਪੜ ਭੋਗ ਵਿਕਾਰ ਏ ਹਭੇ ਹੀ ਛਾਰ ॥
ਖਾਕੁ ਲੋੜੇਦਾ ਤੰਨਿਖੇ ਜੋ ਰਤੇ ਦੀਦਾਰ॥

ਮਾਰੂ ਵਾਰ ਡਖਣਾ ਮਹਲਾ ੫ ੧੧/੧੦੯੮

## ਵਿਸ਼ੇਸ਼ਣ ਵਿਚਿਤ੍ਰ :

ਇਸ ਵਿਚ ਦੋ ਅਲੰਕਾਰ ਹਨ : ਸਮਾਸੋਕਤੀ, ਪਰੀਕਰ

## ੧. ਸਮਾਸੋਕਤੀ :

ਕਿਸੇ ਮੂਲ ਵਸਤੂ ਦੇ ਪ੍ਰਸੰਗ ਵਿਚ ਗੌਣ ਵਸਤੂ ਦਾ ਇਸ਼ਾਰੇ ਨਾਲ ਗਿਆਨ ਕਰਵਾਇਆ ਜਾਏ, ਪਰ ਸਪਸ਼ਟ ਕਥਨ ਨਾ ਹੋਵੇ ਅਥਵਾ ਪ੍ਰਸਤੁਤ ਦੇ ਵਰਣਨ ਦੁਆਰਾ ਸਾਮਾਨ ਵਿਸ਼ੇਸ਼ਣ ਨਾਲ ਜਿਥੇ ਅਪ੍ਰਸਤੁਤ ਦਾ ਬੋਧ ਕਰਵਾਇਆ ਜਾਂਦਾ ਹੈ, ਉਥੇ ਸਮਾਸੋਕਤੀ ਅਲੰਕਾਰ ਹੁੰਦਾ ਹੈ[97]।

ਹਮ ਜਗ ਜਪੁ ਤਪ ਸਭਿ ਸੰਜਮ ਤਟ ਤੀਰਥ ਨਹੀਂ ਪਾਇਆ ॥
ਮਿਟਿਆ ਆਪੁ ਪਏ ਸਰਣਾਈ ਗੁਰਮੁਖਿ ਨਾਨਕ ਜਗਤੁ ਤਰਾਇਆ ॥

ਭੈਰਉ ਮਹਲਾ ੫ ੧੪/੧੧੩੯

**੨. ਪਰੀਕਰ :**

ਵਿਸ਼ੇਸ਼ਣ ਨੂੰ ਸਾਰਥਕ ਕਹਿ ਕੇ ਵਿਸ਼ੇਸ਼ ਦਾ ਕਥਨ ਕਰਨਾ ਪਰੀਕਰ ਅਲੰਕਾਰ ਹੁੰਦਾ ਹੈ[98]।

ਅਗਿਆਨ ਅੰਧੇਰਾ ਮਿਟਿ ਗਇਆ ਗੁਰ ਗਿਆਨੁ ਦੀਪਾਇਓ ॥

ਗਉੜੀ ਮਹਲਾ ੫ ੧੪/੨੮੧

**ਵਿਸ਼ੇਸ਼ਣ ਵਿਸ਼ੇਸ਼-ਵਚਿੱਤ੍ਰ :**

ਇਸ ਵਿਚ ਇਕ ਹੀ ਅਲੰਕਾਰ ਹੈ : ਸਲੇਸ਼

ਇਸ ਅਲੰਕਾਰ ਦੀ ਵਿਚਾਰ ਸ਼ਬਦ ਅਲੰਕਾਰਾਂ ਦੇ ਅੰਤਰਗਤ ਕੀਤੀ ਜਾ ਚੁੱਕੀ ਹੈ। ਸਦ੍ਰਿਸ਼ ਅਲੰਕਾਰਾਂ ਦੇ ਅੰਤਰਗਤ ਪੰਜ ਹੋਰ ਅਲੰਕਾਰ ਵੀ ਆਉਂਦੇ ਹਨ।

੧. ਅਪ੍ਰਸਤੁਤ ਪ੍ਰਸੰਸਾ ੨. ਪ੍ਰਯਾਇਓਕਤੀ ੩. ਅਰਥਾਂਤਰ ਨਿਆਸ
੪. ਵਿਆਜਸਤੁਤੀ ੫. ਆਖੇਪ

**੧. ਅਪ੍ਰਸਤੁਤ ਪ੍ਰਸੰਸਾ :**

ਅਪ੍ਰਸਤੁਤ ਜੋ ਪ੍ਰਕਰਣ ਤੋਂ ਬਾਹਰ ਹੈ, ਉਸਦੀ ਵਡਿਆਈ ਕਿਸੇ ਪ੍ਰਸੰਗ ਵਿਚ ਕਰਨੀ ਅਥਵਾ ਅਪ੍ਰਸਤੁਤ ਦੇ ਵਰਣਨ ਦੁਆਰਾ ਪ੍ਰਸਤੁਤ ਅਰਥ ਦੀ ਪ੍ਰਤੀਤੀ ਕਰਾਈ ਜਾਣ ਨੂੰ ਅਪ੍ਰਸਤੁਤ ਅਲੰਕਾਰ ਕਹਿੰਦੇ ਹਨ[99]।

ਠਾਕੁਰੁ ਛਡਿ ਦਾਸੀ ਕਉ ਸਿਮਰਹਿ ਮਨ ਮੁਖ ਅੰਧ ਅਗਿਆਨਾ ॥
ਹਰਿ ਕੀ ਭਗਤਿ ਕਰਹਿ ਤਿਨ ਨਿੰਦਹਿ ਨਿਗੁਰੇ ਪਸੂ ਸਮਾਨਾ ॥

ਭੈਰਉ ਮਹਲਾ ੫ ੧੪/੧੧੩੮

**੨. ਪ੍ਰਯਾਇਓਕਤੀ :**

ਪ੍ਰਯਾਇਓਕਤੀ ਦਾ ਅਰਥ ਹੈ ਪ੍ਰਯਾਇ ਨਾਲ ਉਕਤੀ ਅਰਥਾਤ ਪ੍ਰਯਾਇਓਕਤੀ ਵਿਚ ਆਪਣਾ ਕਰਤਵ ਸਿੱਧੀ ਤਰ੍ਹਾਂ ਨ ਦਸਕੇ ਟੇਢੇ ਨਾਲ ਕਹਿਣਾ ਪ੍ਰਯਾਇਓਕਤੀ ਅਲੰਕਾਰ ਹੁੰਦਾ ਹੈ[100]।

ਨਾਰਾਇਣ ਸਾਧ ਸੰਗਿ ਨਾਰਾਇਣ ਬਾਰੰਬਾਰ ਨਰਾਇਣ ਗਾਇਣ
ਬਸਤੁ ਅਗੋਚਰ ਗੁਰ ਮਿਲਿ ਲਹੀ ਨਰਾਇਣ ਓਟ ਨਾਨਕ ਦਾਸ ਗਹੀ

ਗੋਂਡ ਮਹਲਾ ੫ ੧੯/੮੬੮

**੩. ਅਰਥਾਂਤਰਨਿਆਸ :**

ਜਿਸ ਉਕਤੀ ਵਿਚ ਸਾਮਾਨ ਕਥਨ ਨੂੰ ਵਿਸ਼ੇਸ਼ ਕਥਨ ਨਾਲ ਅਥਵਾ ਵਿਸ਼ੇਸ਼ ਨੂੰ ਪਕਾ ਕਰੀਏ ਤਾਂ ਅਰਥਾਂਤਰ ਨਿਆਸ ਅਲੰਕਾਰ ਹੁੰਦਾ ਹੈ[101]।

ਗਨਿਕਾ ਉਧਰੀ ਹਰਿ ਕਹੈ ਤੋਤ ਗਜਇੰਦ੍ਰ ਧਿਆਇਓ ਹਰਿ ਕੀਓ ਮੋਖ
ਬਿਪਰ ਸੁਦਾਮੇ ਦਾਲਦੁ ਭੰਜ ਰੇ ਮਨ ਤੂ ਭੀ ਭਜੁ ਗੋਬਿੰਦ ॥

ਬਸੰਤ ਮਹਲਾ ੫ ੧/੧੧੯੨

**ਵਿਆਜੋਸਤੁਤੀ :**

ਨਿੰਦਾ ਦੇ ਵਾਕਾਂ ਦੁਆਰਾ ਉਸਤੁਤ ਕਰਨੀ ਅਤੇ ਉਸਤਤ ਦੇ ਵਾਕਾਂ ਦੁਆਰਾ ਨਿੰਦਾ ਕਰਨ ਨੂੰ ਵਿਆਜੋਸਤੁਤੀ ਅਲੰਕਾਰ ਕਹਿੰਦੇ ਹਨ[102]।

ਸੋ ਨੰਗੇ ਨਹ ਨੰਗ ਭੁਖੇ ਲਖ ਨ ਭੁਖਿਆ
ਭੁਖੇ ਕੋੜਿ ਨ ਡੁਖ ਨਾਨਕ ਪਿਰੀ ਪਿਖੰਦੋ ਸੁਭ ਦਿਸਟਿ ॥
ਡਖਣੇ ਮਹਲਾ ੫ ੧੯/੧੧੦੦

**ਆਖੇਪ :**

ਆਖੇਪ ਸ਼ਬਦ ਅਨੇਕਾਰਥੀ ਹੈ, ਇਥੇ ਆਖੇਪ ਦਾ ਅਰਥ ਨਿਸ਼ੇਧ ਹੈ। ਨਿਸ਼ੇਧਾਤਮਕ ਚਮਤਕਾਰ ਦੀ ਪਰਧਾਨਤਾ ਦੇ ਕਾਰਣ ਇਸ ਅਲੰਕਾਰ ਦਾ ਨਾਮ ਆਖੇਪ ਹੈ [103]।

ਰੇ ਨਰ ਕਾਇ ਪਰਗ੍ਰਿਹਿ ਜਾਇ ॥
ਕੁਚਲ ਕਠੋਰ ਕਾਮਿ ਗਰਧਭ ਤੁਮ ਨਹੀਂ ਸੁਨਿਓ ਧਰਮਰਾਇ ॥ ਰਹਾਉ ॥
ਮਾਰੂ ਮਹਲਾ ੫ ੧੧/੧੦੦੧

ਰੇ ਨਰ ਇਨ ਬਿਧਿ ਪਾਰਿ ਪਰਾਇ ॥
ਧਿਆਇ ਹਰਿ ਜੀਉ ਹੋਇ ਮਿਰਤਕੁ ਤਿਆਗਿ ਦੂਜਾ ਭਾਉ ॥
ਮਾਰੂ ਮਹਲਾ ੫ ੧੧/੧੦੦੨

## ਵਰਗ ੨

ਵਿਰੋਧ ਮੂਲ ਗਿਣਤੀ ਵਿਚ ਬਾਰਾਂ ਹਨ :

| | | | |
|---|---|---|---|
| ੧. ਵਿਰੋਧ | ੨. ਵਿਭਾਵਨਾ | ੩. ਵਿਸ਼ੇਸ਼ੋਕਤੀ | ੪. ਸਮ |
| ੫. ਵਿਚਿਤ੍ਰ | ੬. ਆਧੇਯ | ੭. ਅਨਓਨਯ | ੮. ਵਿਸ਼ੇਸ਼ |
| ੯. ਵਿਆਘਾਤ | ੧੦. ਅਤੀਸ਼ਯੋਕਤੀ | ੧੧. ਅਸੰਗਤੀ | ੧੨. ਵਿਖਮ |

ਇਨ੍ਹਾਂ ਅਲੰਕਾਰਾਂ ਦਾ ਮੂਲਕਰਣ ਵਿਰੋਧਾਤਮਕ ਵਰਣਨ ਹੈ। ਵਾਸਤਵ ਵਿਚ ਵਿਰੋਧਾਤਮਕ ਵਰਣਨ ਵਿਚ ਦੋਸ਼ ਹੋਣ ਦੇ ਕਾਰਣ ਵਿਰੋਧ ਅਲੰਕਾਰਾਂ ਵਿਚ ਵਿਰੋਧ ਦਾ ਆਭਾਵ ਹੁੰਦਾ ਹੈ ਜਾਂ ਵਿਰੋਧ ਨਾ ਹੋਣ ਤੇ ਵੀ ਵਿਰੋਧ ਜਿਹਾ ਪ੍ਰਤੀਤ ਹੁੰਦਾ ਹੈ।

**੧. ਵਿਰੋਧਾਲੰਕਾਰ :**

ਜਿਥੇ ਕਿਸੇ ਵਸਤੂ-ਗੁਣ ਜਾਂ ਕਰਮ ਤੋਂ ਉਲਟਾ ਫਲ ਹੋਣਾ ਵਰਣਨ ਕੀਤਾ ਹੋਵੇ ਉਥੇ ਵਿਰੋਧਾਲੰਕਾਰ ਹੁੰਦਾ ਹੈ [104]।

ਸੇਜੜੀਆ ਸੋਇੰਨ ਹੀਰੇ ਲਾਲ ਜੜੰਦੀਆ ॥
ਸੁਭਰ ਕਪੜ ਭੋਗ ਨਾਨਕ ਪਿਰੀ ਵਿਹੂਣੀ ਤਤੀਆ ॥
ਡਖਣੇ ਦੀ ਵਾਰ ਮਹਲਾ ੫ ੨੨/੧੧੦੨

**੨. ਵਿਭਾਵਨਾ :**

ਕਾਰਣ ਦੇ ਨਾ ਹੋਣ ਉਤੇ ਵੀ ਕਾਰਜ ਦੀ ਉੱਤਪਤੀ ਹੋਣੀ, ਵਿਭਾਵਨਾ ਅਲੰਕਾਰ ਹੈ [105]। ਪੋਦਾਰ ਵੀ ਇਸ ਤੱਥ ਦੀ ਪ੍ਰੋੜਤਾ ਕਰਦਾ ਹੈ [106]।

ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ ॥
ਨਾਨਕ ਸੇ ਅਖੜੀਆ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥
ਡਖਣੇ ਦੀ ਵਾਰ ਮਹਲਾ ੫ ੧੬/੧੦੯੯

### ੩. ਵਿਸ਼ੇਸੋਕਤੀ :

ਵਿਸ਼ੇਸ਼ੋਕਿਤੀ ਅਥਵਾ ਜਿਆਦਾ ਕਹਿਣਾ ਅਰਥਾਤ ਕਾਰਣ ਦੇ ਮੌਜੂਦ ਹੋਣ ਉਤੇ ਵੀ ਕਾਰਜ ਦਾ ਨਾ ਹੋਣਾ, ਵਿਸ਼ੇਸ਼ੋਕਤੀ ਹੈ [107]।

ਤ੍ਰਿਸਨਾ ਬਿਰਲੇਹੀ ਕੀ ਬੁਝੀ ਹੈ ॥ਰਹਾਉ॥
ਕੋਟਿ ਜੋਰੇ ਲਖਿ ਕ੍ਰੋਰੇ ਮਨੁ ਨ ਹੋਰੇ ਪਰੈ ਪਰੈ ਹੀ ਕਉ ਲੁਝੀ ਹੈ॥

ਗਉੜੀ ਮਹਲਾ ੫ ੧੫੪/੨੧੩

### ੪. ਸਮ :

ਸਮ ਦਾ ਅਰਥ ਹੈ ਤੁੱਲ। ਸੰਬੰਧਿਤ ਵਸਤੂਆਂ ਦਾ ਯੋਗ ਸੰਬੰਧ ਵਰਣਨ ਕਰਨਾ ਸਮ ਅਲੰਕਾਰ ਹੈ [108]।

ਬਿਨੁ ਸਿਮਰਨ ਜੈਸੇ ਸਰਪ ਆਰਜਾਰੀ ॥
ਤਿਉ ਜੀਵਹਿ ਸਾਕਤ ਨਾਮੁ ਬਿਸਾਰੀ ॥
ਏਕ ਨਿਮਖ ਜੋ ਸਿਮਰਨ ਮਹਿ ਜੀਆ ॥
ਕੋਟਿ ਦਿਨਸ ਲਾਖ ਸਦਾ ਥਿਰ ਥੀਆ ॥

ਗਉੜੀ ਮਹਲਾ ੫ ੭/੨੩੯

### ੫. ਵਿਚਿੱਤਰ :

ਕਾਰਜ ਦੇ ਫਲ ਤੋਂ ਉਲਟਾ ਜਤਨ ਵਰਣਨ ਕਰਨਾ ਵਚਿਤ੍ਰ ਅਲੰਕਾਰ ਹੈ [109]।

ਆਪਸ ਕਉ ਜੋ ਜਾਣੈ ਨੀਚਾ ॥ ਸੋਊ ਗਨੀਐ ਸਭ ਤੇਂ ਊਚਾ ॥

ਸੁਖਮਨੀ ਮਹਲਾ ੫ ੩/੩੬੬

### ੬. ਆਧੇਯ :

ਆਧੇਯ ਦੇ ਮੁਕਾਬਲੇ ਆਧਾਰ ਦੀ ਅਧਿਕਤਾ ਵਰਣਨ ਕਰਨੀ ਅਧਿਕ ਅਲੰਕਾਰ ਹੈ [110]। ਆਧੇਯ : ਜੋ ਵਸਤੂ ਕਿਸੇ ਦੂਸਰੀ ਵਸਤੂ ਵਿਚ ਰੱਖੀ ਜਾਵੇ।

ਆਧਾਰ : ਜਿਸ ਵਿਚ ਕੋਈ ਦੂਸਰੀ ਵਸਤੂ ਰੱਖੀ ਜਾਂਦੀ ਹੈ।

ਨਉ ਖੰਡ ਪ੍ਰਿਥਮੀ ਇਸੁ ਤਨ ਮਹਿ ਰਵਿਆ ਨਿਮਖ ਨਿਮਖ ਨਮਸਕਾਰਾ ॥

ਗਉੜੀ ਮਹਲਾ ੫ ੧੩੨/੨੦੮

### ੭. ਅਨਯੋਅਨਯ :

ਜਿਥੇ ਦੋ ਪਦਾਰਥ ਪਰਸਪਰ ਉਪਕਾਰੀ ਵਰਣਨ ਕੀਤੇ ਜਾਣ ਉਥੇ ਅਨਯੋਅਨਯ ਅਲੰਕਾਰ ਹੁੰਦਾ ਹੈ [111]।

ਟਹਲ ਮਹਲ ਤਾ ਕਉ ਮਿਲੈ ਜਾ ਕਉ ਸਾਧ ਕ੍ਰਿਪਾਲ ॥
ਸਾਧੂ ਸੰਗਤਿ ਤਉ ਬਸੈ ਜਉ ਆਪਨ ਹੋਹਿ ਦਇਆਲ ॥

ਬਾਵਨ ਅਖਰੀ ਮਹਲਾ ੫ ੨੭/੨੫੫

### ੮. ਵਿਸ਼ੇਸ਼ :

ਥੋੜੇ ਜਤਨ ਕਰਨ ਤੋਂ ਵੱਡੇ ਫਲ ਦੀ ਪ੍ਰਾਪਤੀ ਦਾ ਵਰਣਨ ਕਰਨਾ ਵਿਸ਼ੇਸ਼ ਅਲੰਕਾਰ ਹੈ [112]।

ਜਨਮ ਜਨਮ ਕੇ ਕਿਲਵਿਖ ਜਾਵਹਿ ॥ ਮਨਿ ਚਿੰਦੇ ਸੇਈ ਫਲ ਪਾਵਹਿ ॥

ਸਿਮਰਿ ਸਾਹਿਬੁ ਸੋ ਸਚੁ ਸੁਆਮੀ ॥ ਰਿਜਕੁ ਸਭਸੁ ਕਉ ਦੀਏ ਜੀਉ ॥
ਮਾਝ ਮਹਲਾ ੫ ੨੮/੧੦੪

**੯. ਵਿਆਘਾਤ :**

ਜਿਸ ਵਸਤੂ ਤੋਂ ਜੋ ਕਾਰਜ ਸੁਭਾਵਕ ਹੋਣਾ ਚਾਹੀਦਾ ਹੈ ਉਸ ਤੋਂ ਵਿਰੁਧ ਕਿਰਿਆ ਦਾ ਹੋਣਾ, ਵਰਣਨ ਕਰਨਾਂ ਵਿਆਘਾਤ ਅਲੰਕਾਰ ਹੈ [113]।

ਦੀਸਤ ਮਾਸ ਨ ਖਾਇ ਬਿਲਾਈ ਮਹਾਂ ਕਸਾਬਿ ਛੁਰੀ ਸਟਿ ਪਾਈ ॥
ਰਾਮਕਲੀ ਮਹਲਾ ੫ ੫੦/੮੯੮

**੧੦. ਅਸੰਗਤਿ :**

ਇਸ ਅਲੰਕਾਰ ਵਿਚ ਕਾਰਜ ਦੀ ਸੁਭਾਵਿਕਤਾ ਦੀ (ਨਿਯਮਤ) ਸੰਗਤ ਦਾ ਤਿਆਗ ਵਰਣਨ ਕੀਤਾ ਜਾਂਦਾ ਹੈ। ਅਥਵਾ ਕਾਰਨ ਹੋਰ ਥਾਂ ਅਤੇ ਕਾਰਜ ਹੋਰ ਤਾਂ ਬਿਆਨ ਕੀਤਾ ਜਾਂਦਾ ਹੈ [114]।

ਨੈਣ ਪਸੰਦੋ ਸੋਇ ਪੇਖਿ ਮੁਸਤਾਕ ਭਈ
ਮੈਂ ਨਿਰਗੁਣਿ ਮੇਰੀ ਮਾਇ ਆਪ ਲੜਿ ਲਾਇ ਲਈ ॥
ਆਸਾ ਮਹਲਾ ੫ ੧੦੫/੩੯੭

**੧੧. ਵਿਖਮ :**

ਭਿੰਨ ਧਰਮ ਵਾਲੀਆਂ ਵਸਤਾਂ ਦਾ ਸੰਬੰਧ ਜਿਸ ਰਚਨਾ ਵਿਚ ਵਰਣਨ ਹੋਵੇ ਉਥੇ ਵਿਖਮ ਅਲੰਕਾਰ ਹੁੰਦਾ ਹੈ [115]।

ਹਰਿ ਕੇ ਦਾਸ ਸਿਉ ਸਾਕਤ ਨਹੀਂ ਸੰਗੁ ਓਹੁ ਬਿਖਈ ਓਸੁ ਰਾਮ ਕੋ ਰੰਗੁ ॥
ਗਉੜੀ ਮਹਲਾ ੫ ੧੬੦/੧੯੮

## ਵਰਗ ੩

## ਸ੍ਰਿੰਖਲਾਬੋਧ ਅਲੰਕਾਰ

ਇਹ ਚਾਰ ਹਨ : ਕਾਰਣ ਮਾਲਾ, ਏਕਾਵਲੀ, ਮਾਲਾਦੀਪ, ਸਾਰ।

ਜਿਨ੍ਹਾਂ ਵਿਚ ਸ੍ਰਿੰਖਲਾ (ਸੰਗਲੀ) ਦੀ ਤਰ੍ਹਾਂ ਇਕ ਪਦ ਜਾਂ ਵਾਕ ਦਾ ਦੂਸਰੇ ਪਦ ਜਾਂ ਵਾਕ ਨਾਲ ਸੰਬੰਧ ਬਣਿਆ ਰਹੇ ਉਹ ਸ੍ਰਿੰਖਲਾਬੱਧ ਅਲੰਕਾਰ ਹੁੰਦੇ ਹਨ [116] :

**੧. ਕਾਰਣ ਮਾਲਾ :**

ਕਾਰਣ ਅਤੇ ਕਾਰਜ ਦੀ ਪਰੰਪਰਾ ਅਰਥਾਤ ਕਾਰਣ ਤੋਂ ਉਪਜਿਆ ਕਾਰਜ ਕਿਸੇ ਹੋਰ ਕਾਰਜ ਦਾ ਕਾਰਣ ਵਰਣਨ ਕਰੇ ਤਾਂ ਕਾਰਣ ਮਾਲਾ ਅਲੰਕਾਰ ਹੁੰਦਾ ਹੈ [117]।

ਜਿਸੁ ਵਖਰ ਕਉ ਲੈਨਿ ਤੂ ਆਇਆ ਰਾਮ ਨਾਮੁ ਸੰਤਨ ਘਰਿ ਪਾਇਆ ॥
ਤਜਿ ਅਭਿਮਾਨੁ ਲੇਹੁ ਮਨ ਮੋਲਿ ਰਾਮ ਨਾਮੁ ਹਿਰਦੇ ਮਹਿ ਤੋਲਿ
ਲਾਦਿ ਖੇਪ ਸੰਤਹ ਸੰਗਿ ਚਾਲੁ ਅਵਰ ਤਿਆਗਿ ਬਿਖਿਆ ਜੰਜਾਲ
ਧੰਨਿ ਧੰਨਿ ਕਹੈ ਸਭੁ ਕੋਇ ਮੁਖ ਊਜਲ ਹਰਿ ਦਰਗਹ ਸੋਇ

ਇਹੁ ਵਾਪਾਰੁ ਵਿਰਲਾ ਵਾਪਾਰੈ ਨਾਨਕ ਤਾਕੇ ਸਦ ਬਲਿਹਾਰੇ ॥

ਸੁਖਮਨੀ ਮਹਲਾ ੫ ੧੫/੨੮੩

**੨. ਏਕਾਵਲੀ :**

ਜਿਥੇ ਪਦਾਂ ਦਾ ਗ੍ਰਹਿਣ ਅਤੇ ਤਿਆਗ ਅਰਥਾਤ ਜੋ ਪਦਾ ਪਹਿਲਾਂ ਵਰਣਨ ਕੀਤਾ ਹੈ ਉਸ ਨੂੰ ਦੁਬਾਰਾ ਕਿਹਾ ਜਾਵੇ ਉਥੇ ਏਕਾਵਲੀ ਅਲੰਕਾਰ ਹੁੰਦਾ ਹੈ [118]।

ਸੰਤਨ ਕਾ ਦਾਨਾ ਰੂਖਾ ਜੋ ਸਰਬ ਨਿਧਾਨ
ਗ੍ਰਿਹਿ ਸਾਕਤ ਛਤੀਹ ਪ੍ਰਕਾਰ ਤੇ ਬਿਖੂ ਸਾਮਾਨ
ਭਗਤ ਜਨਾ ਕਾ ਲੂਗਰਾ ਓਢਿ ਨਗਨ ਨ ਹੋਈ
ਸਾਕਤ ਸਿਰਪਾਉ ਰੇਸਮੀ ਪਹਿਰਤ ਪਤਿ ਖੋਈ ॥

ਬਿਲਾਵਲ ਮਹਲਾ ੫ ੪੪/੮੧੧

**੩. ਮਾਲਾਦੀਪ :**

ਪਹਿਲੇ ਕਹੀ ਹੋਈ ਵਸਤੂ ਜੋ ਪਿਛਲੀ ਵਸਤੂ ਦੀ ਸਹਾਇਤਾ ਕਰਨ ਵਾਲੀ ਯਥਾ ਕਰਮ ਕਹੀ ਜਾਵੇ ਤਦ ਮਾਲਾ ਦੀਪਕ ਅਲੰਕਾਰ ਹੁੰਦਾ ਹੈ [119]।

ਮਨਸਾ ਧਾਰਿ ਜੋ ਘਰਿ ਤੇ ਆਵੈ ॥ ਸਾਧ ਸੰਗਿ ਜਨਮ ਮਰਣੁ ਮਿਟਾਵੈ ॥
ਆਸ ਮਨੋਰਥੁ ਪੂਰਨੁ ਹੋਵੈ ਭੇਟਤ ਗੁਰ ਦਰਸਾਇਆ ਜੀਉ ॥.............
ਅਨਦ ਮੰਗਲ ਕਲਿਆਣ ਨਿਧਾਨਾ ॥ ਸੂਖ ਸਹਜ ਹਰਿਨਾਮੁ ਵਖਾਨਾ ॥
ਹੋਇ ਕ੍ਰਿਪਾਲੁ ਸੁਆਮੀ ਅਪਨਾ ਨਾਉ ਨਾਨਕ ਘਰ ਮਹਿ ਆਇਆ ਜੀਉ ॥

ਮਾਝ ਮਹਲਾ ੫ ੨੫/੧੦੩

**੪. ਸਾਰ :**

ਚੰਗਾ ਜਾਂ ਬੁਰਾ ਪਦਾਰਥ ਜੋ ਇਕ ਤੋਂ ਇਕ ਵਧ ਕੇ ਹੋਵੇ ਅਰਥਾਤ ਪਹਿਲੇ ਨਾਲੋਂ ਦੂਜਾ ਸਾਰ ਹੋਵੇ, ਉਥੇ ਸਾਰ ਅਲੰਕਾਰ ਹੁੰਦਾ ਹੈ [120]।

ਗੋਸਾਈ ਮਿਹੰਡਾ ਇਠੜਾ ॥ ਅੰਮ ਅਬੇ ਥਾਵਹੁ ਮਿਠੜਾ ॥
ਭੈਣ ਭਾਈ ਸਭਿ ਸਜਣਾ ਤੁਧੁ ਜੇਹਾ ਨਾਹੀ ਕੋਇ ਜੀਉ ॥

ਸ੍ਰੀ ਰਾਗ ਮਹਲਾ ੫ ੨/੭੩

## ਵਰਗ ੪

## ਨਿਆਇਮੂਲ ਅਲੰਕਾਰ

ਇਹ ਉਹ ਅਲੰਕਾਰ ਹਨ ਜੋ ਤਰਕ ਆਦਿ ਵਿਭਿੰਨ ਨਿਆਇ ਉਪਰ ਆਧਾਰਿਤ ਹਨ [121]। ਤਰਕ ਮੂਲ ਦੋ ਅਲੰਕਾਰ ਹਨ : ਕਾਵਿ ਲਿੰਗ ਅਤੇ ਅਨੁਮਾਨ

**੧. ਕਾਵਿ ਲਿੰਗ :**

ਜਿਥੇ ਕਿਸੇ ਗਲ ਨੂੰ ਸਿੱਧ ਕਰਨ ਲਈ ਉਸ ਦਾ ਕਾਰਣ ਦਸਿਆ ਜਾਏ ਅਥਵਾ

ਯੁਕਤੀ ਨਾਲ ਅਰਥ ਦੀ ਪੁਸ਼ਟੀ ਕੀਤੀ ਜਾਏ ਉਥੇ ਕਾਵਿ ਲਿੰਗ ਅਲੰਕਾਰ ਹੁੰਦਾ ਹੈ[122]।

ਪਵਨੈ ਮਹਿ ਪਵਨੁ ਸਮਾਇਆ ॥ ਜੋਤੀ ਮਹਿ ਜੋਤਿ ਰਲਿ ਜਾਇਆ ॥
ਮਾਟੀ ਮਾਟੀ ਹੋਈ ਏਕ ॥ ਰੋਵਨਹਾਰੇ ਕੀ ਕਵਨ ਟੇਕ ॥
ਕਉਨੁ ਮੂਆ ਰੇ ਕਉਨੁ ਮੂਆ ॥ ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ ॥
ਇਹੁ ਤਉ ਚਲਤੁ ਭਇਆ ॥ ਰਾਮਕਲੀ ਮਹਲਾ ੫ ੧੦/੮੮੫

## ੨. ਅਨੁਮਾਨ :

ਸਾਧਨ ਦੁਆਰਾ ਸਾਧਯ ਦਾ ਚਮਤਕਾਰ ਪੂਰਬਕ ਗਿਆਨ ਕਰਵਾਏ ਜਾਣ ਨੂੰ ਅਨੁਮਾਨ ਅਲੰਕਾਰ ਕਹਿੰਦੇ ਹਨ[123] :

ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ ਲਖਯ ਆਵਧਹ ॥
ਅਹੋ ਜਸਯ ਰਖੇਣ ਗੋਪਾਲਹ ਨਾਨਕ ਰੋਮ ਨ ਛੇਦਯਤੇ ॥
ਸਹਸਕ੍ਰਿਤੀ ੬/੧੩੫੪

## ਵਰਗ ੫

## ਵਾਕ ਨਿਆਏ ਮੂਲ ਅਲੰਕਾਰ

ਇਹ ਗਿਣਤੀ ਵਿਚ ਅੱਠ ਹਨ :

੧. ਯਥਾ ਸੰਖਿਆ ੨. ਪ੍ਰਯਾਯ ੩. ਪਰਵ੍ਰਿੱਤੀ ੪. ਪਰਸੰਖਿਆ
੫. ਅਰਥਾਪਤੀ ੬. ਵਿਕਲਪ ੭. ਸਮੁਚ ੮. ਸਮਾਧੀ

## ੧. ਯਥਾ ਸੰਖਿਆ :

ਜਿਥੇ ਕ੍ਰਮ-ਪੂਰਬਕ ਕਹੇ ਵਾਕਾਂ ਅਤੇ ਪਦਾਂ ਦੇ ਕ੍ਰਮ ਅਨੁਸਾਰ ਉਲੇਖ ਹੁੰਦਾ ਹੈ ਉਥੇ ਯਥਾ ਸੰਖਿਆ ਅਲੰਕਾਰ ਹੁੰਦਾ ਹੈ[124]।

ਪ੍ਰਥਮੇ ਤੇਰੀ ਨੀਕੀ ਜਾਤਿ ਦੁਤੀਆ ਤੇਰੀ ਮੰਨੀਐ ਪਾਂਤਿ ॥
ਤ੍ਰਿਤੀਆ ਤੇਰਾ ਸੁੰਦਰ ਥਾਨੁ ਬਿਗੜ ਰੂਪ ਮਨ ਮਹਿ ਅਭਿਮਾਨੁ ॥
ਰਾਗ ਆਸਾ ਮਹਲਾ ੫ ੧੨/੩੭੪

## ੨. ਪ੍ਰਯਾਯ :

ਜਿਥੇ ਸੰਬੰਧਿਤ ਪਦਾਰਥਾਂ ਦਾ ਕ੍ਰਮ-ਪੂਰਬਕ ਅਨੇਕ ਵਸਤਾਂ ਦਾ ਇਕ ਹੀ ਆਸਰਾ ਵਰਣਨ ਕਰੀਏ ਉਥੇ ਪ੍ਰਯਾਯ ਅਲੰਕਾਰ ਹੁੰਦਾ ਹੈ[125]।

ਨਿਰਧਨ ਕਉ ਧਨੁ ਤੇਰੋ ਨਾਉ ਨਿਥਾਵੇ ਕਉ ਨਾਉ ਤੇਰਾ ਥਾਉ ॥
ਨਿਮਾਨੇ ਕਉ ਪ੍ਰਭ ਤੇਰੋ ਮਾਨੁ ਸਗਲ ਘਟਾ ਕਉ ਦੇਵਹੁ ਦਾਨ ॥
ਸੁਖਮਨੀ ੩/੨੬੬

## ੩. ਪਰਵ੍ਰਿੱਤੀ :

ਜਿਸ ਉਕਤੀ ਵਿਚ ਥੋੜੀ ਵਸਤੂ ਦੇ ਕੇ ਉਸ ਦੇ ਬਦਲੇ ਵਿਚ ਬਹੁਤ ਲੈਣਾ ਵਰਣਨ ਕੀਤਾ ਜਾਏ ਉਥੇ ਪਰਵ੍ਰਿੱਤੀ ਅਲੰਕਾਰ ਹੁੰਦਾ ਹੈ[126]।

ਸਰਬ ਬੈਕੁੰਠ ਮੁਕਤਿ ਮੋਖ ਪਾਏ ॥ ਏਕ ਨਿਮਖ ਹਰਿ ਕੇ ਗੁਨ ਗਾਏ ॥

ਸੁਖਮਨੀ ੨੦/੨੯੦

### ੪. ਪਰ ਸੰਖਿਆ :

ਜਿਥੇ ਕਿਸੇ ਵਸਤੂ ਦਾ ਇਕ ਉਤੇ ਨਿਸ਼ੇਧ ਕਰਕੇ ਉਸ ਨੂੰ ਦੂਜੇ ਥਾਂ ਠਹਿਰਾਇਆ ਜਾਵੇ ਜਾਂ ਜਿਥੇ ਬਿਨਾਂ ਪ੍ਰਸ਼ਨ ਕੀਤਿਆਂ ਹੀ ਕੁਝ ਕਿਹਾ ਜਾਏ ਉਥੇ ਪਰ ਸੰਖਿਆ ਅਲੰਕਾਰ ਹੁੰਦਾ ਹੈ [127]।

ਸੁਖ ਨਾਹੀ ਬਹੁਤੈ ਧਨਿ ਖਾਟੇ ਸੁਖ ਨਾਹੀ ਪੇਖੇ ਨਿਰਤਿ ਨਾਟੇ
ਸੁਖੁ ਨਾਹੀ ਬਹੁ ਦੇਸ ਕਮਾਏ ਸਰਬ ਸੁਖਾ ਹਰਿ ਕੇ ਗੁਣ ਗਾਏ ॥

ਭੈਰਉ ਮਹਲਾ ੫ ੨੮/੧੧੪੭

### ੫. ਅਰਥਾਪਤੀ :

ਜਿਸ ਥਾਂ ਐਸਾ ਵਰਣਨ ਹੋਵੇ ਕਿ ਐਸਾ ਹੋ ਗਿਆ ਤਾਂ ਇਹ ਹੋਣਾ ਕੀ ਅਸੰਭਵ ਹੈ ਅਥਵਾ ਜਿਸ ਨੇ ਉਹ ਕੰਮ ਕਰ ਲਿਆ ਉਸ ਨੂੰ ਇਹ ਕਰਨਾ ਕੀ ਔਖਾ ਹੈ, ਅਰਥਾਪਤੀ ਅਲੰਕਾਰ ਹੁੰਦਾ ਹੈ [128] :

ਸੰਤਨ ਮੋਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ ॥
ਧਰਮ ਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ ॥

ਸੋਰਠ ਮਹਲਾ ੫ ੮/੬੧੪

### ੬. ਵਿਕਲਪ

ਤੁੱਲ ਬਲ ਵਾਲੀ, ਪਰਸਪਰ ਵਿਰੋਧੀ ਵਸਤੂਆਂ ਨੂੰ ਜਿਥੇ ਇਕ ਹੀ ਕਾਲ ਵਿਚ ਇਕੱਠੀ ਸਥਿਤੀ ਵਿਚ ਵਿਰੋਧ ਹੁੰਦਾ ਹੈ, ਉਥੇ ਵਿਕਲਪ ਅਲੰਕਾਰ ਹੁੰਦਾ ਹੈ [129]।

ਅਬ ਹਮ ਚਲੀ ਠਾਕੁਰ ਪਹਿ ਹਾਰਿ ॥
ਜਬ ਹਮ ਸਰਣਿ ਪ੍ਰਭੂ ਕੀ ਆਈ ਰਾਖੁ ਪ੍ਰਭੂ ਭਾਵੈ ਮਾਰਿ ॥

ਦੇਵ ਗੰਧਾਰੀ ਮਹਲਾ ੫ ੪/੫੨੭

### ੭. ਸਮੁਚ :

ਕਿਸੇ ਕਾਰਜ ਨੂੰ ਕਰਨ ਲਈ ਇਕ ਸਾਧਕ ਹੋਣ ਦੇ ਨਾਲ ਨਾਲ ਸਾਧਨ ਦਾ ਵੀ ਕਥਨ ਕੀਤਾ ਜਾਏ ਉਥੇ ਸਮੁਚ ਅਲੰਕਾਰ ਹੁੰਦਾ ਹੈ [130]।

ਗੁਰ ਕਾ ਸ਼ਬਦ ਰਿਦ ਅੰਤਰਿ ਧਾਰੈ ॥ ਪੰਚ ਜਨਾ ਸਿਉ ਸੰਗੁ ਨਿਵਾਰੈ ॥
ਦਸ ਇੰਦ੍ਰੀ ਕਰਿ ਰਾਖੈ ਵਾਸਿ ॥ ਤਾਕੈ ਆਤਮੈ ਹੋਇ ਪਰਗਾਸੁ ॥

ਗਉੜੀ ਮਹਲਾ ੫ ੩/੨੩੬

### ੮. ਸਮਾਧੀ :

ਹੋਰ ਕਾਰਣਾਂ ਦੇ ਸੰਬੰਧ ਨਾਲ ਕਿਸੇ ਕਾਰਜ ਦਾ ਅਚਾਨਕ ਸੁਖਾਲਾ ਹੋ ਜਾਣ ਨੂੰ ਸਮਾਧੀ ਅਲੰਕਾਰ ਕਹਿੰਦੇ ਹਨ [131]।

ਮਨੁ ਅਰਪਉ ਧਨੁ ਰਾਖਉ ਆਗੈ ਮਨ ਕੀ ਮਤਿ ਮੋਹਿ ਸਗਲ ਤਿਆਗੀ ॥
ਜੋ ਪ੍ਰਭ ਕੀ ਹਰਿ ਕਥਾ ਸੁਨਾਵੈ ਅਨਦਿਨੁ ਫਿਰਉ ਤਿਸੁ ਪਿਛੈ ਵਿਰਾਗੀ ॥
ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥

ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ ॥

ਗਉੜੀ ਮਹਲਾ ੫ ੨/੨੦੪

## ਵਰਗ ੬

## ਲੋਕ-ਨਿਆਏ

ਇਹ ਸਤ ਅਲੰਕਾਰ ਹਨ :

੧. ਪ੍ਰਤਯਨੀਕ ੨. ਪ੍ਰਤੀਪ ੩. ਮੀਲਤ ੪. ਸਾਮਾਨ੍ਯ

੫. ਤਦਗੁਣ ੬. ਅਤਦਗੁਣ ੭. ਉੱਤਰ

### ੧. ਪ੍ਰਤਯਨੀਕ :

ਪ੍ਰਬਲ ਵੈਰੀ ਉਪਰ ਕੁਝ ਵਸ ਨ ਚਲੇ, ਪਰ ਉਸਦੇ ਪੱਖੀ ਨੂੰ ਦੁਖ ਦੇਣ ਦਾ ਜਤਨ ਕਰਨਾ ਪ੍ਰਤਯਨੀਕ ਅਲੰਕਾਰ ਹੁੰਦਾ ਹੈ[132]।

ਵਰਮੀ ਮਾਰੀ ਸਾਪੁ ਨ ਮਰਈ ਨਾਮ ਨ ਸੁਨਈ ਡੋਰਾ ॥

ਆਸਾ ਮਹਲਾ ੫ ੪੨/੩੮੧

### ੨. ਪ੍ਰਤੀਪ :

ਉਪਮਾਨ ਨੂੰ ਉਪਮੇਯ ਮੰਨਣਾ ਅਰਥਾਤ ਉਪਮਾਨ ਵਿਚ ਉਪਮੇਯ ਦੀ ਕਲਪਨਾ ਕਰਨ ਨੂੰ ਪ੍ਰਤੀਪ ਅਲੰਕਾਰ ਕਹਿੰਦੇ ਹਨ[133]।

ਬੈਕੁੰਠ ਨਗਰੁ ਜਹਾ ਸੰਤ ਵਾਸਾ ॥
ਪ੍ਰਭ ਚਰਣ ਕਮਲ ਰਿਦ ਮਾਹਿ ਨਿਵਾਸਾ ॥
ਸੁਣਿ ਮਨ ਤਨ ਤੁਝੁ ਸੁਖੁ ਦਿਖਲਾਵਉ ॥
ਹਰਿ ਅਨਿਕ ਬਿੰਜਨ ਤੁਝ ਭੋਗ ਭੁੰਚਾਵਉ ॥

ਸੂਹੀ ਮਹਲਾ ੫ ੨੧/੭੪੨

### ੩. ਮੀਲਤ :

ਤੁੱਲ ਗੁਣ ਵਾਲੀ ਵਸਤੂ ਨਾਲ ਮਿਲ ਕੇ ਪਦਾਰਥ ਦਾ ਅਜੇਹਾ ਅਭੇਦ ਹੋਣਾ ਕਿ ਵੱਖ ਪ੍ਰਤੀਤ ਨ ਹੋਵੇ, ਅਜੇਹੀ ਉਕਤੀ ਮੀਲਤ ਅਲੰਕਾਰ ਹੁੰਦੀ ਹੈ[134]।

ਜਿਉ ਜਲੁ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥

ਸੁਖਮਨੀ ੧੧/੨੭੮

### ੪. ਸਾਮਾਨ੍ਯ :

ਜਿਸ ਥਾਂ ਤੁੱਲ ਰੂਪ ਗੁਣ ਆਦਿ ਵਾਲੇ ਪਦਾਰਥਾਂ ਦੀ ਸਮਾਨਤਾ ਹੋਵੇ ਪਰ ਮੀਲਤ ਦੀ ਤਰ੍ਹਾਂ ਅਭੇਦਤਾ ਨ ਹੋਵੇ ਕਿੰਤੂ ਭੇਦ ਬਣਿਆ ਰਹੇ। ਇਸ ਤਰ੍ਹਾਂ ਦਾ ਵਰਣਨ ਸਾਮਾਨ੍ਯ ਅਲੰਕਾਰ ਹੁੰਦਾ ਹੈ।

ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ
ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ ॥

ਸਹਸਕ੍ਰਿਤੀ ਮਹਲਾ ੫ ੩੩/੧੩੫੬

**੫. ਤਦਗੁਣ :**

ਜਿਥੇ ਆਪਣਾ ਗੁਣ ਛੱਡ ਕੇ ਸੰਗੀਦੇ ਗੁਣ-ਗ੍ਰਹਣ ਦਾ ਵਰਣਨ ਹੋਵੇ ਉਥੇ ਤਦਗੁਣ ਅਲੰਕਾਰ ਹੁੰਦਾ ਹੈ [135]।

ਅਧਮ ਚੰਡਾਲੀ ਭਈ ਬ੍ਰਹਮਣੀ ਸੂਦੀ ਤੇ ਸ੍ਰੇਸਟਾਈ ਰੇ ॥
ਪਾਤਾਲੀ ਆਕਾਸੀ ਸਖਨੀ ਲਹਬਰ ਬੂਝੀ ਖਾਈ ਰੇ ॥

ਆਸਾ ਮਹਲਾ ੫ ੪੪/੩੮੧

**੬. ਅਤਦਗੁਣ :**

ਜਿੱਥੇ ਦੂਸਰੇ ਦੇ ਸੰਗ ਰਹਿਣ ਉਤੇ ਵੀ ਉਸਦਾ ਗੁਣ ਗ੍ਰਹਣ ਨਾ ਕੀਤਾ ਜਾਏ ਉਥੇ ਅਦੁਤਗੁਣ ਅਲੰਕਾਰ ਹੁੰਦਾ ਹੈ [136]।

ਪਾਥਰ ਕਉ ਬਹੁ ਨੀਰ ਪਵਾਇਆ ਨਹਿ ਭੀਗੈ ਅਧਿਕ ਸੂਕਾਇਆ ॥
ਖਟੁ ਸਾਸਤ੍ਰ ਮੂਰਖੈ ਸੁਨਾਇਆ ਜੈਸੇ ਦਹਿਦਿਸ ਪਵਨੁ ਝੁਲਾਇਆ ॥

ਭੈਰਉ ਮਹਲਾ ੫ ੫/੧੧੩੭

**੭. ਉੱਤਰ :**

ਚਮਤਕਾਰਕ ਉੱਤਰ ਹੋਣ ਨਾਲ ਉੱਤਰ ਅਲੰਕਾਰ ਹੁੰਦਾ ਹੈ [137]।

ਸਤਿ ਸੰਗਤਿ ਕੈਸੀ ਜਾਣੀਐ ਜਿਥੈ ਏਕੋ ਨਾਮ ਵਖਾਣੀਐ ॥
ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥

ਸ੍ਰੀ ਰਾਗ ਮਹਲਾ ੫ ੫/੭੨

## ਵਰਗ ੭

## ਗੂੜ੍ਹਾਰਥ ਪ੍ਰਤੀਤੀ ਮੂਲ ਅਲੰਕਾਰ

ਜਿਨ੍ਹਾਂ ਵਿਚ ਗੂੜ੍ਹੇ ਅਰਥ ਦੀ ਪ੍ਰਤੀਤੀ ਹੋਵੇ, ਗੂੜ੍ਹਾਰਥ ਪ੍ਰਤੀਤੀ ਮੂਲ ਅਲੰਕਾਰ ਅਖਵਾਉਂਦੇ ਹਨ। ਇਹ ਤਿੰਨ ਹਨ :

ਸੂਖਸ਼ਮ, ਵਿਆਜੋਕਤੀ, ਵਕ੍ਰੋਕਤੀ [138]

**੧. ਸੂਖਸ਼ਮ :**

ਜਿਥੇ ਕਿਤੇ ਸੰਕੇਤ, ਚੇਸ਼ਟਾ ਅਤੇ ਆਕਾਰ ਆਦਿ ਨਾਲ ਰੱਖੇ ਰਹੱਸਯ ਨੂੰ ਕਿਸੇ ਜੁਗਤੀ ਨਾਲ ਸੂਚਿਤ ਕੀਤਾ ਜਾਏ ਉਥੇ ਸੂਖਸ਼ਮ ਅਲੰਕਾਰ ਹੁੰਦਾ ਹੈ [139]।

ਪੰਕਜ ਫਾਥੇ ਪੰਕ ਮਹਾਂ ਮਦ ਗੁੰਫਿਆ ॥
ਅੰਗ ਸੰਗ ਉਰਝਾਇ ਬਿਸਰਤੇ ਸ਼ੰਫਿਆ ॥
ਹੈ ਕੋਊ ਐਸਾ ਮੀਤੁ ਜਿ ਤੋਰੈ ਬਿਖਮ ਗਾਂਠਿ ॥
ਨਾਨਕ ਇਕੁ ਸ੍ਰੀ ਧਰ ਨਾਥੁ ਜਿ ਟੂਟੇ ਲੇਇ ਸਾਂਠ ॥

ਫੁਨਹੇ ੧੫/੧੩੬੩

**੨. ਵਿਆਜੋਤੁਸਤੀ :**

ਜਿਥੇ ਖੁਲ੍ਹੇ ਜਾਂ ਖੁਲ੍ਹਦੇ ਹੋਏ ਕਿਸੇ ਗੁਪਤ ਭੇਦ ਜਾਂ ਰਹੱਸ ਨੂੰ ਛਪਾਉਣ ਲਈ ਕੋਈ ਬਹਾਨਾ ਕੀਤਾ ਜਾਏ ਉਥੇ ਵਿਆਜੋਕਤੀ ਅਲੰਕਾਰ ਹੁੰਦਾ ਹੈ[140]।

ਸੇਜ ਵਿਛਾਈ ਕੰਤ ਕੂ ਕੀਆ ਹਭੁ ਸੀਗਾਰੁ ॥
ਇਤੀ ਮੰਝਿ ਨ ਸਮਾਵਈ ਜੇ ਗਲਿ ਪਹਰਾ ਹਾਰੁ ॥

ਡਖਣੇ ਮਹਲਾ ੫ ੩/੧੦੯੫

ਸੰਕੇਤ ਕੀਤਾ ਜਾ ਚੁੱਕਾ ਹੈ ਕਿ ਗੁਰੂ ਅਰਜਨ-ਬਾਣੀ ਦਾ ਅਲੰਕਾਰ-ਮੂਲਕ ਅਧਿਐਨ ਰੁਯੱਕ ਦੁਆਰਾ ਪ੍ਰਤਿਪਾਦਿਤ ਵਰਗੀਕਰਣ ਨੂੰ ਮੁਖ ਰੱਖ ਕੇ ਕੀਤਾ ਗਿਆ ਹੈ ਕੁਲ ਮਿਲਾ ਕੇ ਅਸੀਂ ੬੯ ਅਲੰਕਾਰਾਂ ਦਾ ਅਧਿਐਨ ਕੀਤਾ ਹੈ : ੬ ਸ਼ਬਦ ਅਲੰਕਾਰ, ੨੮ ਸਦ੍ਰਿਸ਼ਮੂਲ ਅਲੰਕਾਰ, ੧੨ ਵਿਰੋਧਮੂਲਕ ਅਲੰਕਾਰ, ੪ ਸ੍ਰਿੰਖਲਾਬੱਧ ਅਲੰਕਾਰ, ੨ ਤਰਕਨਿਆਏ ਮੂਲ, ੮ ਵਾਕਨਿਆਏ ਮੂਲ, ੭ ਲੋਕ ਨਿਆਏਮੂਲ ਤੇ ੨ ਗੂੜ੍ਹਾਰਥ ਪ੍ਰਤੀਤੀ ਮੂਲ ਅਲੰਕਾਰ। ਇਸ ਅਧਿਐਨ ਤੋਂ ਨਿਮਨ ਅੰਕਿਤ ਤੱਥ ਪ੍ਰਾਪਤ ਹੋਏ ਹਨ :

(ੳ) ਗੁਰੂ ਅਰਜਨ ਦੇਵ ਨੇ ਸ਼ਬਦਾਲੰਕਾਰਾਂ ਵਿਚੋਂ ਅਨੁਪ੍ਰਾਸ, ਵਕ੍ਰੋਕਤੀ ਅਤੇ ਚਿਤਰ ਅਲੰਕਾਰ (ਜੈਤਸਰੀ ਦੀ ਵਾਰ ਮਹਲਾ ੫) ਦੀ ਵਰਤੋਂ ਅਧਿਕ ਮਾਤਰਾ ਵਿਚ ਕੀਤੀ ਹੈ।

(ਅ) ਅਰਥਾਲੰਕਾਰਾਂ ਵਿਚੋਂ ਸਦ੍ਰਿਸ਼ਮੂਲ ਅਲੰਕਾਰਾਂ ਦਾ ਵਿਸ਼ੇਸ਼ ਸਥਾਨ ਹੈ ਜੇਹਾ ਕਿ ਉਪਮਾ, ਉਪਮੇਉਪਮਾ, ਅਨਨਵੈ, ਰੂਪਕ, ਭ੍ਰਾਂਤੀ, ਉਲੇਖ, ਉਤਪ੍ਰੇਖਿਆ, ਅਤੀਸ਼ਯੋਕਤੀ, ਦ੍ਰਿਸ਼ਟਾਂਤ, ਅਪ੍ਰਸਤੁਤ ਪ੍ਰਸੰਸਾ, ਪਰੀਕਾਰ, ਆਖੇਪ ਅਤੇ ਵਿਅਤੀਰੇਕ।

(ੲ) ਨਿਆਏਮੂਲ ਅਲੰਕਾਰਾਂ ਵਿਚੋਂ ਅਰਥਾਪਤੀ, ਸਮਾਧੀ ਅਤੇ ਮੀਲਤ ਦਾ ਪ੍ਰਯੋਗ ਵਧੇਰੇ ਹੈ।

(ਸ) ਗੂੜ੍ਹਾਰਥ ਪ੍ਰਤੀਤੀ ਮੂਲ ਅਲੰਕਾਰਾਂ ਵਿਚੋਂ ਸੂਖਮ ਅਤੇ ਵਿਆਜੋਕਤੀ ਦਾ ਪ੍ਰਯੋਗ ਜ਼ਿਆਦਾ ਕੀਤਾ ਗਿਆ ਹੈ।

## ਗੁਰੂ ਅਰਜਨ ਦੇਵ ਦੀ ਅਲੰਕਾਰ ਵਿਸ਼ਿਅਕ ਦ੍ਰਿਸ਼ਟੀ

ਇਸ ਤੋਂ ਪਹਿਲਾਂ ਕਿ ਗੁਰੂ ਅਰਜਨ ਦੇਵ ਦੀ ਅਲੰਕਾਰਕ ਦ੍ਰਿਸ਼ਟੀ ਉਪਰ ਵਿਚਾਰ ਕੀਤੀ ਜਾਵੇ। ਅਲੰਕਾਰ ਅਤੇ ਬਿੰਬ ਦਾ ਆਪਸੀ ਸੰਬੰਧ ਨਿਸਚਿਤ ਕਰਨਾ ਸੰਗਤ ਹੈ। ਭਾਰਤੀ ਕਾਵਿ-ਸ਼ਾਸਤਰ ਦੇ ਅੰਤਰਗਤ ਆਰੰਭ-ਕਾਲ ਤੋਂ ਹੀ ਅਲੰਕਾਰ ਨੂੰ ਕਾਵਿ ਦੇ ਅੰਗ-ਰੂਪ ਵਿਚ ਮੰਨਿਆ ਜਾਂਦਾ ਰਿਹਾ ਹੈ। ਅਲੰਕਾਰ ਆਚਾਰੀਆ ਅਲੰਕਾਰ ਇਸ ਦੇ ਮਹੱਤਵ ਬਾਰੇ ਮਤ-ਭੇਦ ਰੱਖਦੇ ਹਨ। ਪਹਿਲੀ ਤਰ੍ਹਾਂ ਦੇ ਆਚਾਰੀਆ ਅਲੰਕਾਰ ਨੂੰ ਕਾਵਿ ਦਾ ਸ਼ੋਭਾਕਾਰਕ ਧਰਮ ਮੰਨਦੇ ਹਨ। ਇਹ ਅਲੰਕਾਰ ਨੂੰ ਕਾਵਿ ਦਾ ਸਹਿਜ ਗੁਣ ਮੰਨਦੇ ਹਨ। ਦੂਜੀ ਤਰ੍ਹਾਂ ਦੇ ਆਚਾਰੀਆ ਅਲੰਕਾਰ ਦੇ ਰਸ ਆਦਿ ਪੈਦਾ ਕਰਨ ਦਾ ਉਪਕਰਣ ਮੰਨਦੇ ਹਨ। ਇਨ੍ਹਾਂ ਦੇ ਵਿਚਾਰ ਵਿਚ ਅਲੰਕਾਰ ਕਾਵਿ ਵਿਚ ਸਰਸਤਾ ਅਤੇ ਸੁੰਦਰਤਾ ਦਾ ਸਿਰਜਨ ਕਰਦਾ ਹੈ। ਪਹਿਲੇ ਵਰਗ ਦੇ ਆਚਾਰੀਆ ਅਲੰਕਾਰ ਨੂੰ ਕਾਵਿ ਦਾ ਸੌਂਦਰਯ ਵਧਾਉਣ ਵਾਲਾ ਮੰਨਦੇ ਹਨ।

ਅਸਲ ਵਿਚ ਕਾਵਿ ਦਾ ਆਧਾਰ ਬਿੰਬ ਹੈ। ਅਲੰਕਾਰ ਉਸ ਵਿਚ ਕਿਸੇ ਨਾ ਕਿਸੇ ਪ੍ਰਕਾਰ ਦੀ ਵਿਲੱਖਣਤਾ ਪੈਦਾ ਕਰਦਾ ਹੈ। ਇਸ ਲਈ ਇਹ ਨਹੀਂ ਕਿਹਾ ਜਾ ਸਕਦਾ ਕਿ ਅਲੰਕਾਰ ਕਾਵਿ ਦੇ ਬਾਹਰੀ ਗੁਣ ਹਨ, ਸਗੋਂ ਇਹ ਤਾਂ ਅਨੁਭੂਤੀ ਨੂੰ ਪੂਰਣ ਰੂਪ ਵਿਚ ਪ੍ਰਗਟਾਉਣ ਲਈ ਸਹਾਇਤਾ ਦੇਂਦੇ ਹਨ। ਇਨ੍ਹਾਂ ਦਾ ਸੰਬੰਧ ਕਵੀ ਦੀ ਮਾਨਸਿਕ ਪ੍ਰਕ੍ਰਿਆ ਨਾਲ ਹੁੰਦਾ ਹੈ। ਅਲੰਕਾਰ ਦਾ ਆਧਾਰ ਸ਼ਬਦ ਦਾ ਅਰਥ ਹੁੰਦਾ ਹੈ। ਪਰ ਜੇ ਵੇਖਿਆ ਜਾਏ ਤਾਂ ਅਲੰਕਾਰ ਦੇ ਸ਼ਬਦ ਅਤੇ ਅਰਥ ਵਿਚ ਹੀ ਤਾਂ ਬਿੰਬ ਵਿਦਮਾਨ ਹੁੰਦਾ ਹੈ। ਇਸ ਤਰ੍ਹਾਂ ਤਾਂ ਅਲੰਕਾਰ ਨੂੰ ਕਾਵਿ ਦਾ ਸਹਜ ਗੁਣ ਵੀ ਨਹੀਂ ਮੰਨਿਆ ਜਾ ਸਕਦਾ। ਇਸ ਦਾ ਕਾਰਣ ਹੈ ਕਿ ਜੇ ਬਿੰਬ ਸਪੱਸ਼ਟ ਅਤੇ ਸੁੰਦਰ ਹੋਵੇ ਤਾਂ ਅਲੰਕਾਰ ਦੀ ਲੋੜ ਹੀ ਨਹੀਂ ਰਹਿੰਦੀ। ਜੇ ਭਲਾ ਫਿਰ ਵੀ ਇਨ੍ਹਾਂ ਨੂੰ ਕਾਵਿ ਨਾਲ ਜੋੜਿਆ ਜਾਏ ਤਾਂ ਕਾਵਿ ਦੀ ਅਭਿਵਿਅਕਤੀ ਬੋਝਲ ਹੋ ਜਾਏਗੀ। ਕਹਿਣ ਤੋਂ ਭਾਵ ਹੈ ਅਲੰਕਾਰ ਬਿੰਬ ਅਤੇ ਉਸਦੀ ਅਭਿਵਿਅਕਤੀ ਨੂੰ ਸੁਭਾਵਕਤਾ ਪ੍ਰਦਾਨ ਕਰਦਾ ਹੈ। ਇਸੇ ਕਰਕੇ ਕਾਵਿ-ਸ੍ਰਿਸ਼ਟੀ ਵਿਚ ਇਸ ਦਾ ਵਿਸ਼ੇਸ਼ ਸਥਾਨ ਹੈ। ਜੇ ਕਵੀ ਦਾ ਉਦੇਸ਼ ਅਲੰਕਾਰ ਨੂੰ ਕਿਸੇ ਜਤਨ ਵਸ ਸਿਰਜਣਾ ਹੋਵੇ ਤਾਂ ਕਾਵਿ ਦਾ ਅਸਲੀ ਉਦੇਸ਼ ਖਤਮ ਹੋ ਜਾਂਦਾ ਹੈ। ਅਲੰਕਾਰ ਅਭਿਵਿਅਕਤੀ ਦਾ ਅਤੁਟ ਅੰਗ ਹੈ। ਅਲੰਕਾਰ ਬਿੰਬ ਅਤੇ ਅਭਿਵਿਅਕਤੀ ਦਾ ਇਕ ਅਜੇਹਾ ਧਰਮ ਹੈ ਜੋ ਦੋਹਾਂ ਦੇ ਸਰੂਪ ਨੂੰ ਸਪਸ਼ਟਤਾ ਅਤੇ ਸੁੰਦਰਤਾ ਦੇਣ ਦੇ ਕਾਰਨ ਕਾਵਿ ਤੋਂ ਭਿੰਨ ਤਾਂ ਹੁੰਦਾ ਹੈ, ਪਰ ਕਾਵਿ ਦਾ ਲਾਜ਼ਮੀ ਅੰਗ ਨਹੀਂ।

ਗੁਰੂ ਅਰਜਨ ਦੇਵ ਦੀ ਅਲੰਕਾਰਕ ਦ੍ਰਿਸ਼ਟੀ ਨੂੰ ਵਿਚਾਰਨ ਤੋਂ ਪਹਿਲਾਂ ਭਗਤੀਕਾਲੀਨ ਕਵੀਆਂ ਦੇ ਕਾਵਿ-ਸੰਬੰਧੀ ਦ੍ਰਿਸ਼ਟੀਕੋਣ ਬਾਰੇ ਹਲਕੀ ਜੇਹੀ ਵਿਚਾਰ ਕਰਨੀ ਸੰਗਤ ਹੈ।

ਭਗਤੀ-ਕਾਲੀਨ ਸਾਹਿਤਕਾਰ ਦਾ ਕਾਵਿ-ਸੰਬੰਧੀ ਦ੍ਰਿਸ਼ਟੀਕੋਣ ਅਤਿਅੰਤ ਉਦਾਤ ਹੈ। ਇਹ ਸਾਹਿਤ ਆਪਣੇ ਪੂਰਬਵਰਤੀ ਆਦਿਕਾਲ ਅਤੇ ਪਰਵਰਤੀ ਰੀਤੀਕਾਲ ਦੇ ਸਾਹਿਤ ਨਾਲੋਂ ਨਿਸਚਿਤ ਰੂਪ ਵਿਚ ਉੱਤਮ ਹੈ। ਭਗਤੀਕਾਲੀਨ ਸਾਹਿਤ ਨਿਰਛਲ ਆਤਮ ਅਭਿਵਿਅਕਤੀ ਹੈ, ਜਿਸ ਵਿਚ ਸਤਿ, ਉਲਾਸ, ਆਨੰਦ ਅਤੇ ਯੁਗ ਨਿਰਮਾਣ ਦੀ ਪ੍ਰੇਰਣਾ ਹੈ। ਭਗਤੀ-ਕਾਵਿ ਵਿਚ ਲੋਕ-ਪ੍ਰਲੋਕ ਦਾ ਇਕ ਸੁਖਾਵਾਂ ਸੰਜੋਗ ਹੈ। ਇਸ ਵਿਚ ਭਾਵ ਪੱਖ ਅਤੇ ਕਲਾ ਪੱਖ ਦੋਵੇਂ ਇਕ ਦੂਜੇ ਵਿਚ ਇਸ ਤਰ੍ਹਾਂ ਘੁਲ-ਮਿਲ ਗਏ ਹਨ ਕਿ ਇਨ੍ਹਾਂ ਨੂੰ ਇਕ ਦੂਜੇ ਤੋਂ ਨਿਖੇੜਨਾ ਸਹਜ ਨਹੀਂ। ਭਗਤੀ-ਕਾਵਿ ਦਾ ਅਨੁਭੂਤੀ ਪੱਖ ਤੇ ਅਭਿਵਅਕਤੀ ਪੱਖ ਸੰਤੁਲਿਤ, ਬਲਵਾਨ ਅਤੇ ਇਕ ਦੂਜੇ ਦਾ ਪੂਰਕ ਹੈ।

ਬਾਣੀ ਵਿਚ ਬਾਣੀਕਾਰ ਦੀ ਸ਼ੋਭਾ ਨਹੀਂ ਵਧੀ ਬਲਕਿ ਬਾਣੀਕਾਰ ਦੁਆਰਾ ਬਾਣੀ ਦੀ ਮਹਿਮਾ-ਸੰਪੰਨ ਹੋਈ ਹੈ। ਭਗਤੀ-ਕਾਵਿ ਸਰਬ-ਕਾਲੀਨ ਬ੍ਰਹਮ ਅਤੇ ਸਦੀਵੀ ਸਚ ਨੂੰ ਰੂਪਮਾਨ ਕਰਦਾ ਹੈ। ਰੀਤੀ-ਕਾਲੀਨ ਸਾਹਿਤ ਦਾ ਭਾਵ ਪੱਖ ਸਿਥਲ ਅਤੇ ਕਲਾ ਪੱਖੋਂ ਸਬਲ ਹੈ। ਇਸ ਕਾਵਿ ਵਿਚ ਆਤਮਾਂ ਦੇ ਸਹਿਜ ਪ੍ਰਕਾਸ਼ਨ ਦਾ ਆਭਾਵ ਹੈ। ਸੀਮਿਤ ਘੇਰੇ ਵਿਚ ਨਾਇਕ-ਭੇਦ ਦੀਆਂ ਰੂੜ੍ਹੀਆਂ ਅਤੇ ਅਲੰਕਾਰਕ ਚਮਤਕਾਰ ਦਾ ਪ੍ਰਦਰਸ਼ਨ ਹੀ ਰੀਤੀ ਕਵੀ ਦਾ ਉਦੇਸ਼ ਬਣ ਗਿਆ ਸੀ। ਇਸ ਕਾਵਿ ਵਿਚ ਭਗਤੀ-ਕਾਵਿ ਦੀ ਤਰ੍ਹਾਂ ਵਿਆਪਕਤਾ ਨਹੀਂ ਮਿਲਦੀ। ਇਸ ਵਿਚ ਕਵਿਤਾ ਦੇ ਬਹਾਨੇ ਰਾਮ-ਕ੍ਰਿਸ਼ਨ ਦਾ ਸਿਮਰਨ ਹੁੰਦਾ ਰਿਹਾ ਹੈ ਤੇ ਨਾਲ-ਨਾਲ ਸ਼ਾਸਤਰ-ਕਰਮ ਦੇ ਨਿਰਬਾਹ ਦੀ ਲਾਲਸਾ ਵੀ ਬਣੀ ਰਹੀ। ਫਲ ਸਰੂਪ, ਕਲਾ

ਦੇ ਸਹਿਜ ਨਿਰੂਪਣ ਤੋਂ ਰੀਤੀ-ਕਾਲ ਵਿਰਵਾ ਹੀ ਰਿਹਾ[141]।

ਭਗਤੀ-ਕਾਲੀਨ ਕਾਵਿ ਵਿਚ ਅਲੰਕਾਰਕ ਪ੍ਰਯੋਗ ਤਾਂ ਹੈ, ਪਰ ਅਲੰਕਾਰਕ ਦ੍ਰਿਸ਼ਟੀ ਨਹੀਂ। ਅਲੰਕਾਰਣ ਜਾਂ ਪ੍ਰਦਰਸ਼ਨ ਦੀ ਪ੍ਰਵਿਰਤੀ ਤਾਂ ਪ੍ਰਧਾਨ ਹੀ ਰੀਤੀ-ਕਾਲ ਵਿਚ ਹੋਈ। ਨਾਲੇ, ਅਲੰਕਾਰ ਦੀ ਪ੍ਰਵਿਰਤੀ ਪੰਜਾਬ ਵਿਚ ਉਸ ਸਮੇਂ ਤਕ ਤਾਂ ਆਈ ਹੀ ਨਹੀਂ। ਇਸ ਤੱਥ ਦੀ ਸਾਖ ਪੰਜਾਬੀ-ਕਾਵਿ ਖ਼ੁਦ ਆਪ ਹੈ। ਅਲੰਕਾਰ ਪ੍ਰਵਿਰਤੀ ਗੁਰੂਆਂ ਤੋਂ ਬਾਅਦ ਰੀਤੀ-ਕਾਲ ਵਿਚ ਆਰੰਭ ਹੁੰਦੀ ਹੈ।

ਇਸ ਦੇ ਉਲਟ ਅਲੰਕਾਰ, ਮੂਲ ਰੂਪ ਵਿਚ, ਸਦ੍ਰਿਸ਼-ਧਰਮੀ ਹਨ, ਗੁਰੂ ਕਵੀਆਂ ਦਾ, ਵਿਸ਼ੇ-ਵਸਤੂ ਅਮੂਰਤ, ਅਦ੍ਰਿਸ਼ ਹੈ। ਸਰਬ-ਕਾਲੀਨ ਬ੍ਰਹਮ ਦੀ ਰਹੱਸਮਈ ਅਨੁਭੂਤੀ ਵਿਚ ਨਵੀਨਤਾ ਨਾਲੋਂ ਦੁਹਰਾਉ ਵੱਧ ਹੈ। ਲਗਪਗ ਸਾਰੇ ਆਦਿ ਗ੍ਰੰਥੀ ਬਾਣੀਕਾਰਾਂ ਨੇ ਬ੍ਰਹਮ ਨੂੰ ਬੇਅੰਤ, ਅਪਾਰ ਆਦਿ ਵਿਸ਼ੇਸ਼ਣਾਂ ਨਾਲ ਪੁਕਾਰਿਆ ਹੈ। ਬ੍ਰਹਮ ਦੇ ਸੰਦਰਭ ਵਿਚ ਅਤਿਸ਼ਯੋਕਤੀ ਅਲੰਕਾਰ ਦਾ ਪ੍ਰਯੋਗ ਵੀ ਸੁਭਾਵਕ ਹੀ ਹੈ। ਅਸਲ ਵਿਚ ਅਲੰਕਾਰ ਦਾ ਬਾਹਰੀ ਚਮਤਕਾਰ ਅਤੇ ਪ੍ਰਦਰਸ਼ਨ ਨਿਰਗੁਣ ਬ੍ਰਹਮ ਦੇ ਵਿਸ਼ੇ ਵਿਚ ਸਮਾ ਹੀ ਨਹੀਂ ਸਕਦਾ। ਇਸ ਵਿਚ ਏਕਾ-ਭਾਵ ਦਾ ਮੰਡਨ ਹੈ ਤੇ ਦੂਜਾ ਭਾਵ ਅਥਵਾ ਮਾਇਆ ਦਾ ਖੰਡਨ। ਅਲੰਕਾਰਕ ਵਿਸ਼ੇ ਲਈ ਦੋ ਪੱਖਾਂ ਦਾ ਹੋਣਾ ਲਾਜ਼ਮੀ ਹੈ। ਇਸੇ ਲਈ ਅਦ੍ਵੈਤ ਮੁੱਖ ਕਵੀਆਂ ਨੇ ਅਲੰਕਾਰਕ ਪ੍ਰਯੋਗ ਨੂੰ ਬਹੁਤੀ ਤਰਜੀਹ ਨਹੀਂ ਦਿੱਤੀ।

ਗੁਰੂ-ਬਾਣੀ ਵਿਚ ਸ਼ੁਧ ਇਕਾਗ੍ਰਤਾ ਦੇ ਨਿਰੂਪਣ ਸਮੇਂ ਉਦਾਤ ਪੈਦਾ ਹੋਇਆ ਹੈ ਜਾਂ ਫਿਰ ਜਦੋਂ ਗੁਰੂ, ਜੀਵ ਅਤੇ ਬ੍ਰਹਮ ਦੇ ਵਿਚਕਾਰ ਵਿਚੋਲਾ ਬਣ ਕੇ ਜੀਵ ਨੂੰ ਮਾਇਆ-ਜਾਲ ਤੋਂ ਬਚਣ ਲਈ ਉਪਦੇਸ਼ ਦੇਂਦਾ ਹੈ ਤਾਂ ਕਾਵਿ-ਰਮਣੀਅਤਾ ਸਾਕਾਰ ਹੁੰਦੀ ਹੈ। ਸੰਦੇਹ ਨਹੀਂ ਬਾਣੀ ਵਿਚ ਬਹੁਤ ਸਾਰੇ ਰੂੜ੍ਹ ਉਪਮਾਨਾਂ ਦਾ ਪ੍ਰਯੋਗ ਕੀਤਾ ਗਿਆ ਹੈ। ਪਰ ਇਨ੍ਹਾਂ ਉਪਮਾਨਾਂ ਦਾ ਮੁਖ ਸੁਰ ਅਲੰਕਾਰਕ ਨਹੀਂ। ਉਪਮਾਨ ਭਾਵਾਂ ਦੀ ਸਪਸ਼ਟਤਾ ਹਿੱਤ ਵਰਤੇ ਗਏ ਹਨ। ਗੁਰੂ ਬਾਣੀਕਾਰਾਂ ਰਾਹੀਂ ਵਰਤੇ ਕੁਝ ਕੁ ਰੂੜ੍ਹ ਉਪਮਾਨਾਂ ਦਾ ਸੰਕੇਤ ਦੇਣਾ ਉਚਿਤ ਜਾਪਦਾ ਹੈ। ਅਸੀਂ ਪੰਜਵੇਂ ਗੁਰੂ ਦੀ ਬਾਣੀ ਵਿਚ ਵਰਤੇ ਰੂੜ੍ਹ ਉਪਮਾਨਾਂ ਵਿਚੋਂ ਕੁਝ ਕੁ ਰੂੜ੍ਹ ਉਪਮਾਨ ਚੁਣੇ ਹਨ ਜਿਨ੍ਹਾਂ ਦਾ ਪ੍ਰਯੋਗ ਪੂਰਬਵਰਤੀ ਅਤੇ ਪਰਵਰਤੀ ਗੁਰੂਆਂ ਨੇ ਵੀ ਕੀਤਾ ਹੈ :—

ਅੰਮ੍ਰਿਤ : ਅੰਮ੍ਰਿਤ ਕਾਇਆ, ਅੰਮ੍ਰਿਤਿ ਦ੍ਰਿਸ਼ਟਿ, ਅੰਮ੍ਰਿਤ ਰਸਨਾ, ਅੰਮ੍ਰਿਤ ਰਸ, ਅੰਮ੍ਰਿਤ ਬਾਣੀ, ਅੰਮ੍ਰਿਤ ਫਲ, ਅੰਮ੍ਰਿਤ ਬਚਨ. ਅੰਮ੍ਰਿਤ ਕਥਾ, ਅੰਮ੍ਰਿਤ ਗਿਆਨ, ਅੰਮ੍ਰਿਤ ਵੇਲਾ, ਅੰਮ੍ਰਿਤ ਵਰਖਾ, ਅੰਮ੍ਰਿਤ ਗੁਣ, ਅੰਮ੍ਰਿਤ ਜਲ, ਅੰਮ੍ਰਿਤ ਬਨੁ ਸੰਸਾਰ, ਅੰਮ੍ਰਿਤ ਰੰਗਿ ਰਾਤਾ, ਅੰਮ੍ਰਿਤ ਏਕੋ ਸ਼ਬਦ, ਅੰਮ੍ਰਿਤ ਸਾਚਾ ਨਾਮ, ਅਮਿਓ ਸਰੋਵਰ ਆਦਿ।

ਪੰਚ : ਪੰਚ ਸਖੀ, ਪੰਚ ਜਨ, ਪੰਚ ਪੂਤ, ਪੰਚ ਸਿੰਘ, ਪੰਚ ਸੂਰਬੀਰ, ਪੰਚ ਸ਼ਬਦ, ਪੰਚ ਬਚਿਤ੍ਰ, ਪੰਜ ਤਤ, ਪੰਚ ਬਾਣ, ਪੰਚ ਚੇਲੇ, ਪੰਚ ਚੋਰ, ਪੰਚ ਭੂਤ, ਪੰਚ ਬਿਕਾਰ, ਪੰਚ ਸਨਾਨ, ਪੰਚਚੰਡਾਲ, ਪੰਚ ਦੋਖ, ਪੰਚ ਸਮਾਏ ਆਦਿ।

ਲਾਲ : ਲਾਲ ਜਵੇਹਰ ਨਾਮ, ਲਾਲ ਦਇਆਲ, ਗੁਲਾਲ, ਲਾਡਲੇ, ਰੰਗ ਲਾਲ ਬਣਾਇਆ, ਲਾਲ ਲਾਲ ਮੋਹਨ ਗੁਪਾਲ ਤੂੰ, ਲਾਲੁ ਰਤਨੁ ਤਿਸੁ ਪਾਲੈ ਪਰਿਆ, ਲਾਲ ਨਾਮ

ਜਾ ਕੇ ਭਰੇ ਭੰਡਾਰ ਆਦਿ।

ਰਤਨ : ਰਤਨ ਅਮੋਲਕ, ਰਤਨ ਕਮਲ ਕੋਠੜੀ, ਰਤਨ ਗਿਆਨ, ਰਤਨ ਗਾਹਕੁ, ਰਤਨ ਗੁਰੂ ਕਾ ਸ਼ਬਦ, ਰਤਨ ਜਨਮ, ਰਤਨ ਨਾਮ ਅਪਾਰੁ, ਰਤਨ ਪਦਾਰਥ ਆਦਿ।

ਹੀਰਾ : ਕੀਰਤਨ ਨਿਰਮੋਲਕ ਹੀਰਾ, ਹੀਰਾ ਨਾਮ ਜਵੇਹਰ, ਹੀਰੇ ਜੈਸਾ ਜਨਮ ਹੈ ਆਦਿ।

ਸਾਵਣ : ਸਾਵਣੁ ਸਰਸੀ ਕਾਮਣੀ, ਸਾਵਣੁ ਵਰਸ ਅੰਮ੍ਰਿਤ, ਸਾਵਣ ਤਿਨਾ ਸੁਹਾਗਣੀ ਸਾਵਣੁ ਰਾਤਅਹਾੜ ਆਦਿ।

ਕਮਲ : ਚਰਨ ਕਮਲ, ਹਸਤ ਕਮਲ, ਨੇਤ੍ਰ ਕਮਲ, ਕਮਲ ਬਿਗਾਸ ਆਦਿ।

ਪੰਚਮ ਗੁਰੂ ਬਾਣੀ ਦਾ ਅਲੰਕਾਰ ਵਿਸ਼ਿਅਕ ਵਿਵੇਚਨ ਕਰਨ ਉਪਰੰਤ ਇਹ ਕਿਹਾ ਜਾ ਸਕਦਾ ਹੈ ਕਿ ਗੁਰੂ ਅਰਜਨ ਦੇਵ ਦੀ ਦ੍ਰਿਸ਼ਟੀ ਅਲੰਕਾਰਕ ਨਹੀਂ ਸੀ। ਸੰਦੇਹ ਨਹੀਂ, ਇਨ੍ਹਾਂ ਦੀ ਬਾਣੀ ਵਿਚ ਬਹੁਤ ਸਾਰੇ ਅਲੰਕਾਰਾਂ ਦਾ ਪ੍ਰਯੋਗ ਵਿਦਮਾਨ ਹੈ। ਪਰ ਇਹ ਅਲੰਕਾਰ ਪ੍ਰਯੋਗ ਸਹਜ ਰੂਪ ਵਿਚ ਹੋਇਆ ਜਾਪਦਾ ਹੈ। ਅਲੰਕਾਰ-ਵਰਤੋਂ ਨਾ ਸੰਘਣੀ ਹੈ ਨਾ ਸਜਤਨ। ਪੰਚਮ ਗੁਰੂ ਕਾਵਿ-ਸ਼ਾਸਤ੍ਰੀ ਨਿਯਮਾਂ ਤੋਂ ਵਧੇਰੇ ਕਰਕੇ ਮੁਕਤ ਹੀ ਰਹੇ ਹਨ। ਇਨ੍ਹਾਂ ਨੇ ਅਲੰਕਾਰ ਨੂੰ ਨਾ ਤਾਂ ਸ਼ੋਭਾਕਾਰਕ ਧਰਮ ਦੇ ਰੂਪ ਵਿਚ ਪ੍ਰਵਾਨਿਆ ਹੈ ਤੇ ਨਾ ਹੀ ਕਾਵਿ ਦੇ ਅਭੂਸ਼ਣ-ਰੂਪ ਵਿਚ। ਇਹੀ ਕਾਰਣ ਹੈ, ਇਨ੍ਹਾਂ ਦੀ ਬਾਣੀ ਵਧੇਰੇ ਕਰਕੇ ਕਾਵਿ ਦੇ ਬਾਹਰੀ ਚਮਤਕਾਰ ਤੋਂ ਅਭਿੱਜ ਹੈ। ਪੰਜਵੇਂ ਗੁਰੂ ਨੇ ਅਲੰਕਾਰ ਦਾ ਪ੍ਰਯੋਗ ਭਾਵਾਂ ਦੀ ਸ਼੍ਰੇਸ਼ਟਤਾ ਦਿਖਾਉਣ, ਵਸਤੂਆਂ ਦੇ ਰੂਪ ਗੁਣ ਅਤੇ ਕਿਰਿਆ ਦੇ ਅਧਿਕ ਤੀਬਰ ਅਨੁਭਵ ਕਰਵਾਉਣ ਲਈ ਕੀਤਾ ਜਾਪਦਾ ਹੈ। ਪਰ ਹੈ ਇਹ ਵੀ ਸਹਿਜ ਰੂਪ ਵਿਚ ਹੀ। ਪਾਤਰਾਂ ਦੇ ਗੁਣ ਅਤੇ ਸੁਭਾਉ-ਚਿੱਤ੍ਰਣ ਕਰਦੇ ਸਮੇਂ ਉਦਾਹਰਣ ਦ੍ਰਿਸ਼ਟਾਂਤ ਰੂਪਕ ਅਤੇ ਉਪਮਾਂ ਅਲੰਕਾਰ ਦਾ ਪ੍ਰਯੋਗ ਅਧਿਕਤਰ ਕੀਤਾ ਗਿਆ ਹੈ। ਇਥੇ ਗੁਰੂ ਅਰਜਨ ਦੁਆਰਾ ਪਰਯੁਕਤ ਉਪਮਾਨਾਂ ਦਾ ਸੰਖੇਪ ਵੇਰਵਾ ਦੇਣਾ ਕੁਥਾਵੇਂ ਨਹੀਂ ਹੋਵੇਗਾ :

ਮਨੁੱਖ : ਪ੍ਰਾਹੁਣਾ, ਗੋਇਲ, ਪਰਮਹੰਸ, ਸੰਤ, ਗੁਰੂ, ਬ੍ਰਹਮਗਿਆਨੀ, ਸਾਧ, ਸੇਵਕ, ਦਾਸ, ਧਨ, ਨਟੂਆ, ਬਾਜੀਗਰ, ਵੇਸ਼ਵਾ ਆਦਿ।

ਪਸ਼ੂ ਪੰਛੀ ਅਤੇ ਹੋਰ ਜੀਵ ਜੰਤ : ਮਛਲੀ, ਸਾਰੰਗ, ਮੁਰਗਾਬੀ, ਚਾਤ੍ਰਿਕ, ਬਗਲਾ, ਹੰਸ, ਬਾਜ਼, ਚਕਵੀ, ਮਮੋਲਾ, ਚਿੜੀ, ਕਬੂਤਰ, ਕੋਇਲ, ਮਿਰਗ, ਸਰਪ, ਬੈਲ, ਗਧਾ, ਹਾਥੀ ਅਤੇ ਗਊ ਆਦਿ।

ਖਗੋਲ : ਧਰਤੀ, ਅਕਾਸ਼, ਸੂਰਜ, ਚੰਦ, ਬਰਖਾ, ਮੇਘ, ਪਾਣੀ ਆਦਿ।

ਬਨਸਪਤੀ : ਕਮਲ, ਤਿਲ, ਤਰਵਰ, ਫੁਲ ਆਦਿ।

ਖਨਿਜ ਪਦਾਰਥ : ਕੰਚਨ, ਲੋਹਾ, ਲਾਲ ਜਵੇਹਰ, ਰਤਨ ਆਦਿ

ਗੁਰੂ ਅਰਜਨ-ਬਾਣੀ ਵਿਚ ਸਾਡੇ ਵਿਵੇਚਨ ਅਨੁਸਾਰ ਰੂਪਕ ਅਤੇ ਉਪਮਾ ਦੀ ਬਾਰ ਬਾਰ ਵਰਤੋਂ ਹੋਈ ਹੈ। ਤਾਂ ਵੀ ਵੰਨਸੁਵੰਨਤਾ ਦੇ ਪ੍ਰਭਾਵ ਨੇ ਨੀਰਸ ਨਹੀਂ ਹੋਣ ਦਿੱਤਾ। ਉਪਮਾਨਾਂ ਰਾਹੀਂ ਭਾਵ ਵਿਭਿੰਨਤਾ ਅਤੇ ਅਰਥ ਵਿਭਿੰਨਤਾ ਦਾ ਪ੍ਰਯੋਜਨ ਸਿੱਧ ਹੋਇਆ ਹੈ। ਗੁਰੂ ਅਰਜਨ ਸ਼ਬਦਾਂ ਨਾਲ ਖੇਡਣਾ ਜਾਣਦੇ ਸਨ, ਤੇ ਉਨ੍ਹਾਂ ਵਿਚ ਅਰਥ ਭਰਨਾ ਵੀ। ਇਹੀ ਕਾਰਣ ਹੈ ਕਿ ਇਨ੍ਹਾਂ ਦੀ ਏਡੀ ਵੱਡ-ਆਕਾਰੀ ਰਚਨਾ ਵਿਚ ਭਾਵਾਂ ਦਾ ਦੁਹਰਾਉ ਤਾਂ ਹੈ ਪਰ

ਅਲੰਕਾਰਕ ਪ੍ਰਯੋਗ ਰਾਹੀਂ ਨਵੀਨਤਾ ਆਉਂਦੀ ਰਹੀ ਹੈ। ਇਸ ਤੋਂ ਛੁੱਟ ਉਪਮਾਨਾਂ ਦੀ ਚੋਣ ਕਰਨ ਵੇਲੇ ਪੰਚਮ ਗੁਰੂ, ਗੁਰੂ ਨਾਨਕ ਦੇਵ ਦੀ ਅਨੁਸਾਰਤਾ ਕਰਦੇ ਨਜ਼ਰੀਂ ਆਉਂਦੇ ਹਨ। ਕਈ ਥਾਵਾਂ ਉਪਰ ਇਕੋ ਤਰ੍ਹਾਂ ਦੇ ਭਾਵ ਨੂੰ ਇਕੋ ਤਰ੍ਹਾਂ ਦੇ ਅਲੰਕਾਰ ਰਾਹੀਂ ਰੂਪਮਾਨ ਕੀਤਾ ਗਿਆ ਹੈ। ਕਿਧਰੇ ਕਿਧਰੇ ਇਨ੍ਹਾਂ ਦੇ ਉਪਮਾਨ ਅਤੇ ਉਪਮੇਯ ਵੀ ਆਪਸੀ ਤਦਰੂਪਤਾ ਰਖਦੇ ਹਨ ਜੇਹਾ ਕਿ ਕਮਲ ਅਤੇ ਅੰਮ੍ਰਿਤ ਦੋਹਾਂ ਗੁਰੂਆਂ ਦੇ ਲਗਪਗ ਇਕੋ ਅਰਥ ਵਿਚ ਵਰਤਿਆ ਹੈ। ਇਸ ਦਾ ਕਾਰਣ ਸ਼ਾਇਦ ਇਹ ਵੀ ਹੈ ਕਿ ਕਈ ਵਾਰ ਇੱਕ ਤਰ੍ਹਾਂ ਦਾ ਭਾਵ ਇਕ ਖ਼ਾਸ ਲਹਿਜੇ ਵਿਚ ਹੀ ਬਿਆਨ ਕੀਤਾ ਜਾ ਸਕਦਾ ਹੈ। ਹਰ ਕਵੀ ਦੇ ਕੁਝ ਖ਼ਾਸ ਸ਼ਬਦ ਹੁੰਦੇ ਹਨ ਜਿਨ੍ਹਾਂ ਨੂੰ ਉਹ ਇਕ ਖ਼ਾਸ ਅਰਥਾਂ ਵਿਚ ਵਰਤਦਾ ਹੈ। ਜੇਹਾ ਕਿ ਪੰਜਵੇਂ ਗੁਰੂ ਦੀ ਬਾਣੀ ਵਿਚ ਚਾਤ੍ਰਿਕ, ਬਗਲਾ, ਹੰਸ, ਪ੍ਰਾਹੁਣਾ, ਗੋਇਲ, ਆਦਿ ਸ਼ਬਦ ਇਕ ਨਿਸਚਿਤ ਅਰਥ ਨੂੰ ਹੀ ਪ੍ਰਗਟਾਉਂਦੇ ਹਨ। ਗੁਰੂ ਕਵੀ, ਕਵੀ ਹੋਣ ਦੇ ਨਾਲ ਨਾਲ ਪ੍ਰਚਾਰਕ ਵੀ ਸਨ। ਬੁਰੇ ਭਲੇ ਦਾ ਅੰਤਰ ਕਰਨ ਸਮੇਂ ਜਾਂ ਉਪਦੇਸ਼ ਦੇਂਦੇ ਸਮੇਂ ਕੁਝ ਕੁ ਉਪਮਾਵਾਂ ਦਾ ਦੁਹਰਾਉ ਹੋ ਜਾਣਾ ਕੁਦਰਤੀ ਸੀ।

## ਛੰਦ ਵਿਵੇਚਨ

### ਛੰਦ

ਗੁਰੂ ਅਰਜਨ ਦੇਵ ਦੀ ਬਾਣੀ ਦਾ ਛੰਦ-ਵਿਵੇਚਨ ਕਰਨ ਤੋਂ ਪਹਿਲਾਂ ਆਪਣੇ ਵਿਵੇਚਨ ਦੀ ਸੀਮਾ ਨਿਸਚਿਤ ਕਰ ਲੈਣੀ ਉਚਿਤ ਹੈ, ਜੋ ਨਿਮਨ ਅੰਕਿਤ ਹੈ :—

੧. ਛੰਦ ਅਤੇ ਕਾਵਿ
੨. ਛੰਦ ਅਤੇ ਸੰਗੀਤ
੩. ਛੰਦ-ਸਰੂਪ
੪. ਛੰਦ-ਵਿਧਾਨ ਦੀ ਪਰੰਪਰਾ
੫. ਗੁਰੂ ਅਰਜਨ ਦੁਆਰਾ ਵਰਤੇ ਗਏ ਛੰਦ :
   (ੳ) ਗੁਰੂ ਅਰਜਨ ਦੇਵ ਦੁਆਰਾ ਵਰਤੇ ਕਾਵਿ ਰੂਪਾਂ ਦਾ ਕਾਵਿ ਛੰਦਾਂ ਨਾਲ ਸੰਬੰਧ।
   (ਅ) ਵਿਭਿੰਨ ਕਾਵਿ ਰੂਪਾਂ ਅਤੇ ਰਚਨਾਵਾਂ ਵਿਚ ਪ੍ਰਯੋਗ ਕੀਤੇ ਗਏ ਛੰਦਾਂ ਦਾ ਵੇਰਵਾ ਅਥਵਾ ਉਦਾਹਰਣ ਸਹਿਤ ਛੰਦ-ਵਿਵੇਚਨ।
੬. ਗੁਰੂ ਅਰਜਨ ਦੇਵ ਦਾ ਛੰਦ-ਕੌਸ਼ਲ
੭. ਗੁਰੂ ਬਾਣੀਕਾਰਾਂ ਅਤੇ ਗੁਰੂ ਅਰਜਨ ਦੇਵ ਦੀ ਛੰਦ ਵਿਸ਼ਿਅਕ ਮੌਲਿਕਤਾ

**ਛੰਦ ਅਤੇ ਕਾਵਿ :**

ਛੰਦ ਮੁਖ-ਧੁਨੀ ਦੀ ਨਿਯਮਤ ਰਚਨਾ ਹੈ। ਭਾਰਤੀ ਕਾਵਿ ਸਿਧਾਂਤ ਵਿਚ ਛੰਦ ਦੀ ਚਰਚਾ ਚੰਗੇ ਚੋਖੇ ਵਿਸਤਾਰ ਵਿਚ ਹੋਈ ਹੈ। ਆਚਾਰੀਆ ਨੇ ਇਸ ਨੂੰ ਕਾਵਿ ਦੀ ਆਤਮਾ ਅਤੇ ਸਰੀਰ ਦੇ ਰੂਪ ਵਿਚ ਕਲਪਿਆ ਹੈ। ਆਪਣੇ ਵਿਆਪਕ ਧਰਮ ਵਿਚ ਛੰਦ ਇਕ ਬੈਖਰੀ ਧੁਨੀ ਸਮੂਹ ਹੈ।ਪਰੰਪਰਾ ਤੋਂ ਇਹ ਤੱਥ ਅਖੰਡ ਹੈ ਕਿ ਸ੍ਰਿਸ਼ਟਾ, ਜਿਤਨਾ ਮਹਾਨ ਹੋਵੇਗਾ,

ਰਚਨਾ ਉਤਨੀ ਹੀ ਮਹਿਮਾਮਈ ਹੋਵੇਗੀ। ਇਹ ਸੰਕਲਪ ਚਿਰ ਕਾਲ ਤੋਂ ਤੁਰਿਆ ਆ ਰਿਹਾ ਹੈ ਕਿ ਛੰਦ ਦਾ ਰਚਣਹਾਰ ਹੀ ਕਵੀ ਪਦ ਨੂੰ ਪ੍ਰਾਪਤ ਹੁੰਦਾ ਹੈ। ਕਾਵਿ-ਭਾਸ਼ਾ ਦਾ ਪ੍ਰਾਣ, ਰਾਗ ਹੈ। ਰਾਗ-ਧੁਨੀ, ਸ਼ਬਦਾਂ ਅਤੇ ਲੋਕ-ਨਿਵਾਸੀਆਂ ਦੇ ਹਿਰਦੇ ਵਿਚ ਪਰਸਪਰ ਸਨੇਹ ਅਤੇ ਮਮਤਾ ਦਾ ਸੰਬੰਧ ਸਥਾਪਤ ਕਰਦੀ ਹੈ। ਉਂਜ ਤਾਂ ਧੁਨੀ ਪਸ਼ੂ ਦੀ ਬੋਲੀ ਵਿਚ ਪਵਨ-ਸੰਚਰਣ ਵਿਚ, ਮੇਘਗਰਜਨ ਵਿਚ, ਪਾਣੀ ਦੇ ਪ੍ਰਵਾਹ ਵਿਚ, ਯੰਤ੍ਰ ਚਲਣ ਵਿਚ ਅਤੇ ਵਾਦ੍ਯ ਯੰਤਰਾਂ ਵਿਚ ਵੀ ਹੁੰਦੀ ਹੈ ਪਰੰਤੂ ਛੰਦ ਦੀ ਸੀਮਾਂ ਮਨੁੱਖ ਦੁਆਰਾ ਉਚਰਿਤ ਧ੍ਵਨੀ ਦੀ ਪਰਿਧੀ ਵਿਚ ਹੀ ਸੀਮਤ ਹੈ। ਛੰਦ ਦਾ ਬੁਨਿਆਦੀ ਵਿਸ਼ਾ ਮਨੁੱਖੀ ਸਮਾਜ ਨਾਲ ਹੀ ਸੰਬੰਧਿਤ ਹੈ ਮਨੁੱਖ ਨੇ ਹੀ ਆਪਣੇ ਭਾਵਾਂ ਦਾ ਨਿਰੰਤਰ ਵਿਸਤਾਰ ਕੀਤਾ ਹੈ ਇਸ ਵਿਸਤਾਰ ਦਾ ਧਰਾਤਲ ਛੰਦ ਹੈ ਇਸ ਸੰਸਕ੍ਰਿਤਕ ਸੰਪਤੀ ਦੇ ਵਿਕਾਸ ਵਿਚ ਹਰ ਇਕ ਯੁਗ ਨੇ ਪਿਤਾ-ਪੁੱਤਰ ਦੀ ਨਿਰੰਤਰ ਵਿਸ਼ਾਲ ਪਰੰਪਰਾ ਵਾਂਗ ਯੋਗਦਾਨ ਦਿੱਤਾ ਹੈ। ਛੰਦ ਦਾ ਮਨੁੱਖ ਮਾਤ੍ਰ ਨਾਲ ਸੰਬੰਧ ਹੈ।

ਛੰਦ ਉਹ ਬੈਖਰੀ (ਮਨੁੱਖ ਉਚਰਿਤ) ਪ੍ਰਤੱਖੀਕ੍ਰਿਤੀ ਧ੍ਵਨੀ ਹੈ, ਜੋ ਨਿਰੰਤਰ ਤਰੰਗ-ਭੰਗਿਮਾ ਦੇ ਸਹਾਰੇ ਪ੍ਰਸੰਨਤਾ ਦੇ ਭਾਵ ਅਤੇ ਅਰਥ ਦੀ ਅਭਿਵਿਅੰਜਨਾ ਕਰਦੀ ਹੈ। ਵਿਗਿਆਨਕ ਦ੍ਰਿਸ਼ਟੀ ਨਾਲ ਧ੍ਵਨੀ-ਤਰੰਗਾਂ ਵਿਚ ਹੀ ਪਰਸਾਰਿਤ ਹੁੰਦੀ ਹੈ। ਇਹ ਧ੍ਵਨੀ ਜਲ-ਲਹਿਰਾਂ ਦੀ ਤਰ੍ਹਾਂ ਉਥਾਨ-ਪਤਨ ਮੂਲਕ ਹੁੰਦੀ ਹੈ। ਮਨੁੱਖੀ ਧ੍ਵਨੀ ਇਕ ਰਸ ਗਤੀ ਵਾਲੀ ਉਨਮਾਦਮਈ ਨਹੀਂ ਹੁੰਦੀ ਜਦ ਤਕ ਇਸ ਵਿਚ ਤਰੰਗ-ਭੰਗਿਮਾ ਨਾ ਹੋਵੇ। ਧ੍ਵਨੀ ਦੇ ਨਿਰੰਤਰ ਪ੍ਰਵਾਹ ਵਿਚ ਖੰਡਿਤ ਲਯ, ਮਨੁੱਖ ਦੇ ਵਿਸ਼ੇਸ਼ ਭਾਵਾਂ ਨੂੰ ਨਹੀਂ ਜਗਾ ਸਕਦੀ। ਭੰਗਿਮਾ ਤੋਂ ਭਾਵ ਹੈ ਧ੍ਵਨੀ ਦਾ ਉੱਪਰ ਥੱਲੇ ਹੋਣਾ, ਟੁਟਣਾ ਨਹੀਂ। ਸੰਗੀਤ ਵਿਚ ਵਿਸ਼ੇਸ਼ ਆਨੰਦ ਦਾ ਉਤਪਾਦਨ ਤਾਂ ਹੁੰਦਾ ਹੀ ਨਿਰੰਤਰ ਤਰੰਗ-ਭੰਗਿਮਾ ਦੇ ਸਹਾਰੇ ਹੈ। ਤਰੰਗ-ਭੰਗਿਮਾ ਦਾ ਪ੍ਰਤੱਖੀਕਰਣ ਛੰਦ ਦੇ ਅਖੰਡ ਪ੍ਰਭਾਵ ਦਾ ਰਹੱਸ ਹੈ। ਛੰਦ ਭਾਵ ਅਤੇ ਧ੍ਵਨੀ ਵਿਚ ਤਰੰਗਾਂ ਵਾਂਗ ਉਥਾਨ-ਪਤਨ ਕਰਦਾ ਹੋਇਆ, ਕਾਵਿ ਦੀ ਮੁਢਲੀ ਲਯ ਦਾ ਨਿਰਮਾਣ ਕਰਦਾ ਹੈ।

ਸਾਹਿਤ ਵਿਚ ਅਜੇਹੀ ਭਾਸ਼ਾ ਦਾ ਪ੍ਰਯੋਗ ਹੁੰਦਾ ਹੈ ਜਿਸ ਦਾ ਸ਼ਬਦਾਂ ਵਿਚ ਭਾਵ (ਰਾਗ ਤੱਤ੍ਵ) ਅਤੇ ਅਰਥ (ਮੂਰਤੀ ਕਲਾਵਾਂ) ਦੋਵੇਂ ਹੀ ਸਪਸ਼ਟ ਹੋਣ। ਸਾਹਿਤ ਵਿਚ ਨਿਰਾਰਥਕ ਸ਼ਬਦਾਂ ਦਾ ਪ੍ਰਯੋਗ ਨਹੀਂ ਕੀਤਾ ਜਾਂਦਾ ਕਿਉਂਕਿ ਰਾਗ ਅਤੇ ਅਰਥ ਦੇ ਅਭਾਵ ਕਾਰਣ ਸਾਹਿਤ ਵਿਚ ਰਸ ਪੈਦਾ ਹੀ ਨਹੀਂ ਹੋ ਸਕਦਾ। ਵਿਹਾਰਾਤਮਕ ਅਤੇ ਉਪਯੋਗਾਤਮਕ ਵਿਚਾਰਾਂ ਨਾਲ ਆਨੰਦ ਪੈਦਾ ਕਰਨਾ ਛੰਦ ਦਾ ਮੂਲ ਧਰਮ ਹੈ। ਭਾਸ਼ਾ, ਭਾਵ ਅਤੇ ਛੰਦ ਦੇ ਸੰਜੋਗ ਕਰਕੇ ਨਿਰਜਤਨ ਹੀ ਰਸ ਭਰਪੂਰ ਅਤੇ ਰਮਣੀਕ ਦ੍ਰਿਸ਼ਟੀ-ਗੋਚਰ ਹੁੰਦੀ ਹੈ।

**ਛੰਦ ਅਤੇ ਸੰਗੀਤ :**

ਕਾਵਿ ਵਾਰਤਕ ਤੋਂ ਪਰ੍ਹੇ ਦੀ ਵਸਤ ਹੈ। ਕਾਵਿ ਵਿਚ ਦਿੱਤਾ ਜਾਣ ਵਾਲਾ ਸਨੇਹਾ ਵਾਰਤਕ ਵਿਚ ਨਹੀਂ ਦਿੱਤਾ ਜਾ ਸਕਦਾ[142]। ਇਹ ਭੁਲੇਖਾ ਹੈ ਕਿ ਸਾਰੇ ਦਾ ਸਾਰਾ ਕਾਵਿ ਸੰਗੀਤਮਈ ਹੋਣਾ ਚਾਹੀਦਾ ਹੈ। ਕਾਵਿ ਦੁਮੁੱਖਾ ਹੈ ਇਕ ਉਹ ਕਾਵਿ ਹੈ ਜੋ ਗਾਵਿਆ ਜਾਂਦਾ ਹੈ, ਦੂਸਰਾ ਉਹ ਜੋ ਉਚਾਰਨ (Recitation) ਕੀਤਾ ਜਾਂਦਾ ਹੈ[143]। ਗਾਂਵਿਆ ਜਾਣ ਵਾਲਾ ਕਾਵਿ ਤਾਂ ਮਧੁਰ ਹੋਵੇਗਾ ਹੀ ਪਰ ਉਚਾਰੇ ਜਾਣ ਵਾਲੇ ਕਾਵਿ ਵਿਚ ਮਿਠਾਸ ਦੀ ਉਤਪੱਤੀ

ਛੰਦ ਦੇ ਯੋਗ ਨਾਲ ਹੁੰਦੀ ਹੈ। ਇਸ ਤੋਂ ਕਦਾਚਿਤ ਇਹ ਭਾਵ ਨਹੀਂ ਕਿ ਗਾਂਵਿਆ ਜਾਣ ਵਾਲਾ ਕਾਵਿ ਛੰਦ-ਰਹਿਤ ਹੁੰਦਾ ਹੈ। ਕਾਵਿ ਨੂੰ ਮਧੁਰ ਸ਼ਬਦ ਹੀ ਅਨੰਦਮਈ ਬਣਾਉਂਦੇ ਹਨ ਜਾਂ ਉਨ੍ਹਾਂ ਪਿੱਛੇ ਲੁਕਿਆ ਭਾਵ ਜਾਂ ਸ਼ਬਦ ਅਤੇ ਭਾਵ ਦਾ ਸੁਮੇਲ ? ਇਹ ਵਿਚਾਰਨ-ਜੋਗ ਤੱਥ ਹਨ। ਸ਼ਬਦਾਂ ਦਾ ਸੰਬੰਧ ਭਾਸ਼ਾ ਨਾਲ ਹੁੰਦਾ ਹੈ ਤੇ ਭਾਵਾਂ ਦਾ ਅਨੁਭੂਤੀ ਨਾਲ। ਕਈ ਵਾਰ ਤਾਂ ਚਮਤਕਾਰੀ ਸ਼ਬਦ, ਕਾਵਿ-ਆਤਮਾ ਦੀ ਧੁਰ ਡੂੰਘਾਣ ਤਕ ਪਹੁੰਚਣ ਵਿਚ ਰੁਕਾਵਟ ਬਣਦੇ ਹਨ। ਫਿਰ ਛੰਦ, ਕਾਵਿ ਨੂੰ ਸੰਗੀਤਮਈ ਕਿਵੇਂ ਬਣਾਉਂਦਾ ਹੈ ? ਅਸਲ ਵਿਚ ਅਨੁਭੂਤੀ ਦਾ ਭਰਵਾਂ ਅਹਿਸਾਸ ਹੀ ਅਨੰਦਮਈ ਹੁੰਦਾ ਹੈ। ਜਦੋਂ ਅਨੁਭੂਤੀ ਪ੍ਰਚੰਡ ਰੂਪ ਧਾਰਨ ਕਰਦੀ ਹੈ ਤਾਂ ਮਿੱਠੇ-ਮਧੁਰ ਸ਼ਬਦ ਸਹਜੇ ਹੀ ਵਗ ਤੁਰਦੇ ਹਨ। ਅਨੁਭੂਤੀ ਦੀ ਪ੍ਰਚੰਡਤਾ, ਸ਼ਬਦਾਂ ਦੀ ਸਹਿਜਤਾ ਇਕ ਵਿਲੱਖਣ ਸੰਗੀਤ ਦਾ ਸਿਰਜਨ ਕਰਦੀ ਹੈ। ਅਜੇਹੇ ਸਮੇਂ ਜੇ ਛੰਦ ਦਾ ਸਹਾਰਾ ਲੈ ਲਿਆ ਜਾਵੇ ਤਾਂ ਸੋਨੇ ਉਤੇ ਸੁਹਾਗੇ ਵਾਲੀ ਗੱਲ ਹੈ।

ਸ਼ਾਸਤ੍ਰੀ ਦ੍ਰਿਸ਼ਟੀ ਤੋਂ ਅਹਿਲਾਦਕ ਨਾਦ-ਵਿਸ਼ੇਸ਼ ਦਾ ਨਾਮ ਸੰਗੀਤ ਹੈ। ਇਸ ਦੇ ਅੰਤਰਗਤ ਪਦ, ਗਦ ਅਤੇ ਨ੍ਰਿਤ ਤਿੰਨੇ ਲਲਿਤ ਕਲਾ ਆ ਜਾਂਦੀਆਂ ਹਨ। ਇਸ ਪ੍ਰਸੰਗ ਵਿਚ ਸਾਡਾ ਸੰਬੰਧ ਕੇਵਲ ਗੀਤ-ਸੰਗੀਤ ਨਾਲ ਹੈ। ਇਸੇ ਦਾ ਸੰਬੰਧ ਛੰਦ ਨਾਲ ਹੈ। ਸੰਗੀਤ ਦਾ ਆਧਾਰਭੂਤ ਤੱਤ ਨਾਦ ਹੈ ਜੋ ਵਰਣ-ਉਚਾਰ ਦਾ ਮੂਲ ਕਾਰਣ ਹੈ। ਵਰਣ-ਉਚਾਰ ਦਾ ਵਿਸ਼ੇਸ਼ ਕ੍ਰਮ ਹੀ ਸਭ ਪਾਸਿਆਂ ਤੋਂ ਛੰਦ ਦਾ ਨਿਯਮਕ ਕਾਰਣ ਹੈ। ਤਾਤਵਿਕ ਦ੍ਰਿਸ਼ਟੀ ਤੋਂ ਛੰਦ ਅਤੇ ਸੰਗੀਤ ਦੋਵੇਂ ਇਕ ਦੂਜੇ ਤੋਂ ਭਿੰਨ ਨਹੀਂ। ਇਨ੍ਹਾਂ ਦੋਹਾਂ ਦਾ ਪ੍ਰਭਾਵ ਵੀ ਆਨੰਦਾਤਮਕ ਹੈ। ਆਨੰਦਾਤਮਕਤਾ ਦੇ ਅਭਾਵ ਵਿਚ ਸੰਗੀਤ ਸੰਗੀਤ ਨਹੀਂ ਜਦ ਕਿ ਛੰਦ ਦਾ ਪ੍ਰਭਾਵ ਵੀ ਮੂਲ ਰੂਪ ਕਰਕੇ ਆਨੰਦਰੂਪਤਾ ਹੀ ਪ੍ਰਵਾਨ ਕੀਤਾ ਗਿਆ ਹੈ[144]। ਸੰਖੇਪ ਵਿਚ ਪਦ-ਕਾਵਿ ਵਿਚ, ਛੰਦ ਅਤੇ ਸੰਗੀਤ ਦਾ ਪਰਸਪਰ ਸੰਬੰਧ ਕਰਮਵਾਰ ਕਾਰਣ ਅਤੇ ਕਾਰਜ ਦਾ ਹੈ। ਛੰਦ ਸੰਗੀਤ ਤੇ ਉਤਪਾਦਕ ਕਾਰਣਾਂ ਵਿਚੋਂ ਮਹੱਤਵਪੂਰਣ ਹੈ[145]।

ਸੰਗੀਤ ਸ਼ਾਸਤਰ ਵਿਚ ਗਾਣ ਦੀਆਂ ਦੋ ਵਿਧੀਆਂ ਹਨ। ਪਹਿਲੀ ਲਯਾਤਮਕ ਹੈ ਦੂਸਰੀ ਸੁਰਾਤਮਕ। ਪਹਿਲੀ ਸ਼੍ਰੇਣੀ ਵਿਚ ਤਾਲ ਹਨ ਦੂਜੀ ਵਿਚ ਰਾਗ। ਤਾਲ ਦਾ ਆਧਾਰ ਲਯਾਤਮਕਤਾ ਹੈ ਤੇ ਇਸ ਦਾ ਛੰਦ ਨਾਲ ਸਿੱਧਾ ਸੰਬੰਧ ਹੈ। ਰਾਗ ਵਿਚ ਸੁਰ ਸਮੂਹ ਦਾ ਯੋਗ ਹੁੰਦਾ ਹੈ ਜਿਸ ਦਾ ਆਧਾਰ ਲਯ ਹੈ। ਪ੍ਰਤੇਕ ਰਾਗ ਵਿਚ ਤਾਲ ਦਾ ਆਧਾਰ ਜ਼ਰੂਰੀ ਹੈ ਪਰ ਰਾਗ ਦੇ ਭੇਦ ਅਤੇ ਤਾਲ ਦਾ ਨਿਸਚਿਤ ਸੰਬੰਧ ਨਹੀਂ ਹੁੰਦਾ। ਇਕ ਰਾਗ ਵਿਚ ਕਈ ਤਰ੍ਹਾਂ ਦੀ ਟੇਕ ਲਈ ਜਾ ਸਕਦੀ ਹੈ। ਅਤੇ ਇਕ ਹੀ ਤਾਲ ਕਈ ਰਾਗਾਂ ਵਿਚ ਗਾਇਆ ਜਾ ਸਕਦਾ ਹੈ। ਇਥੇ ਲਯ ਸ਼ਬਦ ਦਾ ਪ੍ਰਯੋਗ ਛੰਦ ਸ਼ਾਸਤ੍ਰੀ ਅਰਥ (ਜਿਸ ਨੂੰ ਉਰਦੂ ਵਿਚ ਬਹਿਰ ਵੀ ਕਿਹਾ ਜਾਂਦਾ ਹੈ) ਵਿਚ ਹੋਇਆ ਹੈ। ਸੰਗੀਤ ਸ਼ਾਸਤ੍ਰੀ ਵਿਲੰਬਤ, ਮਧ ਅਤੇ ਦਰੁਤ ਦੇ ਅਰਥਾਂ ਵਿਚ ਨਹੀਂ। ਛੰਦ ਦੀ ਲਯ ਅਤੇ ਸੰਗੀਤ ਦੇ ਤਾਲ ਦਾ ਸਿੱਧਾ ਸੰਬੰਧ ਹੈ[146]।

ਸੰਗੀਤ ਵਿਚ ਨਿਰੰਤਰਤਾ ਦਾ ਪ੍ਰਭਾਵ ਨਹੀਂ ਹੁੰਦਾ ਕਿਉਂਕਿ ਇਸ ਦੀ ਨਿਰੰਤਰਤਾ ਵੱਖੋ-ਵੱਖ ਮੂਰਛਨਾਵਾਂ ਰਾਹੀਂ ਵਿਭਿੰਨ ਭਾਵਾਂ ਨੂੰ ਉਜਾਗਰ ਕਰਦੀ ਹੈ। ਇਸ ਦੇ ਗ੍ਰਹਿਣ ਕਰਨ ਵਿਚ ਉਚੀ ਅਤੇ ਸੂਖਮ ਕਲਾ ਦੀ ਜ਼ਰੂਰਤ ਹੁੰਦੀ ਹੈ। ਜਿਸ ਤਰ੍ਹਾਂ ਸੰਗੀਤਾਤਮਕ ਅਵਾਜ਼ ਵਿਚ ਨਿਰੰਤਰਤਾ ਅਤੇ ਇਕਸਾਰਤਾ ਹੁੰਦੀ ਹੈ। ਇਸੇ ਤਰ੍ਹਾਂ ਸੰਗੀਤਾਤਮਕ ਕਾਵਿ ਵਿਚ ਵੀ ਇਕਸਾਰਤਾ ਅਤੇ ਨਿਰੰਤਰਤਾ ਹੁੰਦੀ ਹੈ। ਰਾਗ ਅਤੇ ਡੂੰਘੇ ਭਾਵਾਂ ਦਾ, ਅਤਿ ਨੇੜੇ

ਦਾ ਸੰਬੰਧ ਹੈ।

ਇਥੇ ਇਕ ਹੋਰ ਨੁਕਤਾ ਵੀ ਵਿਚਾਰਨ ਜੋਗ ਹੈ। ਸੰਗੀਤ ਨਾਲੋਂ ਕਵਿਤਾ ਦਾ ਘੇਰਾ ਵਿਸਤ੍ਰਿਤ ਹੁੰਦਾ ਹੈ। ਸੁਰਾਂ ਦੇ ਛੋਟੇ ਘੇਰੇ ਵਿਚ ਵਿਸ਼ੇਗਤ ਸਾਰਾ ਕੁਝ ਨਹੀਂ ਸਮਾ ਸਕਦਾ। ਇੰਦ੍ਰੀਆਂ ਦੇ ਬਾਕੀ ਪ੍ਰਤੱਖੀ ਕਰਣ ਦੀ ਗੱਲ ਤਾਂ ਦੂਰ ਹੈ। ਕੇਵਲ ਸ੍ਰਵਣ ਸੰਯੁਕਤ ਅਭਿਆਸ ਸਮੁੰਦਰ ਦੀ ਗਰਜਨ, ਹਨੇਰੀ ਦੀ ਹਾਹਾਕਾਰ, ਐਟਮਬੰਬ ਦਾ ਵਿਸਫੋਟ-ਗਰਜਨ ਆਦਿ ਸੰਗੀਤ ਦੇ ਸੁਰਾਂ ਵਿਚ ਨਹੀਂ ਸਿਮਟ ਸਕਦਾ। ਜਦ ਕਿ ਕਵਿਤਾ ਇਨ੍ਹਾਂ ਸਾਰੀਆਂ ਕਮੀਆਂ ਤੋਂ ਮੁਕਤ ਹੈ। ਇਸ ਦਾ ਛੰਦ-ਸੰਗੀਤ ਅਤੇ ਸ਼ਬਦ-ਸੰਜੋਗ ਮਾਨਵੀ ਮਨੋਰਾਗਾਂ ਦੇ ਅਰਥ-ਪ੍ਰਤੀਕਾਂ ਦੀ ਅਗਵਾਈ ਕਰਦਾ ਹੈ। ਸ਼ਬਦ ਸਾਰੀਆਂ ਇੰਦ੍ਰੀਆਂ ਦੇ ਸੰਵੇਦਨ ਸੰਸਕਾਰਾਂ ਨੂੰ ਪ੍ਰਗਟ ਕਰਨ ਵਿਚ ਸਫਲ ਹੁੰਦਾ ਹੈ। ਛੰਦ ਉਸ ਸ਼ਬਦਾਵਲੀ ਨੂੰ ਆਪਣੀ ਸੂਰਧਾਰਾ ਵਿਚ ਵਹਾ ਕੇ ਸਰਲਤਾ ਨਾਲ, ਅਨੁਭਵ ਲੜੀ ਨੂੰ ਵੇਗ ਸਹਿਤ ਗਤੀਮਾਨ ਅਤੇ ਭਾਵ ਨੂੰ ਪਰਿਪੁਸ਼ਟ ਕਰਕੇ ਆਨੰਦ ਦੀ ਨਿਸ਼ਪਤੀ ਕਰਦਾ ਹੈ। ਛੰਦ ਸ਼ਬਦ ਦੇ ਅਰਥ ਨੂੰ ਅਨੁਵਾਦਣ ਵਿਚ ਹੀ ਮਨ ਦੀ ਸਹਾਇਤਾ ਨਹੀਂ ਕਰਦਾ ਬਲਕਿ ਤੀਬਰ ਸੰਵੇਦਨਾਂ ਨੂੰ ਸੰਘਠਿਤ ਕਰਕੇ ਸੰਗੀਤ ਵਿਚ ਝੁਲਾਉਂਦਾ ਹੋਇਆ ਮਨੋ-ਵਿਕਾਰ ਦੇ ਥਕੇਵੇਂ ਨੂੰ ਵੀ ਦੂਰ ਕਰਦਾ ਹੈ। ਛੰਦ ਦੀ ਲਯ ਸੰਗੀਤ ਦਾ ਹੀ ਇਕ ਰੂਪ ਹੈ। ਛੰਦ, ਅਰਥ-ਰੂਪ ਨੂੰ ਸੰਗੀਤ-ਸੁਰ ਦੀ ਸੰਵੇਦਨਾ ਨਾਲ ਵੀ ਜੋੜਦਾ ਹੈ।

ਛੰਦ ਦਾ ਭੇਦ ਇਕਸਾਰਤਾ ਅਤੇ ਸੁਭਾਵਕਤਾ ਹੈ। ਇਹ ਕਾਵਿ-ਸ਼ਬਦਾਵਲੀ ਦੇ ਭੇਦ ਵਾਂਗ ਨਹੀਂ ਜੋ ਅਨਿਯਮਤ ਤੇ ਕੇਵਲ ਕਵੀ ਦੀ ਇੱਛਾ ਅਨੁਸਾਰ ਹੁੰਦੀ ਹੈ। ਛੰਦ ਦਾ ਇਕ ਆਪਣਾ ਨੇਮ ਹੁੰਦਾ ਹੈ ਜਿਸ ਨੂੰ ਕਵੀ ਅਤੇ ਪਾਠਕ ਦੋਵੇਂ ਮੰਨਦੇ ਹਨ। ਇਹ ਨੇਮ ਭਾਵਾਂ ਦੇ ਪ੍ਰਗਟਾ ਸਮੇਂ ਵਿਘਨ ਨਹੀਂ ਪਾਉਂਦਾ ਸਗੋਂ ਭਾਵਾਂ ਨੂੰ ਹੋਰ ਤੀਬਰ ਕਰਕੇ ਆਨੰਦ ਨੂੰ ਵਧਾਉਂਦਾ ਹੈ। ਇਥੇ ਇਹ ਧਿਆਨ ਰਹੇ ਕਿ ਕਵਿਤਾ ਵਿਚੋਂ ਪ੍ਰਾਪਤ ਸਾਰੇ ਦਾ ਸਾਰਾ ਅਨੰਦ ਛੰਦ ਤੋਂ ਨਹੀਂ ਮਿਲਦਾ। ਇਹ ਆਨੰਦ ਦਾ ਸਿਰਜਕ ਨਹੀਂ, ਆਨੰਦ ਵਧਾਉਣ ਦਾ ਸਾਧਨ ਹੈ। ਛੰਦ-ਬੰਦੀ ਤੋਂ ਜੋ ਆਨੰਦ ਪ੍ਰਾਪਤ ਹੁੰਦਾ ਹੈ ਉਸ ਦੇ ਕਈ ਕਾਰਣ ਹਨ। ਸਭ ਤੋਂ ਵਡਾ ਕਾਰਣ, ਮਨ ਨੂੰ ਭਿੰਨਤਾ ਅਤੇ ਸਮਾਨਤਾ ਵੇਖ ਕੇ ਪ੍ਰਸੰਨਤਾ ਹੁੰਦੀ ਹੈ। ਇਹ ਸਿਧਾਂਤ ਮਨ-ਗਤੀ ਦਾ ਮੁਖ ਕਾਰਣ ਵੀ ਹੇ ਤੇ ਪਾਲਕ ਵੀ। ਸਾਡੀ ਰਸਕਿਤਾ ਅਤੇ ਸਦ-ਭਾਵਾਂ ਦਾ ਆਧਾਰ ਹੈ, ਭਿੰਨਤਾ ਵਿਚ ਸਮਾਨਤਾ ਅਤੇ ਸਮਾਨਤਾ ਵਿਚ ਭਿੰਨਤਾ ਵੇਖਣਾ। ਕਵਿਤਾ ਲਿਖਾਰੀਪੁਣਾ ਨਹੀਂ, ਜੀਵਨ ਸਾਮਗ੍ਰੀ ਹੈ। ਕਵਿਤਾ ਗਿਆਨ ਦਾ ਆਰੰਭ ਨਹੀਂ, ਅੰਤ ਵੀ ਹੈ। ਕਵਿਤਾ ਸਰਬ ਗਿਆਨ ਦਾ ਭਾਵੁਕ ਸਰੂਪ ਹੀ ਨਹੀਂ ਮਨੁੱਖ ਅਤੇ ਪ੍ਰਕ੍ਰਿਤੀ ਦਾ ਪ੍ਰਤੀਬਿੰਬ ਵੀ ਹੈ। ਇਹ ਜੀਵਨ ਦਾ ਸੱਚ ਹੈ। ਸਚ ਵਿਅਕਤੀਗਤ ਨਹੀਂ ਸਥਾਨਕ ਨਹੀਂ ਸਗੋਂ ਸਰਵ-ਵਿਆਪੀ ਅਤੇ ਸਰਵ-ਲੌਕਿਕ ਹੈ। ਇਹ ਕਿਸੇ ਬਾਹਰਲੇ ਪ੍ਰਮਾਣ ਦੀ ਮੁਥਾਜ ਨਹੀਂ ਸਚ ਆਪਣਾ ਸਾਥੀ ਆਪ ਵੀ ਹੁੰਦਾ ਹੈ।

ਅੰਤ ਵਿਚ ਅਨੁਭੂਤੀ ਅਤੇ ਉਸਦਾ ਪ੍ਰਗਟਾ ਖੁਦ ਆਪ ਹੀ ਆਨੰਦ ਰੂਪ ਹੈ। ਛੰਦ ਇਸ ਆਨੰਦ ਦੇ ਪਰਸਾਰਣ ਵਿਚ ਯੋਗ ਦਿੰਦਾ ਹੈ। ਛੰਦ ਕਾਵਿ-ਆਨੰਦ ਦਾ ਸਿਰਜਕ ਨਹੀਂ, ਸਾਧਨ ਹੈ। ਛੰਦ ਦਾ ਸੰਗੀਤ ਇਸ ਆਨੰਦ ਨੂੰ ਪ੍ਰਚੰਡਤਾ ਬਖਸ਼ਦਾ ਹੈ। ਕੁਲ ਮਿਲਾ ਕੇ ਅਨੁਭੂਤੀ, ਛੰਦ ਅਤੇ ਸੰਗੀਤ ਤਿੰਨ੍ਹਾਂ ਦੇ ਆਪਸੀ ਰਲਗਡ ਵਿਚੋਂ ਇਕ ਵਿਲੱਖਣ ਇਕਸੁਰਤਾ

ਪੈਦਾ ਹੁੰਦੀ ਹੈ ਜੋ ਪ੍ਰਚੰਡ ਆਨੰਦ ਦਾ ਰੂਪ ਬਣ ਨਿਬੜਦੀ ਹੈ।

**ਛੰਦ ਸਰੂਪ :**

ਵਿਕਾਸਸ਼ੀਲ ਵਿਸ਼ਿਆਂ ਦੇ ਲੱਛਣ ਸਦਾ ਇਕੋ ਜੇਹੇ ਨਹੀਂ ਰਹਿੰਦੇ। ਇਹ ਵਿਸ਼ੇਸ਼ ਪਰਿਸਥਿਤੀਆਂ ਵਿਚ ਬਦਲਦੇ ਰਹਿੰਦੇ ਹਨ। ਵੈਦਿਕ ਕਾਲ ਵਿਚ ਛੰਦ, ਸਤੋਤ੍ਰ ਦੇ ਅਰਥ ਵਿਚ ਵਰਤਿਆ ਜਾਂਦਾ ਸੀ[147]। ਮਹਾਂ-ਰਿਸ਼ੀ ਪਾਣਨੀ ਨੇ ਛੰਦ ਦਾ ਅਰਥ ਅਹਿਲਦਾਨ ਕੀਤਾ ਹੈ[148]। ਉਪਨਿਸ਼ਦ ਕਾਲ ਵਿਚ ਛੰਦ ਦਾ ਸੰਬੰਧ ਅਛਾਦਾਨ ਨਾਲ ਜੋੜਿਆ ਗਿਆ ਹੈ ਜਿਸ ਦਾ ਭਾਵ ਹੈ ਢੱਕਣਾ। ਛੰਦੋਗ ਉਪਨਿਸ਼ਦ ਵਿਚ ਇਸ ਗੱਲ ਦਾ ਵਿਸਤਾਰ ਸਹਿਤ ਚਰਚਾ ਕੀਤਾ ਗਿਆ ਹੈ[149]। ਪਿੰਗਲ ਆਚਾਰੀਆ ਨੇ ਪਿੰਗਲ-ਛੰਦ-ਸੂਤ੍ਰਮ ਵਿਚ ਛੰਦ ਨੂੰ ਅੱਖਰ ਸੰਖਿਆ ਦਾ ਪ੍ਰਮਾਣ ਮੰਨਿਆ ਹੈ। ਇਸ ਆਚਾਰੀਆਂ ਦੇ ਮੱਤ ਅਨੁਸਾਰ ਇਸ ਨੂੰ ਵਰਣਿਕ ਛੰਦ ਵੀ ਕਿਹਾ ਗਿਆ ਹੈ। ਇਹ ਛੰਦ ਵੇਦ ਵਿਚ ਪਾਏ ਜਾਂਦੇ ਹਨ[150]। ਨਾਟ ਸ਼ਾਸਤਰ ਵਿਚ ਛੰਦ ਦੇ ਅਰਥ ਬਹੁਮੁੱਖੀ ਹਨ :

੧. ਚਾਰ ਪਦ ਅਤੇ ਵਰਣਾਂ ਨਾਲ ਵਿਭੂਸ਼ਤ (ਵਿਤ੍ਰ ਤੋਂ ਭਾਵ ਵਿਸ਼ੇਸ਼ ਅੱਖਰ ਕ੍ਰਮ) ਨੂੰ ਛੰਦ ਕਿਹਾ ਗਿਆ ਹੈ।

੨. ਨਿਯਤ ਅੱਖਰਾਂ ਦੇ ਨਾਲ ਤਾਲ ਅਤੇ ਅਵਰੋਹੀ ਸੰਯੁਕਤ ਪਦ ਨੂੰ ਛੰਦ ਕਿਹਾ ਗਿਆ ਹੈ[151]।

ਭਰਤਮੁਨੀ ਦੀ ਇਸ ਪਰਿਭਾਸ਼ਾ ਨਾਲ ਛੰਦ ਦੇ ਦੋ ਤੱਤ ਸਾਹਮਣੇ ਆਉਂਦੇ ਹਨ।

੧. ਛੰਦ ਦਾ ਪਹਿਲਾ ਮੂਲ ਤੱਤ ਵ੍ਰਿਤ ਹੈ। ਜੋ ਵਿਸ਼ੇਸ਼ ਵਰਣ-ਕ੍ਰਮ ਨਾਲ ਸੰਬੰਧ ਰਖਦਾ ਹੈ। ਦੂਸਰਾ ਤਾਲ ਹੈ ਜੋ ਸੰਗੀਤ ਨਾਲ ਸੰਬੰਧਿਤ ਹੈ। ਪ੍ਰਾਕ੍ਰਿਤ ਪਿੰਗਲਮ ਦੇ ਆਚਾਰੀਆ ਨੇ ਇਸ ਗਰੰਥ ਵਿਚ ਛੰਦ ਦੇ ਦੋ ਭੇਦ ਮੰਨੇ ਹਨ : ਵ੍ਰਿਤ ਅਤੇ ਜਾਤੀ। ਵ੍ਰਿਤ ਦਾ ਸੰਬੰਧ ਵਰਣਿਕ ਛੰਦਾਂ ਨਾਲ ਹੈ ਤੇ ਜਾਤੀ ਦਾ ਮਾਤ੍ਰਿਕ ਨਾਲ। ਜਗਨ ਨਾਥ ਪ੍ਰਸਾਦ ਭਾਨੂੰ ਨੇ ਛੰਦ ਦੀ ਪਰਿਭਾਸ਼ਾ ਇਸ ਤਰ੍ਹਾਂ ਕੀਤੀ ਹੈ : ਜਿਸ ਪਦ ਰਚਨਾ ਵਿਚ ਮਾਤ੍ਰਾ ਜਾਂ ਵਰਣ, ਯਤੀ ਅਤੇ ਗਤੀ ਤੇ ਤੁਕਾਂਤ ਦੇ ਨਿਯਮਾਂ ਦਾ ਪਾਲਨ ਹੁੰਦਾ ਹੈ, ਉਸ ਨੂੰ ਛੰਦ ਕਿਹਾ ਜਾਂਦਾ ਹੈ[152]। ਇਸ ਪਰਿਭਾਸ਼ਾ ਤੋਂ ਇਕ ਤੱਥ ਹੋਰ ਨਿਖੇੜਿਆ ਜਾ ਸਕਦਾ ਹੈ ਕਿ ਮੁਕਤਕ ਅਤੇ ਤੁਕਾਂਤ ਛੰਦ ਵਿਚ ਇਨ੍ਹਾਂ ਨਿਯਮਾਂ ਦਾ ਨਿਯਮਤ ਰੂਪ ਵਿਚ ਪਾਲਨ ਕਰਨਾ ਕੋਈ ਜ਼ਰੂਰੀ ਨਹੀਂ[153]।

ਛੰਦ-ਆਚਾਰੀਆ ਨੇ ਛੰਦ ਦੇ ਛੇ ਅੰਗ ਮੰਨੇ ਹਨ : ਮਾਤਰਾ, ਵ੍ਰਿਤ, ਚਰਣ, ਲਘੂ, ਗੁਰੂ ਅਤੇ ਗਣ। ਇਨ੍ਹਾਂ ਆਚਾਰੀਆਂ ਦੇ ਅਨੁਸਾਰ ਕਵਿਤਾ ਲਈ ਛੰਦ, ਇਕ ਧਰਮ-ਤੁਲਾ ਹੈ। ਜਿਸ ਰਚਨਾ ਵਿਚ ਛੰਦ-ਭੰਗ, ਸ਼ਬਦ-ਭੰਗ, ਅਰਥ-ਭੰਗ, ਲਯ-ਭੰਗ, ਰਸ-ਭੰਗ ਜਾਂ ਸਪੱਸ਼ਟ ਚਿੰਤਨ ਦਾ ਦੋਸ਼ ਹੋਵੇ ਉਸ ਨੂੰ ਕਵਿਤਾ ਕਹਿਲਾਉਣ ਦਾ ਪੂਰਾ ਅਧਿਕਾਰ ਨਹੀਂ।

ਸਾਹਿਤ ਖੋਜੀਆਂ ਨੂੰ ਮਾਲੂਮ ਹੈ ਕਿ ਆਦਿ ਗ੍ਰੰਥ ਦੀ ਬਾਣੀ ਪੁਰਾਣੇ ਢੰਗ ਦੀ ਸਿੱਧੀ ਅਤੇ ਸਰਲ ਬੋਲੀ ਵਿਚ ਹੈ, ਜਿਸ ਨੂੰ ਵਿਦਵਾਨਾਂ ਨੇ ਸਾਧੂਕੜੀ ਦਾ ਨਾਮ ਦਿੱਤਾ ਹੈ। ਪੰਜਾਬੀ ਬੋਲੀ ਦਾ ਲਗਪਗ ਸਾਰਾ ਛੰਦ-ਪ੍ਰਬੰਧ ਪ੍ਰਾਕ੍ਰਿਤ ਜਾਂ ਅਪਭਰੰਸ਼ ਭਾਸ਼ਾ ਦੀ ਦੇਣ ਹੈ, ਸੰਸਕ੍ਰਿਤ ਦਾ ਨਹੀਂ। ਸੰਸਕ੍ਰਿਤ ਭਾਸ਼ਾ ਅਜੇਹੀ ਕਿਲੇਬੰਦੀ ਵਿਚ ਘਿਰੀ ਹੋਈ ਸੀ ਕਿ ਬਾਹਰ ਦੀ ਦੁਨੀਆਂ ਨਾਲ ਸੰਬੰਧ ਲਗਪਗ ਅਸੰਭਵ ਹੋ ਗਿਆ। ਪਰ ਪ੍ਰਾਕ੍ਰਿਤ ਅਤੇ ਅਪਭ੍ਰੰਸ਼ ਦੋਵੇਂ ਅਜੇਹੀਆਂ ਲੋਕ-ਬੋਲੀਆਂ ਸਨ ਜੋ ਸਮੇਂ ਨਾਲ ਬਦਲਦੀਆਂ ਰਹੀਆਂ ਹਨ। ਇਨ੍ਹਾਂ ਬੋਲੀਆਂ

ਦਾ ਪਿੰਗਲ ਵੀ ਇਸੇ ਕਾਰਣ ਪੰਜਾਬੀ ਨਾਲ ਗਹਿਰੀ ਸਾਂਝ ਰੱਖਦਾ ਹੈ। ਸੰਸਕ੍ਰਿਤ ਦੇ ਵੈਦਿਕ ਛੰਦ ਅਧਿਕਤਰ ਵਰਣਿਕ ਹੁੰਦੇ ਹਨ ਤੇ ਪ੍ਰਾਕ੍ਰਿਤ ਜਾਂ ਅਪਭ੍ਰੰਸ਼ ਦੇ ਨਿਰੇ ਮਾਤ੍ਰਿਕ। ਪੰਜਾਬੀ ਕਵਿਤਾ ਨੇ ਵਧੇਰੇ ਕਰਕੇ ਮਾਤ੍ਰਿਕ ਛੰਦਾਂ ਨੂੰ ਹੀ ਪ੍ਰਵਾਨ ਕੀਤਾ ਹੈ।

ਆਚਾਰੀਆਂ ਨੇ ਮਾਤ੍ਰਾ ਅਤੇ ਵਰਣਾਂ ਦੇ ਪਰਿਣਾਮ ਦੇ ਆਧਾਰ ਉਤੇ ਇਨ੍ਹਾਂ ਦੇ ਅਗੇ ਤਿੰਨ-ਤਿੰਨ ਉਪਭੇਦ ਮੰਨੇ ਹਨ[154]:

ਸਮ, ਅਰਧ ਸਮ ਅਤੇ ਵਿਸ਼ਮ

ਸਮ-ਮਾਤ੍ਰਿਕ ਅਤੇ ਸਮ-ਵਰਣਿਕ ਛੰਦ ਉਹ ਹਨ ਜਿਨ੍ਹਾਂ ਦੇ ਚਾਰ ਚਰਣ, ਮਾਤ੍ਰਾਵਾਂ ਅਤੇ ਵਰਣਾਂ ਦੀ ਸੰਖਿਆ ਸਾਮਾਨ ਹੁੰਦੀ ਹੈ।

ਅਰਥ-ਮਾਤ੍ਰਿਕ ਤੇ ਅਰਧ ਵਰਣਿਕ, ਉਹ ਛੰਦ ਹਨ ਜਿਨ੍ਹਾਂ ਦੇ ਪਹਿਲੇ ਅਤੇ ਤੀਜੇ ਅਰਥਾਤ ਦੂਜੇ ਅਤੇ ਚੌਥੇ ਚਰਣ ਇਕੋ ਜਿੰਨੀਆਂ ਮਾਤ੍ਰਾਵਾਂ ਅਤੇ ਵਰਣਾਂ ਦੀ ਸੰਖਿਆ ਹੋਵੇ।

ਵਿਸ਼ਮ ਮਾਤ੍ਰਿਕ ਅਤੇ ਵਿਸ਼ਮ ਵਰਣਿਕ, ਉਹ ਛੰਦ ਹਨ ਜਿਨ੍ਹਾਂ ਦੇ ਕਿਸੇ ਵੀ ਚਰਣ ਵਿਚ ਮਾਤ੍ਰਾਵਾਂ ਅਤੇ ਵਰਣਾਂ ਦੀ ਸੰਖਿਆ ਇਕ ਦੂਜੇ ਦੇ ਸਾਮਾਨ ਨਾ ਹੋਵੇ।

ਇਸ ਤੋਂ ਛੁਟ ਛੰਦ ਦੇ ਦੋ ਹੋਰ ਪ੍ਰਕਾਰ ਵੀ ਹਨ :

ਮਾਤ੍ਰਿਕ ਦੰਡਕ ਅਤੇ ਵਰਣਿਕ ਦੰਡਕ

ਮਾਤ੍ਰਿਕ ਦੰਡਕ : ਜਿਸ ਦੇ ਹਰ ਇਕ ਚਰਣ ਵਿਚ ਬੱਤੀ ਤੋਂ ਉਪਰ ਮਾਤ੍ਰਾਵਾਂ ਹੋਣ।

ਵਰਣਿਕ ਦੰਡਕ : ਜਿਸ ਦੇ ਹਰ ਇਕ ਚਰਣ ਵਿਚ ਛੱਬੀ ਤੋਂ ਉਪਰ ਮਾਤ੍ਰਾਵਾਂ ਹੋਣ।

ਕੁਲ ਮਿਲਾ ਕੇ ਮਾਤ੍ਰਿਕ ਅਤੇ ਵਰਣਿਕ ਛੰਦਾਂ ਦੇ ਸਮ, ਅਰਧਸਮ, ਵਿਸ਼ਮ ਦੇ ਤੇ ਦੰਡਕ ਦੇ ਕ੍ਰਮ ਨਾਲ ਅੱਠ ਪ੍ਰਕਾਰ ਹੋ ਜਾਂਦੇ ਹਨ। ਇਨ੍ਹਾਂ ਦੇ ਹਰ੍ਸਵ ਅਤੇ ਦੀਰਘ ਅੱਖਰਾਂ ਦੇ ਕ੍ਰਮ ਪਰਿਵਰਤਨ ਅਤੇ ਕ੍ਰਮ ਨਿਰਧਾਰਣ ਦੇ ਫਲ ਸਰੂਪ ਹਰ ਇਕ ਦੇ ਅਨੇਕ ਭੇਦ ਹੋ ਜਾਂਦੇ ਹਨ।

## ਛੰਦ-ਵਿਧਾਨ ਦੀ ਪਰੰਪਰਾ :

ਛੰਦ ਦੀ ਸਿਰਜਨਾ, ਜਿੱਥੇ ਅਨੁਭੂਤੀ ਦੁਆਰਾ ਹੁੰਦੀ ਹੈ ਉਥੇ ਇਸ ਦਾ ਪ੍ਰਯੋਗ, ਵਿਸ਼ਾ ਅਤੇ ਉਸ ਦੇ ਪ੍ਰਗਟਾਅ ਦੇ ਸਾਮਾਨ ਮੌਲਿਕ ਨਹੀਂ ਹੁੰਦਾ। ਸਗੋਂ ਇਹ ਬਹੁਤ ਕਰਕੇ ਪਰੰਪਰਾਗਤ ਹੀ ਹੁੰਦਾ ਹੈ। ਕਾਰਨ, ਇਸ ਪ੍ਰਯੋਗ ਵਿਚ ਕਵੀ ਦੇ ਪਰੰਪਰਾ ਪ੍ਰਯੋਗ-ਜਨਿਤ ਸੰਸਕਾਰ ਵੀ ਕ੍ਰਿਆਸ਼ੀਲ ਰਹਿੰਦੇ ਹਨ। ਪਰ ਜਦੋਂ ਇਸ ਦੇ ਪ੍ਰਯੋਗ ਕਰਨ ਵਾਲੇ ਕਵੀਆਂ ਦੇ ਵਿਸ਼ੇ, ਪ੍ਰਗਟਾਅ, ਸੰਗੀਤ-ਸਿਰਜਨ ਆਦਿ ਸੰਬੰਧੀ ਦ੍ਰਿਸ਼ਟੀਕੋਣ ਵਿਚ ਪਰਿਵਰਤਨ ਆਉਂਦਾ ਹੈ ਤਾਂ ਇਹ ਵੀ ਨਵਾਂ ਰੂਪ ਧਾਰਨ ਕਰਕੇ ਵਿਕਾਸ ਦੀ ਅਗਲੀ ਪੀੜ੍ਹੀ ਵਲ ਵਧਦਾ ਹੈ। ਅਤੇ ਪ੍ਰਯੋਗ ਵੀ ਉਸੇ ਪਰੰਪਰਾ ਦੇ ਅੰਤਰਗਤ ਆ ਜਾਂਦਾ ਹੈ । ਫਲ ਸਰੂਪ, ਦ੍ਰਿਸ਼ਟੀਕੋਣ-ਗਤ ਕ੍ਰਮਕ ਪਰਿਵਰਤਨ ਅਤੇ ਉਸ ਦੇ ਅਨੁਸਾਰ ਸਾਮਿਅਕ ਪ੍ਰਯੋਗ ਹੀ ਛੰਦ-ਵਿਧਾਨ-ਵਿਕਾਸ ਦੇ ਮੁਖ ਕਾਰਨ ਕਹੇ ਜਾ ਸਕਦੇ ਹਨ।

ਵੈਦਿਕ ਸ਼ਰੁਤੀਆਂ ਸਾਡਾ ਸਭ ਤੋਂ ਪੁਰਾਣਾ ਸਾਹਿਤ ਹਨ, ਇਹ ਛੰਦਾਂ ਵਿਚ ਹੋਣ ਕਰਕੇ ਹੀ ਛਾਂਦਸ ਕਹੀਆਂ ਜਾਂਦੀਆਂ ਹਨ। ਪਿੰਗਲ ਦੇ ਚੰਦ-ਸੂਤਰ ਦਾ ਇਕ ਭਾਗ ਵੈਦਿਕ-

ਛੰਦਾਂ ਦਾ ਵੀ ਵੇਰਵਾ ਦੇਂਦਾ ਹੈ। ਭਾਵੇਂ ਇਹ ਵੇਦਾਂਗ ਹੋਣ ਦਾ ਦਾਅਵਾ ਕਰਦਾ ਹੈ, ਪਰ ਅਸਲ ਵਿਚ ਇਹ ਭਾਗ ਪਿਛੋਂ ਦੇ ਸਮੇਂ ਵਿਚ ਵਧਾਇਆ ਗਿਆ ਹੈ। ਇਸ ਵਿਚ ਵੇਦਾਂ ਦੇ ਪਿਛਲੇ ਸਮੇਂ ਦੇ ਛੰਦਾਂ ਬਾਰੇ ਬਹਿਸ ਕੀਤੀ ਗਈ ਹੈ। ਇਸ ਸਮੇਂ ਦੇ ਛੰਦਾਂ ਬਾਰੇ ਇਹ ਪ੍ਰਮਾਣਿਕ ਪੁਸਤਕ ਹੈ [155]। ਇਸ ਤੱਥ ਦੀ ਪ੍ਰੋੜਤਾ ਕੀਥ ਵੀ ਕਰਦਾ ਹੈ ਕਿ ਪਿੰਗਲ ਨਾਲੋਂ ਪੁਰਾਣਾ ਕੋਈ ਛੰਦ ਸ਼ਾਸਤ੍ਰ ਸਾਡੇ ਪਾਸ ਨਹੀਂ [156]। ਜਿਸ ਸਮੇਂ ਇਨ੍ਹਾਂ ਦੀ ਰਚਨਾ ਹੋਈ ਉਸ ਸਮੇਂ ਲੋਕਾਂ ਵਿਚ ਹਰ੍ਸਵ ਅਤੇ ਦੀਰਘ ਅੱਖਰਾਂ ਦੇ ਧੁਨੀ-ਸੰਗੀਤ ਦਾ ਪ੍ਰਚਾਰ ਨਹੀਂ ਸੀ। ਸ੍ਵਰਾਂ ਦੇ ਆਰੋਹ-ਅਵਰੋਹ ਦੁਆਰਾ ਹੀ ਵੇਦ ਮੰਤਰਾਂ ਦਾ ਗਾਇਨ ਹੁੰਦਾ ਸੀ। ਇਹੀ ਕਾਰਨ ਹੈ, ਅੱਖਰ ਨੂੰ ਇਕ ਇਕਾਈ ਮੰਨ ਕੇ ਉਨ੍ਹਾਂ ਦੀ ਸੰਖਿਆ ਦੇ ਆਧਾਰ ਉਤੇ ਅੱਖਰ-ਛੰਦ ਦੀ ਯੋਜਨਾ ਕੀਤੀ ਜਾਂਦੀ ਸੀ [157]। ਗਾਇਤ੍ਰੀ ਪ੍ਰਾਚੀਨਤਮ ਛੰਦ ਮੰਨਿਆ ਗਿਆ ਹੈ। ਇਸ ਛੰਦ ਦੇ ਤਿੰਨ ਚਰਣ, ਪ੍ਰਤੇਕ ਚਰਣ ਵਿਚ ਅੱਠ-ਅੱਠ ਅੱਖਰਾਂ ਦੇ ਕ੍ਰਮ ਨਾਲ ਚਵ੍ਹੀ ਅੱਖਰ ਹੁੰਦੇ ਸੀ [158]। ਅਗੇ ਚਲ ਕੇ ਤਿੰਨ ਚਰਣਾਂ ਦੀ ਬਜਾਏ ਜਦ ਇਸ ਦੇ ਅੱਠ-ਅੱਠ ਅੱਖਰਾਂ ਵਾਲੇ ਚਾਰ-ਚਰਣ ਹੋ ਗਏ ਤਾਂ ਇਹੀ ਛੰਦ ਅਨੁਸ਼ਟਪ ਕਹਾਇਆ [159]। ਇਸ ਸਮੇਂ ਅੱਖਰਾਂ ਨੂੰ ਘਟਾ-ਵਧਾ ਕੇ ਵਿਭਿੰਨ ਛੰਦਾਂ ਦੇ ਚਰਣਾਂ ਨੂੰ ਇਕ ਦੂਸਰੇ ਦੇ ਨਾਲ ਮਿਲਾ ਕੇ ਪੜ੍ਹਨ ਨਾਲ ਜਗਤੀ, ਤ੍ਰਿਸ਼ਟੁਪ, ਬ੍ਰਹਤੀ, ਸਤੋਬ੍ਰਹਤੀ, ਉਸ਼ਣ, ਪੁਰੋਸ਼ਿਣ ਆਦਿ ਨਵੇਂ ਛੰਦ ਹੌਲੀ-ਹੌਲ ਹੋਂਦ ਵਿਚ ਆਏ [160]। ਅੱਖਰ- ਸੰਖਿਆ ਨੂੰ ਵਧਾਣ-ਘਟਾਣ ਦੀ ਪ੍ਰਵ੍ਰਿਤੀ ਦਾ ਦੂਸਰੇ ਪਾਸੇ ਇਹ ਫਲ ਹੋਇਆ ਕਿ ਅੱਖਰ-ਸੰਗੀਤ ਦੇ ਵਿਸ਼ੇ ਵਿਚ ਲੋਕਾਂ ਦੀ ਚੇਤਨਾ ਜਾਗ੍ਰਤ ਹੋ ਗਈ। ਬ੍ਰਾਹਮਣ-ਸਾਹਿਤ ਦੀ ਰਚਨਾ ਤਕ ਗਾਥਾ ਚੰਦ ਦਾ ਅਵਿਸ਼ਕਾਰ ਹੋ ਗਿਆ ਜਿਸ ਦੇ ਗਾਇਨ ਲਈ ਸ੍ਵਰ-ਪ੍ਰਣਾਲੀ ਦੀ ਲੋੜ ਨਾ ਰਹੀ [161]। ਇਸ ਤੋਂ ਛੁੱਟ ਅੱਖਰਾਂ ਵਿਚ ਹਰ੍ਸਵ ਦੀਰਘ ਦੇ ਕ੍ਰਮ-ਵਿਸ਼ੇਸ਼ ਤੋਂ ਉਤਪੰਨ ਹੋਣ ਵਾਲੇ ਸੰਗੀਤ ਵਲ ਵੀ ਲੋਕਾਂ ਦਾ ਧਿਆਨ ਖਿਚਿਆ ਗਿਆ। ਇਸ ਤੋਂ ਬਾਦ ਅੱਖਰ-ਧੁਨੀ, ਅੱਖਰ-ਪਰਿਮਾਣ, ਅੱਖਰ-ਉਚਾਰਣ ਕਾਲ ਅਤੇ ਅੱਖਰ-ਕ੍ਰਮ ਵਿਸ਼ੇਸ਼ ਨੂੰ ਦ੍ਰਿਸ਼ਟੀ ਵਿਚ ਰੱਖਦੇ ਹੋਏ ਛੰਦ ਦੇ ਵਿਭਿੰਨ ਰੂਪਾਂ ਦੀ ਸ੍ਰਿਸ਼ਟੀ ਕੀਤੀ ਗਈ। ਇਸ ਤਰ੍ਹਾਂ ਅਨੇਕਾਨੇਕ ਵਰਣਿਕ ਛੰਦਾਂ ਦਾ ਅਵਿਸ਼ਕਾਰ ਅਤੇ ਪ੍ਰਯੋਗ ਹੋਇਆ [162]। ਇਹ ਸਾਰੇ ਸੰਸਕ੍ਰਿਤ ਦੇ ਸਮਵਰਣਕ ਛੰਦ ਕਹਾਏ।

ਅਰਧ-ਸਮ ਅਤੇ ਅਰਧ-ਵਿਖਮ ਵਰਣਿਕ ਛੰਦਾਂ ਦੇ ਨਾਲ-ਨਾਲ ਮਾਤ੍ਰਿਕ ਅਤੇ ਦੰਡਕ ਛੰਦਾਂ ਦੀ ਵੀ ਉਤਪਤੀ ਹੋਈ। ਅਰਧ-ਸਮਛੰਦਾਂ ਦੀ ਪ੍ਰਵਿਰਤੀ ਤਾਂ ਸਪੱਸ਼ਟ ਤੌਰ ਤੇ ਲੋਕ ਭਾਸ਼ਾਵਾਂ, ਪ੍ਰਾਕ੍ਰਿਤ ਆਦਿ ਤੋਂ ਆਈ ਜਿਸ ਵਿਚ ਚਰਣਾਂ ਵਿਚ ਅਸਮਾਨਤਾ ਹੋਣ ਦੇ ਕਾਰਨ ਚਉਪਦੇ ਦੀ ਯੋਜਨਾ ਕੀਤੀ ਜਾਂਦੀ ਸੀ [163]। ਜਦ ਕਿ ਵਿਖਮ-ਵਰਣਿਕ ਛੰਦ ਦਾ ਕੁਝ ਹਿੱਸਾ ਵੇਦਕ-ਕਾਲੀਨ ਛੰਦ-ਯੋਜਨਾ-ਪੱਧਤੀ ਦਾ ਤੇ ਕੁਝ ਸੁਤੰਤਰ-ਪ੍ਰਯੋਗ-ਪੱਧਤੀ ਦਾ ਪਰਿਣਾਮ ਕਹੇ ਜਾ ਸਕਦੇ ਹਨ [164]। ਜਿਥੋਂ ਤੱਕ ਮਾਤ੍ਰਿਕ ਛੰਦਾਂ ਦਾ ਸੁਆਲ ਹੈ ਉਨ੍ਹਾਂ ਦਾ ਆਧਾਰ ਨਾ ਤਾਂ ਵੈਦਿਕ-ਛੰਦ-ਰਚਨਾ ਪੱਧਤੀ ਹੈ ਤੇ ਨਾ ਲੌਕਿਕ ਸੰਸਕ੍ਰਿਤ ਦੇ ਸਮਵਰਣਕ ਛੰਦਾਂ ਦੀ ਅੱਖਰ-ਕ੍ਰਮ-ਪ੍ਰਣਾਲੀ ਹੀ। ਇਨ੍ਹਾਂ ਦਾ ਆਧਾਰ ਵਰਣ-ਮਾਤ੍ਰਾ ਹੈ। ਜਿਸ ਦਾ ਸੰਬੰਧ ਕਾਲ-ਮਾਤ੍ਰਾ ਅਥਵਾ ਉਚਾਰਣ-ਕਾਲ-ਪਰਿਣਾਮ ਮਾਤ੍ਰ ਹੈ। ਇਹ ਪੱਧਤੀ ਤਾਲ-ਸੰਗੀਤ ਨੂੰ ਮੁਖ ਲੈ ਕੇ ਚਲਦੀ ਹੈ ਜਿਸ ਦਾ ਪ੍ਰਾਕ੍ਰਿਤ ਭਾਸ਼ਾਵਾਂ ਨਾਲ ਵਧੇਰੇ ਸੰਬੰਧ ਸੀ। ਮਾਤ੍ਰਕ ਛੰਦਾਂ ਦੇ ਸਮ ਅਤੇ ਅਰਧ ਸਮ ਰੂਪ ਵੀ ਪ੍ਰਾਕ੍ਰਿਤ ਭਾਸ਼ਾਵਾਂ ਦੀ ਦੇਣ ਹੈ। ਕਾਰਣ, ਸੰਸਕ੍ਰਿਤ ਵਿਚ ਪ੍ਰਸਿੱਧ

'ਵੈਤਾਲੀਯ' ਨਾਮਕ ਅਰਧਸਮ ਮਾਤ੍ਰਿਕ ਛੰਦ 'ਮਾਘਦੀ' ਪ੍ਰਕ੍ਰਿਤ ਵਿਚ ਭਟਾਂ ਦੁਆਰਾ ਸਭ ਤੋਂ ਜ਼ਿਆਦਾ ਵਰਤਿਆ ਗਿਆ ਹੈ। ਇਸੇ ਕਰਕੇ ਇਸ ਦਾ ਦੂਸਰਾ ਨਾਮ 'ਮਾਘਧੀਕਾ' ਵੀ ਹੈ [165]। ਸਮ ਮਾਤ੍ਰਿਕ ਛੰਦ ਅਤੇ ਵਿਖਮ ਮਾਤ੍ਰਿਕ ਛੰਦ ਦੇ ਬਾਰੇ ਇਹ ਕਿਹਾ ਜਾ ਸਕਦਾ ਹੈ ਕਿ ਵਿਸ਼ੇਸ਼ ਪ੍ਰਕਾਰ ਦੇ ਤਾਲ-ਸੰਗੀਤ ਦੇ ਫਲ ਸਰੂਪ ਹੀ ਇਨ੍ਹਾਂ ਦਾ ਜਨਮ ਹੋਇਆ ਹੈ। ਕੁਲ ਮਿਲਾ ਕੇ ਇਹ ਸਾਰੇ ਛੰਦ-ਭੇਦ ਪ੍ਰਾਕ੍ਰਿਤ ਭਾਸ਼ਾ ਦੀ ਹੀ ਦੇਣ ਹਨ। ਦੰਡਕ ਛੰਦਾਂ ਵਿਚੋਂ ਵਰਣਿਕ ਦੰਡਕ ਸੰਸਕ੍ਰਿਤ ਵਿਚ ਪ੍ਰਚਲਿਤ ਸੀ। ਪਰ ਮਾਤ੍ਰਿਕ ਦੰਡਕ ਪਹਿਲੇ-ਪਹਿਲ ਪ੍ਰਾਕ੍ਰਿਤ ਭਾਸ਼ਾਵਾਂ ਵਿਚ ਹੀ ਆਰੰਭ ਹੋਏ ਅਥਵਾ ਵਰਤੇ ਗਏ। ਕਾਰਨ ਸੰਸਕ੍ਰਿਤ ਦੇ ਛੰਦ ਵਿਵੇਚਨ ਦੇ ਗ੍ਰੰਥਾਂ ਵਿਚ ਇਨ੍ਹਾਂ ਦਾ ਉਲੇਖ ਨਹੀਂ ਮਿਲਦਾ, ਪ੍ਰਾਕ੍ਰਿਤ ਪੈਂਗੁਲਮ ਜੇਹੇ ਗ੍ਰੰਥ ਵਿਚ ਵੀ 'ਮਦਨਹਾਰ' ਦੇ ਸਿਵਾਏ ਹੋਰ ਕਿਸੇ ਮਾਤ੍ਰਿਕ ਦੰਡਕ ਦਾ ਵਿਵੇਚਨ ਨਹੀਂ ਮਿਲਦਾ [166]।

ਵਰਣਿਕ ਅਤੇ ਮਾਤ੍ਰਿਕ ਛੰਦਾਂ ਤੋਂ ਇਲਾਵਾ ਭਾਰਤੀ-ਛੰਦ ਸ਼ਾਸਤ੍ਰ ਵਿਚ 'ਯਤੀ' ਦੀ ਵੀ ਵਿਸ਼ੇਸ਼ਤਾ ਰਹੀ ਹੈ। ਯਤੀ ਕਾਰਨ ਛੰਦਾਂ ਦੇ ਸਰੂਪ ਵਿਚ ਅੰਤਰ ਹੀ ਨਹੀਂ ਆਉਂਦਾ ਸਗੋਂ ਉਸ ਦੇ ਭੇਦ ਵੀ ਬਣ ਜਾਂਦੇ ਹਨ। ਯਤੀ ਦਾ ਅਵਿਸ਼ਕਾਰ ਪਾਠ-ਸੁਵਿਧਾ ਨੂੰ ਧਿਆਨ ਵਿਚ ਰੱਖ ਕੇ ਹੀ ਹੋਇਆ ਜਾਪਦਾ ਹੈ। ਯਤੀ ਨੇ ਜਿੱਥੇ ਅਨੇਕਾਂ ਛੰਦਾਂ ਨੂੰ ਜਨਮ ਦਿੱਤਾ ਉਥੇ ਸੰਗੀਤ ਦ੍ਰਿਸ਼ਟੀ ਵਿਚ ਵੀ ਸਹਾਇਕ ਸਿਧ ਹੋਈ।

ਯਤੀ ਦੇ ਨਾਲ ਨਾਲ ਤੁੱਕ ਨੇ ਵੀ ਸਾਹਿਤ ਵਿਚ ਮਹੱਤਵ ਪੂਰਣ ਸਥਾਨ ਪ੍ਰਾਪਤ ਕੀਤਾ। ਸੰਸਕ੍ਰਿਤ ਛੰਦ-ਸ਼ਾਸਤ੍ਰ ਦੇ ਅੰਤਰਗਤ ਇਸ ਦਾ ਉਲੇਖ ਨਹੀਂ ਮਿਲਦਾ। ਇਸ ਤੋਂ ਅੰਦਾਜ਼ਾ ਤਾਂ ਨਹੀ ਲਗਾਇਆ ਜਾ ਸਕਦਾ ਕਿ ਸੰਸਕ੍ਰਿਤ ਭਾਸ਼ਾ ਦੇ ਕਵੀ ਇਸ ਤੋਂ ਅਨਜਾਣ ਸੀ, ਪਰ ਇਤਨਾ ਕੁ ਤਾਂ ਨਿਸਚਿਤ ਹੀ ਹੈ ਕਿ ਇਸਦੀ ਵਰਤੋਂ ਵਿਰਲੀ [167] ਸੀ। ਪ੍ਰਾਕ੍ਰਿਤ [168] ਅਤੇ ਅਪਭ੍ਰੰਸ਼ ਭਾਸ਼ਾਵਾਂ ਦੇ ਕਵੀਆਂ ਨੇ ਜਿਥੇ ਆਪਣੀਆਂ ਰਚਨਾਵਾਂ ਦਾ ਇਸ ਨੂੰ ਸਥਾਈ ਅੰਗ ਬਣਾ ਲਿਆ ਉਥੇ ਇਹ ਛੰਦ ਸ਼ਾਸਤ੍ਰ ਵਿਚ ਵੀ ਪ੍ਰਵੇਸ਼ ਕਰ ਗਈ। ਸੰਖੇਪ ਵਿਚ ਵੈਦਕ ਕਾਲ ਤੋਂ ਅਪਭ੍ਰੰਸ਼ ਭਾਸ਼ਾਵਾਂ ਦੀ ਸਮਾਪਤੀ ਅਤੇ ਆਧੁਨਿਕ ਭਾਰਤੀ ਆਰਿਆਈ ਭਾਸ਼ਾਵਾਂ ਦੇ ਜਨਮ- ਕਾਲ ਤਕ, ਪਰਵਰਤੀ ਭਾਸ਼ਾਵਾਂ ਦੇ ਸਾਹਿਤ ਦੇ ਅੰਤਰਗਤ ਚਰਣ-ਗਤ-ਵਰਣ, ਮਾਤ੍ਰਾ-ਪਰਿਮਾਣ ਅਤੇ ਯਤੀ ਦੀ ਦ੍ਰਿਸ਼ਟੀ ਨਾਲ ਬੇਅੰਤ ਪ੍ਰਕਾਰ ਦੇ ਛੰਦ ਸਾਹਮਣੇ ਆ ਚੁੱਕੇ ਸੀ। ਇਹ ਸਾਰੇ ਛੰਦ ਪੰਜਾਬੀ ਅਥਵਾ ਹਿੰਦੀ ਭਾਸ਼ਾ ਨੂੰ ਵਿਰਾਸਤ ਵਿਚ ਮਿਲੇ। ਇਹ ਭਾਸ਼ਾਵਾਂ ਪੂਰਵਵਰਤੀ ਸਾਰੀਆਂ ਭਾਸ਼ਾਵਾਂ ਨਾਲੋਂ ਵਿਸਤ੍ਰਿਤ ਘੇਰਾ ਰਖਦੀਆਂ ਹਨ ਤੇ ਨਿਰੰਤਰ ਫੈਲ ਰਹੀਆਂ ਸਨ। ਇਸ ਲਈ ਸੁਭਾਵਕ ਹੀ ਇਨ੍ਹਾਂ ਭਾਸ਼ਾਵਾਂ ਦੇ ਛੰਦ ਆਪਣੀ ਪ੍ਰਾਕ੍ਰਿਤੀ ਅਨੁਸਾਰ ਹੁੰਦੇ ਹਨ। ਇਹ ਭਾਸ਼ਾ ਵੀ ਨਵੇਂ ਛੰਦਾਂ ਨੂੰ ਸਿਰਜਦੀਆਂ ਵੀਰ ਗਾਥਾ ਕਾਲ ਤਕ, ਪ੍ਰਾਕ੍ਰਿਤ ਭਾਸ਼ਾਵਾਂ ਵਿਚ ਪ੍ਰਚਲਿਤ ਛੰਦ, ਦੋਹਾਂ, ਪਧੜੀਆਂ, ਡਿਲਾ ਅਤੇ ਛਪੈ ਆਦਿ ਮਾਤ੍ਰਿਕ ਛੰਦਾਂ ਨੂੰ ਹੀ ਅਪਣਾ ਸਕੀਆਂ [169]। ਸੰਸਕ੍ਰਿਤ ਦੇ ਵਰਣਕ ਛੰਦ ਇਸ ਵਿਚ ਘਟ ਵਰਤੇ [170] ਗਏ। ਕਾਰਨ, ਸੰਸਕ੍ਰਿਤ ਦੀ ਸਮਾਸਤਾ ਤੋਂ ਬਹੁਤ ਦੂਰ ਜਾਣ ਕਾਰਨ ਇਹ ਪ੍ਰਾਕ੍ਰਿਤ ਅਤੇ ਅਪਭ੍ਰੰਸ਼ ਦੇ ਨੇੜੇ ਸੀ। ਭਗਤੀ ਕਾਲ ਦੇ ਆਉਂਦੇ ਆਉਂਦੇ ਇਨ੍ਹਾਂ ਦਾ ਘੇਰਾ ਕਾਫ਼ੀ ਵੱਧ ਚੁੱਕਾ ਸੀ। ਹੁਣ ਇਸ ਵਿਚ ਇਸ ਦੀ ਪ੍ਰਾਕ੍ਰਿਤੀ ਅਤੇ ਵਿਸ਼ੇ ਵਸਤੂ ਦੇ ਅਨੁਕੂਲ ਪ੍ਰਯੋਗ ਹੋ ਗਿਆ।

ਭਗਤੀ-ਕਾਲੀਨ ਗਿਆਨ-ਮਾਰਗੀ, ਸ਼ਾਖਾ ਦੇ ਕਵੀਆਂ ਨੇ ਸਿੱਧ-ਨਾਥ-ਪਰੰਪਰਾ ਦਾ ਅਨੁਸਰਣ ਕਰਦੇ ਦੋਹੇ ਦੀ ਵਰਤੋਂ ਆਰੰਭ ਕਰ ਦਿੱਤੀ ਸੀ। ਦੂਜੇ ਪਾਸੇ ਪ੍ਰੇਮਮਾਰਗੀ ਸ਼ਾਖਾ

ਦੇ ਕਵੀਆਂ ਨੇ ਪ੍ਰਬੰਧ-ਕਾਵਿ ਵਿਚ ਦੋਹਾ-ਚੌਪਈ ਨੂੰ ਅਪਣਾਇਆ। ਚੌਪਈ ਜਿਥੇ ਪ੍ਰਬੰਧ-ਪ੍ਰਵਾਹ ਦੇ ਅਨੁਕੂਲ ਸਾਬਤ ਹੋਈ ਉਥੇ ਦੋਹਾ ਸੰਗੀਤ ਦੀ ਇਕਰਸਤਾ ਉਤੇ ਵਿਜੈ ਪਾਉਣ ਵਿਚ ਸਹਾਇਕ ਸਿੱਧ ਹੋਇਆ। ਸਗੁਣ ਭਗਤੀ-ਧਾਰਾ ਦੇ ਕਵੀਆਂ ਨੇ ਇਨ੍ਹਾਂ ਦੋਹਾਂ ਛੰਦਾਂ ਨੂੰ ਤਾਂ ਗ੍ਰਹਿਣ ਕੀਤਾ ਹੀ ਸੀ। ਪਰ ਵਿਸ਼ੇ ਅਨੁਸਾਰ ਇਨ੍ਹਾਂ ਨੇ ਪ੍ਰਾਕ੍ਰਿਤ ਭਾਸ਼ਾਵਾਂ ਵਿਚ ਪ੍ਰਚਲਿਤ ਪਰੰਪਰਾਗਤ ਛੰਦਾਂ ਦੇ ਨਾਲ ਨਾਲ ਨਵੇਂ ਛੰਦ ਵੀ ਈਜਾਦ ਕੀਤੇ। ਪਰੰਪਰਾਗਤ ਛੰਦਾਂ ਵਿਚ ਰੋਲਾ, ਸੋਰਠਾ, ਹਰਿਗੀਤਕਾ, ਸਵੈਯਾ, ਛਪੈ ਆਦਿ ਦਾ ਪ੍ਰਯੋਗ ਕੀਤਾ ਗਿਆ ਜਦ ਕਿ ਨਵੇਂ ਛੰਦਾਂ ਵਿਚ ਕਬਿੱਤ ਅਤੇ ਬਰਵੇਂ ਦੇ ਛੰਦ ਸਾਹਮਣੇ ਆਏ[171]।

ਪ੍ਰਸਤਾਰ ਰੀਤੀ ਨਾਲ ਛੰਦਾਂ ਦੇ ਅਨੇਕਾਂ ਭੇਦ ਹੋ ਜਾਂਦੇ ਹਨ, ਪਰ ਛੰਦ-ਸ਼ਾਸਤਰ ਵਿਚ ਗਿਣੇ ਚੁਣੇ ਛੰਦਾਂ ਦਾ ਹੀ ਨਿਰੂਪਣ ਕੀਤਾ ਮਿਲਦਾ ਹੈ। ਸ਼ਾਇਦ ਇਹ ਉਹੀ ਛੰਦ ਹਨ ਜੋ ਉਸ ਸਮੇਂ ਕਿਸੇ ਨਾ ਕਿਸੇ ਰੂਪ ਵਿਚ ਪ੍ਰਚਲਤ ਹੋ ਚੁੱਕੇ ਸਨ। ਕਾਵਿ-ਸ਼ਾਸਤਰਕਾਰਾਂ ਨੇ ਛੰਦਾਂ ਨੂੰ ਵਿਸ਼ੇ ਅਨੁਕੂਲ-ਵਰਗਾਂ ਵਿਚ ਬੰਨ੍ਹਣ ਦਾ ਜਤਨ ਵੀ ਕੀਤਾ। ਅਜੇਹੇ ਆਚਾਰੀਆਂ ਵਿਚ ਭਰਤ, ਛਮੇਂਦਰ, ਭੋਜ, ਮੰਮਟ ਆਦਿ ਦਾ ਨਾਮ ਉਲੇਖਨੀਯ[172] ਹੈ। ਆਧੁਨਿਕ ਕਾਲ ਵਿਚ ਡਾ. ਪੁਤੂ ਲਾਲ ਨੇ ਇਸ ਦਿਸ਼ਾ ਵਿਚ ਸ਼ਲਾਘਾ ਯੋਗ ਕੰਮ ਕੀਤਾ ਹੈ। ਇਨ੍ਹਾਂ ਨੇ ਸੰਸਕ੍ਰਿਤ ਆਦਿ ਦੇ ਕਾਵਿ-ਸ਼ਾਸਤ੍ਰ ਤਥਾ ਭਾਰਤੀ ਆਰੀਆ ਭਾਸ਼ਾਵਾਂ ਦੇ ਕਾਵਿ-ਗ੍ਰੰਥਾਂ ਦੇ ਆਧਾਰ ਉਤੇ ਇਕ ਰਸ ਅਨੁਕੂਲ ਛੰਦ ਸੂਚੀ ਤਿਆਰ ਕੀਤੀ ਹੈ। ਇਸ ਦੇ ਅੰਤਰਗਤ ਆਏ ਛੰਦਾਂ ਨੂੰ ਕਾਵਿ ਰਸਾਂ ਦੇ ਨਾਲ ਜੋੜਿਆ ਗਿਆ ਹੈ[173]। ਵਿਸਥਾਰ ਦੇ ਡਰੋਂ ਅਸੀਂ ਇਨ੍ਹਾਂ ਛੰਦਾਂ ਦੀ ਸੂਚੀ ਨਹੀਂ ਪੇਸ਼ ਕੀਤੀ ਹਾਂ ਇਤਨਾ ਕੁ ਕਹਿਣਾ ਸੰਗਤ ਹੈ ਕਿ ਇਨ੍ਹਾਂ ਛੰਦਾਂ ਵਿਚ ਚੌਪਈ, ਦੋਹਾ, ਸੋਰਠਾ, ਛਪੈ, ਸਵੈਯਾ ਅਤੇ ਕਬਿੱਤ ਨੂੰ ਸਾਰਿਆਂ ਰਸਾਂ ਦੇ ਅਨੁਕੂਲ ਮੰਨਿਆ ਗਿਆ[174]। ਡਾ. ਪੁਤੂ ਲਾਲ ਅਤੇ ਡਾ. ਮੋਹੇਂਦਰ ਕੁਮਾਰ ਵੀ ਇਸ ਤੱਥ ਨਾਲ ਸਹਿਮਤ ਹਨ। ਇਨ੍ਹਾਂ ਛੰਦਾਂ ਦੀ ਚਰਚਾ ਅਗੇ ਚਲ ਕੇ ਕੀਤੀ ਜਾਵੇਗੀ, ਪੰਜਵੇਂ ਗੁਰੂ ਦੀ ਬਾਣੀ ਦਾ ਅਧਿਐਨ ਜੇ ਛੰਦ ਅਨੇਕਤਾ ਨੂੰ ਮੁਖ ਰੱਖ ਕੇ ਕੀਤਾ ਜਾਵੇ ਤਾਂ ਇਹ ਇਕ ਵੱਖਰੇ ਖੋਜ-ਨਿਬੰਧ ਦਾ ਵਿਸ਼ਾ ਹੈ। ਛੰਦਾਂ ਦੀ ਅਨੇਕਤਾ ਅਤੇ ਭੇਦ-ਪ੍ਰਕਾਰ ਵਿਚ ਨਾ ਉਲਝਦਿਆਂ ਹੋਇਆਂ ਛੰਦ ਵਿਵੇਚਨ ਦੇ ਆਰੰਭ ਵਿਚ ਹੀ ਅਧਿਐਨ-ਖੇਤਰ ਦਾ ਸੰਖੇਪ-ਸੰਕੇਤ ਕਰ ਦਿੱਤਾ ਗਿਆ ਹੈ। ਇਥੇ ਗੁਰੂ ਅਰਜਨ ਦੇਵ-ਬਾਣੀ ਦੇ ਛੰਦ-ਮੂਲਕ ਅਧਿਐਨ ਦੀ ਵਿਸਤ੍ਰਿਤ ਸੀਮਾਂ ਇਸ ਪ੍ਰਕਾਰ ਹੈ :

੧. ਗੁਰੂ ਅਰਜਨ ਦੇਵ ਦੁਆਰਾ ਪ੍ਰਯੋਗ ਕੀਤੇ ਗਏ ਕਾਵਿ-ਰੂਪਾਂ ਅਤੇ ਕਾਵਿ-ਛੰਦਾਂ ਦਾ ਆਪਸੀ ਸੰਬੰਧ।
੨. ਮੁਕਤਕ ਕਾਵਿ (ਪਦਿਆਂ) ਅਸਟਪਦੀਆਂ, ਛੰਦਾਂ ਅਤੇ ਵਾਰਾਂ ਵਿਚ ਪ੍ਰਯੋਗ ਕੀਤੇ ਗਏ ਮੁਖ ਛੰਦਾਂ ਦੀ ਪਛਾਣ ।
੩. ਵਿਅਕਤੀਗਤ ਰਚਨਾਵਾਂ ਵਿਚ ਅਪਣਾਏ ਗਏ ਛੰਦਾਂ ਦਾ ਵੇਰਵਾ ਅਥਵਾ ਜਾਣ ਪਛਾਣ।
੪. ਲੰਮੇਰੀਆਂ ਰਚਨਾਵਾਂ ਵਿਚ ਅਪਣਾਏ ਗਏ ਛੰਦ।
੫. ਰਾਗ-ਬੰਦਿਸ਼-ਰਹਿਤ ਰਚਨਾਵਾਂ ਵਿਚ ਵਰਤੇ ਗਏ ਛੰਦ।
੬. ਗੁਰੂ ਅਰਜਨ ਦੇਵ ਦਾ ਛੰਦ ਕੌਸ਼ਲ।
੭. ਪੰਚਮ ਗੁਰੂ ਦੀ ਛੰਦ ਵਿਸ਼ਿਅਕ-ਦ੍ਰਿਸ਼ਟੀ ਅਤੇ ਮੌਲਿਕਤਾ।

## ਕਾਵਿ-ਰੂਪ ਅਤੇ ਕਾਵਿ-ਛੰਦਾਂ ਦਾ ਆਪਸੀ ਸੰਬੰਧ

ਪੰਚਮ ਗੁਰੂ ਦੀ ਬਾਣੀ ਨੂੰ ਵਾਚਦਿਆਂ ਇਹ ਤੱਥ ਭਲੀ ਪ੍ਰਕਾਰ ਸਪਸ਼ਟ ਹੋ ਜਾਂਦਾ ਹੈ ਕਿ ਪੰਚਮ ਗੁਰੂ ਨੇ ਬਾਣੀ ਵਿਚ ਵਰਤੇ ਗਏ ਉਪ ਸਿਰਲੇਖਾਂ ਨੂੰ ਕਾਵਿ-ਰੂਪ ਦੇ ਅਰਥਾਂ ਵਿਚ ਵਰਤਿਆ ਹੈ, ਕਾਵਿ-ਛੰਦ ਦੇ ਰੂਪ ਵਿਚ[175] ਨਹੀਂ। ਆਦਿ ਗ੍ਰੰਥ ਅਥਵਾ ਪੰਜਵੇਂ ਗੁਰੂ ਦੀ ਰਾਗ-ਬਧ ਬਾਣੀ ਵਿਚ ਛੰਦਾਂ ਦਾ ਸਪਸ਼ਟ ਸੰਕੇਤ ਅਲੋਪ ਹੈ। ਸਾਰੇ ਗੁਰੂ ਗ੍ਰੰਥ ਸਾਹਿਬ ਵਿਚ 'ਫੁਨਹਾ' ਹੀ ਇਕ ਅਜੇਹਾ ਸਿਰਲੇਖ ਹੈ ਜਿਸ ਦੇ ਹੇਠ ਅੰਕਿਤ ਕੀਤੀ ਗਈ ਰਚਨਾ ਵੀ ਫੁਨਹਾ ਛੰਦ ਵਿਚ ਹੀ ਰਚੀ ਗਈ ਹੈ।

ਸ੍ਰੀ ਆਦਿ ਗ੍ਰੰਥ ਅਥਵਾ ਪੰਜਵੇਂ ਗੁਰੂ ਦੀ ਬਾਣੀ ਵਿਚ ਕੁਝ ਅਜੇਹੇ ਸਿਰਲੇਖ ਵੀ ਹਨ ਜੋ ਕਾਵਿ-ਛੰਦ ਹੋਣ ਦਾ ਭੁਲੇਖਾ ਪਾਉਂਦੇ ਹਨ ਜੇਹਾ ਕਿ ਸਲੋਕ, ਪਉੜੀ, ਛੰਤ, ਚਉਪਦਾ, ਅਸਟਪਦੀ, ਸੋਲਹਾ ਆਦਿ। ਪਰ ਵਿਵੇਚਨ ਉਪਰੰਤ ਇਹ ਭੁਲੇਖਾ ਦੂਰ ਹੋ ਜਾਂਦਾ ਹੈ। ਆਮ ਤੌਰ ਤੇ ਸਲੋਕ ਨੂੰ ਦੋਹਰੇ ਦਾ ਪ੍ਰਯਾਇ ਮੰਨਿਆ ਜਾਂਦਾ ਹੈ। ਛੰਦ-ਵਿਧਾਨ ਅਨੁਸਾਰ ਦੋਹਰੇ ਦੇ ਦੋ ਚਰਣ ਨਿਸਚਿਤ ਹਨ, ਪਰ ਪੰਚਮ ਗੁਰੂ ਨੇ ਇਸ ਨਿਯਮ ਦੀ ਪਾਲਣਾ ਕੋਈ ਜ਼ਰੂਰੀ ਨਹੀਂ ਸਮਝਿਆ ਤੇ ਅਨੇਕ ਥਾਂਈਂ ਸਲੋਕ ਚਉਤੁਕਾ ਅਥਵਾ ਸਤਤੁਕਾ ਵੀ ਦੇਖਣ ਵਿਚ ਆਉਂਦਾ ਹੈ। ਪਉੜੀ ਸਿਰਲੇਖ ਹੇਠਾਂ ਵੀ ਕਈ ਹੋਰ ਛੰਦਾਂ ਦਾ ਪ੍ਰਯੋਗ ਕੀਤਾ ਗਿਆ ਹੈ ਜਿਹਾ ਕਿ ਗੂਜਰੀ ਦੀ ਵਾਰ ਦੀਆਂ ਪਉੜੀਆਂ ਹੰਸਗਤੀ ਛੰਦ ਵਿਚ ਹਨ। ਚਉਪਦਾ ਇਕ ਛੰਦ ਵੀ ਹੈ। ਪਰ ਪੰਚਮ ਗੁਰੂ ਦੇ ਰਚਿਤ ਚਉਪਦਿਆਂ ਵਿਚ ਚਉਪਦੇ ਛੰਦ ਦਾ ਪ੍ਰਯੋਗ ਕੀਤਾ ਹੀ ਨਹੀਂ ਗਿਆ। ਜਦ ਕਿ ਹੋਰ ਅਨੇਕਾਂ ਛੰਦ ਇਨ੍ਹਾਂ ਚਉਪਦਿਆਂ ਵਿਚ ਪ੍ਰਯੋਗ ਕੀਤੇ ਗਏ ਹਨ। ਅਸਟਪਦੀ ਅੱਠ ਬੰਦਾਂ ਵਾਲੀ ਰਚਨਾ ਨੂੰ ਕਹਿੰਦੇ ਹਨ ਪਰ ਪੰਚਮ ਗੁਰੂ ਨੇ ਇੱਕੀ ਬੰਦਾਂ ਵਾਲੀ ਅਸਟਪਦੀ ਵੀ ਰਚੀ ਹੈ। ਛੰਤ ਸਿਰਲੇਖ ਦੇ ਅੰਤਰਗਤ ਵਧੇਰੇ ਕਰਕੇ ਕਲਸ ਛੰਦ ਦੀ ਵਰਤੋਂ ਕੀਤੀ ਗਈ ਹੈ। ਸੋਲਹੇ ਜਿਥੇ ਸੋਲਾਂ ਬੰਦਾਂ ਦੇ ਰਚੇ ਹਨ, ਉਥੇ ਨੌਂ ਬੰਦਾਂ ਦਾ ਵੀ। ਸੰਖੇਪ ਵਿਚ ਪੰਚਮ ਗੁਰੂ ਨੇ ਸਲੋਕ, ਪਉੜੀ, ਛੰਤ, ਚਉਪਦਾ, ਅਸਟਪਦੀ, ਸੋਲਹਾ, ਵਾਰ ਆਦਿ ਨੂੰ ਕਾਵਿ-ਰੂਪ ਦੇ ਅਰਥਾਂ ਵਿਚ ਹੀ ਵਰਤਿਆ ਹੈ।

ਪੰਚਮ ਗੁਰੂ ਨੇ ਪਦਿਆਂ ਵਿਚ ਤੁਕ ਸਿਰਲੇਖ ਦੀ ਵਰਤੋਂ ਵੀ ਕੀਤੀ ਹੈ। ਤੁਕ ਅਤੇ ਚਰਣ ਪ੍ਰਯਾਇ ਹਨ। ਤੁਕ ਛੰਦ ਦੇ ਵਿਕਾਸ ਕ੍ਰਮ ਵਿਚ ਵਿਸ਼ੇਸ਼ ਸਥਾਨ ਰੱਖਦੀ ਹੈ। ਪੰਚਮ ਗੁਰੂ ਇਸ ਤੱਥ ਤੋਂ ਸੁਚੇਤ ਜਾਪਦੇ ਹਨ। ਪਾਠਕ ਦੀ ਸੁਵਿਧਾ ਨੂੰ ਮੁੱਖ ਰੱਖ ਕੇ ਪਦਿਆਂ ਦੀ ਅੰਕ-ਮਾਤਰਾ ਦੇ ਨਾਲ ਨਾਲ ਤੁਕ-ਸੰਖਿਆ ਦਾ ਸੰਕੇਤ ਵੀ ਸਪਸ਼ਟ ਕੀਤਾ ਗਿਆ ਹੈ। ਕਦੀ ਕਦੀ ਇਸ ਨਿਯਮ ਨੂੰ ਨਹੀਂ ਵੀ ਨਿਬਾਹਿਆ ਗਿਆ। ਪਾਠ ਕਰਦਿਆਂ ਉਨ੍ਹਾਂ ਉਪ ਸਿਰਲੇਖਾਂ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਜਿਥੇ ਕਿਤੇ ਪਦ-ਸੰਖਿਆ ਦਾ ਸੰਕੇਤ ਅਲੋਪ ਸੀ। ਅਸੀਂ ਆਪਣੀ ਸੁਵਿਧਾ ਨੂੰ ਮੁਖ ਰੱਖ ਕੇ ਅਜੇਹੇ ਪਦਿਆਂ ਨੂੰ ਸੰਬੰਧਿਤ ਸੰਖਿਆ ਹੇਠ ਆਂਕ ਲਿਆ ਹੈ। ਇਥੇ ਗੁਰੂ ਅਰਜਨ ਦੇਵ ਰਚਿਤ ਪਦੇ ਜਾਂ ਮੁਕਤਕ ਕਾਵਿ ਦੇ ਪਦਿਆਂ ਦਾ ਤੁਕ ਸੰਖਿਆ ਦਾ ਵੇਰਵਾ ਪ੍ਰਸਤੁਤ ਕਰਨਾ ਸੰਗਤ ਹੈ।

| ਪਦਿਆਂ ਦਾ ਤੁਕਾਂ ਅਨੁਸਾਰ ਵੇਰਵਾ (ਕੁਲ ੧੩੪੪ ਪਦੇ ਹਨ) | | | | | | | |
|---|---|---|---|---|---|---|---|
| ਕ੍ਰ:ਸੰ: | ਰਾਗ | ਸੰਖਿਆ ਪਦੇ | ਦੁਪਦੇ | ਤਿਪਦੇ | ਚਉਪਦੇ | ਪੰਚਪਦੇ | ਫੁਟਕਲ ਨੋਟ |
| ੧. | ੨. | ੩. | ੪. | ੫. | ੬ | ੭ | ੮ |
| ੧. | ਸਿਰੀ | ੩੦ | — | — | ਦੁਤੁਕੇ : ੧,੨,੩,੪,੫,੬,.੭,੮,<br>ਤਿਤੁਕੇ : ੯,੧੦,੧੧,੧੨,੧੩,੧੪,੧੫,੧੬,<br>੧੭,੧੮,੧੯,੨੦,੨੧,੨੨,੨੩,<br>ਚਉਤਕੇ : ੨੪,੨੫,੨੬,੨੭,੨੮,੨੯,੩੦ | — | — |
| ੨. | ਮਾਝ | ੪੩ | — | — | ਤਿਤੁਕੇ : ਇਕ ਤੋਂ ੪੩ | — | ਪਹਿਲੇ ਚਉਪਦੇ ਦੇ ਪਦ ਨਾਲ ਰਹਾਉ ਆਈ ਹੈ। |
| ੩. | ਗਉੜੀ | ੧੭੨ | ਦੁਤੁਕੇ : ੧੦੧,<br>੧੦੩,੧੦੪,<br>੧੦੬,੧੧੦,<br>੧੧੯,੧੨੦,<br>੧੨੧,੧੨੯,<br>੧੪੮,੧੫੦,<br>੧੬੫,੧੬੯ | — | ਦੁਤੁਕੇ : ੨੯ ਤੋਂ ੧੦੦,੧੦੨,੧੦੫,੧੦੭,<br>੧੦੮,੧੧੨,੧੧੩,੧੧੪,੧੧੫,੧੧੮,<br>੧੨੨,੧੨੩,੧੨੪,੧੨੫,੧੨੭,੧੨੮,<br>੧੩੦,੧੩੧,੧੩੪ ਤੋਂ ੧੪੭,੧੪੯,<br>੧੫੨,੧੫੩,੧੫੪,੧੫੮ ਤੋਂ ੧੬੪,<br>੧੭੦ ਤੋਂ ੧੭੨<br>ਤਿਤੁਕੇ : ੧,੨,੧੧੧,੧੧੭,੧੩੩,੧੫੧,<br>੧੫੫,੧੫੬,੧੫੭<br>ਚਉਤੁਕੇ : ੩ ਤੋ ੧੮,੨੦ ਤੋ ੨੮,੧੦੯,੧੧੦,੧੬੭,੧੬੮ | ਦੁਤੁਕੇ:੧੧੬,<br>੧੩੨<br>ਚਉਤੁਕੇ:੧੯,<br>੧੬੬ | ੧੨੬,<br>ਛੰਤ ਅੰਕ ੧੧੭ ਰਹੋਏ ਛੰਤ ਕੇ ਘਰ ਦੀ ਧਾਰਣਾਂ ਨੂੰ ਸੰਕੇਤ ਕਰਦਾ ਹੈ। |

| ੧. | ੨. | ੩. | ੪. | ੫. | ੬ | ੭ | ੮ |
|---|---|---|---|---|---|---|---|
| ੪. | ਆਸਾ | ੧੬੩ | ਇਕਤੁਕੇ : ੩੨, ੩੩,੩੪,੩੫,੯੨, ੯੩,੯੪,੧੫੦, ੧੫੧<br>ਦੁਤੁਕੇ : ੧੦,੩੦ ੩੧,੧੨੮,੧੨੯, ੧੩੧,੧੩੨,੧੩੩, ੧੩੪,੧੫੪,੧੫੫ ੧੫੬<br>ਚਉਤੁਕੇ : ੨੯ | ਇਕਤੁਕੇ : ੧੪੩, ੧੪੪,੧੪੫,੧੪੬, ੧੪੭,੧੪੮,੧੪੯<br>ਦੁਤੁਕੇ : ੧੦੨, ੧੩੦,੧੩੫<br>ਚਉਤੁਕੇ : ੨੭,੨੮ | ਇਕਤੁਕੇ : ੧੫ ਤੋਂ ੨੬,੩੯, ੫੨ ਤੋਂ ੮੧<br>ਦੁਤੁਕੇ : ੩੬,੩੭,੪੦ ਤੋਂ ੫੧, ੮੨ ਤੋਂ ੯੦,੧੦੩ ਤੋਂ ੧੨੭, ੧੩੬ ਤੋਂ ੧੪੨,੧੫੨,੧੫੩<br>ਤਿਤੁਕੇ : ੩੮<br>ਚਉਤੁਕੇ : ੧ ਤੋਂ ੯, ੯੫ ਤੋਂ ੧੦੧<br>ਛਤੁਕੇ : ੧੧ | ਇਕਤੁਕੇ : ੧੩, ੧੪,੯੧<br>ਚਉਤੁਕੇ : ੧੨ | ੧੫੭,੧੫੮,੧੫੯, ੧੬੦,੧੬੧,੧੬੩ ਇਨ੍ਹਾਂ ਦੁਪਦਿਆਂ ਦੀਆਂ ਤੁਕਾਂ ਵਿਚ ਭਿੰਨਤਾ ਹੈ ਅਥਵਾ ਪ੍ਰਤੇਕ ਬੰਦ ਦੀਆਂ ਤੁਕਾਂ ਇਕੋ ਜਿਹੀਆਂ ਨਹੀਂ।<br>ਤਿਪਦਿਆਂ ਦੇ ਅੰਕ ੧੬੨ ਦੀਆਂ ਤੁਕਾਂ ਵਿਚ ਭਿੰਨਤਾ ਹੈ। |
| ੫. | ਗੂਜਰੀ | ੩੨ | ਦੁਤੁਕੇ : ੧੦ ਤੋਂ ੨੬,੩੦,੩੧ | ਦੁਤੁਕੇ : ੯ | ਦੁਤੁਕੇ : ੧ ਤੋਂ ੭, ੨੭ ਤੋਂ ੨੯ ੩੨ | ਦੁਤੁਕਾ : ੮ | |
| ੬. | ਦੇਵਗੰਧਾਰੀ | ੩੮ | ਦੁਤੁਕੇ : ੧ ਤੋਂ ੩੮ | | | | |
| ੭. | ਬਿਹਾਗੜਾ | ੧ | | — | ਤਿਤੁਕਾ : ੧ | — | — |
| ੮. | ਵਡਹੰਸ | ੯ | — | ਦੁਤੁਕਾ : ੮ | ਦੁਤੁਕੇ : ੨ ਤੋਂ ੭<br>ਚਉਤੁਕੇ : ੧ | ਚਉਤੁਕਾ :੯ ਇਸ ਪਦ ਦੀ ਚਾਲ ਛੰਦ ਦੀ ਹੈ। ਇਸਤਰੀ ਪ੍ਰਤੀਕ ਵਰਤ ਕੇ ਪ੍ਰਾਰਥਨਾ ਕੀਤੀ ਗਈ ਹੈ ਲੈ ਅਤੇ ਅਲੰਕਾਰ ਤੋਂ ਵੀ ਇਹ ਛੰਤ ਹੀ ਸਪੱਸ਼ਟ ਹੁੰਦਾ ਹੈ। | |

| ੧ | ੨ | ੩ | ੪ | ੫ | ੬ | ੭ | ੮ |
|---|---|---|---|---|---|---|---|
| ੯. | ਸੋਰਠ | ੯੪ | ਦੁਤੁਕੇ : ੨੯ ਤੋਂ ੪੬,੪੮,੪੯,੫੦, ੮੯,੯੦<br>ਤਿਤੁਕੇ : ੪੭<br>ਚਉਤੁਕੇ : ੬੫ ਤੋਂ ੭੮,੮੦ਤੋਂ ੮੨,੮੪ ਤੋਂ ੮੮,੯੨ | | ਦੁਤੁਕੇ : ੩ ਤੋਂ ੨੭,੬੧,੬੩,੭੯ ੮੩,੯੦<br>ਤਿਤੁਕੇ : ੧<br>ਚਉਤੁਕੇ : ੨,੫੧ ਤੋਂ ੬੦,੬੨,੬੪ | ਇਕ ਤੁਕਾ : ੨੮ | |
| ੧੦. | ਧਨਾਸਰੀ | ੫੮ | ਦੁਤੁਕੇ : ੧੫ ਤੋਂ ੧੮,੨੫,੨੬,੩੦ ਤੋਂ ੫੪,੫੭,੫੮ | ਦੁਤੁਕੇ : ੧੨, ੧੩,੧੪,੨੧,੨੯ | ਦੁਤੁਕੇ : ੧ ਤੋਂ ੧੧,੧੯,੨੦,੨੭, ੨੮,੫੬<br>ਚਉਤੁਕੇ : ੨੨,੨੩,੨੪ | ਦੁਤੁਕੇ : ੫੫ | |
| ੧੧. | ਜੈਤਸਰੀ | ੧੩. | ਦੁਤੁਕੇ : ੨ ਤੋਂ ੧੨,੧੩ | — | ਦੁਤੁਕੇ : ੧ | — | — |
| ੧੨. | ਟੋਡੀ | ੩੦. | ਦੁਤੁਕੇ : ੬ ਤੋਂ ੧੫,੧੮ ਤੋਂ ੩੦<br>ਦੁਤੁਕਾ : ੧ | — | ਦੁਤੁਕੇ : ੪,੫,੧੬,੧੭ | — | ਅੰਕ : ੧,੨ ਪਹਿਲੇ ਬੰਦ ਚਉਤੁਕੇ ਅਤੇ ਦੂਜੇ ਬੰਦ ਦੁਤੁਕੇ ਅੰਕ : ੩, ਇਹ ਪੰਜ ਪਦਾ ਦੁਤੁਕਾ ਹੈ, ਪਰ ਸਿਰਲੇਖ ਚਉਪਦਾ ਹੈ। |
| ੧੩. | ਬੈਰਾੜੀ | ੧ | ਦੁਤੁਕੇ : ੫ | — | — | — | — |
| ੧੪. | ਤਿਲੰਗ | ੫ | | — | ਦੁਤੁਕੇ : ੧,੩,੪ ਚਉਤੁਕੇ : ੨ | — | — |

| ੧ | ੨ | ੩ | ੪ | ੫ | ੬ | ੭ | ੮ |
|---|---|---|---|---|---|---|---|
| ੧੫. | ਸੂਹੀ | ੫੮ | ਦੁਤੁਕੇ : ੩੭,੩੮, ੩੯,੪੩,੪੫ | ਦੁਤੁਕਾ : ੩੬ | ਦੁਤੁਕੇ : ੬ ਤੋਂ ੩੫,੪੧,੪੨,੪੬,੪੭ ਤੋਂ ੫੮ ਤਿਤੁਕੇ : ੩,੪ ਚਉਤੁਕੇ : ੧,੩,੫ | ਦੁਤੁਕੇ : ੪੦ | ੪੪ : ਪੜਤਾਲ |
| ੧੬. | ਬਿਲਾਵਲ | ੧੨੯ | ਦੁਤੁਕੇ : ੧੯ ਤੋਂ ੩੦,੬੪ ਤੋਂ ੮੦, ੮੨ ਤੋਂ ੮੬,੮੯ ਤੋਂ ੧੨੭ | — | ਦੁਤੁਕੇ : ੬ ਤੋਂ ੧੮,੩੧ ਤੋਂ ੬੩,੮੧,੮੭,੮੮ ਤਿਤੁਕੇ : ੨ ਚਉਤੁਕੇ : ੧,੩,੪,੫ | — | ੧੨੮,੧੨੯,ਪੜਤਾਲ |
| ੧੭. | ਗੌਂਡ | ੨੨ | — | — | ਦੁਤੁਕੇ : ੨ ਚਉਤੁਕੇ : ੧,੩ ਤੋਂ ੨੨ | — | |
| ੧੮. | ਰਾਮਕਲੀ | ੬੦ | ਦੁਤੁਕੇ : ੧੧,੫੭, ੫੯,੬੦ | — | ਦੁਤੁਕੇ : ੧ ਤੋਂ ੬,੯,੫੫,੫੮ ਤਿਤੁਕੇ : ੭,੮ ਚਉਤੁਕੇ : ੧੦,੧੨ ਤੋਂ ੫੬ | — | — |
| ੧੯. | ਨਟਨਰਾਇਣ | ੧੦ | ਦੁਤੁਕੇ : ੨ ਤੋਂ ੯ ਤਿਤੁਕੇ : ੧੦ | — | ਦੁਤੁਕੇ : ੧ | | — |
| ੨੦. | ਮਾਲੀਗਉੜਾ | ੮ | ਦੁਤੁਕੇ : ੬,੭,੮ | — | ਦੁਤੁਕੇ : ੧ ਚਉਤੁਕੇ : ੨,੩,੪,੫ | — | — |
| ੨੧. | ਮਾਰੂ | ੩੨ | ਦੁਤੁਕੇ : ੨੪ ਤੋਂ ੩੦ | — | ਇਕਤੁਕਾ : ੨੦ ਦੁਤੁਕੇ : ੧ ਤੋਂ ੭,੧੦,੧੨, ਤੋਂ ੧੬,੨੧,੨੨ ਤਿਤੁਕਾ : ੩੧ (ਮਾਰੂ ਅੰਜਲੀ) ਚਉਤੁਕੇ : ੮,੯,੨੩ ਛੇਤੁਕੇ : ੧੭ | ਇਕਤੁਕੇ : ੩੨ ਦੁਤੁਕੇ : ੧੧ ਤਿਤੁਕੇ : ੧੮ | ੧੯ : ਚਾਰ ਬੰਦ ਹਰੇਕ ਬੰਦ ਦੀਆਂ ੧੨ ਪੰਕਤੀਆਂ |

| ੧ | ੨ | ੩ | ੪ | ੫ | ੬ | ੭ | ੮ |
|---|---|---|---|---|---|---|---|
| ੨੨. | ਕੇਦਾਰਾ | ੧੫ | ਦੁਤੁਕੇ : ੧,੩ ਤੋਂ ੧੫<br>ਛੇਤੁਕੇ : ੨ | — | — | — | — |
| ੨੩. | ਭੈਰਉ | ੫੭+੧ | ਦੁਤੁਕੇ : ੧੧,੫੨ | ਦੁਤੁਕੇ : ੨ | ਦੁਤੁਕੇ : ੧,੪,੬,੭,੮ ਤੋਂ ੧੦, ੧੨ ਤੋਂ ੧੫<br>ਚਉਤੁਕੇ : ੧੬ ਤੋਂ ੫੧,੫੩ ਤੋਂ ੫੬,੫੮ | ਦੁਤੁਕਾ : ੩,੫ | ੫੭ ਪੜਤਾਲ ਇਕ ਪਦਾ<br>ਕਬੀਰ ਜੀ ਦੀ ਬਾਣੀ ਵਿਚ ਪੰਚਮ ਗੁਰੂ ਦਾ ਹੈ |
| ੨੪. | ਬਸੰਤ | ੨੧ | ਅਠਤੁਕੇ : ੧੮ | — | ਇਕਤੁਕੇ : ੧੪,੨੧<br>ਦੁਤੁਕੇ : ੧੫,੧੬,੧੭,੧੯,੨੦<br>ਚਉਤੁਕੇ : ੧ ਤੋਂ ੧੩ | — | — |
| ੨੫. | ਸਾਰੰਗ | ੧੩੬ | ਦੁਤੁਕੇ : ੧੭ ਤੋਂ ੧੨੮,੧੩੨,੧੩੫, ੧੩੬,੧੩੭,੧੩੮,੧੩੯<br>ਚਉਤੁਕੇ : ੧੩੩,੧੩੪ | — | ਦੁਤੁਕੇ : ੧,੩ ਤੋਂ ੧੬,੧੨੯ | ਦੁਤੁਕੇ : ੨ | ੧੩੦,੧੩੧ ਪੜਤਾਲ |
| ੨੬. | ਮਲਾਰ | ੩੦ | ਦੁਤੁਕੇ : ੫ ਤੋਂ ੧੮, ੨੪,੨੫,੨੯ | ਇਕਤੁਕੇ : ੩੦ | ਦੁਤੁਕੇ : ੧,੨,੩,੪<br>ਚਉਤੁਕੇ : ੧੯,੨੦,੨੧,੨੨ | — | |
| ੨੭. | ਕਾਨੜਾ | ੫੦ | ਇਕਤੁਕੇ : ੧੩<br>ਦੁਤੁਕੇ : ੯ ਤੋਂ ੧੨, ੧੮ ਤੋਂ ੩੨, ੪੨, ੪੪ ਤੋਂ ੪੭, ੪੯, ੫੦<br>ਤਿਤੁਕੇ : ੪੩<br>ਛੇਤੁਕੇ : ੩੪ | ਇਕਤੁਕੇ: ੮,੧੪ | ਇਕਤੁਕੇ : ੬,੭,੧੫,੧੬<br>ਦੁਤੁਕੇ : ੧,੨,੩,੪,੫,੧੭ | — | ੨੩,੨੬,੨੭,੨੮, ਪੜਤਾਲ<br>੩੩,੩੫,੩੬,੩੭,੩੮ ੩੯,੪੦,੪੧,੪੮ |

| ੧ | ੨ | ੩ | ੪ | ੫ | ੬ | ੭ | ੮ |
|---|---|---|---|---|---|---|---|
| ੨੮. | ਕਲਿਆਨ | ੧੦ | ਦੁਤੁਕੇ : ੨ ਤੋਂ ੬, ੮ ਤੋਂ ੧੦ | ਦੁਤੁਕਾ : ੭ | — | — | ੧ |
| ੨੯. | ਪ੍ਰਭਾਤੀ | ੧੫ | ਦੁਤੁਕੇ : ੧੨,੧੫ | ਦੁਤੁਕੇ : ੪;੭,੯,੧੧,੧੩<br>ਚਉਤੁਕੇ : ੧,੨,੩,੫,੬, ੮,੧੦ | — | — | ੧੪ |

ਉਪਰੋਕਤ ਬਿਉਰੇ ਦਾ ਸੰਖੇਪ ਇਸ ਪ੍ਰਕਾਰ ਹੈ : (੧੩੪੪)

| | | | |
|---|---|---|---|
| ਦੁਪਦੇ | : ਇਕਤੁਕੇ | : | ੧੦ |
| | ਦੁਤੁਕੇ | : | ੪੬੩ |
| | ਤਿਤੁਕੇ | : | ੩ |
| | ਚਉਤੁਕੇ | : | ੨੬ |
| | ਛੇਤੁਕੇ | : | ੨ |
| | ਅਠਤੁਕੇ | : | ੧ |
| | ਜੋੜ | = | ੫੦੫ |
| ਤਿਪਦੇ | : ਇਕਤੁਕੇ | : | ੧੦ |
| | ਦੁਤੁਕੇ | : | ੧੨ |
| | ਚਉਤੁਕੇ | : | ੨ |
| | ਜੋੜ | = | ੨੪ |
| ਚਉਪਦੇ | : ਇਕਤੁਕੇ | : | ੪੯ |
| | ਦੁਤੁਕੇ | : | ੪੨੧ |
| | ਤਿਤੁਕੇ | : | ੭੫੩ |
| | ਚਉਤੁਕੇ | : | ੨੧੫ |
| | ਛੇਤੁਕੇ | : | ੨ |
| | ਜੋੜ | = | ੭੬੨ |
| ਪੰਚਪਦੇ | : ਇਕਤੁਕੇ | : | ੫ |
| | ਦੁਤੁਕੇ | : | ੧੦ |
| | ਤਿਤੁਕੇ | : | ੧ |
| | ਚਉਤੁਕੇ | : | ੪ |
| | ਜੋੜ | = | ੨੦ |

ਛਿਪਦੇ : ਸਾਰੇ ਆਦਿ ਗ੍ਰੰਥ ਵਿਚ ਕੇਵਲ ਇਕ ਹੀ ਛੇਪਦਾ ਹੈ ਜੋ ਗੁਰੂ ਰਾਮਦਾਸ ਜੀ ਨੇ ਵਡਹੰਸ ਵਿਚ (ਪੰਨਾ ੫੬੨) ਰਚਿਆ ਹੈ।

ਇਸ ਤੋਂ ਛੁਟ ੩੩ ਪਦੇ ਉਹ ਹਨ ਜੋ ਕਿਸੇ ਵੀ ਤੁਕਬੰਦੀ ਦੇ ਅੰਤਰਗਤ ਨਹੀਂ ਰੱਖੇ

ਜਾ ਸਕਦੇ। ਇਨ੍ਹਾਂ ਪਦਿਆਂ ਦੇ ਪਹਿਲੇ ਬੰਦ ਦੀ ਤੁਕ ਸੰਖਿਆ ਹੋਰ ਹੈ, ਦੂਜੇ ਦੀ ਹੋਰ ਅਤੇ ਤੀਜੇ ਦੀ ਉਸ ਤੋਂ ਵੀ ਭਿੰਨ। ਅਸੀਂ ਇਨ੍ਹਾਂ ਪਦਿਆਂ ਨੂੰ ਫੁਟਕਲ ਦੇ ਸਿਰਲੇਖ ਹੇਠ ਆਂਕਣਾ ਹੀ ਉਚਿਤ ਸਮਝਿਆ ਹੈ। ਪੰਚਮ ਗੁਰੂ ਦੇ ਇਨ੍ਹਾਂ ੧੩੪੪ ਪਦਿਆਂ ਦੇ ਆਂਕਣ ਉਪਰੰਤ ਹੇਠ ਲਿਖੇ ਸਿੱਟੇ ਕਢੇ ਜਾ ਸਕਦੇ ਹਨ :

੧. ਇਨ੍ਹਾਂ ੧੩੪੪ ਪਦਿਆਂ ਨੂੰ ਮੁਕਤਕ-ਕਾਵਿ ਦੇ ਸਿਰਲੇਖ ਹੇਠ ਰੱਖਿਆ ਜਾ ਸਕਦਾ ਹੈ। ਇਹ ਸਾਰੇ ਪਦੇ ਆਪਣੇ ਆਪ ਵਿਚ ਪੂਰਨ ਹਨ। ਆਪਣੀ ਵਖਰੀ ਵਿਸ਼ੇਸ਼ ਅਤੇ ਸੁਤੰਤਰ ਹੋਂਦ ਦੇ ਧਾਰਣੀ ਹਨ।

੨. ਪੰਚਮ ਗੁਰੂ ਨੇ ਮੁਕਤਕ-ਕਾਵਿ ਵਿਚ ਵਧੇਰੇ ਕਰਕੇ ਚਉਪਦਿਆਂ ਦਾ ਪ੍ਰਯੋਗ ਕੀਤਾ ਹੈ, ਇਨ੍ਹਾਂ ਚਉਪਦਿਆਂ ਦੇ ਇਕ ਬੰਦ ਵਿਚ ਦੋ ਤੁਕਾਂ ਤੋਂ ਲੈ ਕੇ ਛੇ ਤੁਕਾਂ ਤਕ ਦਾ ਪ੍ਰਯੋਗ ਕੀਤਾ ਗਿਆ ਹੈ ਅਥਵਾ ਚਉਪਦਿਆਂ ਉਪਰ ਇਕ ਨਿਯਮ ਨਹੀਂ ਲਾਗੂ ਕੀਤਾ ਗਿਆ।

੩. ਚਉਪਦਿਆਂ ਤੋਂ ਬਾਅਦ ਦੁਪਦਿਆਂ ਦੀ ਵਾਰੀ ਆਉਂਦੀ ਹੈ। ਇਨ੍ਹਾਂ ਦੁਪਦਿਆਂ ਦਾ ਇਕ ਬੰਦ ਦੁਤੁਕਾ ਤੋਂ ਲੈ ਕੇ ਅਠ ਤਕ ਵੇਖਣ ਵਿਚ ਆਉਂਦਾ ਹੈ।

੪. ਪਦਿਆਂ ਦੇ ਇਸ ਕ੍ਰਮ ਵਿਚ ਤੀਸਰਾ ਸਥਾਨ ਉਨ੍ਹਾਂ ਪਦਿਆਂ ਦਾ ਹੈ ਜੋ ਦੁਪਦੇ, ਤਿਪਦੇ, ਚਉਪਦੇ ਅਤੇ ਪੰਚਪਦੇ ਦੇ ਸਿਰਲੇਖ ਹੇਠ ਨਹੀਂ ਰੱਖੇ ਜਾ ਸਕਦੇ। ਇਹ ਗਿਣਤੀ ਵਿਚ ੩੩ ਹਨ। ਅਸੀਂ ਇਨ੍ਹਾਂ ਨੂੰ 'ਫੁਟਕਲ' ਸਿਰਲੇਖ ਹੇਠ ਰੱਖਿਆ ਹੈ। ਇਨ੍ਹਾਂ ਪਦਿਆਂ ਦੀਆਂ ਨਾ ਤਾਂ ਤੁਕਾਂ ਵਿਚ ਇਕਸਾਰਤਾ ਹੈ ਤੇ ਨਾਂ ਹੀ ਬੰਦਾਂ ਵਿਚ। ਇਨ੍ਹਾਂ ਪਦਿਆਂ ਵਿਚ ਕਈ ਥਾਈਂ ਪੜਤਾਲ ਦਾ ਸਿਰਲੇਖ ਵੀ ਅੰਕਿਤ ਹੈ ਜੋ ਤਾਲ ਦੇ ਬਾਰ ਬਾਰ ਬਦਲਾਉਣ ਦਾ ਸੂਚਕ ਹੈ। ਸਾਡੀ ਜਾਚੇ ਇਨ੍ਹਾਂ ਪਦਿਆਂ ਦੀ ਆਪਣੀ ਸੁਤੰਤਰ ਹੋਂਦ ਹੈ।

੫. ਤਿਪਦੇ ਇਸ ਕ੍ਰਮ ਵਿਚ ਚੌਥੀ ਥਾਵੇਂ ਆਉਂਦੇ ਹਨ। ਇਸ ਦਾ ਇਕ ਬੰਦ ਇਕ ਤੁਕ ਤੋਂ ਲੈ ਕੇ ਚਾਰ ਤੁਕਾਂ ਤਕ ਦਾ ਹੁੰਦਾ ਹੈ।

੬. ਪੰਚਪਦਿਆਂ ਦੀ ਵਾਰੀ ਸਭ ਤੋਂ ਅਖੀਰ ਵਿਚ ਆਉਂਦੀ ਹੈ। ਇਸ ਦੇ ਇਕ ਬੰਦ ਵਿਚ ਇਕ ਤੋਂ ਚਾਰ ਤੁਕਾਂ ਹਨ।

ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ ਮੁਕਤਕ ਕਾਵਿ ਵਿਚ ਪੰਚਮ ਗੁਰੂ ਨੇ ਕਿਸੇ ਵੀ ਬੰਧਨ ਨੂੰ ਸਵੀਕਾਰ ਨਹੀਂ ਕੀਤਾ ਨਾ ਵਿਸ਼ੇ ਪੱਖੋਂ ਤੇ ਨਾ ਰੂਪ ਪੱਖੋਂ। ਪਦਾ-ਰੂਪ ਭਾਵ-ਸਿਰਜਨਾ ਵਿਚ ਕਿਸੇ ਤਰ੍ਹਾਂ ਵੀ ਬਾਧਕ ਸਿੱਧ ਨਹੀਂ ਹੁੰਦਾ।

## ਮੁਕਤਕ ਕਾਵਿ ਵਿਚ ਪ੍ਰਯੋਗ ਕੀਤੇ ਗਏ ਕੁਝ ਵਿਸ਼ੇਸ਼ ਛੰਦਾਂ ਦਾ ਵੇਰਵਾ

ਪਦੇ : ਪਦਿਆਂ ਵਿਚ ਛੰਦਾਂ ਦਾ ਪ੍ਰਯੋਗ ਬਹੁ ਮੁਖੀ ਹੈ। ਪਹਿਲੇ ਵਰਗ ਵਿਚ ਉਹ ਰਾਗ ਆਉਂਦੇ ਹਨ, ਜਿਨ੍ਹਾਂ ਵਿਚ ਇਕ ਹੀ ਛੰਦ ਦਾ ਪ੍ਰਯੋਗ ਵਧੇਰੇ ਕਰਕੇ ਕੀਤਾ ਗਿਆ ਹੈ, ਜੇਹਾ ਕਿ :

ਸਿਰੀ-ਦੋਹਰਾ, ਮਾਝ-ਘਨਕਲਾ, ਦੇਵਗੰਧਾਰੀ-ਲਲਤਪਦ, ਬਿਹਾਗੜਾ-ਛਵਿ,

ਗੌਂਡ-ਚੌਪਈ, ਬਸੰਤ-ਕਲਸ, ਸਾਰੰਗ-ਸਾਰ ਆਦਿ।

ਦੂਜੇ ਵਰਗ ਵਿਚ ਉਹ ਰਾਗ ਆਉਂਦੇ ਹਨ ਜਿਨ੍ਹਾਂ ਵਿਚ ਛੰਦਾਂ ਦੀ ਵੰਨਸੁਵੰਨਤਾ ਪ੍ਰਦਰਸ਼ਿਤ ਹੈ। ਇਹ ਪ੍ਰਦਰਸ਼ਨ ਵੀ ਦੋ ਤਰ੍ਹਾਂ ਦਾ ਹੈ। ਪਹਿਲਾ ਇਕੋ ਹੀ ਛੰਦ ਦੇ ਵਿਭਿੰਨ ਭੇਦਾਂ ਦਾ ਪ੍ਰਯੋਗ ਕੀਤਾ ਗਿਆ ਹੈ। ਜੇਹਾ ਕਿ :

ਗਉੜੀ : ਰਾਗ ਦੇ ਪਦਿਆਂ ਵਿਚ ਉਮਾਹ, ਚੌਪਈ, ਸਰਸੀ ਅਤੇ ਸਵੈਯਾ ਆਦਿ ਦਾ ਪ੍ਰਯੋਗ ਹੈ।

ਆਸਾ : ਵਿਚ ਸੁਗੀਤਾ (ਸੁਜੀਤਕਾ) ਉਲਾਲ, ਉਪਮਾਨ, ਅੰਮ੍ਰਤਘਟ, ਨਿੱਤਾ, ਸਵੈਯਾ, ਪਉੜੀ, ਚੌਪਈ, ਅਨੰਤਤੁਕਾ, ਆਦਿ ਦਾ ਪ੍ਰਯੋਗ ਕੀਤਾ ਗਿਆ ਹੈ।

ਮਾਰੂ : ਸਾਰ, ਨਿੱਤਾ ਅਤੇ ਸ਼ੰਕਰ ਆਦਿ ਦਾ ਪ੍ਰਯੋਗ ਕੀਤਾ ਗਿਆ ਹੈ।

ਇਸ ਤੋਂ ਛੁਟ ਸੋਰਠ ਵਿਚ ਹਾਕਲ, ਟੋਡੀ ਵਿਚ ਅਨੰਤਤੁਕਾ, ਬਿਲਾਵਲ ਵਿਚ ਰਾਧਕਾ, ਆਦਿ ਦਾ ਪ੍ਰਯੋਗ ਵੀ ਛੰਦਾਂ ਦੀ ਅਨੇਕਮੁਖਤਾ ਨੂੰ ਪ੍ਰਗਟ ਕਰਦਾ ਹੈ।

ਤੀਜੇ ਵਰਗ ਦੇ ਅੰਤਰਗਤ ਉਹ ਛੰਦ ਆਉਂਦੇ ਹਨ ਜਿਨ੍ਹਾਂ ਦੀ ਵਾਰਵਾਰਤਾ (frequency) ਅਧਿਕ ਹੈ ਉਦਾਹਰਣ ਵਜੋਂ ਚੌਪਈ ਦਾ ਪ੍ਰਯੋਗ, ਗਉੜੀ, ਆਸਾ, ਸੂਹੀ, ਗੌਂਡ, ਮਾਲੀਗਉੜਾ ਆਦਿ ਰਾਗਾਂ ਵਿਚ ਕੀਤਾ ਗਿਆ ਹੈ। ਇਸੇ ਤਰ੍ਹਾਂ ਸਾਰ ਦਾ ਪ੍ਰਯੋਗ ਗੂਜਰੀ, ਦੇਵਗੰਧਾਰੀ, ਰਾਮਕਲੀ ਆਦਿ ਰਾਗਾਂ ਵਿਚ ਵਧੇਰੇ ਹੈ।

**ਅਸਟਪਦੀਆਂ** : ਅਸਟਪਦੀਆਂ ਵਿਚ ਲਗਪਗ ਉਹੀ ਛੰਦ ਵਰਤੇ ਗਏ ਹਨ ਜਿਨ੍ਹਾਂ ਦਾ ਪ੍ਰਯੋਗ ਪਦਿਆਂ ਵਿਚ ਵੀ ਕੀਤਾ ਗਿਆ ਹੈ। ਉਦਾਹਰਣ ਵਜੋਂ :

ਦੋਹਰਾ : ਸਿਰੀ ਅਸਟਪਦੀ ਅੰਕ ੧, ਆਸਾ ਅਸਟਪਦੀ ਅੰਕ ੨, ਵਿਚ ਵਰਤਿਆ ਗਿਆ ਹੈ।

ਚੌਪਈ : ਗਉੜੀ ਅਸਟਪਦੀ ਅੰਕ ੧ ਤੋਂ ੧੧ ਤੇ ੧੩, ਆਸਾ ਅਸਟਪਦੀ ਅੰਕ ੧ ਤੇ ਰਾਮਕਲੀ ਅਸਟਪਦੀ ਅੰਕ ੧ ਤੋਂ ੪ ਵਿਚ ਪ੍ਰਯੋਗ ਕੀਤੀ ਗਈ ਹੈ।

ਸਾਰ : ਗਉੜੀ ਅਸਟਪਦੀ ਅੰਕ ੧੪, ੧੫, ਗੂਜਰੀ ਅਸਟਪਦੀ ਅੰਕ ੧, ਰਾਮਕਲੀ ਅਸਟਪਦੀ ਅੰਕ ੬ ਵਿਚ ਪ੍ਰਯੋਗ ਕੀਤਾ ਗਿਆ ਹੈ।

ਸ਼ੰਕਰ : ਮਾਰੂ ਅਸਟਪਦੀ ਅੰਕ ੨, ੩ ਵਿਚ ਪਰਯੁਕਤ ਕੀਤਾ ਗਿਆ ਹੈ।

ਨਿਸ਼ਾਨੀ : ਗਉੜੀ ਅਸਟਪਦੀ ਅੰਕ ੧੨, ਸੂਹੀ ਅਸਟਪਦੀ ਅੰਕ ੪, ੫ ਵਿਚ ਪ੍ਰਯੋਗ ਕੀਤਾ ਗਿਆ ਹੈ।

**ਛੰਤ** : ਗੁਰੂ ਅਰਜਨ ਦੇਵ ਦੇ ਛੰਤਾਂ ਵਿਚ ਕਲਸ ਦੀ ਪ੍ਰਧਾਨਤਾ ਹੈ। ਇਹ ਛੰਤ ਇਕ ਤੋਂ ਵਧੇਰੇ ਛੰਦਾਂ ਦੇ ਮੇਲ ਤੋਂ ਬਣਦਾ ਹੈ। ਆਮ ਤੌਰ ਤੇ ਕਲਸ ਦੀਆਂ ਪਹਿਲੀਆਂ ਦੋ ਤੁਕਾਂ ਇਕ ਛੰਦ ਵਿਚ ਹੁੰਦੀਆਂ ਹਨ ਤੇ ਪਿਛਲੀਆਂ ਚਾਰ ਕਿਸੇ ਹੋਰ ਛੰਦ ਵਿਚ। ਗੁਰੂ ਨਾਨਕ ਦੇਵ ਨੇ ਕਲਸ ਦਾ ਇਹੀ ਰੂਪ ਅਪਨਾਇਆ ਹੈ। ਪੰਚਮ ਗੁਰੂ ਨੇ ਇਸ ਵਿਚ ਨਵੀਨਤਾ ਭਰੀ ਹੈ। ਪੰਚਮ ਗੁਰੂ ਦੁਆਰਾ ਵਰਤੇ ਕਲਸ ਦੇ ਤਿੰਨ ਭੇਦ ਵੇਖਣ ਵਿਚ ਆਉਂਦੇ ਹਨ। ਪਹਿਲੇ ਰੂਪ ਵਿਚ ਉਹ ਗੁਰੂ ਨਾਨਕ ਦੇ ਅਨੁਸਾਰੀ ਹਨ ਅਥਵਾ ਇਕ ਛੰਦ ਵਿਚ ਦੋ ਛੰਦਾਂ ਦਾ ਸੁਮੇਲ ਕੀਤਾ ਹੈ। ਕਲਸ ਦੇ ਦੂਜੇ ਰੂਪ ਵਿਚ ਛੰਦ ਦੀਆਂ ਪਹਿਲੀਆਂ ਅਤੇ ਪਿਛਲੀਆਂ ਦੋ ਪੰਕਤੀਆਂ ਵਿਚ ਇਕੋ ਛੰਦ ਦਾ ਪ੍ਰਯੋਗ ਕੀਤਾ ਗਿਆ ਹੈ। ਕਲਸ ਦੇ ਤੀਜੇ ਰੂਪ ਵਿਚ ਹਰ ਦੋ ਪੰਕਤੀਆਂ

ਤੋਂ ਬਾਅਦ ਛੰਦ ਬਦਲ ਦਿੱਤਾ ਗਿਆ ਹੈ। ਕਲਸ ਰੂਪ ੨ ਤੇ ੩ ਦੀ ਉਦਾਹਰਣ 'ਕਲਸ' ਸਿਰਲੇਖ ਦੇ ਅੰਤਰਗਤ ਦਿੱਤੀਆਂ ਗਈਆਂ ਹਨ। ਗੁਰੂ ਅਰਜਨ ਦੇਵ ਦੁਆਰਾ ਪਰਯੁਕਤ ਕਲਸ ਦਾ ਵੇਰਵਾ ਇਸ ਪ੍ਰਕਾਰ ਹੈ :

ਗਉੜੀ ਛੰਤ ਅੰਕ ੩ ਵਿਚ ਪਹਿਲੀਆਂ ਤੇ ਅੰਤਲੀਆਂ ਦੋ ਦੋ ਤੁਕਾਂ ਵਿਚ ਸੁਗੀਤਾ ਛੰਦ ਦਾ ਪ੍ਰਯੋਗ ਕੀਤਾ ਗਿਆ ਹੈ। ਅਤੇ ਵਿਚਲੀਆਂ ਦੋ ਤੁਕਾਂ ਵਿਚ ਸਾਰ ਛੰਦ ਦਾ ਪ੍ਰਯੋਗ ਹੈ।

ਆਸਾ ਛੰਤ ਅੰਕ ੫, ਪਉੜੀ ਦਾ ਪੰਜਵਾਂ ਰੂਪ, ਸਵੈਯਾ ਅਤੇ ਅੰਮ੍ਰਿਤਘਟ ਦੇ ਸੁਮੇਲ ਤੋਂ ਬਣਾਇਆ ਗਿਆ ਹੈ।

ਸੂਹੀ ਛੰਤ ਅੰਕ ੩, ਨਿਤਾ ਦਵੈਯਾ ਅਤੇ ਸਾਰ ਦੇ ਮੇਲ ਤੋਂ ਬਣਿਆ ਹੈ।

ਇਸ ਤੋਂ ਛੁਟ ਕੁਝ ਛੰਤ ਕੇਵਲ ਇਕ ਛੰਦ ਵਿਚ ਵੀ ਰਚੇ ਗਏ ਹਨ, ਜਿਵੇਂ ਕਿ ਬਿਲਾਵਲ ਦੇ ਛੰਤ ਕਲਸ ਅਤੇ ਨਿਸ਼ਾਨੀ ਦੇ ਵਿਭਿੰਨ ਭੇਦਾਂ ਵਿਚ ਲਿਖੇ ਗਏ ਹਨ।

ਧਨਾਸਰੀ ਛੰਤ ਅੰਕ : ਹੰਸਗਤੀ ਰਾਧਿਕਾ ਅਤੇ ਹਰਗੀਤਾ ਤੋਂ ਬਣਿਆ ਹੈ।

ਜੈਤਸਰੀ ਛੰਤ ੧ ਰਾਧਕਾ ਅਤੇ ਪਦਮਾਵਤੀ ਦੇ ਛੰਤ ਅੰਕ ਸਿਰਖੰਡੀ ਅਤੇ ਦਵੈਯਾ ਦੇ ਮੇਲ ਤੋਂ ਬਣਿਆ ਹੈ।

ਵਾਰਾਂ : ਵਾਰਾਂ ਵਿਚ ਦੋ ਕਾਵਿ-ਰੂਪਾਂ ਦੀ ਵਰਤੋਂ ਵਧੇਰੇ ਕੀਤੀ ਗਈ ਹੈ। ਸਲੋਕ ਅਤੇ ਪਉੜੀ। ਵਾਰਾਂ ਦੇ ਸਲੋਕ ਅਧਿਕਤਰ ਦੋਹਾ ਅਤੇ ਸੋਰਠਾ ਵਿਚ ਲਿਖੇ ਗਏ ਹਨ ਤੇ ਪਉੜੀਆਂ ਨਿਸ਼ਾਨੀ ਛੰਦ ਦੇ ਵਿਭਿੰਨ ਭੇਦਾਂ ਵਿਚ ਜੇਹਾ ਕਿ :

| | | | |
|---|---|---|---|
| ਗਉੜੀ ਦੀ ਵਾਰ | : | ਪਉੜੀਆਂ | — ਨਿਸ਼ਾਨੀ ਛੰਦ ਆਦਿ |
| | | ਸਲੋਕ | — ਦੋਹਰਾ ਅਤੇ ਸੋਰਠਾ |
| ਗੂਜਰੀ ਦੀ ਵਾਰ | : | ਪਉੜੀਆਂ | — ਹੰਸਗਤੀ ਆਦਿ |
| | | ਸਲੋਕ | — ਦੋਹਰਾ ਆਦਿ |
| ਜੈਤਸਰੀ ਦੀ ਵਾਰ | : | ਪਉੜੀਆਂ | — ਦਟਪਟਾ ਆਦਿ |
| | | ਸਲੋਕ | — ਦੋਹਰਾ ਅਤੇ ਸੋਰਠਾ ਆਦਿ |
| ਰਾਮਕਲੀ ਦੀ ਵਾਰ | : | ਪਉੜੀਆਂ | — ਹੰਸਗਤੀ ਆਦਿ |
| | | ਸਲੋਕ | — ਦੋਹਰਾ ਅਤੇ ਕੁਕੁਭਾ ਆਦਿ |
| ਮਾਰੂ ਦੀ ਵਾਰ | : | ਪਉੜੀਆਂ | — ਨਿਸ਼ਾਨੀ ਅਤੇ ਮੁਕਤਾਮਣੀ ਆਦਿ |
| | | ਸਲੋਕ | — ਦੋਹਰਾ ਅਤੇ ਸੋਰਠਾ ਆਦਿ |
| ਬਸੰਤ ਦੀ ਵਾਰ | : | ਪਉੜੀਆਂ | — ਨਿਸ਼ਾਨੀ ਆਦਿ |

ਇਸ ਤੋਂ ਛੁਟ ਵਾਰਾਂ ਦੇ ਸਲੋਕਾਂ ਵਿਚ ਕਿਤੇ ਕਿਤੇ ਉਗਾਹਾ ਛੰਦ ਵੀ ਮਿਲਦਾ ਹੈ। ਹੁਣ ਵੇਖੋ ਵਿਅਕਤੀਗਤ ਅਤੇ ਲੰਮੇਰੀਆਂ ਰਚਨਾਵਾਂ ਵਿਚ ਪਰਯੁਕਤ ਛੰਦ :

| **ਰਾਗ** | **ਰਚਨਾ** | **ਛੰਦ ਦਾ ਨਾਮ** |
|---|---|---|
| ਸਿਰੀ | ਪਹਰੇ | ਕਲਸ ਦੀ ਵਰਤੋਂ ਹੈ ਜੋ ਮੁਕਤਾਮਣੀ ਅਤੇ ਪਦਮਾਵਤੀ ਦੇ ਮੇਲ ਤੋਂ ਬਣਿਆ ਹੈ। ਸੰਬੋਧਨ ਵਾਕ ਮਾਤ੍ਰਾ-ਗਿਣਤੀ |

| | | |
|---|---|---|
| | | ਤੋਂ ਬਾਹਰ ਹਨ। |
| ਮਾਝ | ਦਿਨ ਰੈਣਿ | ਗੀਤਾ |
| ਮਾਝ | ਬਾਰਾਂਮਾਹ | ਦੋਹਰਾ |
| ਗਉੜੀ | ਬਾਵਨ ਅਖਰੀ | ਸਲੋਕ ਦੋਹਰੇ ਵਿਚ ਪਉੜੀਆਂ ਚੌਪਈ ਅਤੇ ਦੋਹਰੇ ਵਿਚ ਹਨ। |
| ” | ਸੁਖਮਨੀ | ਸਲੋਕ-ਦੋਹਰੇ ਵਿਚ ਤੇ ਅਸਟਪਦੀਆਂ ਚੌਪਈ ਵਿਚ ਹਨ। |
| ” | ਥਿਤੀ | ਸਲੋਕ-ਦੋਹਰਾ ਤੇ ਪਉੜੀਆਂ ਚੌਪਈ ਵਿਚ ਹਨ। |
| ਆਸਾ | ਬਿਰਹੜੇ | ਅੰਮ੍ਰਿਤਘਟ |
| ਸੂਹੀ | ਗੁਣਵੰਤੀ | ਵਿਖਮ-ਉਲਾਲ (ਮਾਤ੍ਰਿਕ) |
| ਰਾਮਕਲੀ | ਰੁਤੀ | ਸਲੋਕ-ਦੋਹਰਾ<br>ਛੰਤ-ਕਲਸ |
| ਮਾਰੂ | ਅੰਜਲੀਆਂ | ਘਨਕਲਾ |
| ” | ਸੋਲਹੇ | ਘਨਕਲਾ |

## ਰਾਗ-ਬੰਦਸ਼ ਰਹਿਤ ਰਚਨਾਵਾਂ ਵਿਚ ਪ੍ਰਯੋਗ ਕੀਤੇ ਗਏ ਛੰਦ

| | | |
|---|---|---|
| ਸਹਸਕ੍ਰਿਤੀ ਗਾਥਾ | : | ਬਹੁਤ ਜਤਨ ਕਰਨ ਉਪਰੰਤ ਵੀ ਅਸੀਂ ਸਹਸਕ੍ਰਿਤੀ ਅਤੇ ਗਾਥਾ ਵਿਚ ਵਰਤੇ ਗਏ ਛੰਦ ਨਹੀਂ ਲੱਭ ਸਕੇ। ਪਰ ਇਤਨਾ ਤਾਂ ਨਿਸਚਿਤ ਹੀ ਹੈ। ਇਨ੍ਹਾਂ ਦੋਹਾਂ ਰਚਨਾਵਾਂ ਵਿਚ ਕਿਸੇ ਵਿਲੱਖਣ ਛੰਦ ਦਾ ਪ੍ਰਯੋਗ ਹੈ। ਜੋ ਸਾਡੀ ਸਮਝ ਤੋਂ ਬਾਹਰ ਹੈ |
| ਫੁਨਹ | : | ਵਿਚ ਫੁਨਹਾ ਛੰਦ ਹੀ ਅਪਨਾਇਆ ਗਿਆ ਹੈ। |
| ਚਉਬੋਲੇ | : | ਇਹ ਦੋਹਰਾ ਛੰਦ ਹੈ। ਚਉਬੋਲੇ ਤੋਂ ਭਾਵ ਹੈ ਚਾਰ ਬੋਲੇ। |
| ਸਵੱਈਏ | : | ਵਿਚ ਰੋਲਾ, ਛਪੈ, ਸਵੈਯਾ, ਜਲਹਰਣ, ਘਨਾਕਸ਼ਰੀ ਆਦਿ ਦਾ ਪ੍ਰਯੋਗ ਕੀਤਾ ਗਿਆ ਹੈ। |
| ਸਲੋਕ ਵਾਰਾਂ ਤੇ ਵਧੀਕ | : | ਵਿਚ ਦੋਹਾ ਅਤੇ ਸੋਰਠ ਛੰਦ ਦਾ ਪ੍ਰਯੋਗ ਕੀਤਾ ਗਿਆ ਹੈ। |
| ਮੁੰਦਾਵਣੀ | : | ਸਾਰ ਛੰਦ ਦਾ ਪ੍ਰਯੋਗ ਕੀਤਾ ਗਿਆ ਹੈ। |

## ਗੁਰੂ ਅਰਜਨ ਦੇਵ ਦੁਆਰਾ ਛੰਦ-ਪ੍ਰਯੋਗ

ਗੁਰੂ ਅਰਜਨ ਦੇਵ ਬਾਣੀ ਦਾ ਵਿਸਤ੍ਰਿਤ ਛੰਦ-ਵਿਵੇਚਨ ਸਾਡੇ ਅਧਿਐਨ ਖੇਤਰ ਤੋਂ ਬਾਹਰ ਹੈ। ਅਸੀਂ ਇਹ ਛੰਦ-ਵਿਵੇਚਨ, ਕੇਵਲ ਛੰਦ-ਗਿਆਨ ਨੂੰ ਮੁੱਖ ਰੱਖ ਕੇ ਨਹੀਂ ਕਰ

ਰਹੇ। ਸਾਡੇ ਵਿਚਾਰ ਅਨੁਸਾਰ ਛੰਦ ਦੇ ਵੰਨਸੁਵੰਨੇ ਪ੍ਰਯੋਗ ਨੇ ਗੁਰੂ ਅਰਜਨ ਦੇ ਕਾਵਿ-ਕੌਸ਼ਲ ਨੂੰ ਜੋ ਨਿਪੁੰਨਤਾ ਪਰਦਾਨ ਕੀਤੀ ਹੈ ਇਸ ਨੂੰ ਸਮਝਣ ਦਾ ਹੀ ਇਕ ਜਤਨ ਹੈ। ਇਸ ਕਾਰਜ ਲਈ ਕੁਝ ਕੁ ਛੰਦਾਂ ਦੀ ਚੋਣ ਕੀਤੀ ਗਈ ਹੈ। ਛੰਦਾਂ ਦੀ ਚੋਣ ਕਰਨ ਸਮੇਂ ਜਿਨ੍ਹਾਂ ਨੁਕਤਿਆਂ ਨੂੰ ਧਿਆਨ ਵਿਚ ਰੱਖਿਆ ਗਿਆ ਹੈ ਉਹ ਇਸ ਪ੍ਰਕਾਰ ਹਨ :—

੧. ਛੰਦ ਆਚਾਰੀਆਂ ਦੁਆਰਾ ਪਰਵਾਣਿਤ ਤਿੰਨ ਛੰਦ ਜਾਤੀਆਂ ਵਰਣਿਕ, ਮਾਤ੍ਰਿਕ ਅਤੇ ਗਣਿਕ ਵਿਚੋਂ ਕੁਝ ਛੰਦਾਂ ਨੂੰ ਪੇਸ਼ ਕਰਨ ਦਾ ਜਤਨ ਕੀਤਾ ਹੈ। ਖਾਸ਼ ਕਰ ਕੇ ਉਹ ਛੰਦ ਜਿਨ੍ਹਾਂ ਦਾ ਪ੍ਰਯੋਗ ਵਧੇਰੇ ਮਾਤਰਾ ਵਿਚ ਹੈ। ਇਥੇ ਇਹ ਧਿਆਨ ਰਹੇ ਆਦਿ ਗ੍ਰੰਥ ਵਿਚ ਗਣਿਕ ਛੰਦਾਂ ਦਾ ਪ੍ਰਯੋਗ ਵਿਰਲਾ ਹੀ ਹੈ, ਇਨ੍ਹਾਂ ਦੀ ਵਰਤੋਂ ਵਿਸ਼ੇਸ਼ ਕਰ ਕੇ ਭਟਾਂ ਦੇ ਸਵੱਈਆਂ ਵਿਚ ਕੀਤੀ ਗਈ ਹੈ। ਇਸ ਲਈ ਸਾਡੀ ਖੋਜ ਸੀਮਾਂ ਤੋਂ ਬਾਹਰ ਹਨ। ਪਰ ਲੋੜ ਅਨੁਸਾਰ ਇਨ੍ਹਾਂ ਦਾ ਵਿਵੇਚਨ ਮਾਤ੍ਰਿਕ ਛੰਦਾਂ ਦੇ ਅੰਤਰਗਤ ਕੀਤਾ ਗਿਆ ਹੈ। ਵਰਣਕ ਛੰਦਾਂ ਦੇ ਅੰਤਰਗਤ ਵਿਚਾਰੇ ਗਏ ਛੰਦ :

ਕਬਿਤ, ਘਨਾਕਸ਼ਰੀ, ਰੂਪਘਨਾਕਸ਼ਰੀ ਅਤੇ ਜਲਹਰਣ

੨. ਮਾਤ੍ਰਿਕ ਛੰਦ : ਪੰਚਮ ਗੁਰੂ ਨੇ ਮਾਤ੍ਰਿਕ ਛੰਦਾਂ ਦਾ ਪ੍ਰਯੋਗ ਬਹੁਤਾਤ ਵਿਚ ਕੀਤਾ ਹੈ। ਵਿਭਿੰਨ ਕਾਵਿ ਰੂਪਾਂ ਵਿਚ ਅਪਨਾਏ ਗਏ ਛੰਦਾਂ ਦਾ ਪ੍ਰਦਰਸ਼ਨ ਕਰਨ ਹਿਤ ਕੁਝ ਕੁ ਨੁਕਤੇ ਧਿਆਨ ਵਿਚ ਰੱਖੇ ਗਏ ਹਨ:

(ੳ) ਗੁਰੂ ਅਰਜਨ ਦੇਵ-ਬਾਣੀ ਵਿਚ ਜਿਨ੍ਹਾਂ ਛੰਦਾਂ ਦੀ ਵਾਰਾਵਾਰਤਾ (Frequency) ਹੈ। ਅਥਵਾ ਇਹ ਕਈ ਰਾਗਾਂ ਅਤੇ ਕਾਵਿ-ਰੂਪਾਂ ਵਿਚ ਪ੍ਰਯੋਗ ਕੀਤੇ ਗਏ ਹਨ। ਉਦਾਹਰਣ ਵਜੋਂ : ਚੌਪਈ, ਡੋਹਰਾ, ਸੋਰਠਾ, ਲਲਤਪਦ ਅਤੇ ਅੰਮ੍ਰਿਤਘਟ।

(ਅ) ਇਕ ਹੀ ਛੰਦ ਦੇ ਉਪਭੇਦ ਪੇਸ਼ ਕਰਨ ਦਾ ਜਤਨ ਕੀਤਾ ਗਿਆ ਹੈ ਤੇ ਖ਼ਾਸ ਕਰਕੇ ਉਹ ਉਪਭੇਦ ਜਿਨ੍ਹਾਂ ਦੀ ਉਪਭੋਗਤਾ ਅਧਿਕ ਮਾਤਰਾ ਵਿਚ ਹੈ, ਜਿਹਾ ਕਿ ਪਉੜੀ ਕਾਵਿ-ਰੂਪ ਦੇ ਅੰਤਰਗਤ ਨਿਸ਼ਾਨੀ ਛੰਦ ਦੇ ਕਈ ਉਪਭੇਦ ਵਰਤੇ ਗਏ ਹਨ : ਨਿਸ਼ਾਨੀ-ਰਾਧਕਾ, ਹੰਸਗਤੀ, ਦਟਪਦਾ, ਮੁਕਤਾਮਣੀ ਅਤੇ ਚੰਦ੍ਰਾਇਣ।

(ੲ) ਛੰਦਾਂ ਦੀ ਵੰਨਸੁਵੰਨਤਾ ਉਜਾਗਰ ਕਰਨ ਹਿਤ ਕੁਝ ਕੁ ਛੰਦ ਪੇਸ਼ ਕੀਤੇ ਹਨ : ਇਹ ਉਹ ਛੰਦ ਹਨ ਜੋ ਵਿਭਿੰਨ ਰਚਨਾਵਾਂ ਵਿਚ ਵਰਤੇ ਗਏ ਹਨ, ਜਿਹਾ ਕਿ ਕੱਜਲ, ਸੁਗੀਤਾ, ਗੀਤਾ, ਹਾਕਲ, ਘਨਕਲਾ, ਸ਼ੰਕਰ, ਸਰਸੀ, ਫੁਨਹਾ, ਸਵੈਯਾ।

੩. ਸ੍ਰੀ ਆਦਿ ਗ੍ਰੰਥ ਵਿਚ ਵਿਖਮ ਛੰਦ ਖਾਸਾ ਵਿਲੱਖਣ ਹੈ, ਇਸ ਲਈ ਇਸ ਨੂੰ ਵਿਖਮ ਛੰਦ ਦੇ ਸਿਰਲੇਖ ਹੇਠ ਵਿਚਾਰਨਾ ਹੀ ਠੀਕ ਸਮਝਿਆ ਹੈ। ਦੋ ਵਿਖਮ ਛੰਦ ਵਿਚਾਰੇ ਗਏ ਹਨ। ਕਿਉਂਕਿ ਇਨ੍ਹਾਂ ਦੀ ਵਰਤੋਂ ਵਧੇਰੇ ਕੀਤੀ ਗਈ ਹੈ : ਇਹ ਛੰਦ ਹਨ ਕਲਸ ਅਤੇ ਛਪੈ।

੪. ਇਸ ਤੋਂ ਛੁਟ ਦੋ ਹੋਰ ਰੂਪ ਵਿਚਾਰੇ ਗਏ ਹਨ ਜੋ ਛੰਦਾਂ ਦੇ ਅੰਤਰਗਤ ਨਹੀਂ ਆਉਂਦੇ, ਪਰ ਸ੍ਰੀ ਆਦਿ ਗ੍ਰੰਥ ਦੀ ਬਾਣੀ ਵਿਚ ਇਨ੍ਹਾਂ ਦਾ ਪ੍ਰਯੋਗ ਲਗਪਗ ਸਾਰੇ ਗੁਰੂ ਕਵੀਆਂ ਨੇ ਕੀਤਾ ਹੈ। ਇਹ ਹਨ : ਪਦਾ ਅਤੇ ਅਨੰਤਤੁਕੀ ਕਵਿਤਾ।

ਇਸ ਤੋਂ ਪਹਿਲਾਂ ਕਿ ਗੁਰੂ ਅਰਜਨ ਦੇਵ-ਬਾਣੀ ਵਿਚ ਵਰਤੇ ਗਏ ਕੁਝ ਚੋਣਵੇਂ ਛੰਦ ਪੇਸ਼ ਕੀਤੇ ਜਾਣ ਛੰਦ ਵਿਧਾਨ ਦੇ ਅੰਤਰਗਤ ਮਾਤਰਾ-ਗਿਆਨ ਦੀ ਸੰਖੇਪ ਚਰਚਾ ਸੰਗਤ ਹੈ।

## ਛੰਦ ਵਿਧਾਨ ਦੇ ਅੰਤਰਗਤ ਮਾਤਰਾ-ਗਿਆਨ :

੧. ਛੰਦ ਦਾ ਆਧਾਰ ਵਰਣ ਅਤੇ ਮਾਤਰਾ ਹਨ। ਲਘੂ ਅਤੇ ਦੀਰਘ ਮਾਤਰਾ ਦੇ ਗਿਆਨ ਹੋਣ ਨਾਲ ਹੀ ਛੰਦ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ। ਛੰਦ-ਵਿਧਾਨ ਅਨੁਸਾਰ ਛੰਦ ਦਾ ਸ਼ੁੱਧ ਪਾਠ ਲਿਖਤ ਅਨੁਸਾਰ ਨਹੀਂ ਉਚਾਰਣ ਅਨੁਸਾਰ ਹੁੰਦਾ ਹੈ। ਇਸ ਲਈ ਛੰਦ ਦੇ ਸ਼ੁੱਧ ਪਾਠ ਨੂੰ ਮੁੱਖ ਰੱਖ ਕੇ, ਕਦੀ ਕਦੀ ਲਘੂ ਨੂੰ ਗੁਰੂ [176] ਅਤੇ ਗੁਰੂ ਨੂੰ ਲਘੂ ਉਚਾਰਣਾ ਪੈਂਦਾ ਹੈ।

੨. ਛੰਦ ਦੀ ਤੁਕ ਦਾ ਨਾਮ ਚਰਣ ਹੈ। ਤੁਕ ਦੇ ਅੰਤਰਗਤ ਆਇਆ ਠਹਿਰਾਉ ਯਤੀ ਅਥਵਾ ਵਿਸ੍ਰਾਮ ਹੁੰਦਾ ਹੈ। ਯਤੀ ਦੀ ਚਾਲ ਤੋਂ ਹੀ ਛੰਦ-ਚਾਲ ਦਾ ਪਤਾ ਲਗਦਾ [177] ਹੈ, ਪਰ ਕਈ ਵਾਰ ਯਤੀ ਸ਼ਬਦ ਨੂੰ ਤੋੜ ਕੇ ਵੀ ਲਗਾਈ ਜਾਂਦੀ ਹੈ। ਕਦੀ ਕਦੀ ਯਤੀ ਦੀ ਵਰਤੋਂ ਪਦ ਜਾਂ ਚਰਣ ਲਈ ਵੀ ਕੀਤੀ ਜਾਂਦੀ ਹੈ। ਜੇਹਾ ਕਿ ਦੁਪਦੇ, ਇਕਤੁਕੇ, ਤਿਪਦੇ, ਚਉਤੁਕੇ ਆਦਿ।

੩. ਗਾਇਨ ਦੀ ਲਯ ਅਤੇ ਤਾਰ ਅਨੁਸਾਰ ਦੀਰਘ ਅੱਖਰ ਪਲੁਤ ਕੀਤੇ ਜਾਂਦੇ ਹਨ। ਪਲੁਤ ਤੋਂ ਭਾਵ ਹੈ ਇਕ ਮਾਤਰਾ ਨੂੰ ਵਧਾ ਕੇ ਤਿੰਨ ਮਾਤਰਾ ਤਕ ਗਿਣਨਾ ਵਿਆਕਰਣ ਅਨੁਸਾਰ ਪਲੁਤ ਦੀਆਂ ਤਿੰਨ ਮਾਤਰਾ ਹੁੰਦੀਆਂ ਹਨ ਤੇ ਸੰਗੀਤ ਮਤ ਅਨੁਸਾਰ ਤਿੰਨ ਤੋਂ ਪੰਜ ਤਕ ਵੀ ਹੋ ਸਕਦੀਆਂ ਹਨ [178]। ਪਲੁਤ ਦਾ ਚਿੰਨ੍ਹ ਬਿੰਦੂ (·) ਹੈ ਜਿੰਨੀਆਂ ਮਾਤਰਾ ਵਧਾਉਣੀਆਂ ਹੋਣ ਉਤਨੇ ਬਿੰਦੂ ਲਗਾ ਦਿੱਤੇ ਜਾਂਦੇ ਹਨ।

੪. ਛੰਦ ਵਿਚ ਇਜ਼ਾਫਤ ਦਾ ਪ੍ਰਯੋਗ ਕੀਤਾ ਜਾ ਸਕਦਾ ਹੈ। ਇਜ਼ਾਫਤ ਤੋਂ ਭਾਵ ਹੈ ਉਹ ਮਾਤਰਾ ਜੋ ਸਿਹਾਰੀ ਅਤੇ ਲਾਂ ਦੇ ਦਰਮਿਆਨ ਹੁੰਦੀ ਹੈ। ਇਹ ਮਾਤਰਾ ਫ਼ਾਰਸੀ ਦੀ ਗ਼ਜ਼ਲ ਅਤੇ ਬੈਂਤ ਵਿਚ ਵਰਤੀ ਜਾਂਦੀ ਹੈ। ਇਸ ਦਾ ਚਿੰਨ੍ਹ ਲਾਂ ( ` ) ਵਰਗਾ ਹੀ ਹੁੰਦਾ ਹੈ। ਛੰਦ-ਚਾਲ ਅਨੁਸਾਰ ਇਸ ਨੂੰ ਲਘੂ ਅਤੇ ਗੁਰੂ ਕੀਤਾ ਜਾ ਸਕਦਾ [179] ਹੈ।

੫. ਗੁਰਬਾਣੀ ਦੀਆਂ ਤੁਕਾਂ ਵਧ ਘਟ ਵੇਖਣ ਵਿਚ ਆਉਂਦੀਆਂ ਹਨ — ਕਾਰਣ, ਗੁਰਬਾਣੀ ਦੇ ਛੰਦ ਰਾਗ ਦੇ ਅਲਾਪ, ਟੇਕ, ਅੰਤਰਾ ਅਤੇ ਭੋਗ ਨੂੰ ਮੁੱਖ ਰੱਖ ਕੇ ਰਚੇ ਗਏ ਹਨ। ਛੰਦ-ਮਾਤਰਾ ਦੀ ਗਿਣਤੀ ਕਰਦੇ ਸਮੇਂ ਕਈ ਵਾਰੀ ਜਨ, ਦਾਸ, ਕਹੁ, ਕਹੈ ਨਾਨਕ, ਆਦਿ ਸ਼ਬਦਾਂ, ਰਾਮਰਾਜ, ਪਿਆਰਿਆ ਮਿਤ੍ਰਾ, ਵਣਜਾਰਿਆ ਮਿਤ੍ਰਾ, ਮੇਰੀ ਜਿੰਦੜੀਏ ਜੀਉ, ਰਾਮ ਆਦਿ ਪਦ ਵੀ ਮਾਤਰਾ-ਸੰਖਿਆ ਤੋਂ ਬਾਹਰ ਹੋਣੇ ਚਾਹੀਦੇ ਹਨ। ਇਸ ਤੋਂ ਛੁਟ ਰਹਾਉ-ਧਾਰਣੀ ਪਦ ਤਾਲ, ਸੁਰ ਅਤੇ ਲਯ ਅਨੁਸਾਰ ਛੰਦ-ਵਜ਼ਨ ਤੋਂ ਨਿਰਾਲੇ ਹੁੰਦੇ ਹਨ [180]।

ਛੰਦ-ਵਿਵੇਚਨ ਕਰਦੇ ਸਮੇਂ ਅਸੀਂ ਯਤੀ ਲਈ /, ਪਲੁਤ ਲਈ....., ਦ੍ਰੁੱਤ ਲਈ ˘, ਲਘੂ ਗੁਰੂ ਹੇਠਾਂ —, ਖਿਚ ਕੇ, ਸੰਕੇਤ ਦਿੱਤਾ ਹੈ। ਜੋ ਸ਼ਬਦ ਛੰਦ-ਤੋਲ ਤੋਂ ਬਾਹਰ ਹਨ ਉਨ੍ਹਾਂ ਨੂੰ ਕਮਾਨੀ ( ) ਵਿਚ ਬੰਦ ਕਰ ਦਿੱਤਾ ਹੈ। ਟਿੱਪੀ ੰ ਨੂੰ ਕਈ ਥਾਂਈਂ ਅਰਥ ਬਿੰਦੂ ਂ ਗਿਣਕੇ ਲਘੂ ਕੀਤਾ ਗਿਆ ਹੈ।

## ਵਰਣਿਕ ਛੰਦ

ਵਰਣਿਕ ਛੰਦਾਂ ਵਿਚੋਂ ਕਬਿੱਤ ਦੀ ਵਿਸ਼ੇਸ਼ਤਾ ਹੈ। ਇਸ ਦੇ ਹਰਮਨ ਪਿਆਰਾ ਹੋਣ ਦਾ ਕਾਰਣ, ਕਵੀ ਇਸ ਛੰਦ ਦੀ ਲਯ ਵਿਚ ਆਪਣੀ ਇੱਛਾ ਅਨੁਸਾਰ ਲਚਕ ਲਿਆ ਸਕਦਾ ਹੈ ਅਥਵਾ ਅਤਰੋਹ-ਅਵਰੋਹ ਲਿਆਉਣ ਲਈ ਅੱਖਰਾਂ ਦਾ ਪ੍ਰਯੋਗ ਕਰ ਸਕਦਾ ਹੈ। ਇਸ ਛੰਦ ਦਾ ਵਿਸ਼ੇਸ਼ ਗੁਣ ਹੈ, ਇਸ ਨੂੰ ਚੌਤਾਲ ਆਦਿ ਵਡਿਆਂ ਤਾਲਾਂ ਵਿਚ ਠੁਮਰੀ ਦੇ ਤਿੰਨ ਤਾਲਾਂ ਵਿਚ ਸਫ਼ਲਤਾ ਨਾਲ ਗਾਇਆ ਜਾ ਸਕਦਾ ਹੈ [181]। ਆਮ ਤੌਰ ਤੇ ਕਬਿੱਤ ੩੦ ਤੋਂ ੩੩ ਅੱਖਰਾਂ ਦਾ ਹੁੰਦਾ ਹੈ। ਕਬਿੱਤ ਦੇ ਕਈ ਉਪਭੇਦ ਵੀ ਹਨ ਜੇਹਾ ਕਿ ਘਨਾਕਸ਼ਰੀ, ਰੂਪ ਘਨਾਕਸ਼ਰੀ ਅਤੇ ਜਲਹਰਣ।

**ਕਬਿੱਤ :**

| | | |
|---|---|---|
| ਲੱਛਣ | : | ਚਾਰ ਚਰਣ, ਪ੍ਰਤੀ ਚਰਣ ੩੧ ਅੱਖਰ, ੮, ੮, ੮, ੭ ਉਤੇ ਬਿਸ੍ਰਾਮ. ਅੰਤਗੁਰੂ। |
| ਘਨਾਕਸ਼ਰੀ | : | ਪ੍ਰਤੀਚਰਣ ੩੧ ਅੱਖਰ, ੧੬, ੧੫ ਉਤੇ ਯਤੀ, ਅੰਤ ਗੁਰੂ। |
| ਰੂਪਘਨਾਕਸ਼ਰੀ | : | ਪ੍ਰਤੀਚਰਣ ੩੨ ਅੱਖਰ, ੧੬, ੧੬ ਉਤੇ ਯਤੀ, ਅੰਤ ਲਘੂ। |
| ਜਲਹਰਣ | : | ਪ੍ਰਤੀਚਰਣ ੩੨ ਅੱਖਰ, ੧੬, ੧੬ ਉਤੇ ਯਤੀ, ਅੰਤ ਦੋ ਲਘੂ। |

ਉਦਾਹਰਣ :

| | |
|---|---|
| ਜਲਹਰਣ ੩੨ ਅੱਖਰ | ਬਯਾਪਤ ਦੇਖੀਐ ਜਗਤਿ/ਜਾਨੈ ਕਉਨ ਤੇਰੀ ਗਤਿ |
| ੧੮, ੧੪ ਯਤੀ | ਸਰਬ ਕੀ ਰਖਯਾ ਕਰੇ/ਆਪੇ ਹਰਿ ਪਤਿ |
| ਜਲਹਰਣ ੩੨ ਅੱਖਰ | ਅਬਿਨਾਸੀ ਅਬਿਗਤ/ਆਪੇ ਆਪ ਉਤਪਤਿ |
| ੧੬, ੧੪ ਯਤੀ | ਏਕੈ ਤੂ ਹੀ ਏਕੈ/ਆਨ ਨਾਹੀ ਤੁਮ ਭਤਿ |
| ਰੂਪ ਘਨਾਕਸ਼ਰੀ ੩੩ ਅੱਖਰ | ਹਰਿ ਅੰਤੁ ਨਾਹੀ ਪਾਰਾਵਾਰੁ/ਕਉਨ ਹੈ ਕਰੈ ਬੀਚਾਰੁ |
| ੧੯, ੧੪ ਯਤੀ | ਜਗਤ ਪਿਤਾ ਹੈ ਸ੍ਰਬ ਪ੍ਰਾਨ ਕੋ ਆਧਾਰੁ |
| ਰੂਪ ਘਨਾਕਸ਼ਰੀ ੪੪ ਅੱਖਰ | ਜਨ ਨਾਨਕ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ। |
| ੧੯, ੨੫ ਯਤੀ | ਏਕ ਜੀਹ ਕਿਆ ਬਖਾਨੈ ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰ |

ਸਵਈਏ ਸ੍ਰੀ ਮੁਖਵਾਕ ੧/੧੩੮੫

ਉਪਰੋਕਤ ਛੰਦ ਵਿਚ ਕਬਿਤ ਦੇ ਦੋ ਰੂਪਾਂ ਦਾ ਨਿਬਾਹ ਸਫਲਤਾ ਪੂਰਬਕ ਕੀਤਾ ਗਿਆ ਹੈ। ਇਸ ਛੰਦ ਦੇ ਪਹਿਲੇ ਦੋ ਚਰਣ ਜਲਹਰਣ ਦਾ ਪ੍ਰਦਰਸ਼ਨ ਕਰਦੇ ਹਨ, ਜੋ ੩੦ ਤੋਂ ੩੨ ਅੱਖਰਾਂ ਦਾ ਹੁੰਦਾ ਹੈ ਤੇ ਅੰਤ ਦੋ ਲਘੂ ਹੁੰਦੇ ਹਨ। ਇਸ ਛੰਦ ਦਾ ਤੀਜਾ ਚਰਣ ਰੂਪ ਘਨਾਕਸ਼ਰੀ ਹੈ ਜੋ ੩੨ ਤੋਂ ੩੩ ਅੱਖਰਾਂ ਦਾ ਹੁੰਦਾ ਹੈ ਤੇ ਅੰਤ ਦੋ ਲਘੂ ਹੁੰਦੇ ਹਨ। ਇਸੇ ਛੰਦ ਦਾ ਚੌਥਾ ਚਰਣ ਰੂਪ ਘਨਾਕਸ਼ਰੀ ਹੈ। ਪਰ ਇਸ ਦਾ ਨਿਬਾਹ ਡਿਉੜੇ ਅੱਖਰਾਂ ਨਾਲ ਕੀਤਾ ਗਿਆ ਹੈ, ਪਰ ਲਯ ਵਿਚ ਅੰਤਰ ਨਹੀਂ ਆਉਣ ਦਿੱਤਾ ਗਿਆ। ਪੰਚਮ ਗੁਰੂ ਦਾ ਛੰਦ ਕੌਸ਼ਲ ਬੜੀ ਨਿਪੁੰਨਤਾ ਨਾਲ ਇਹ ਸਾਰੇ ਰੂਪ ਨਿਬਾਹੁੰਦਾ ਹੈ, ਪਰ ਲਯ ਭੰਗ ਨਹੀਂ ਹੁੰਦੀ। ਇਹੀ ਹੈ, ਕਵੀ ਦੀ ਮੌਲਿਕਤਾ ਕਿ ਇਕੋ ਹੀ ਛੰਦ ਦੇ ਕਈ ਉਪਭੇਦਾਂ ਦਾ ਨਿਬਾਹ ਕਰ ਵਿਖਾਇਆ ਹੈ।

## ਮਾਤ੍ਰਿਕ ਛੰਦ (ਜਿਨ੍ਹਾਂ ਦੀ ਵਾਰਵਾਰਤਾ ਹੈ)

### ਚੌਪਈ :

ਚੌਪਈ ਸਰਬ ਰਸ ਸਿੱਧ[182] ਹੈ। ਇਹ ਸਮ ਮਾਤ੍ਰਿਕ ਛੰਦ ਹੈ। ਚੌਪਈ ਦੇ ਕਈ ਭੇਦ ਹਨ ਜੇਹਾ ਕਿ ਪਾਦਾਕਲਕ, ਪਦਪਾਦਾਕਲਕ, ਚਿਤ੍ਰਾ, ਵਿਸ਼ਵਲੋਕ, ਮਤਸੰਮਕ, ਸਿੰਘਾ, ਪਦਝਟਕਾ, ਉਪਚਿਤ੍ਰ, ਡਿਲਾ, ਕਰਿਲਾ ਆਦਿ। ਇਹ ਸਾਰੇ ੧੫ ਮਾਤ੍ਰਾ ਦੇ ਛੰਦ ਹਨ। ਪੰਜਵੇਂ ਗੁਰੂ ਨੇ ਚੌਪਈ ਦੇ ਦੋ ਰੂਪਾਂ ਦਾ ਪ੍ਰਯੋਗ ਵਿਸ਼ੇਸ਼ ਕਰਕੇ ਕੀਤਾ ਹੈ : ਜੈ ਕਰੀ ਅਤੇ ਰੂਪ ਚੌਪਈ।

### ਜੈਕਰੀ ਚੌਪਈ :

ਲੱਛਣ : ਚਾਰ ਚਾਰਣ ਪ੍ਰਤੀ ਚਰਣ ੧੫ ਮਾਤ੍ਰਾ ਅੰਤ ਲਘੂ।

ਉਦਾਹਰਣ : ਕਰਮ ਭੂਮਿ ਮਹਿ ਬੋਅਹੁ ਨਾਮੁ ॥ ਪੂਰਨ ਹੋਇ ਤੁਮਾਰਾ ਰਾਮੁ ॥
ਫਲ ਪਾਵਹਿ ਮਿਟੈ ਜਮ ਤ੍ਰਾਸ ॥ ਨਿਤ ਗਾਵਹਿ ਹਰਿ ਹਰਿ ਗੁਣ ਜਾਸ ॥

ਗਉੜੀ ੭੩/੧੭੬

### ਰੂਪ ਚੌਪਈ :

ਲੱਛਣ : ਪ੍ਰਤੀ ਚਰਣ ੧੬ ਮਾਤ੍ਰਾ, ਅੰਤ ਗੁਰੂ

ਉਦਾਹਰਣ : ਜਿਹ ਧੰਧੈ ਮਹਿ ਓਇ ਲਪਟਾਏ । ਉਨਤੇ ਦੁਗਣ ਦਿੜ ਓਨ ਮਾਏ ।
ਉਹ ਬੇਲਾ ਕਛੁ ਚੀਤਿ ਨ ਆਵੈ । ਬਿਨਸਿ ਜਾਇ ਤਾਹੂ ਲਪਟਾਵੈ।

ਗਉੜੀ ੭੮/੧੭੮

### ਦੋਹਰਾ :

ਦੋਹਾ ਸਮ ਮਾਤ੍ਰਿਕ ਛੰਦ ਹੈ। ਇਸ ਦੇ ਵਿਖਮ ਚਰਣਾਂ ਵਿਚ ੧੩, ੧੩ ਅਤੇ ਸਮ ਚਰਣਾਂ ਵਿਚ ੧੧, ੧੧ ਮਾਤ੍ਰਾ ਉਤੇ ਯਤੀ ਅਥਵਾ ਸਮਚਰਣਾਂ ਦੀ ਤੁਕ ਵਿਚ ਕ੍ਰਮਵਾਰ ਗੁਰੂ-ਲਘੂ ਜ਼ਰੂਰੀ ਹੈ। ਇਹ ਛੰਦ ਸਾਰੇ ਵਿਸ਼ਿਆਂ ਦੇ ਅਨੁਕੂਲ ਮੰਨਿਆਂ ਜਾਂਦਾ ਹੈ। ਲਘੂ-ਗੁਰੂ ਨੂੰ ਵਧਾਣ ਘਟਾਣ ਨਾਲ ਇਸ ਦੀ ਮਾਤ੍ਰਾ ਵਿਚ ਲੋੜੀਂਦਾ ਫਰਕ ਪਾਇਆ ਜਾ ਸਕਦਾ ਹੈ[183]। ਆਚਾਰੀਆ ਨੇ ਲਘੂ-ਗੁਰੂ ਕਰਕੇ ਹੀ ਦੋਹਰੇ ਦੇ ਕਈ ਉਪਭੇਦ ਮੰਨੇ ਹਨ। ਸਭ ਰਸਾਂ ਅਥਵਾ ਵਿਸ਼ਿਆਂ ਦੇ ਅਨੁਕੂਲ ਹੋਣ ਕਰਕੇ ਇਸਦਾ ਪ੍ਰਯੋਗ ਪੰਜਵੇਂ ਗੁਰੂ ਦੀ ਬਾਣੀ ਵਿਚ ਬਹੁਤਾਤ ਵਿਚ ਕੀਤਾ ਗਿਆ ਹੈ।

ਲੱਛਣ : ਦੋ ਚਰਣ, ਪ੍ਰਤੀਚਰਣ ੨੪ ਮਾਤ੍ਰਾ ੧੩, ੧੧ ਅੁਤੇ ਯਤੀ, ਅੰਤ ਗੁਰੂ ਲਘੂ

ਉਦਾਹਰਣ : ਹਠ ਮਝਾਹੂ ਮਾ ਪਿਰੀ ਪਸੈ ਕਿਉ ਦੀਦਾਰ ॥
ਸੰਤ ਸਰਣਾਈ ਲਭਣੇ ਨਾਨਕ ਪ੍ਰਾਣ ਅਧਾਰ ॥

ਸਿਰੀ - ਡਖਣੇ ੧/੮੦

ਛੰਤ ਵਿਧਾਨ ਅਨੁਸਾਰ ਲਘੂ ਨੂੰ ਉਚਾਰਣ ਵਿਚ ਦੀਰਘ ਕੀਤਾ ਜਾ ਸਕਦਾ ਹੈ ਇਸੇ ਨਿਯਮ ਅਨੁਸਾਰ ਹੱਠ ਅਤੇ ਪੱਸੇ ਉਤੇ ਦੁੱਤ ਦਾ ਪ੍ਰਯੋਗ ਕਰਕੇ ਮਾਤ੍ਰਾ ਪੂਰੀਆਂ ਕੀਤੀਆਂ ਗਈਆਂ ਹਨ। ਦੋਹਰੇ ਦਾ ਪ੍ਰਯੋਗ ਅਧਿਕਤਰ ਵਾਰਾਂ ਨਾਲ ਲਗੇ ਸਲੋਕਾਂ ਵਿਚ ਹੋਇਆ ਹੈ।

**ਸੋਰਠਾ :**

ਲੱਛਣ : ਦੋ ਚਰਣ, ਪ੍ਰਤੀਚਰਣ ੨੪ ਮਾਤ੍ਰਾ, ੧੧, ੧੩ ਉਤੇ ਬਿਸ੍ਰਾਮ । ਪਹਿਲਾ ਬਿਸ੍ਰਾਮ ਲਘੂ ਅਤੇ ਦੂਜਾ ਗੁਰੂ ਉਤੇ। ਇਹ ਦੋਹਰੇ ਦਾ ਉਲਟਾ[184] ਹੈ।

ਉਦਾਹਰਣ : ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ।
ਜਿਨਾ ਭਾਗ ਮਥਾਹਿ, ਸੇ (ਨਾਨਕ) ਹਰਿ ਰੰਗੁ ਮਾਣਦੋ ।

ਸਿਰੀ-ਡਖਣੇ ੫/੮੧

**ਅੰਮ੍ਰਿਤ ਘਟ :**

ਲੱਛਣ : ਚਾਰ ਚਰਣ, ਪ੍ਰਤੀ ਚਰਣ ੨੯ ਮਾਤ੍ਰਾ ੧੬, ੧੩ ਉਤੇ ਯਤੀ ਅੰਤ ਗੁਰੂ[185] ਲਘੂ।

ਉਦਾਹਰਣ : ਤੂ ਬਿਅੰਤੁ ਅਵਿਗਤੁ ਅਗੋਚਰੁ/ਇਹੁ ਸਭੁ ਤੇਰਾ ਆਕਾਰੁ।
ਕਿਆ ਹਮ ਜੰਤ ਕਰਹਿ ਚਤੁਰਈ/ਜਾਂ ਸਭੁ ਕਿਛੁ ਤੁਝੈ ਮਝਾਰਿ।
ਮੇਰੇ ਸਤਿਗੁਰ ਅਪਨੇ ਬਾਲਿਕ/ਰਾਖਹੁ ਲੀਲਾ ਧਾਰਿ।
ਦੇਹੁ ਸੁਮਤਿ ਸਦਾ ਗੁਣ ਗਾਵਾ/ਮੇਰੇ ਠਾਕੁਰ ਅਗਮ ਅਪਾਰ।

ਆਸਾ ੩੭/੩੭੯

ਉਪਰੋਕਤ ਛੰਦ ਵਿਚ ਪਹਿਲੇ ਚਰਣ ਵਿਚ ਅਵਿਗਤ ਉਪਰ ਦੁੱਤ, ਦੂਜੇ ਚਰਣ ਵਿਚ ਕਿਆ ਨੂੰ ਲਘੂ ਕਰਕੇ ਉਚਾਰਿਆ ਜਾਵੇ, ਤੀਜੇ ਚਰਣ ਵਿਚ ਧਾ···ਰਿ ਵਿਚ ਪਲੁਤ ਦੋ ਪ੍ਰਯੋਗ ਕੀਤਾ ਜਾਵੇ, ਚੌਥੇ ਚਰਣ ਵਿਚ ਮੇਰੇ ਦੇ ਵਿਚਕਾਰ ਯਤੀ ਲਾਈ ਜਾਵੇ ਤਾਂ ਇਸ ਛੰਦ ਦਾ ਤੋਲ ਪੂਰਾ ਹੁੰਦਾ ਹੈ।

**ਲਲਤਪਦ :**

ਲਲਤਪਦ ਅਤੇ ਸਾਰ ਦੋਵੇਂ ਪ੍ਰਯਾਇ ਹਨ। ਦਵੈਯਾ ਵੀ ਇਸੇ ਬਹਿਰ ਦੇ ਅੰਤਰਗਤ ਆਉਂਦਾ ਹੈ। ਅੰਤਰ ਕੇਵਲ ਇਤਨਾ ਹੈ ਕਿ ਦਵੈਯਾ ਦੇ ਅੰਤ ਵਿਚ ਇਕ ਗੁਰੂ ਹੁੰਦਾ ਹੈ ਜਦ ਕਿ ਸਾਰ ਅਥਵਾ ਲਲਤਪਦ ਦੇ ਅੰਤ ਦੋ ਗੁਰੂ ਹੁੰਦੇ ਹਨ। ਇਨ੍ਹਾਂ ਦੋਹਾਂ ਦੇ ਲੱਛਣ ਇਸ ਪ੍ਰਕਾਰ ਹਨ[186] :—

ਲਲਤਪਦ ਅਥਵਾ ਸਾਰ :

ਲੱਛਣ : ਚਾਰ ਚਰਣ, ਪ੍ਰਤੀਚਰਣ ੨੮ ਮਾਤ੍ਰਾ ੧੬, ੧੨ ਉਤੇ ਯਤੀ ਅੰਤ ਦੋ ਗੁਰੂ। ਇਸ ਛੰਦ ਵਿਚ ਯਤੀ ਦੀ ਨਿਯਮਿਤਤਾ ਨੂੰ ਕਈ ਵਾਰੀ ਤੋੜਿਆ ਵੀ ਜਾਂਦਾ ਹੈ ਪਰ ਲਯ ਭੰਗ ਨਹੀਂ ਹੁੰਦੀ।

ਦਵੈਯਾ : ਚਾਰ ਚਰਣ, ਪ੍ਰਤੀ ਚਰਣ ੨੮ ਮਾਤ੍ਰਾ, ੧੬, ੧੨ ਉਤੇ ਯਤੀ ਅੰਤ ਗੁਰੂ।

ਸਾਰ ਦਾ ਉਦਾਹਰਣ :

ਸੰਤ ਤੁਮਾਰੇ ਤੁਮਰੇ ਪ੍ਰੀਤਮ ਤਿਨ ਕਉ ਕਾਲ ਨ ਖਾਤੇ
ਰੰਗਿ ਤੁਮਾਰੈ ਲਾਲ ਭਏ ਹੈ ਰਾਮ ਨਾਮ ਰਸਿ ਮਾਤੇ

ਦੇਵਗੰਧਾਰੀ ੮/੫੨੯

ਇਸ ਛੰਦ ਦਾ ਪ੍ਰਯੋਗ ਮੁਕਤਕ ਕਾਵਿ ਵਿਚ ਵਧੇਰੇ ਕੀਤਾ ਗਿਆ ਹੈ।

## ਪਉੜੀ (ਇਕ ਹੀ ਛੰਦ ਦੇ ਉਪਭੇਦ)

ਆਦਿ ਗ੍ਰੰਥ ਵਿਚ ਪਉੜੀ ਸਿਰਲੇਖ ਹੇਠਾਂ ਕਈ ਛੰਦ ਪਾਏ ਜਾਂਦੇ ਹਨ। ਭਾਈ ਗੁਰਦਾਸ ਦੀਆਂ ਵਾਰਾਂ ਦੇ ਪਦ ਵੀ ਪਉੜੀ ਨਾਮ ਤੋਂ ਹੀ ਪ੍ਰਸਿੱਧ ਹਨ। ਇਹ ਛੰਦ ਸਮ ਅਤੇ ਵਿਖਮ ਦੋਹਾਂ ਤਰ੍ਹਾਂ ਦਾ ਹੁੰਦਾ ਹੈ। ਆਦਿ ਗ੍ਰੰਥ ਵਿਚ ਨੌਂ ਵਾਰਾਂ ਉਪਰ ਅੰਕਿਤ ਨੌਂ ਧੁਨੀਆਂ ਰਾਗੀਆਂ ਦੇ ਗਾਉਣ ਲਈ ਸੰਕੇਤਕ ਹਨ। ਪਉੜੀ ਇਕ ਤਾਲ, ਤਿੰਨ ਤਾਲ, ਪੰਜ ਤਾਲ, ਢਾਈ ਤਾਲ ਆਦਿ ਵਿਚ ਗਾਈ ਜਾ ਸਕਦੀ ਹੈ। ਪਉੜੀ ਗਾਉਣ ਸਮੇਂ ਪਖਾਵਜ ਦੀ ਗਤ ਨਹੀਂ ਵਜਾਈ ਜਾਂਦੀ ਸਗੋਂ ਸਾਥ ਵਜਾਈਦਾ ਹੈ[187]। ਇਸੇ ਲਈ ਪਉੜੀ ਦਾ ਪਾਠ ਗਾ ਕੇ ਸੁਣਾਇਆ ਜਾਂਦਾ ਹੈ। ਜਿਸ ਤੋਂ ਸਰੋਤੇ ਨੂੰ ਸ਼ਬਦ-ਅਰਥ ਦੀ ਸਮਝ ਆ ਸ਼ਕੇ। ਕਾਹਨ ਸਿੰਘ ਨੇ ਪਉੜੀ ਦੇ ੩੦ ਭੇਦ ਮੰਨੇ ਹਨ, ਪਰ ਇਨ੍ਹਾਂ ਵਿਚੋਂ ੫ ਭੇਦ ਮੁਖ ਹਨ, ਇਨ੍ਹਾਂ ਦਾ ਚਰਚਾ ਕ੍ਰਮ ਵਾਰ ਕੀਤਾ ਜਾਵੇਗਾ।

### ਨਿਸ਼ਾਨੀ :

ਛੰਦ ਸ਼ਾਸਤ੍ਰਕਾਰਾਂ ਨੇ ਨਿਸ਼ਾਨੀ, ਉਪਮਾਨ ਅਤੇ ਦਟਪਟਾ ਨੂੰ ਪ੍ਰਯਾਇ ਮੰਨਿਆ ਹੈ। ਛੰਦ-ਗ੍ਰੰਥਾਂ ਵਿਚ ਨਿਸ਼ਾਨੀ ਛੰਦ ਆਇਆ ਹੈ, ਜਿਸ ਦਾ ਉਲਥਾ ਪਉੜੀ[188] ਹੈ। ਆਦਿ ਗ੍ਰੰਥ ਵਿਚ ਪਉੜੀ ਕਾਵਿ-ਰੂਪ ਦੇ ਅਰਥਾਂ ਵਿਚ ਵਰਤੀ ਗਈ ਹੈ। ਪੰਚਮ ਗੁਰੂ ਦੀ ਬਾਣੀ ਵਿਚ ਪਉੜੀ ਸਿਰਲੇਖ ਹੇਠਾਂ ਬਹੁਤ ਸਾਰੇ ਛੰਦਾਂ ਦਾ ਪ੍ਰਯੋਗ ਕੀਤਾ ਗਿਆ ਹੈ। ਇਹ ਕਾਵਿ-ਰੂਪ ਵਾਰਾਂ ਵਿਚ ਵਿਸ਼ੇਸ਼ ਕਰਕੇ ਵਰਤਿਆ ਗਿਆ ਹੈ।

ਲੱਛਣ :

ਚਾਰ ਚਰਣ, ਪ੍ਰਤੀਚਰਣ ੨੩ ਮਾਤ੍ਰਾ, ੧੩, ੧੦ ਉਤੇ ਯਤੀ ਅੰਤ ਦੋ ਗੁਰੂ।

ਉਦਾਹਰਣ : ਸਭਿ ਨਿਧਾਨ ਘਰਿ ਜਿਸਦੈ/ਹਰਿਕਰੇ ਸੁ ਹੋਵੈ
ਜਪਿ ਜਪਿ ਜੀਵਹਿ ਸੰਤ ਜਨ/ਪਾਪਾ ਮਲੁ ਧੋਵੈ
ਚਰਨ ਕਮਲ ਹਿਰਦੈ ਵਸਹਿ/ਸੰਕਟ ਸਭਿ ਖੋਵੈ
ਗੁਰੁ ਪੂਰਾ ਜਿਸੁ ਭੇਟੀਐ/ਮਰਿ ਜਨਮਿ ਨ ਰੋਵੈ

ਗਉੜੀ ਦੀ ਵਾਰ ੧੮/੩੨੨

ਛੰਦ ਵਿਧਾਨ ਅਨੁਸਾਰ ਜਿਸ ਦੇ ਉਪਰ ਦੁੱਤ ਦਾ ਪ੍ਰਯੋਗ ਕਰਕੇ ਛੰਦ ਦਾ ਤੋਲ ਪੂਰਾ ਕੀਤਾ ਗਿਆ ਹੈ।

**ਰਾਧਕਾ** : ਇਹ ਨਿਸ਼ਾਨੀ ਦਾ ਹੀ ਉਪਭੇਦ[189] ਹੈ।

ਲੱਛਣ :

ਚਾਰ ਚਰਣ, ਪ੍ਰਤੀਚਰਣ ੨੩ ਮਾਤ੍ਰਾ, ੧੩, ੯ ਉਤੇ ਯਤੀ, ਅੰਤ ਗੁਰੂ ਅਤੇ ਲਘੂ ਦਾ ਨਿਯਮ ਨਹੀਂ।

ਉਦਾਹਰਣ : ਲਾਹਾ ਜਗ ਮਹਿ ਸੇ ਖਟਹਿ, ਜਿਨ ਹਰਿ ਧਨੁ ਰਾਸਿ
ਦੁਤੀਆ ਭਾਉ ਨਾ ਜਾਣਨੀ, ਸੱਚੇ ਦੀ ਆਸ
ਨਿਹਚਲੁ ਏਕੁ ਸਰੇਵਿਆ, ਹੋਰੁ ਸਭ ਵਿਣਾਸੁ
ਪਾਰਬ੍ਰਹਮੁ ਜਿਸੁ ਵਿਸਰੈ, ਤਿਸੁ ਬਿਰਥਾ ਸਾਸੁ (ਗਉੜੀ ਦੀ ਵਾਰ ੧੫/੩੨੧)

ਉਪਰੋਕਤ ਛੰਦ ਦੇ ਦੂਜੇ ਚਰਣ ਵਿਚ 'ਦੁਤੀਆ' ਸ਼ਬਦ ਦੇ 'ਆ' ਨੂੰ ਲਘੂ ਕਰਕੇ ਪੜ੍ਹਨ ਨਾਲ ਯਤੀ ਆਪਣੇ ਨਿਸਚਿਤ ਸਥਾਨ ਉਪਰ ਆਉਂਦੀ ਹੈ ਅਤੇ ਸਚੇ ਉਪਰ ਦੁੱਤ ਦੇ ਉਪਯੋਗ ਉਪਰੰਤ ਹੀ ਇਸ ਚਰਣ ਦਾ ਤੋਲ ਪੂਰਾ ਹੋ ਸਕਦਾ ਹੈ। ਇਸੇ ਤਰ੍ਹਾਂ ਇਸ ਦੇ ਚੌਥੇ ਚਰਣ ਵਿਚ ਵਰਤੇ ਸ਼ਬਦ ਵਿਸਰੈ ਉਪਰ ਦੁੱਤ ਦਾ ਪ੍ਰਯੋਗ ਕਰਨ ਨਾਲ ਹੀ ਇਸ ਚਰਣ ਦਾ ਤੋਲ ਪੂਰਾ ਬੈਠਦਾ ਹੈ।

**ਹੰਸਗਤੀ :**

ਇਹ ਵੀ ਨਿਸ਼ਾਨੀ ਦਾ ਹੀ ਇਕ ਭੇਦ[190] ਹੈ।

ਲੱਛਣ : ਚਾਰ ਚਰਣ, ਪ੍ਰਤੀਚਰਣ ੨੦ ਮਾਤ੍ਰਾ, ੧੧, ੯ ਉਤੇ ਯਤੀ ਅੰਤ ਲਘੂ ਗੁਰੂ ਕਈ ਛੰਦਕਾਰਾਂ ਨੇ ਇਸ ਦੇ ਅੰਤ ਵਿਚ ਰਗਣ (ਸ਼ੀਸ਼) ਦਾ ਹੋਣਾ ਵਿਧਾਨ ਕੀਤਾ ਹੈ[191]।

ਉਦਾਹਰਣ : ਤੁੱਧ ਧਿਆਇਨ ਬੇਦ ਕ/ਤੇਬ ਸੁਣੁ ਖੜੇ
ਗਣਤੀ ਗਣੀ ਨਜਾਇ/ਤੇਰੇ ਦਰਿ ਪੜੇ
ਬ੍ਰਹਮੇ ਤੁਧ ਧਿਆਇਨਿ/ਇੰਦ੍ਰ ਇੰਦ੍ਰਾਸਣਾ
ਸੰਕਰ ਬਿਸਨ ਅਵਤਾਰ/ਹਰਿ ਜਸੁ ਮੁਖਿ ਭਣਾ

ਗੂਜਰੀ ਦੀ ਵਾਰ ੨/੫੧੮

ਹੰਸਗਤੀ ਅੰਤ

ਰਗਣ ਦਾ ਉਦਾਹਰਣ : ਸਭ ਕਿਛੁ ਜਾਣੈ ਜਾਣੁ/ਬੁਝਿ ਵੀਚਾਰਦਾ
ਅਨਿਕ ਰੂਪ ਖਿਨ ਮਾਹਿ/ਕੁਦਰਤਿ ਧਾਰਦਾ
ਜਿਸ ਨੋ ਲਾਇ ਸਚਿ/ ਤਿਸਹਿ ਉਧਾਰਦਾ
ਜਿਸ ਦੈ ਹੋਵੈ ਵਲਿ (ਸੁ) ਕਦੇ ਨ ਹਾਰਦਾ

ਗੂਜਰੀ ਦੀ ਵਾਰ ੪/੫੧੯

ਉਪਰੋਕਤ ਛੰਦ ਦੇ ਤੀਸਰੇ ਅਤੇ ਚੌਥੇ ਚਰਣ ਵਿਚ ਵਰਤੇ ਸ਼ਬਦ 'ਸਚ' ਅਤੇ 'ਵਲ' ਉਪਰ ਦੁੱਤ ਲਗਾਉਣ ਨਾਲ ਤੋਲ ਪੂਰਾ ਹੋ ਜਾਵੇਗਾ।

**ਮੁਕਤਾਮਣੀ :**

ਇਹ ਵੀ ਨਿਸ਼ਾਨੀ ਛੰਦ ਦਾ ਹੀ ਉਪਭੇਦ ਹੈ।

ਲੱਛਣ :

ਛੇ ਚਰਣ, ਪ੍ਰਤੀ ਚਰਣ ੨੫ ਮਾਤ੍ਰਾ, ੧੩, ੧੨ ਉਤੇ ਯਤੀ ਅੰਤ ਦੋ[192] ਗੁਰੂ।

ਉਦਾਹਰਣ : ਜਿਨਿ ਜਨਿ ਗੁਰਮੁਖਿ/ਸੇਵਿਆ/ਤਿਨਿ ਸਭਿ ਸੁਖ ਪਾਈ
ਓਹੁ ਆਪਿ ਤਰਿਆ ਕੁਟੰਬ/ਸਿਉ ਸਭੁ ਜਗਤੁ ਤਰਾਈ
ਓਨਿ ਛਡੇ ਲਾਲਚ ਦੁਨੀ/ ਕੇ ਅੰਤਰਿ ਲਿਵਲਾਈ
ਓਸੁ ਸਦਾ ਸਦਾ ਘਰਿ (ਅ) ਨੰਦੁ/ਹੈ ਹਰਿ ਸਖਾ ਸਹਾਈ
ਓਨਿ ਵੈਰੀ ਮਿਤ੍ਰ ਸਮ ਕੀਤਿ/ਆ ਸਭਿ ਨਾਲਿ ਸੁਭਾਈ

ਮਾਰੂ ਡਖਣੇ ਦੀ ਵਾਰ ੧੬/੧੧੦੦

ਖੁਲ੍ਹੇ ਮੂੰਹ ਵਾਲਾ ਓ ਹਮੇਸ਼ਾ ਦੀਰਘ ਹੁੰਦਾ ਹੈ, ਪਰ ਇੱਥੇ ਇਸ ਦੀ ਮਾਤਰਾ ਲਘੂ

ਗਿਣਨ ਕਰਕੇ ਹੀ ਛੰਦ ਤੋਲ ਪੂਰਾ ਹੁੰਦਾ ਹੈ। ਇਸੇ ਛੰਦ ਦੇ ਪੰਜਵੇਂ ਚਰਣ ਵਿਚ ਜੋ (ਅ) ਬ੍ਰੈਕਟ ਕੀਤਾ ਗਿਆ ਹੈ ਇਸ ਦੀ ਗਣਨਾ ਛੰਦ ਤੇ ਤੋਲ ਵਿਚ ਨਹੀਂ ਕੀਤੀ ਜਾਵੇਗੀ। ਇਸ ਤਰ੍ਹਾਂ ਕਰਨ ਨਾਲ ਛੰਦ ਦਾ ਤੋਲ ਪੂਰਾ ਹੁੰਦਾ ਹੈ। ਉਪਰੋਕਤ ਛੰਦ ਵਿਚ ਕਈ ਥਾਈਂ ਯਤੀ ਸ਼ਬਦ ਨੂੰ ਤੋੜ ਕੇ ਲਗਾਈ ਗਈ ਹੈ। ਇਹ ਵੀ ਛੰਦ-ਨੇਮ ਦੇ ਅਨੁਸਾਰ ਹੀ ਹੈ।

ਨੋਟ : ਯਤੀ ਦੋ ਰੂਪਾਂ ਵਿਚ ਵਰਤੀ ਜਾਂਦੀ ਹੈ। ਪਹਿਲੀ ਚਰਣ ਦੀ ਲਯ ਨੂੰ ਮੁੱਖ ਰੱਖ ਕੇ ਦੂਜੀ ਚਰਣ-ਮਾਤਰਾ ਨੂੰ ਮੁੱਖ ਰੱਖ ਕੇ ਦਿੱਤੀ ਜਾਂਦੀ ਹੈ। ਪਰ ਇਸ ਵਿਚ ਲਯ-ਭੰਗਿਮਾ ਦਾ ਦੋਸ਼ ਨਹੀਂ ਹੁੰਦਾ।

## ਵੰਨ ਸੁਵੰਨਤਾ ਨੂੰ ਪੇਸ਼ ਕਰਨ ਵਾਲੇ ਛੰਦ

**ਕੱਜਲ :**

ਲੱਛਣ : ਚਾਰ ਚਰਣ, ਪ੍ਰਤੀ ਚਰਣ ੧੪ ਮਾਤ੍ਰਾ ਅੰਤ ਗੁਰੂ[193] ਲਘੂ।

ਉਦਾਹਰਣ : ਗੁਰੁ ਸੇਵਉ ਕਰਿ ਨਮਸਕਾਰ ॥ ਆਜੁ ਹਮਾਰੈ ਮੰਗਲਚਾਰ ॥
ਆਜ ਹਮਾਰੈ ਮਹਾ ਅਨੰਦ ॥ ਚਿੰਤ ਲਥੀ ਭੇਟੈ ਗੋਬਿੰਦ ॥
ਆਜ ਹਮਾਰੈ ਗ੍ਰਿਹਿ ਬਸੰਤ ॥ ਗੁਨ ਗਾਏ ਪ੍ਰਭ ਤੁਮ ਬੇਅੰਤ ॥

ਬਸੰਤ ੧/੧੧੮੦

ਟਿੱਪਣੀ : ਇਕ ਮਾਤਰਾ ਵਧ ਹੈ।

**ਸੁਗੀਤਾ (ਸੁਗੀਤਕਾ) :**

**ਲੱਛਣ** : ਚਾਰ ਚਰਣ, ਪ੍ਰਤੀਚਰਣ ੨੫ ਮਾਤ੍ਰਾ, ੧੫, ੧੦ ਉਤੇ ਯਤੀ ਅੰਤ ਦੋ[194] ਗੁਰੂ

ਉਦਾਹਰਣ : ਕਰਣ ਕਾਰਣ ਸਮਰਥ ਸੋ/ਪ੍ਰਭੂ ਜੀ (ਅ) ਦਾਤਾ ਆਪਿ ॥
ਤਿਆਗਿ ਸਗਲ ਸਿਆਣਪਾ/ਆਠ ਪਹਰ ਪ੍ਰਭੁ ਜਾਪਿ ॥
ਮੀਤ ਸਖਾਤ ਸਹਾਇ ਸੰਗੀ/ਊਚ ਅਗਮ ਅਪਾਰੁ ॥
ਚਰਣ ਕਮਲ ਬਸਾਇ ਹਿਰਦੈ/ਜੀਅ ਕੋ ਆਧਾਰੁ ॥

ਆਸਾ ੧੩੮/੪੦੫

ਉਪਰੋਕਤ ਛੰਦ ਦੇ ਦੂਸਰੇ ਚਰਣ ਵਿਚ 'ਸਿਆਣਪ' ਵਿਚ ਦੋ ਮਾਤ੍ਰਾ ਵਧਾ ਕੇ ਪਲੁਤ ਦਾ ਪ੍ਰਯੋਗ ਕੀਤਾ ਗਿਆ ਹੈ ਅਤੇ 'ਆਠ' ਨੂੰ ਲਘੂ ਕਰਕੇ ਪੜ੍ਹਨ ਨਾਲ ਚਰਣ ਦਾ ਤੋਲ ਪੂਰਾ ਹੁੰਦਾ ਹੈ। ਚਰਣ ਅੰਕ ਤਿੰਨ ਵਿਚ 'ਸਹਾਇ' ਅਤੇ ਚਾਰ ਅੰਕ ਵਿਚ 'ਬਸਾਇ' ਦੋਹਾਂ ਸ਼ਬਦਾਂ ਨੂੰ ਗੁਰੂ ਕਰਕੇ ਪੜ੍ਹਨ ਨਾਲ ਛੰਦ ਦਾ ਤੋਲ ਪੂਰਾ ਬੈਠਦਾ ਹੈ।

**ਗੀਤਾ :**

ਇਸ ਛੰਦ ਦੇ ਦੋ ਰੂਪ ਹਨ, ਪਰ ਨਾਮ ਇਕੋ ਹੀ ਹੈ। ਰੂਪ ਨੂੰ ਅੰਕਾਂ ਨਾਲ ਵਖਰਿਆਇਆ ਗਿਆ ਹੈ।

ਲੱਛਣ : ੧. ਚਾਰ ਚਰਣ, ਪ੍ਰਤੀ ਚਰਣ ੨੬ ਮਾਤ੍ਰਾ ੧੪, ੧੨ ਉਤੇ ਯਤੀ ਅੰਤ ਗੁਰੂ ਲਘੂ।

੨. ਚਾਰ ਚਰਣ, ਪ੍ਰਤੀ ਚਰਣ ੨੬ ਮਾਤ੍ਰਾ, ੧੩, ੧੩ ਉਤੇ ਯਤੀ ਅੰਤ ਗੁਰੂ[195] ਲਘੂ।

**ਉਦਾਹਰਣ ਗੀਤਾ ਅੰਕ ੨ :**

੧੩/੧੩ ਸੇਵੀ ਸਤਿਗੁਰੁ ਆਪਣਾ/ਹਰਿ ਸਿਮਰੀ ਦਿਨ ਸਭਿ ਰੈਣਿ
੧੪/੧੩ ਆਪਿ ਤਿਆਗਿ ਸਰਣੀ ਪਵਾਂ/ਮੁਖਿ ਬੋਲੀ ਮਿਠੜੇ ਵੈਣ
੧੩/੧੩ ਜਨਮ ਜਨਮ ਕਾ ਵਿਛੜਿਆ/ਹਰਿ ਮੇਲਹੁ ਸਜਣੁ ਸੈਣ
੧੩/੧੩ ਜੋ ਜੀਅ ਹਰਿ ਤੇ ਵਿਛੁੜੇ/ਸੇ ਸੁਖਿ ਨਾ ਵਸਨਿ ਭੈਣ

ਦਿਨ ਰੈਣਿ ੧-੧੩੬

ਤੀਸਰੇ ਚਰਣ ਵਿਚ 'ਸਜਣ' ਚੌਥੇ ਚਰਣ ਵਿਚ ਸੁਖ ਅਤੇ 'ਵਸਨ' ਸ਼ਬਦ ਉਪਰ ਦੁੱਤ ਦਾ ਪ੍ਰਯੋਗ ਕੀਤਾ ਜਾਵੇਗਾ ਤਾਂ ਹੀ ਛੰਦ ਦਾ ਤੋਲ ਪੂਰਾ ਬੈਠਦਾ ਹੈ।

**ਘਨਕਲਾ** : ਘਨਕਲਾ ਇਸ ਦਾ ਨਾਮ ਚਿਤ੍ਰਕਲਾ ਭੀ ਹੈ।

ਲੱਛਣ : ਚਾਰ ਚਰਣ, ਪ੍ਰਤੀ ਚਰਣ ੬੩ ਮਾਤ੍ਰਾ ੧੬, ੧੬, ੧੬, ੧੫ ਅੰਤ ਗੁਰੂ ਲਘੂ ਪਹਿਲੇ ਅਤੇ ਦੂਜੇ ਵਿਸ਼੍ਰਾਮ ਦਾ ਅਨੁਪ੍ਰਾਸ ਮਿਲਵਾਂ[196] ਹੈ।

ਉਦਾਹਰਣ : ਸੁਣਿ ਸੁਣਿ ਜੀਵਾ ਸੋਇ ਤੁਮਾਰੀ ਤੂੰ ਪ੍ਰੀਤਮੁ ਠਾਕੁਰੁ ਅਤਿ ਭਾਰੀ
ਤੁਮਰੇ ਕਰਤਵ ਤੁਮ ਹੀ ਜਾਣਹੁ ਤੁਮਰੀ ਓਟ ਗੋਪਾਲਾ ਜੀਉ

ਮਾਝ ੩੩-੧੦੪

**ਸ਼ੰਕਰ :**

ਲੱਛਣ : ਚਾਰ ਚਰਣ, ਪ੍ਰਤੀ ਚਰਣ ੨੬ ਮਾਤ੍ਰਾ, ੧੬, ੧੦ ਉਤੇ ਯਤੀ ਅੰਤ ਗੁਰੂ[197] ਲਘੂ।

ਉਦਾਹਰਣ : ਪ੍ਰਤਿਪਾਲਿ ਮਾਤਾ ਉਦਰਿ ਰਾਖੈ/ਲਗਨਿ ਦੇਤ ਨ ਸੇਕ
ਸੋਈ ਸੁਆਮੀ ਈਹਾ ਰਾਖੈ ਬੂਝੁ ਬੁਧਿ ਬਿਬੇਕ
ਤਿਸਹਿ ਬੂਝੁ ਜਿਨਿ ਤੂ ਕੀਆ ਪ੍ਰਭ/ਕਰਣ ਕਾਰਣ ਏਕ
ਚੇਤਿ ਮਨ ਮਹਿ ਤਜਿ ਸਿਆਣਪ/ਛੋਡਿ ਸਗਲੇ ਭੇਖ

ਮਾਰੂ ੨੯-੧੦੦੭

ਉਪਰੋਕਤ ਛੰਦ ਵਿਚ ਦੂਸਰੇ ਪਦ ਦੇ 'ਸੋਈ' ਸ਼ਬਦ ਨੂੰ 'ਸੋਇ' ਪੜ੍ਹਿਆ ਜਾਏਗਾ ਅਤੇ 'ਬੁਧਿ' ਉਪਰ ਦੁੱਤ ਦਾ ਪ੍ਰਯੋਗ ਕੀਤਾ ਜਾਏਗਾ। ਅਥਵਾ ਚੌਥੇ ਚਰਣ ਵਿਚ 'ਸਿਆਣਪ' ਵਿਚ ਦੋ ਮਾਤ੍ਰਾ ਵਧਾ ਕੇ ਪਲੁਤ ਵਰਤਿਆ ਜਾਏਗਾ, ਤਾਂ ਹੀ ਛੰਦ ਦਾ ਤੋਲ ਪੂਰਾ ਉਤਰੇਗਾ।

**ਸਰਸੀ :**

ਲੱਛਣ : ਚਾਰ ਚਰਣ, ਪ੍ਰਤੀ ਚਰਣ ੩੨ ਮਾਤ੍ਰਾ, ੧੬, ੧੧ ਉਤੇ ਯਤੀ ਅੰਤ ਗੁਰੂ[198] ਲਘੂ

ਉਦਾਹਰਣ : ਤਨੁ ਧਨੁ ਤੇਰਾ ਤੂ ਪ੍ਰਭੁ ਮੇਰਾ/ਹਮਰੈ ਵਸਿ ਕਿਛੁ ਨਾਹਿ
ਜਿਉ ਜਿਉ ਰਾਖਹਿ ਤਿਉ ਤਿਉ ਰਹਣਾ/ਤੇਰਾ ਦੀਆ ਖਾਹਿ
ਜਨਮ ਜਨਮ ਕੇ ਕਿਲਵਿਖ ਕਾਟੈ/ਮਜਨੁ ਹਰਿ ਜਨ ਧੂਰਿ
ਭਾਇ ਭਗਤਿ ਭਰਮ ਭਉ ਨਾਸੈ/ ਹਰਿ ਨਾਨਕ ਸਦਾ ਹਜੂਰਿ

ਆਸਾ ੧੩੯-੪੦੬

ਉਪਰੋਕਤ ਛੰਦ ਦੇ ਛੌਥੇ ਚਰਣ ਦਾ ਤੋਲ ਇਕ ਮਾਤਰਾ ਵਧ ਹੈ ਪਰ ਲਯ ਨੂੰ ਨਹੀਂ ਤੋੜਿਆ ਗਿਆ।

**ਫੁਨਹਾ :**

ਇਸ ਛੰਦ ਨੂੰ ਹਰਿ ਹਾਂ, ਚੰਦ੍ਰਾਇਣ, ਪਰਿਹਾਂ ਅਤੇ ਪੁਨਹਾ ਵੀ ਕਹਿੰਦੇ[199] ਹਨ।

ਲੱਛਣ : ਚਾਰ ਚਰਣ , ਪ੍ਰਤੀ ਚਰਣ ੨੧ ਮਾਤ੍ਰਾ ਇਸ ਦੀਆਂ ਦੋ ਯਤੀਆਂ ਹਨ।

ਪਹਿਲੀ ੧੧ ਅਤੇ ਜਗਣ (ISI)) ਉਤੇ ਹੈ।

ਦੂਜੀ ੧੦ ਅਤੇ ਰਗਣ (SIS) ਉਤੇ ਹੈ।

ਉਦਾਹਰਣ : ਅਉਖਧੁ ਨਾਮੁ ਆਪਾਰੁ/ਅਮੋਲਕੁ ਪੀਜਈ
ਮਿਲ ਮਿਲ ਖਾਵਹਿ ਸੰਤੁ/ਸਗਲ ਕਉ ਦੀਜਈ
ਜਿਸੈ ਪਰਾਪਤਿ ਹੋਇ/ਤਿਸੈ ਹੀ ਪਾਵਣੇ
(ਹਰਿਹਾਂ) ਹਉ ਬਲਿਹਾਰੀ ਤਿੰਨ ਜਿ/ਹਰਿ ਰੰਗੁ ਰਾਵਣੇ

ਫੁਨਹਾ ੨੨-੧੩੬੩

**ਸਵੈਯਾ :**

ਸਵੈਯਾ ਹੀ ਇਕ ਅਜੇਹਾ ਛੰਦ ਹੈ ਜਿਸ ਨੂੰ ਮਾਤ੍ਰਿਕ ਅਥਵਾ ਵਰਣਿਕ ਦੋਹਾਂ ਛੰਦਾਂ ਦੇ ਅੰਤਰਗਤ ਗਿਣਿਆ ਜਾਂਦਾ ਹੈ। ਮਾਤ੍ਰਿਕ ਸਵੈਯਾ ਦਾ ਪ੍ਰਯੋਗ ਪੰਚਮ ਗੁਰੂ ਦੀ ਬਾਣੀ ਵਿਚ ਵਿਦਮਾਨ ਹੈ ਤੇ ਵਰਣਿਕ ਸਵੈਯਾ ਦਾ ਉਪਯੋਗ ਭਟਾਂ ਦੇ ਸਵੱਈਆਂ ਵਿਚ ਕੀਤਾ ਗਿਆ ਹੈ। ਸਵੈਯਾ ਦੇ ਅਨੇਕ ਉਪਭੇਦ ਹਨ, ਪਰ ਇਥੇ ਮਲਿੰਦ ਸਵੈਯਾ ਜੋ ਮਾਤ੍ਰਿਕ ਛੰਦ ਹੈ, ਦਾ ਰੂਪ ਪੇਸ਼ ਕੀਤਾ ਜਾ ਰਿਹਾ ਹੈ।

ਲੱਛਣ : ਚਾਰ ਚਰਣ, ਪ੍ਰਤੀ ਚਰਣ ੩੨ ਮਾਤ੍ਰਾ, ੧੬, ੧੬ ਮਾਤ੍ਰਾ ਉਤੇ ਯਤੀ ਅੰਤ ਯਗਣ[200] (ੇਸ਼ਸ਼)

ਉਦਾਹਰਣ : ਗੁਣ ਸਮੂਹ ਫਲ ਸਗਲ ਮਨੋਰਥ/ਪੂਰਨ ਹੋਈ ਆਸ ਹਮਾਰੀ
ਅਉਖਧ ਮੰਤ੍ਰ ਤੰਤ੍ਰ ਪਰ ਦੁਖਹਰਸ/ਰਬ ਰੋਗ ਕੰਢਣ ਗੁਣਕਾਰੀ
ਕਾਮ ਕ੍ਰੋਧ ਮਦ ਮਤਸਰ ਤ੍ਰਿਸਨਾ/ਬਿਨਸਿ ਜਾਹਿ ਹਰਿ ਨਾਮੁ ਉਚਾਰੀ
ਇਸਨਾਨ ਦਾਨ ਤਾਪਨ ਸੁਚਿ ਕਿਰਿਆ/ਚਰਣ ਕਮਲ ਹਿਰਦੈ ਪ੍ਰਭ ਧਾਰੀ

ਸਵੱਈਏ ਸ੍ਰੀ ਮੁਖ ਮਹਲਾ ੫ ੯-੩੮੮

**ਵਿਖਮ ਛੰਦ :**

ਵਿਖਮ ਛੰਦ ਤੋਂ ਭਾਵ ਹੈ, ਜਿਸ ਦੇ ਸਾਰੇ ਸਮ ਚਰਣਾਂ ਅਤੇ ਅਰਧ ਸਮ ਚਰਣਾਂ ਵਿਚ ਅਸਮਾਨਤਾ ਹੋਵੇ। ਛੰਦ ਦੇ ਸਮ ਅਤੇ ਅਰਧ ਸਮ ਚਰਣਾਂ ਦੀ ਆਪਸੀ ਅਸਮਾਨਤਾ ਹੋਣ ਦਾ ਅਰਥ ਹੈ, ਸਾਰੇ ਚਰਣਾਂ ਵਿਚ ਅਸਮਾਨਤਾ ਹੋਣੀ ਦੂਜੇ ਸ਼ਬਦਾਂ ਵਿਚ ਚਰਣਾਂ ਦੀ ਵਰਣ ਅਤੇ ਮਾਤ੍ਰਾ-ਸੰਖਿਆ ਦਾ ਭਿੰਨ ਹੋਣਾ। ਇਹ ਵਿਆਖਿਆ ਚਾਰ ਚਰਣਾਂ ਤੋਂ ਅਧਿਕ ਸੰਖਿਆ ਵਾਲੇ ਛੰਦਾਂ ਉਤੇ ਵੀ ਲਾਗੂ ਹੁੰਦੀ[201] ਹੈ। ਜਗਨਨਾਥ ਪ੍ਰਸਾਦ ਭਾਨੂੰ ਨੇ ਚਾਰ ਚਰਣਾਂ ਤੋਂ ਘੱਟ ਅਥਵਾ ਤਿੰਨ ਜਾਂ ਚਾਰ ਤੋਂ ਅਧਿਕ ਚਰਣ ਵਾਲੇ ਛੰਦਾਂ ਨੂੰ ਵੀ ਵਿਖਮ ਛੰਦ ਦੇ ਅੰਤਰਗਤ ਹੀ ਗਿਣਿਆ[202] ਹੈ। ਇਕ ਵਿਸ਼ੇਸ਼ ਗੱਲ ਜੋ ਵਿਖਮ ਛੰਦ ਬਾਰੇ ਆਖੀ ਜਾ ਸਕਦੀ

ਹੈ, ਇਸ ਦੀ ਲਯ ਨਿਸਚਿਤ ਹੁੰਦੀ ਹੈ। ਪਰ ਚਰਣਾਂ ਦੀ ਸੰਖਿਆ ਅਤੇ ਵਿਸਤਾਰ ਅਨਿਸਚਿਤ[203] ਹੈ। ਵਿਖਮ ਛੰਦ ਦੇ ਅੰਤਰਗਤ ਅਸੀਂ ਦੋ ਛੰਦ ਵਿਚਾਰੇ ਹਨ ਕਲਸ ਅਤੇ ਛਪੈ। ਕਲਸ ਦਾ ਪ੍ਰਯੋਗ ਸ੍ਰੀ ਆਦਿ ਗ੍ਰੰਥ ਵਿਚ ਛੰਤ ਸਿਰਲੇਖ ਦੇ ਅਧੀਨ ਕੀਤਾ ਗਿਆ ਹੈ[204]। ਕਲਸ ਨੂੰ ਉਲਾਸ ਅਤੇ ਹੁਲਾਸ ਨਾਮ ਨਾਲ ਵੀ ਪੁਕਾਰਿਆ ਜਾਂਦਾ ਹੈ। ਇਹ ਛੰਦ ਦੋ ਛੰਦਾਂ ਦੇ ਮੇਲ ਤੋਂ ਬਣਦਾ ਹੈ ਜੋ ਛੰਦ ਕਲਸ (ਸਿਰ) ਉਤੇ ਰਖਿਆ ਜਾਵੇ, ਉਸ ਦਾ ਅੰਤਮ ਪਦ, ਦੂਜੇ ਛੰਦ ਦੇ ਮੁੱਢ ਸਿੰਘਾਂ-ਵਲੋਕਨ ਨਿਆਇ ਨਾਲ ਆਉਣ ਤੇ ਹੀ ਕਲਸ ਛੰਦ ਬਣਦਾ ਹੈ।

## ਵਿਖਮ ਛੰਦ

**ਛਪੈ :**

ਛੇ ਚਰਣ ਹੋਣ ਕਰ ਕੇ ਇਸ ਨੂੰ ਛਪੈ ਕਿਹਾ ਜਾਂਦਾ ਹੈ। ਇਸ ਦਾ ਦੂਸਰਾ ਨਾਮ ਖਟਪਦ ਵੀ ਹੈ। ਇਸ ਛੰਦ ਦੀਆਂ ਤਿੰਨ ਜਾਤੀਆਂ ਪ੍ਰਸਿੱਧ ਹਨ[205]।

(ੳ) ਪਹਿਲੇ ਚਾਰ ਚਰਣ ਰੋਲਾ ਦੇ ਹੁੰਦੇ ਹਨ। ਰੋਲੇ ਦਾ ਲੱਛਣ ਹੈ :
ਚਾਰ ਚਰਣ, ਪ੍ਰਤੀ ਚਰਣ ੨੪ ਮਾਤ੍ਰਾ, ੧੧, ੧੩ ਉਤੇ ਯਤੀ ਪਿਛਲੇ ਦੋ ਚਰਣ ਦੋਹਾ ਦੇ ਹੁੰਦੇ ਹਨ। ਦੋਹੇ ਦਾ ਲੱਛਣ ਹੈ : ਦੋ ਚਰਣ, ਪ੍ਰਤੀ ਚਰਣ ੨੪ ਮਾਤ੍ਰਾ, ੧੩, ੧੧ ਉਤੇ ਯਤੀ, ਅੰਤ ਗੁਰੂ ਲਘੂ।

(ਅ) ਪਹਿਲਾ ਰੋਲਾ, ਅੰਤ ਦੋ ਚਰਣ ਉਲਾਲ ਦੇ, ਜਿਸ ਦੀਆਂ ਪ੍ਰਤੀ ਚਰਣ ੨੬ ਮਾਤ੍ਰਾ ਹੁੰਦੀਆਂ ਹਨ।

(ੲ) ਪਹਿਲੀਆਂ ਚਾਰ ਤੁਕਾਂ ਰੋਲਾ, ਅੰਤਲੀਆਂ ਦੋ ਤੁਕਾਂ ਉਲਾਲ ਛੰਦ ਦੀਆਂ ਅਰਥਾਤ ਪ੍ਰਤੀ ਚਰਣ ੨੮ ਮਾਤ੍ਰਾ, ੧੫, ੧੩ ਉਤੇ ਯਤੀ।

ਅਸੀਂ ਜਾਤੀ ਅੰਕ (ੲ) ਦਾ ਉਦਾਹਰਣ ਪੇਸ਼ ਕਰ ਰਹੇ ਹਾਂ

ਉਦਾਹਰਣ : ਨਿਰੰਕਾਰੁ ਆਕਾਰ/ਅਛਲ ਪੂਰਨ ਅਬਿਨਾਸੀ
ਰੋਲਾ ਹਰਖਵੰਤ ਆਨੰਤ/ਰੂਪ ਨਿਰਮਲ ਬਿਗਾਸੀ
ਗੁਣ ਗਾਵਹਿ ਬੇਅੰਤ/ਅੰਤੁ ਇਕੁ ਤਿਲੁ ਨਹੀ ਪਾਸੀ
ਜਾ ਕਉ ਹੋਹਿ ਕ੍ਰਿਪਾਲ/ਸੁ ਜਨੁ ਪ੍ਰਭ ਤੁਮਹਿ ਮਿਲਾਸੀ
ਉਲਾਲ ਧੰਨਿ ਧੰਨਿ ਤੇ ਧੰਨਿ ਜਨ ਜਿਹ/ਕ੍ਰਿਪਾਲੁ ਹਰਿ ਹਰਿ ਭਯਉ
ਹਰਿ ਗੁਰੁ ਨਾਨਕੁ ਜਿਨ ਪਰਸਿਯਉ/ਸਿ ਜਨਮ ਮਰਣ ਦੁਹ ਥੇ ਰਹਿਓ

ਸਵੈਯੇ ਸ੍ਰੀ ਮੁਖਬਾਕ ਮਹਲਾ ੫ ॥ ੫/੧੩੮੬

ਉਲਾਲ ਦੀ ਅੰਤਮ ਤੁਕ ਵਿਚ ਇੱਕ ਮਾਤ੍ਰਾ ਵਧ ਹੈ, ਪਰ ਲਯ ਨੂੰ ਭੰਗ ਨਹੀਂ ਕੀਤਾ ਗਿਆ। ਵਿਖਮ ਛੰਦ ਵਿਚ ਲਯ ਨੂੰ ਮੁੱਖ ਰੱਖਿਆ ਜਾਂਦਾ ਹੈ, ਮਾਤਰਾ ਗੌਣ ਰੂਪ ਵਿਚ ਹੁੰਦੀਆਂ ਹਨ।

ਭਾਈ ਕਾਹਨ ਸਿੰਘ ਨੇ ਗੁਰ ਛੰਦ ਦਿਵਾਕਰ ਅਤੇ ਮਹਾਨ ਕੋਸ਼ ਦੋਹਾਂ ਵਿਚ ਕਲਸ ਛੰਦ ਦਾ ਜਿਕਰ ਕੀਤਾ ਹੈ। ਛੰਤ ਛੇ ਪੰਕਤੀਆਂ ਦਾ ਹੁੰਦਾ ਹੈ, ਸ੍ਰੀ ਆਦਿ ਗ੍ਰੰਥ ਵਿਚ ਆਏ ਵਧੇਰੇ ਛੰਤ ਇਸ ਤੱਥ ਦਾ ਪ੍ਰਮਾਣ ਹਨ। ਪਰ ਭਾਈ ਕਾਹਨ ਸਿੰਘ ਨੇ ਜੋ ਉਦਾਹਰਣ ਦਿੱਤੇ

ਹਨ ਉਹ ਚਾਰ ਪੰਕਤੀਆਂ ਦੇ ਹਨ। ਉਨ੍ਹਾਂ ਚਾਰ ਚਰਣਾਂ ਵਿਚ ਠੀਕ ਦੋ ਹੀ ਛੰਦਾਂ ਦਾ ਪ੍ਰਯੋਗ ਕੀਤਾ ਗਿਆ ਹੈ। ਪਰ ਜਦ ਅਸੀਂ ਉਸੇ ਹੀ ਛੰਦ ਦੀਆਂ ਅਗਲੀਆਂ ਦੋ ਪੰਕਤੀਆਂ ਨੂੰ ਵਾਚਦੇ ਹਾਂ ਤਾਂ ਕੋਈ ਤੀਸਰਾ ਛੰਦ ਹੁੰਦਾ ਹੈ। ਕਹਿਣ ਤੋਂ ਭਾਵ ਕਲਸ ਤਿੰਨ ਛੰਦਾਂ ਦੇ ਮੇਲ ਤੋਂ ਬਣਾਇਆ ਗਿਆ ਹੈ। ਇਹੀ ਪਹਿਲੇ ਗੁਰੂ ਅਤੇ ਪੰਚਮ ਗੁਰੂ ਦੀ ਇਸ ਛੰਦ ਦੇ ਪ੍ਰਸੰਗ ਵਿਚ ਮੌਲਿਕਤਾ ਹੈ। ਇਥੇ ਇਹ ਕਹਿਣਾ ਉਚਿਤ ਹੋਵੇਗਾ, ਭਾਈ ਕਾਹਨ ਸਿੰਘ ਨੇ ਜੋ ਉਦਾਹਰਣ ਭਟਾਂ ਦੇ ਸਵਈਆਂ ਵਿਚੋਂ ਦਿੱਤਾ ਹੈ, ਉਸ ਦੇ ਛੇ ਚਰਣ ਹਨ ਤੇ ਉਸ ਵਿਚ ਦੋ ਹੀ ਛੰਦਾਂ ਦਾ ਪ੍ਰਯੋਗ ਹੈ ਪਰ ਜੋ ਉਦਾਹਰਣ ਗੁਰੂ-ਨਾਨਕ ਬਾਣੀ ਵਿਚੋਂ ਦਿੱਤਾ ਹੈ, ਉਸਦੇ ਚਾਰ ਚਰਣ ਹਨ[206]। ਇਸ ਤੋਂ ਵੀ ਇਹੀ ਸਿੱਧ ਹੁੰਦਾ ਹੈ ਕਿ ਇਸ ਉਦਾਹਰਣ ਦੇ ਅਗਲੇ ਦੋ ਚਰਣਾਂ ਵਿੱਚ ਕਿਸੇ ਹੋਰ ਛੰਦ ਦਾ ਪ੍ਰਯੋਗ ਕੀਤਾ ਗਿਆ ਹੈ। ਕਾਹਨ ਸਿੰਘ ਨੇ ਇਸੇ ਕਰਕੇ ਹੀ ਇਹ ਦੋ ਚਰਣ ਨਾਲ ਲਿਖਣੇ ਉਚਿਤ ਨਹੀਂ ਸਮਝੇ। ਹੁਣ ਅਸੀਂ ਇਕ ਕਲਸ ਦੀ ਉਦਾਹਰਣ ਪੇਸ਼ ਕਰਾਂਗੇ ਜੋ ਤਿੰਨ ਛੰਦਾਂ ਦੇ ਮੇਲ ਤੋਂ ਬਣਿਆ ਹੈ। ਇਸ ਛੰਦ ਵਿਚ ਸੁਗੀਤਾ, ਦੰਡਕਲਾ ਅਤੇ ਪਦਮਾਵਤੀ ਦਾ ਪ੍ਰਯੋਗ ਕੀਤਾ ਗਿਆ ਹੈ। ਇਸ ਤੋਂ ਛੁਟ ਪੰਚਮ ਗੁਰੂ ਦੀ ਛੰਦ-ਨਿਪੁੰਨਤਾ ਅਸਚਰਜ ਕਰਨ ਵਾਲੀ ਹੈ। ਇਨ੍ਹਾਂ ਨੇ ਇਕੋ ਹੀ ਛੰਦ ਵਿਚ ਦੰਡਕਲਾ ਅਤੇ ਪਦਮਾਵਤੀ ਦੇ ਦੋ ਦੋ ਰੂਪਾਂ ਨੂੰ ਪ੍ਰਸਤੁਤ ਕੀਤਾ ਹੈ।

| | |
|---|---|
| ਕਲਸ ਅੰਕ ੧ ਸੁਗੀਤਾ | : ਦੋ ਚਰਣ, ਪ੍ਰਤੀ ਚਰਣ ੨੫ ਮਾਤ੍ਰਾ, ੧੫, ੧੦ ਉਤੇ ਯਤੀ ਅੰਤ ਦੋ ਗੁਰੂ (SS) |
| ਦੰਡਕਲਾ ਰੂਪ ਪਹਿਲਾ | : ਦੋ ਚਰਣ, ਪ੍ਰਤੀ ਚਰਣ ੩੨ ਮਾਤ੍ਰਾ ੧੬, ੧੬ ਉਤੇ ਯਤੀ ਅੰਤ ਸਗਣ (IIS) |
| ਦੰਡਕਲਾ ਰੂਪ ਦੂਜਾ | : ਦੋ ਚਰਣ, ਪ੍ਰਤੀ ਚਰਣ ੩੨ ਮਾਤ੍ਰਾ, ੧੮, ੧੪ ਉਤੇ ਯਤੀ ਅੰਤ ਸਗਣ (IIS) |
| ਪਦਮਾਵਤੀ ਰੂਪ ਪਹਿਲਾ | : ਦੋ ਚਰਣ, ਪ੍ਰਤੀ ਚਰਣ ੩੦ ਮਾਤ੍ਰਾ, ੧੦, ੮, ੧੨ ਉਤੇ ਯਤੀ ਪਹਿਲੀਆਂ ਦੋ ਯਤੀਆਂ ਦਾ ਅਨੁਪ੍ਰਾਸ ਮਿਲਣਾ ਲਾਜ਼ਮੀ ਹੈ, ਅੰਤ ਦੋ ਗੁਰੂ (SS) |
| ਪਦਮਵਤੀ ਰੂਪ ਦੂਜਾ | : ੩੨ ਮਾਤ੍ਰਾ ੧੬, ੧੬ ਉਤੇ ਯਤੀ, ਅੰਤ ਦੋ ਗੁਰੂ (SS) |

ਉਦਾਹਰਣ :

| | |
|---|---|
| ਸੁਗੀਤਾ —ਸਰਸਿਅੜੇ } | ਸਰਸਿਅੜੇ ਮੇਰੇ/ਭਾਈ ਸਭ ਮੀਤਾ (ਰਾਮ) |
| ਯਤੀ ੧੫, ੧੦ } | ਬਿਖਮੋ ਬਿਖਮੁ ਅਖਾੜਾ/ਮੈਂ ਗੁਰ ਮਿਲਿ ਜੀਤਾ ਰਾਮ |
| ਦੰਡਕਲਾ ਰੂਪ ਪਹਿਲਾ ੧੬, ੧੬ } | ਗੁਰ ਮਿਲਿ ਜੀਤਾ ਹਰਿ ਹਰਿ ਕੀਤਾ/ਤੂਟੀ ਭਰਮ ਗੜਾ |
| ਦੰਦਕਲਾ ਰੂਪ ਦੂਜਾ ੧੮, ੧੪ } | ਪਾਇਆ ਖਜਾਨਾ ਬਹੁਤ ਨਿਧਾਨਾ/ਸਾਣਥ ਮੇਰੀ ਆਪਿ ਖੜਾ |
| ਪਦਮਾਵਤੀ ਰੂਪ ਪਹਿਲਾ ੧੦, ੮, ੧੨ } | ਸੋਈ ਸੁ ਗਿਆਨਾ/ਸੋ ਪਰਧਾਨਾ/ਜੋ ਪ੍ਰਭਿ ਅਪਨਾ ਕੀਤਾ |
| ਪਦਮਾਵਤੀ ਰੂਪ ਦੂਜਾ[207] ੧੬, ੧੪ } | ਕਹੁ ਨਾਨਕ ਜਾਂ ਵਲਿ ਸੁਆਮੀ/ਤਾ ਸਰਸੇ ਭਾਈ ਮੀਤਾ। ਆਸਾ ਛੰਤ ਮਹਲਾ ੫ ॥ ੧/੪੫੩ |

ਉਪਰੋਕਤ ਕਲਸ ਵਿਖਮ ਛੰਦ ਹੈ। ਛੰਦ-ਵਿਧਾਨ ਦੀ ਸਹਾਇਤਾ ਨਾਲ ਹੀ ਇਸ ਛੰਦ ਦੇ ਸਹੀ ਤੋਲ ਤਕ ਪੁਜਿਆ ਜਾ ਸਕਦਾ ਹੈ।

ਪਹਿਲਾ ਚਰਣ : (੧) ਕਮਾਨੀ ਵਿਚਲਾ ਰਾਮ ਮਾਤ੍ਰਾ-ਤੋਲ ਤੋਂ ਬਾਹਰ ਹੈ।

(੨) 'ਮੇਰੇ' ਸ਼ਬਦ ਨੂੰ ਇਜ਼ਾਫਤ ਦੀ ਸਹਾਇਤਾ ਨਾਲ ਸਮਝਿਆ ਜਾ ਸਕਦਾ ਹੈ। ਸੰਕੇਤ ਕੀਤਾ ਜਾ ਚੁੱਕਾ ਹੈ। ਇਜ਼ਾਫਤ ਉਸ ਮਾਤ੍ਰਾ ਦਾ ਨਾਮ ਹੈ ਜੋ ਸਿਹਾਰੀ ਅਤੇ ਲਾਂ ਦੇ ਦਰਮਿਆਨ ਉਚਾਰਣ ਕੀਤੀ ਜਾਂਦੀ ਹੈ। ਇਸ ਦਾ ਚਿੰਨ੍ਹ '`' ਦੇ ਸਾਮਾਨ ਹੁੰਦਾ ਹੈ। ਛੰਦ ਚਾਲ ਅਨੁਸਾਰ ਇਹ ਲਘੂ-ਗੁਰੁ ਵੀ ਹੋ ਸਕਦੀ ਹੈ। ਇਸ ਦਾ ਪ੍ਰਯੋਗ ਫ਼ਾਰਸੀ ਦੇ ਬੈਂਤ ਅਤੇ ਗਜ਼ਲ ਵਿਚ ਕੀਤਾ ਜਾਂਦਾ ਹੈ। ਇਥੋਂ 'ਮੇਰੇ' ਸ਼ਬਦ ਨੂੰ 'ਮਿਰੇ' ਪੜ੍ਹਨ ਨਾਲ ਚਰਣ ਦਾ ਤੋਲ ਪੂਰਾ ਹੁੰਦਾ ਹੈ।

ਦੂਸਰਾ ਚਰਣ : 'ਅਖਾੜਾ' ਵਿਚ ਤਿੰਨ ਮਾਤ੍ਰਾ ਦੇ ਪਲੁਤ ਦੀ ਸਹਾਇਤਾ ਨਾਲ ਹੀ ਇਸ ਚਰਣ ਦਾ ਤੋਲ ਪੂਰਾ ਹੁੰਦਾ ਹੈ।

ਤੀਸਰਾ ਚਰਣ : (੧) ਇਹ ਚਰਣ ਪਦਮਾਵਤੀ ਹੋਣ ਦਾ ਭੁਲੇਖਾ ਪਾਉਂਦਾ ਹੈ। ਕਿਉਂਕਿ ਇਸ ਵਿਚ ਪਹਿਲੇ ਦੋ ਅਨੁਪ੍ਰਾਸ ੮, ੮ ਮਾਤ੍ਰਾ ਉਤੇ ਹਨ। ਜਦ ਕਿ ਪਦਮਾਵਤੀ ਵਿਚ ੧੦, ੮ ਮਾਤ੍ਰਾ ਉਤੇ ਅਨੁਪ੍ਰਾਸ ਹੁੰਦਾ ਹੈ। ਯਤੀ ਦੀ ਭਿੰਨਤਾ ਕਾਰਣ ਹੀ ਇਹ ਦੰਡਕਲਾ ਹੈ। ਨਾਲੇ ਇਸ ਦੇ ਅੰਤ ਸਗਣ (IIS) ਹੈ ਜੋ ਪਦਮਾਵਤੀ ਵਿਚ ਨਹੀਂ ਹੁੰਦਾ।

(੨) 'ਤੂਟੀ' ਸ਼ਬਦ ਨਾਲ ਇਕ ਮਾਤ੍ਰਾ ਦਾ ਪਲੁਤ ਅਤੇ 'ਭਰਮ' ਉਤੇ ਦੁੱਤ ਦਾ ਪ੍ਰਯੋਗ ਕਰਨ ਨਾਲ ਹੀ ਇਸ ਚਰਣ ਦਾ ਤੋਲ ਪੂਰਾ ਹੁੰਦਾ ਹੈ।

ਚੌਥਾ ਚਰਣ : ਇਸ ਚਰਣ ਵਿਚ 'ਪਾਇਆ ਖਜਾਨਾ, ਬਹੁਤ ਨਿਧਾਨਾ' ਸਪਸ਼ਟ ਪਦਮਾਵਤੀ ਵਲ ਸੰਕੇਤ ਕਰਦੇ ਹਨ। ਇਸ ਚਰਣ ਵਿਚਲੇ ਪਹਿਲੇ ਦੋ ਅਨੁਪ੍ਰਾਸ ੧੦, ੮ ਮਾਤ੍ਰਾ ਉਤੇ ਹਨ ਪਰ ਫਿਰ ਵੀ ਜੇ ਇਸ ਪੰਕਤੀ ਨੂੰ ਦੰਡਕਲਾ ਦਾ ਦੂਜਾ ਰੂਪ ਬਣਾਇਆ ਗਿਆ ਹੈ ਤਾਂ ਇਸ ਦਾ ਕਾਰਣ ਦੰਡਕਲਾ ਦੇ ਦੂਜੇ ਰੂਪ ਦੀ ਯਤੀ ੧੮, ੧੪ ਮਾਤ੍ਰਾ ਉਤੇ ਹੁੰਦੀ ਹੈ ਜੋ ਇਸ ਚਰਣ ਵਿਚ ਸਪਸ਼ਟ ਹੈ। ਦੰਡਕਲਾ ਨੂੰ ਪਦਮਾਵਤੀ ਨਾਲੋਂ ਨਿਖੇੜਨ ਵਾਲੀ ਅੰਤਿਮ ਯਤੀ ਸਗਣ, (IIS) ਹੈ ਜੋ ਦੰਡਕਲਾ ਦੇ ਅੰਤ ਵਿਚ ਹੀ ਹੁੰਦੀ ਹੈ। ਸਪਸ਼ਟ ਹੈ ਇਸ ਚਰਣ ਦਾ ਚੌਖੇਰਾ ਭਾਗ ਪਦਮਾਵਤੀ ਦੀ ਸਮਤਾ ਰੱਖਦਾ ਹੋਇਆ ਵੀ ਦੂਜਾ ਰੂਪ ਬਣਦਾ ਹੈ।

ਪੰਜਵਾਂ ਚਰਣ : ਇਹ ਸ਼ੁਧ ਰੂਪ ਵਿਚ ਪਦਮਾਵਤੀ ਛੰਦ ਹੈ।

ਛੇਵਾਂ ਚਰਣ : 'ਵਲ ਸ਼ਬਦ ਉਪਰ ਦੁੱਤ ਲਗਾਉਣ ਨਾਲ ਇਸ ਚਰਣ ਦਾ ਤੋਲ ਪੂਰਾ ਹੁੰਦਾ ਹੈ। ਇਸ ਚਰਣ ਵਿਚ ਪਦਮਾਵਤੀ ਦਾ ਪਹਿਲਾ

ਰੂਪ ੧੦, ੮, ੧੨ ਉਤੇ ਯਤੀ ਵਾਲਾ ਅਨੁਪ੍ਰਾਸਲੁਪਤ ਹੈ ਤੇ ੧੬, ੧੪ ਉਤੇ ਯਤੀ ਵਾਲਾ ਚਿੰਨ੍ਹ ਮੌਜੂਦ ਹੈ। ਨਾਲੇ ਇਸ ਦੇ ਅੰਤ ਵਿਚ ਦੋ ਗੁਰੂ (SS) ਹਨ ਜਿਸ ਕਰਕੇ ਇਹ ਪਦਮਾਵਤੀ ਦਾ ਦੂਜਾ ਰੂਪ ਹੈ।

**ਕਲਸ ਅੰਗ ੨**

ਇਹ ਕਲਸ ਹੰਸਗਤੀ ਦੇ ਇਕ ਭੇਦ, ਦਵੈਯਾ ਅਤੇ ਅੰਮ੍ਰਿਤਘਟ ਦੇ ਮੇਲ ਤੋਂ ਬਣਿਆ ਹੈ।

**ਲੱਛਣ :**

ਹੰਸਗਤੀ : ੧੧, ੧੦ ਉਤੇ ਯਤੀ ਅੰਤ (S)
ਦਵੈਯਾ : ੧੬, ੧੨ ਉਤੇ ਯਤੀ ਅੰਤ (IS)
ਅੰਮ੍ਰਿਤਘਟ: ੧੬, ੧੩ ਉਤੇ ਯਤੀ ਅੰਤ (S)

ਉਦਾਹਰਣ ਹੰਸਗਤੀ — ਕੋਟਿ ਬਿਸਨ ਅਵਤਾਰ/ਸੰਕਰ ਜਟਾ ਧਾਰ
ਦਾ ਇਕ ਭੇਦ ਚਾਹਹਿ ਤੁਝਹਿ ਦਇਆਰ/ਮਨਿ ਤਨਿ ਰੁਚ ਅਪਾਰ
ਦਵੈਯਾ — ਅਪਾਰ ਅਗਮ ਗੋਬਿੰਦ ਠਾਕੁਰ/ਸਗਲ ਪੂਰਕ ਪ੍ਰਭ ਧਨੀ
ਸੁਰ ਸਿਧ ਗਣ ਗੰਧਰਬ ਧਿਆਵਹਿ/ਜਖ ਕਿੰਨਰ ਗੁਣ ਭਨੀ
ਅੰਮ੍ਰਿਤਘਣ — ਕੋਟਿ ਇੰਦ੍ਰ ਅਨੇਕ ਦੇਵਾ ਜਪ/ਤ ਸੁਆਮੀ ਜੈ ਜੈ ਕਾਰ
ਅਨਾਥ ਨਾਥ ਦਇਆਲ ਨਾਨਕ/ਸਾਧ ਸੰਗਤਿ ਮਿਲਿ ਉਧਾਰ
ਆਸਾ ੫-੪੫੫

ਉਪਰੋਕਤ ਛੰਦ ਦੇ ਚੌਥੇ ਚਰਣ ਵਿਚ 'ਜਪ' ਸ਼ਬਦ ਉਪਰ ਦੁੱਤ ਦਾ ਪ੍ਰਯੋਗ ਕਰਣ ਨਾਲ ਛੰਦ ਚਾਲ ਪੂਰੀ ਉਤਰਦੀ ਹੈ। ਪੰਜਵੇਂ ਚਰਣ ਵਿਚ 'ਜਪਤ' ਸ਼ਬਦ ਨੂੰ ਭੰਗ ਕਰ ਕੇ ਯਤੀ ਦਾ ਪ੍ਰਯੋਗ ਕੀਤਾ ਗਿਆ ਹੈ ਜੋ ਛੰਦ-ਵਿਧਾਨ ਦੇ ਅਨੁਕੂਲ ਹੈ।

**ਪਦ ਜਾਂ ਪਦਾ :**

ਸ੍ਰੀ ਆਦਿ ਗ੍ਰੰਥ ਵਿਚ ਪਦਾ ਬਹੁਮੁਖੀ ਅਰਥਾਂ ਵਿਚ ਪ੍ਰਯੋਗ ਕੀਤਾ ਗਿਆ ਹੈ। ਇਹ ਇਕ ਕਾਵਿ-ਟੋਟੇ ਦੇ ਬੰਦਾਂ ਦਾ ਸੂਚਕ ਹੈ। ਤੁਕ-ਸੰਖਿਆ-ਸੂਚਕ ਹੈ, ਛੰਦ-ਸੰਖਿਆ-ਸੂਚਕ ਹੈ, ਸ਼ਬਦ-ਸੰਖਿਆ-ਸੂਚਕ ਹੈ ਅਤੇ ਕਾਵਿ-ਰੂਪ-ਸੂਚਕ ਹੈ ਆਦਿ। ਸ੍ਰੀ ਆਦਿ ਗ੍ਰੰਥ ਵਿਚ ਰਾਗ-ਬੱਧ ਕਵਿਤਾ ਉਪਰ ਬਹੁਤੀ ਥਾਈਂ ਇਸ ਸਿਰਲੇਖ ਦਾ ਉਪਯੋਗ ਕੀਤਾ ਗਿਆ ਹੈ। ਇਸ ਲਈ ਅਸੀਂ ਇਸ ਨੂੰ ਕਿਸੇ ਖਾਸ ਜਾਤੀ ਨਾਲ ਨਹੀਂ ਜੋੜਿਆ ਤੇ ਨਿਵੇਕਲੇ ਰੂਪ ਵਿਚ ਵਿਚਾਰਨਾ ਉਚਿਤ ਸਮਝਿਆ ਹੈ।

ਪਦਾ ਕੋਈ ਛੰਦ ਨਹੀਂ ਪਰ ਛੰਦ ਲੱਛਣ ਦੇ ਗੁਣ ਤੋਂ ਵਿਰਵਾ ਵੀ ਨਹੀਂ। ਪਦ ਦੀਆਂ ਮਾਤ੍ਰਾ ਨਿਸਚਿਤ ਨਹੀਂ ਹੁੰਦੀਆਂ ਤੇ ਨਾ ਹੀ ਚਰਣ, ਯਤੀ ਅਤੇ ਤੁਕਾਂਤ ਨੂੰ ਧਿਆਨ ਵਿੱਚ ਰੱਖਿਆ ਜਾਂਦਾ ਹੈ। ਪਰ ਮਰਿਆਦਾ ਤੋਂ ਸੁਤੰਤਰ ਹੈ। ਪਰ ਜੋ ਚੀਜ਼ ਇਸ ਨੂੰ ਦੂਸਰੇ ਕਾਵਿ ਛੰਦਾਂ ਨਾਲੋਂ ਨਿਖੇੜਦੀ ਹੈ, ਉਹ ਹੈ ਇਸ ਦੀ ਛੋਟੀ ਪੰਗਤੀ ਜੋ ਪਦੇ ਦੇ ਆਰੰਭ ਵਿਚ ਰੱਖੀ ਜਾਂਦੀ ਹੈ [208]। ਸਾਡੀ ਖੋਜ ਦੇ ਅਨੁਸਾਰ ਸ੍ਰੀ ਆਦਿ ਗ੍ਰੰਥ ਵਿਚ ਜੋ ਸ਼ਬਦ ਰਹਾਉ ਨਾਲ ਆਰੰਭ ਹੁੰਦੇ ਹਨ ਉਹ ਪਦੇ ਕਹਾਉਂਦੇ ਹਨ। ਰਹਾਉ ਦੀ ਪੰਗਤੀ ਅਕਸਰ ਦੂਸਰੀਆਂ ਨਾਲੋਂ

ਤੋਲ ਵਿਚ ਭਿੰਨ ਹੁੰਦੀ ਹੈ। ਇਸ ਦਾ ਤੋਲ ਸਾਰ, ਅੰਮ੍ਰਿਤ ਘਟ ਅਤੇ ਦਵੈਯਾ ਛੰਦ ਨਾਲ ਮੇਲ ਖਾਂਦਾ ਹੈ। ਕਾਹਨ ਸਿੰਘ ਨੇ ਪਦੇ ਦੇ ਨੌਂ ਭੇਦ ਮੰਨੇ ਹਨ, ਜਿਨ੍ਹਾਂ ਵਿਚੋਂ ਇਕ ਪਦੇ ਦਾ ਨਾਮ ਹਰਿ ਪ੍ਰਿਆ ਹੈ ਜਿਸ ਦਾ ਪ੍ਰਯੋਗ ਨੌਵੇਂ ਗੁਰੂ ਨੇ ਕੀਤਾ ਹੈ ਬਾਕੀ ਅੱਠ ਭੇਦਾਂ ਨੂੰ ਅੰਕ ਸੰਖਿਆ ਨਾਲ ਸੂਚਿਤ ਕੀਤਾ ਗਿਆ ਹੈ। ਪਰ ਪਦਾ ਦੇਵਗੰਧਾਰੀ, ਟੋਡੀ ਅਤੇ ਸਾਰੰਗ ਆਦਿ ਦੇ ਮੁਕਤਕ ਕਾਵਿ ਵਿਚ ਵਧੇਰੇ ਵਰਤਿਆ ਗਿਆ ਹੈ।

ਉਦਾਹਰਣ : ਗੁਰ ਕੇ ਚਰਨ ਰਿਦੈ ਪਰਵੇਸਾ
ਰੋਗ ਸੋਗ ਸਭਿ ਦੂਖ ਬਿਨਾਸੇ ਉਤਰੇ ਸਗਲ ਕਲੇਸਾ
ਜਨਮ ਜਨਮ ਕੇ ਕਿਲਬਿਖ ਨਾਸਹਿ ਕੋਟਿ ਮਜਨ ਇਸਨਾਨਾ
ਨਾਮੁ ਨਿਧਾਨੁ ਗਾਵਤ ਗੁਣ ਗੋਬਿੰਦ ਲਾਗੋ ਸਹਜਿ ਧਿਆਨਾ
ਕਰਿ ਕਿਰਪਾ ਅਪੁਨਾ ਦਾਸੁ ਕੀਨੋ ਬੰਧਨ ਤੋਰਿ ਨਿਰਾਰੇ
ਜਪਿ ਜਪਿ ਨਾਮੁ ਜੀਵਾਂ ਤੇਰੀ ਬਾਣੀ ਨਾਨਕ ਦਾਸ ਬਲਿਹਾਰੇ

ਦੇਵ ਗੰਧਾਰੀ ੧੮/੫੩੧

ਉਪਰੋਕਤ ਪਦੇ ਦਾ ਆਪਣਾ ਹੀ ਤੋਲ ਹੈ। ਪਹਿਲੀ ਪੰਕਤੀ ੧੬ ਮਾਤ੍ਰਾ ਦੀ ਹੈ। ਬਾਕੀ ਦੀਆਂ ਸਾਰੀਆਂ ਸਮਤੋਲ ਹਨ ਅਥਵਾ ਪ੍ਰਤੀਚਰਣ ੨੮ ਮਾਤਰਾ ਹਨ। ਇਸੇ ਤਰ੍ਹਾਂ ਪਦੇ ਭਿੰਨ ਤੋਲ ਦੇ ਵੀ ਹੋ ਸਕਦੇ ਹਨ।

## ਅਨੰਤ-ਤੁਕੀ :

ਸ੍ਰੀ ਆਦਿ ਗ੍ਰੰਥ ਵਿਚ ਵਰਣਿਤ ਮਾਤ੍ਰਿਕ ਜਾਂ ਗਣਿਕ ਛੰਦਾਂ ਦੀ ਵਰਤੋਂ ਤੋ ਇਲਾਵਾ ਅਨੰਤ-ਤੁਕੀ "Blank Verse" ਕਵਿਤਾ ਦਾ ਢੰਗ ਵੀ ਵਿਦਮਾਨ ਹੈ। ਇਸ ਦੀ ਉਦਾਹਰਣ ਕੁਥਾਵੇਂ ਨਹੀਂ ਹੋਵੇਗੀ।

ਉਦਾਹਰਣ : ਸਾਲਾਹੀ ਸਾਲਾਹਿ ਏਤੀ ਸੁਰਤਿ ਨਾ ਪਾਈਆ
ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ
ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ
ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹਿ ਨ ਵੀਸਰਹਿ ॥ ਜਪ ੨੩/੫

ਗੁਰੂ ਅਰਜਨ ਦੇਵ ਨੇ ਗੁਰੂ ਨਾਨਕ ਦੀ ਅਨੁਸਾਰਤਾ ਕਰਦੇ ਹੋਏ ਅਨੰਤ-ਤੁਕੀ ਕਵਿਤਾ ਦਾ ਪ੍ਰਯੋਗ ਵੀ ਕੀਤਾ ਹੈ।

ਉਦਾਹਰਣ : ਰੂੜੋ ਮਨੁ ਹਰਿ ਰੰਗੋ ਲੋੜੈ/ਗਾਲੀ ਹਰਿ ਨੀਹੁ ਨ ਹੋਇ
ਹਉ ਢੂਢੇਦੀ ਦਰਸਨ ਕਾਰਣਿ ਬੀਥੀ ਬੀਥੀ ਪੇਖਾ
ਗੁਰ ਮਿਲਿ ਭਰਮੁ ਗਵਾਇਆ ਹੇ
ਇਹ ਬੁਧਿ ਪਾਈ ਮੈ ਸਾਧੂ ਕੰਨਹੁ ਲੇਖੁ ਲਿਖਿਓ ਧੁਰਿ ਮਾਥੈ
ਇਹ ਬਿਧਿ ਨਾਨਕ ਹਰਿ ਨੈਣ ਅਲੋਇ ॥

ਟੋਡੀ ਮਹਲਾ ੫ ॥ ੧੮/੭੧੫

# ਗੁਰੂ ਅਰਜਨ ਦੇਵ ਦਾ ਛੰਦ ਕੌਸ਼ਲ

ਸ੍ਰੀ ਆਦਿ ਗ੍ਰੰਥ ਦੀ ਰਾਗ-ਬੱਧ ਰਚਨਾ ਉਪਰ ਸਪਸ਼ਟ ਛੰਦ-ਸੰਕੇਤ ਨਹੀਂ ਦਿੱਤਾ ਗਿਆ। ਛੰਦ ਸੰਕੇਤ ਦੀ ਅਣਹੋਂਦ ਕਾਰਨ ਇਕ ਛੰਦ ਨੂੰ ਲੱਭਣ ਲਈ ਖ਼ਾਸੇ ਜਤਨ ਦੀ ਲੋੜ ਹੈ। ਰਾਗ ਬਾਹਰੀ ਰਚਨਾਵਾਂ ਜਿਹਾ ਕਿ ਸਵੱਈਏ ਆਦਿ ਉਪਰ "ਸਵੈਯਾ" ਸ਼ਬਦ ਇਹ ਭੁਲੇਖਾ ਪਾਉਂਦਾ ਹੈ ਕਿ ਇਸ ਸਿਰਲੇਖ ਦੇ ਅਧੀਨ ਰਚੀ ਗਈ ਰਚਨਾ ਜ਼ਰੂਰ ਸਵੈਯਾ ਛੰਦ ਵਿਚ ਹੀ ਹੋਵੇਗੀ। ਪਰ ਅਚੰਭੇ ਦੀ ਗੱਲ ਹੈ, ਅਜੇਹੇ ਸਿਰਲੇਖਾਂ ਹੇਠ ਵੀ ਕਈ ਹੋਰ ਛੰਦਾਂ ਦੀ ਵਰਤੋਂ ਕੀਤੀ ਗਈ ਹੈ। ਛੰਦ ਦੇ ਪ੍ਰਸੰਗ ਵਿਚ ਗੁਰੂ ਬਾਣੀ ਅਥਾਹ ਸਾਗਰ ਹੈ। ਬਾਣੀ ਦਾ ਪਾਠ ਕਰਦੇ ਜਾਉ ਜਿੱਥੇ ਕਿਧਰੇ ਕਿਸੇ ਛੰਦ ਦਾ ਸਰੂਪ ਢੁੱਕ ਜਾਵੇ ਸਮਝੋ ਛੰਦ ਲੱਭ ਪਿਆ। ਇਕ ਹੀ ਸ਼ਬਦ ਵਿਚ ਬਹੁਤੀ ਵੇਰਾਂ ਦੋ ਤਿੰਨ ਛੰਦਾਂ ਦਾ ਪ੍ਰਯੋਗ ਅਥਵਾ ਇਕ ਹੀ ਛੰਦ ਦੇ ਉਪਭੇਦਾਂ ਦਾ ਪ੍ਰਯੋਗ ਕੀਤਾ ਵਿਖਾਈ ਦੇਂਦਾ ਹੈ। ਛੰਦ ਦੇ ਭੇਦ ਵੀ ਅਨੰਤ ਹਨ। ਇਹ ਮਾਤਰਾ, ਵਰਣ, ਯਤੀ, ਚਰਣ ਅਤੇ ਅੰਤ ਦੇ ਭੇਦ ਕਰਕੇ ਅਨੇਕਾਂ ਰੂਪ ਧਾਰਨ ਕਰ ਲੈਂਦਾ ਹੈ। ਅਸਲ ਵਿਚ ਇਨ੍ਹਾਂ ਸਾਰਿਆਂ ਭੇਦਾਂ ਦਾ ਗਿਆਤਾ ਹੋ ਕੇ, ਗੁਰੂ-ਬਾਣੀ ਦਾ ਸਹੀ ਛੰਦ-ਵਿਵੇਚਨ ਕੀਤਾ ਜਾ ਸਕਦਾ ਹੈ। ਇਹੀ ਕਾਰਣ ਹੈ, ਸਮੁੱਚੇ ਸ੍ਰੀ ਆਦਿ ਗ੍ਰੰਥ ਦਾ ਨਿਯਮਿਤ ਰੂਪ ਵਿਚ ਛੰਦ-ਵਿਵੇਚਨ ਕਿਸੇ ਇਕ ਖੋਜੀ ਨੇ ਵੀ ਨਹੀਂ ਕੀਤਾ। ਇਸ ਦਿਸ਼ਾ ਵਿਚ ਭਾਈ ਕਾਹਨ ਸਿੰਘ ਦਾ ਕੰਮ ਸ਼ਲਾਘਾ ਯੋਗ ਹੈ। ਪਰ ਇਨ੍ਹਾਂ ਨੇ ਵੀ ਛੰਦ-ਸਰੂਪ ਨੂੰ ਸਾਹਮਣੇ ਰੱਖ ਕੇ ਸ੍ਰੀ ਆਦਿ ਗ੍ਰੰਥ ਵਿਚੋਂ ਉਦਾਹਰਣ ਪੇਸ਼ ਕੀਤੇ ਹਨ। ਕਈ ਥਾਈਂ ਜਦ ਛੰਦ-ਵਿਧਾਨ ਅਨੁਸਾਰ ਇਕ ਛੰਦ ਦਾ ਸਰੂਪ ਇਕੋ ਕਾਵਿ ਟੋਟੇ ਵਿਚੋਂ ਨਿਯਮਿਤ ਰੂਪ ਵਿਚ ਨਹੀਂ ਮਿਲਦਾ ਤਾਂ ਇਹ ਬਿੰਦੂ ਲਗਾ ਕੇ ਇਹ ਸੰਕੇਤ ਕਰ ਦੇਂਦਾ ਹੈ ਕਿ ਵਿਚੋਂ ਪੰਗਤੀਆਂ ਛੱਡ ਦਿੱਤੀਆਂ ਗਈਆਂ ਹਨ ਤੇ ਅਗਲੀਆਂ ਪੰਕਤੀਆਂ ਜੋ ਛੰਦ-ਸਰੂਪ ਅਨੁਸਾਰ ਢੁਕਵੀਆਂ ਹੁੰਦੀਆਂ ਹਨ ਲੈ ਲੈਂਦਾ ਹੈ। ਗੁਰੂ ਛੰਦ ਦਿਵਾਕਰ ਵਿਚ ਬਹੁਤੇ ਉਦਾਹਰਣ ਦਸਮ ਗ੍ਰੰਥ ਵਿਚੋਂ ਲਏ ਗਏ ਹਨ। ਜਦ ਕਦੀ ਦਸਮ ਗ੍ਰੰਥ ਵਿਚੋਂ ਵੀ ਛੰਦ-ਸਰੂਪ ਅਨੁਸਾਰ ਉਦਾਹਰਣ ਨਹੀਂ ਮਿਲਦਾ ਤਾਂ ਕਾਹਨ ਸਿੰਘ ਆਪਣੀ ਕਵਿਤਾ ਅਥਵਾ ਕਿਸੇ ਹੋਰ ਕਵੀ ਦੀ ਕਵਿਤਾ ਵਿਚੋਂ ਉਦਾਹਰਣ ਦੇ ਦੇਂਦਾ ਹੈ। ਸ੍ਰੀ ਆਦਿ ਗ੍ਰੰਥ ਦੀ ਬਾਣੀ ਵਿਚੋਂ ਲਏ ਗਏ ਉਦਾਹਰਣ ਵਿਰਲੇ ਹਨ। ਪ੍ਰੋ. ਸੰਤ ਸਿੰਘ ਸੇਖੋਂ ਨੇ ਆਪਣੀ ਪੁਸਤਕ 'ਸ਼ਿਰੋਮਣੀ ਪੰਜਾਬੀ ਕਵੀ' ਵਿਚ 'ਗੁਰੂ ਅਰਜਨ ਛੰਦ-ਪ੍ਰਬੰਧ' ਨਾਮੀ ਲੇਖ ਲਿਖਿਆ ਹੈ। ਪ੍ਰੋ. ਸਾਹਿਬ ਨੇ ਪੰਚਮ ਗੁਰੂ ਦੀ ਬਾਣੀ ਵਿਚ ਦੋ ਤਿੰਨ ਛੰਦਾਂ ਦਾ ਪ੍ਰਯੋਗ ਮੰਨਿਆ ਹੈ। ਇਹ ਛੰਦ ਚੌਪਈ ਅਤੇ ਦੋਹਰਾ ਹਨ। ਇਨ੍ਹਾਂ ਨੇ ਇਕ ਹੋਰ ਤੋਲ ਜੋ ੧੬+੧੨ ਦਾ ਹੈ, ਸਾਹਮਣੇ ਰੱਖ ਕੇ ਵੀ ਛੰਦ-ਵਿਵੇਚਨ ਕੀਤਾ ਹੈ। ਪਰ ਇਸ ਤੋਲ ਨੂੰ ਕਿਸੇ ਛੰਦ ਦਾ ਨਾਮ ਨਹੀਂ ਦਿੱਤਾ ਗਿਆ। ਇਹ ਛੰਦ ਦੇ ਪੂਰੇ ਸਰੂਪ ਨੂੰ ਸਾਹਮਣੇ ਰੱਖ ਕੇ ਨਹੀਂ ਕੀਤਾ ਗਿਆ ਸਗੋਂ ਪਦ ਦੇ ਇਕ ਚਰਣ ਦੀਆਂ ਮਾਤ੍ਰਾ ਨੂੰ ਹੀ ਮੁਖ ਰੱਖ ਕੇ ਵਿਚਾਰਿਆ ਗਿਆ ਹੈ। ਜੋ ਕਿ ਛੰਦ-ਵਿਧਾਨ ਦੇ ਪੱਖੋਂ ਅਧੂਰਾ ਹੈ। ਸ਼ਮਸ਼ੇਰ ਸਿੰਘ ਅਸ਼ੋਕ ਨੇ "ਆਦਿ-ਗ੍ਰੰਥ ਦਾ ਛੰਦ ਪ੍ਰਬੰਧ ਨਾਮੀ ਲੇਖ ਗੁਰਮਤ ਅੰਕ ਵਿਚ ਲਿਖਿਆ ਹੈ। ਅਸ਼ੋਕ ਨੇ ਵੀ ਛੰਦ ਸਰੂਪ ਨੂੰ ਸਾਹਮਣੇ ਰੱਖ ਕੇ ਉਦਾਹਰਣ ਆਦਿ ਗ੍ਰੰਥ ਵਿਚੋਂ ਲਭ ਲਏ ਗਏ ਹਨ। ਕਾਹਨ ਸਿੰਘ, ਪ੍ਰੋ. ਸੰਤ ਸਿੰਘ ਸੇਖੋਂ ਅਤੇ ਅਸ਼ੋਕ ਦੁਆਰਾ ਦਿੱਤੀਆਂ ਗਈਆਂ ਉਦਾਹਰਣਾਂ ਦੇ ਤੋਲ ਵਿਚ ਕਈ

ਥਾਈਂ ਅੰਤਰ ਅਥਵਾ ਇਹ ਛੰਦ-ਤੋਲ ਉਪਰ ਪੂਰੀਆਂ ਨਹੀਂ ਉਤਰਦੀਆਂ। ਕਾਹਨ ਸਿੰਘ ਨੇ ਗੁਰੂ-ਛੰਦ ਦਿਵਾਕਰ ਵਿਚ ਮਾਤਰਾ-ਗਿਆਨ ਦਾ ਚਰਚਾ ਜ਼ਰੂਰ ਕੀਤਾ ਹੈ। ਪਰ ਉਦਾਹਰਣ ਦੀਆਂ ਮਾਤਰਾਂ ਬਹੁਤ ਥਾਈਂ ਘੱਟ ਵੱਧ ਹਨ। ਜੋ ਛੰਦ ਵਿਧਾਨ ਅਨੁਸਾਰ ਪੂਰੀਆਂ ਕੀਤੀਆਂ ਜਾ ਸਕਦੀਆਂ ਹਨ, ਪਰ ਇਸ ਪਾਸੇ ਅਮਲੀ ਤੌਰ ਤੇ ਕੋਈ ਖ਼ਾਸ ਸੰਕੇਤ ਨਹੀਂ ਕੀਤਾ ਗਿਆ, ਕਿਸੇ ਸਪਸ਼ਟ ਸੰਕੇਤ ਦੀ ਅਣਹੋਂਦ ਵਿਚ ਸਾਨੂੰ ਹਿੰਦੀ ਦੇ ਗ੍ਰੰਥਾਂ ਦਾ ਸਹਾਰਾ ਲੈਣਾ ਪਿਆ ਹੈ। ਛੰਤ-ਮਾਤਰਾ ਦੇ ਵਿਧਾਨ ਦੀ ਸਹਾਇਤਾ ਨਾਲ ਜਿੰਨਾ ਕੁ ਵਿਵੇਚਨ ਅਸੀਂ ਕੀਤਾ ਹੈ। ਅਸੀਂ ਇਸ ਨਤੀਜੇ ਉਤੇ ਪੁੱਜੇ ਹਾਂ ਕਿ ਪੰਚਮ ਗੁਰੂ ਛੰਦ-ਸ਼ਾਸਤਰ ਪ੍ਰਤੀ ਸੁਚੇਤ ਸਨ। ਗੁਰੂ ਅਰਜਨ ਦੇਵ ਨੇ ਇਕੋ ਹੀ ਕਾਵਿ ਟੋਟੇ ਵਿਚ ਛੰਦ ਕਲਾ ਦੀ ਨਿਪੁੰਨਤਾ ਦਾ ਜੋ ਪ੍ਰਦਰਸ਼ਨ ਅਸੀਂ ਵਰਣਿਕ ਛੰਦਾਂ ਵਿਚੋਂ ਕਬਿੱਤ ਅਤੇ ਵਿਖਮ ਛੰਦਾਂ ਵਿਚੋਂ ਕਲਸ ਵਿਚ ਕੀਤਾ ਹੈ, ਹੈਰਤ ਭਰਿਆ ਹੈ। ਕਬਿੱਤ ਦੇ ਅੰਤਰਗਤ ਕਬਿੱਤ ਦੇ ਦੋ ਰੂਪਾਂ-ਰੂਪ ਘਨਾਕਸ਼ਰੀ ਅਤੇ ਜਲਹਰਣ ਦਾ ਨਿਬਾਹ ਕਮਾਲ ਕਾਰੀਗਰੀ ਦਾ ਸਬੂਤ ਹੈ। ਇਸ ਛੰਦ ਦੇ ਚਾਰ ਚਰਣਾਂ ਵਿਚ ਜਲਹਰਣ ਦੇ ਦੋ ਰੂਪ ਅਤੇ ਰੂਪ ਘਨਾਕਸ਼ਰੀ ਦੇ ਵੀ ਦੋ ਰੂਪਾਂ ਦਾ ਪ੍ਰਸਰਸ਼ਨ ਕਵੀ ਦੇ ਕੌਸ਼ਲ ਦੀ ਨਿਪੁੰਨਤਾ ਨੂੰ ਰੂਪਮਾਨ ਕਰਦਾ ਹੈ। (ਉਦਾਹਰਣ ਵਜੋਂ ਕਬਿੱਤ ਵੇਖੋ)

ਇਸੇ ਤਰ੍ਹਾਂ ਕਲਸ ਅੰਕ ੧ ਜਿਸ ਦਾ ਉਦਾਹਰਣ ਅਸੀਂ ਪੇਸ਼ ਕਰ ਆਏ ਹਾਂ "ਸਰਸਿਅੜੇ ਸਰਸਿਅੜੈ" ਇਸ ਛੰਦ ਦੇ ਤੋਲ ਨੂੰ ਸਮਝਣ ਲਈ ਚੰਗੇ ਖ਼ਾਸੇ ਪ੍ਰੀਸ਼ਰਮ ਦੀ ਲੋੜ ਹੈ। ਇਸ ਛੰਤ ਦੇ ਛੇ ਚਰਣਾਂ ਵਿਚ ਤਿੰਨ ਵਿਭਿੰਨ ਛੰਦਾਂ ਦਾ ਪ੍ਰਯੋਗ, ਦੰਡਕਲਾ ਅਤੇ ਪਦਮਾਵਤੀ ਦੇ ਦੋ ਦੋ ਰੂਪਾਂ ਦਾ ਪ੍ਰਯੋਗ, ਅਤੇ ਗੁਣਾਂ ਦਾ ਪ੍ਰਯੋਗ ਕਵੀ ਦੀ ਪ੍ਰਖਰ ਬੁੱਧੀ ਦਾ ਸਬੂਤ ਹੈ।

ਗੁਰੂ ਅਰਜਨ ਦੇਵ ਵਿਚ ਭਾਵ-ਵਿਵਧਤਾ ਹੈ। ਉਹ ਭਾਵਾਂ ਨੂੰ ਵਕ੍ਰਤਾ ਦੇਣੀ ਜਾਣਦੇ ਹਨ। ਛੰਦ-ਸ਼ਾਸਤਰ ਦੇ ਇਸ ਗਿਆਨ ਨੇ ਅਥਵਾ ਛੰਦ-ਵਿਧਾਨ ਦੇ ਪ੍ਰਯੋਗ ਨੇ ਇਨਾਂ ਦੀ ਕਵਿਤਾ ਨੂੰ ਪ੍ਰਖਤਗੀ ਦਿੱਤੀ ਹੈ, ਵੰਨ-ਸੁਵੰਨਤਾ ਦਿੱਤੀ ਹੈ ਤੇ ਪ੍ਰਪੱਕਤਾ ਵੀ। ਕਵੀ ਆਪਣੀ ਅਨੁਭੂਤੀ ਪ੍ਰਤੀ ਸਜਗ ਹੈ ਤੇ ਪ੍ਰਗਟਾਵੇ ਪ੍ਰਤੀ ਵੀ। ਕਵੀ ਅਕਸਰ ਇਕ ਕਾਵਿ ਟੋਟੇ ਵਿਚ ਛੰਦ-ਤੋਲ ਬਦਲ ਲੈਂਦਾ ਹੈ। ਪਰ ਹੈਰਾਨੀ ਦੀ ਗੱਲ ਹੈ, ਲਯ-ਭੰਗ ਨਹੀਂ ਹੁੰਦੀ। ਕਿਉਂਕਿ ਬਦਲਿਆ ਤੋਲ, ਪਹਿਲੇ ਪ੍ਰਯੋਗ ਕੀਤੇ ਜਾ ਰਹੇ ਛੰਦ ਨਾਲ ਮਿਲਦਾ ਜੁਲਦਾ ਹੁੰਦਾ ਹੈ : ਖੋਜੀ ਜੇ ਉਹ ਵੀ ਬੜੀ ਬਰੀਕੀ ਨਾਲ ਵਾਚ ਰਿਹਾ ਹੋਵੇ ਤਾਂ ਇਸ ਅੰਤਰ ਦਾ ਪਤਾ ਲਗਾ ਸਕਦਾ ਹੈ। ਛੰਦ-ਬਹਿਰ ਤੋਂ ਅਨਜਾਣ ਲਈ ਇਸ ਭੇਦ ਦਾ ਜਾਣਨਾ ਅਤਿ ਕਠਿਨ ਹੈ। ਸਾਧਾਰਣ ਨਜ਼ਰ ਵੇਖਿਆ ਇਹ ਕਿਹਾ ਜਾ ਸਕਦਾ ਹੈ ਕਿ ਗੁਰੂ ਬਾਣੀ ਵਿਚ ਛੰਦ-ਮਾਤਰਾ ਦਾ ਧਿਆਨ ਨਹੀਂ ਰੱਖਿਆ ਗਿਆ। ਅਗਿਆਨਤਾ ਕਾਰਣ ਇਹ ਕਿਹਾ ਤਾਂ ਜਾ ਸਕਦਾ ਹੈ, ਪਰ ਸਚ ਨਹੀਂ। ਵਿਵੇਚਨ ਕਰਨ ਉਪਰੰਤ ਅਸੀਂ ਇਸ ਨਤੀਜੇ ਤੇ ਪੁੱਜੇ ਹਾਂ ਕਿ ਖੋਜੀ ਜਨ-ਆਪ ਛੰਦ ਦੇ ਭੇਦਾਂ ਉਪਭੇਦਾਂ ਅਤੇ ਛੰਦ-ਵਿਧਾਨ ਤੋਂ ਪੂਰੇ ਜਾਣੂ ਨਹੀਂ।

# ਗੁਰੂ ਬਾਣੀਕਾਰਾਂ ਅਤੇ ਗੁਰੂ ਅਰਜਨ ਦੇਵ ਦੀ ਛੰਦ ਵਿਸ਼ਿਅਕ ਮੌਲਿਕਤਾ

ਸ੍ਰੀ ਆਦਿ ਗ੍ਰੰਥ ਦੀ ਸਮੁਚੀ ਬਾਣੀ ਛੰਦ-ਸੰਕੇਤ-ਮੁਕਤ ਹੈ। ਸਿਵਾਏ 'ਫੁਨਹਾ' ਦੇ ਮਧ-ਕਾਲੀਨ ਭਾਰਤੀ ਸਾਹਿਤ ਵਿਚੋਂ ਸ਼ਾਇਦ ਆਦਿ ਗ੍ਰੰਥ ਹੀ ਇਕੋ ਇਕ ਅਜਿਹਾ ਪ੍ਰਤਿਸ਼ਠਤ ਬਾਣੀ-ਸੰਗ੍ਰਹਿ ਹੈ, ਜਿਸ ਵਿਚ ਛੰਦ-ਸੰਕੇਤ ਦੀ ਅਣਹੋਂਦ ਹੈ। ਗੁਰੂ ਗੋਬਿੰਦ ਸਿੰਘ ਦਾ ਦਸਮ ਗ੍ਰੰਥ, ਤੁਲਸੀ ਦੀ ਰਮਾਇਣ, ਸੂਰ ਦਾ ਸੂਰ ਸਾਗਰ ਆਦਿਕ ਗ੍ਰੰਥ ਸਪਸ਼ਟ ਛੰਦ-ਸੰਕੇਤ ਧਾਰਣੀ ਹਨ। ਸ੍ਰੀ ਆਦਿ ਗ੍ਰੰਥ ਦੇ ਬਾਣੀਕਾਰਾਂ ਨੇ ਆਪਣੀ ਬਾਣੀ ਵਿਚ ਛੰਦ-ਸੰਕੇਤ ਨਹੀਂ ਕੀਤਾ, ਪਰ ਤੁਕ-ਸੰਕੇਤ ਬੜਾ ਨਿਖਰਵੇਂ ਰੂਪ ਵਿਚ ਕੀਤਾ ਹੈ। ਗੁਰੂਆਂ ਦਾ ਛੰਦ-ਸੰਕੇਤ ਨਾ ਕਰਨਾ ਤੇ ਤੁਕ-ਸੰਕੇਤ ਕਰਨ ਦਾ ਕੀ ਕਾਰਣ ਹੋ ਸਕਦਾ ਹੈ? ਸਾਡੀ ਜਾਚੇ ਛੰਦ-ਗਿਆਨ ਹਰ ਇਕ ਪਾਠਕ ਦੇ ਵਸ ਦਾ ਨਹੀਂ, ਪਰ ਤੁਕ ਦੀ ਪਕੜ ਜਨ ਸਾਧਾਰਣ ਨੂੰ ਵੀ ਹੋ ਸਕਦੀ ਹੈ। ਗੁਰੂ ਕਾਵਿ, ਕਾਵਿ ਸਿਧਾਂਤਾਂ ਨੂੰ ਨਹੀਂ ਗੁਰੂ-ਸੰਗਤ ਨੂੰ ਮੁਖ ਰੱਖ ਕੇ ਰਚਿਆ ਗਿਆ ਹੈ। ਗੁਰੂਆਂ ਦੀ ਸ੍ਰੋਤਾ-ਮੰਡਲੀ ਜਨ ਸਾਧਾਰਣ ਲੋਕ ਹੀ ਸਨ। ਇਹੀ ਕਾਰਣ ਹੈ ਗੁਰੂਆਂ ਨੇ ਤੁਕ-ਸੰਕੇਤ ਸਪਸ਼ਟ ਰੂਪ ਵਿਚ ਕੀਤਾ ਹੈ। ਗੁਰੂਆਂ ਦੀ ਵਿਲੱਖਣਤਾ ਰਹਾਉ ਦੇ ਪ੍ਰਯੋਗ ਕਰਕੇ ਵੀ ਹੈ। ਆਦਿ ਗ੍ਰੰਥ ਵਿਚ ਰਹਾਉ ਸ਼ਬਦ ਦੀ ਟੇਕ ਅਥਵਾ ਗਾਇਨ ਦਾ ਟੇਕ ਵਧੇਰੇ ਵਰਤੀ ਗਈ ਹੈ। ਗੁਰੂ ਬਾਣੀ ਰਾਗ-ਬੱਧ ਹੈ, ਛੰਦ-ਬਧ ਹੈ ਤੇ ਤਾਲ-ਬੱਧ ਵੀ। ਛੰਦ ਪ੍ਰਯੋਗ ਕਰਦੇ ਸਮੇਂ ਰਾਗ, ਤਾਲ ਅਤੇ ਉਸ ਦੇ ਠਹਿਰਾਉ ਨੂੰ ਧਿਆਨ ਵਿਚ ਰਖਣਾ ਛੰਦ ਵਿਧਾਨ ਵਿਚ ਮੌਲਿਕਤਾ ਦੇ ਤੱਤ ਹਨ।

ਤੁਕ ਦਾ ਸੰਬੰਧ ਚਰਣਾਂ ਨਾਲ ਵੀ ਹੈ ਤੇ ਛੰਦ ਦੀ ਲਯ ਨਾਲ ਵੀ। ਛੰਦ-ਗਿਆਤਾਂ ਲਈ ਤੁਕ ਇਕ ਸੰਕੇਤ ਹੈ, ਜਿਸ ਦੀ ਸਹਾਇਤਾ ਨਾਲ ਯਤੀ, ਤੁਕਾਂਤ ਅਤੇ ਲਯ ਨੂੰ ਜਾਣਨ ਉਪਰੰਤ ਇਹ ਕਿਹਾ ਜਾ ਸਕਦਾ ਹੈ ਕਿ ਇਥੇ ਕਿਹੜੇ ਛੰਦ ਦਾ ਪ੍ਰਯੋਗ ਕੀਤਾ ਗਿਆ ਹੈ। ਛੰਦ-ਵਿਧਾਨ ਤੋਂ ਅਨਜਾਣ ਪਾਠਕ ਤੁਕ-ਲਯ ਅਨੁਸਾਰ ਪਾਠ ਕਰਨ ਉਪਰੰਤ ਆਨੰਦ ਨੂੰ ਪ੍ਰਾਪਤ ਹੋ ਸਕਦਾ ਹੈ। ਇਹੀ ਹੈ ਗੁਰੂ ਕਵੀਆਂ ਦੀ ਮੌਲਿਕਤਾ ਕਿ ਦੋਹਾਂ ਤਰ੍ਹਾਂ ਦੇ ਪਾਠਕ ਇਨ੍ਹਾਂ ਦੀ ਬਾਣੀ ਵਿਚੋਂ ਕਾਵਿ-ਆਨੰਦ ਪ੍ਰਾਪਤ ਕਰ ਸਕਦੇ ਹਨ। ਗੁਰੂ ਕਵੀਆਂ ਦੀ ਨਵੀਨਤਾ ਇਕ ਹੋਰ ਪੱਖੋਂ ਵੀ ਹੈ ਕਿ ਇਨ੍ਹਾਂ ਨੇ ਛੰਦ-ਨਾਮ ਨੂੰ ਪ੍ਰੋਖ ਰੱਖ ਕੇ ਛੰਦ-ਚਾਲ ਨੂੰ ਪ੍ਰਗਟ ਕਰ ਦਿੱਤਾ ਹੈ। ਵਿਸ਼ੇਸ਼ਤਾ ਛੰਦ ਦੇ ਨਾਮ ਨੂੰ ਜਾਣਨ ਵਿਚ ਨਹੀਂ ਛੰਦ-ਚਾਲ ਤੋਂ ਪ੍ਰਾਪਤ ਹੋਣ ਵਾਲੇ ਆਨੰਦ ਨੂੰ ਮਾਣਨ ਵਿਚ ਹੈ। ਕਵਿਤਾ ਦਾ ਉਚਾਰਣ ਲਯ ਅਨੁਸਾਰ ਕਰਨਾ ਆਪਣੇ ਆਪ ਵਿਚ ਅਕਹਿ ਸੁਆਦ ਹੈ। ਇਹੀ ਕਾਰਣ ਹੈ ਕਿ ਸਾਡੇ ਧਰਮ ਅਸਥਾਨਾਂ ਉਪਰੋ ਕਿਸੇ ਹੋਰ ਬਾਣੀ ਦਾ ਪਾਠ ਸਾਰੀ ਸੰਗਤ ਮਿਲ ਕੇ ਨਹੀਂ ਕਰਦੀ ਜਿਵੇਂ ਕਿ ਸੁਖਮਨੀ ਦਾ। ਸੁਖਮਨੀ ਦਾ ਸਰਵ ਪ੍ਰਿਅ ਹੋਣ ਦਾ ਕਾਰਨ ਇਸ ਦੀ ਲਯ-ਮੁਖਤਾ ਹੀ ਹੈ। ਉਂਜ ਤਾਂ ਸੁਖਮਨੀ ਵਿਚ ਛੰਦ-ਵਿਧਾਨ ਅਨੁਸਾਰ ਚੌਪਈ ਦੇ ਕਈ ਉਪਭੇਦਾਂ ਦਾ ਪ੍ਰਯੋਗ ਕੀਤਾ ਗਿਆ ਹੈ। ਜੇਹਾ ਕਿ ਪੁਨੀਤ (ਅੰਤ ਤਗਣ (SSI) ਅਸਟ, ੧੦) ਗੋਪਾਲ (ਅੰਤ ਜਗਣ (ISI) ਅਸਟ ੨) ਚਉਬੋਲਾ (ਅੰਤ ਲਘੂ ਗੁਰੂ, ਅਸਟ ੨) ਡਿਲਾ (ਅੰਤ ਭਗਣ (SII) ਅਸਟ ੧੪) ਆਦਿ ਉਪਰੋਕਤ ਵਿਵੇਚਨ ਤੋਂ ਸਪਸ਼ਟ ਹੈ ਪੰਚਮ ਗੁਰੂ ਨੇ ਛੰਦ-ਚਾਲ ਨੂੰ

ਪਹਿਲ ਦਿੱਤੀ ਹੈ ਤੇ ਇਸੇ ਵਿਚ ਹੀ ਇਨ੍ਹਾਂ ਦੀ ਮੌਲਿਕਤਾ ਦੇ ਦਰਸ਼ਨ ਹੁੰਦੇ ਹਨ।

ਗੁਰੂ-ਬਾਣੀਕਾਰ ਲੋਕ-ਕਵੀ ਵੀ ਹਨ। ਲੋਕ-ਕਾਵਿ ਦੀ ਹਮੇਸ਼ਾ ਇਕ ਆਪਣੀ ਤਰਜ਼ ਹੁੰਦੀ ਹੈ। ਘੋੜੀਆਂ, ਅਲਾਹੁਣੀਆਂ, ਛੰਤ ਅਤੇ ਬਿਰਹੜੇ ਆਪੋ ਆਪਣੀ ਤਰਜ਼ ਨੂੰ ਛੰਦ-ਬਹਿਰ ਵਿਚ ਬਦਲ ਦਿੱਤਾ ਹੈ। ਦੂਜੇ ਸ਼ਬਦਾਂ ਵਿਚ ਇਨ੍ਹਾਂ ਦਾ ਸੁਮੇਲ ਕੀਤਾ ਹੈ। ਪਹਿਰੇ ਸੰਬੋਧਨੀ ਪਦ ਹਨ। ਪੰਚਮ ਗੁਰੂ ਨੇ ਇਤਨੇ ਸਰਲ ਕਾਵਿ-ਰੂਪ ਨੂੰ ਬਿਖਮ ਛੰਦ, ਕਲਸ ਵਿਚ ਰੂਪਮਾਨ ਕੀਤਾ ਹੇ। ਆਮ ਤੌਰ ਤੇ ਕਲਸ ਦੋ ਛੰਦਾਂ ਦੇ ਮੇਲ ਤੋਂ ਬਣਦਾ ਹੈ। ਗੁਰੂ ਨਾਨਕ ਦੁਆਰਾ ਪ੍ਰਯੁਕਤ ਕਲਸ ਦੋ ਛੰਦਾਂ ਦੇ ਮੇਲ ਤੋਂ ਬਣਿਆ ਹੈ। ਜਦ ਕਿ ਗੁਰੂ ਅਰਜਨ ਕਲਸ ਵਿਚ ਤਿੰਨ ਛੰਦਾਂ ਦਾ ਪ੍ਰਯੋਗ ਕਰਦੇ ਹਨ। ਕੇਵਲ ਛੰਦਾਂ ਦਾ ਹੀ ਨਹੀਂ ਉਨ੍ਹਾਂ ਦੇ ਉਪਭੇਦਾਂ ਦਾ ਵੀ। ਉਦਾਹਰਣ ਲਈ ਵੇਖੋ ਵਿਖਮ ਛੰਦ ਕਲਸ ਅੰਕ ੧ ਕਲਸ ਦੇ ਪ੍ਰਸੰਗ ਵਿਚ ਇਹ ਗੁਰੂ ਅਰਜਨ ਦੇਵ ਦਾ ਇਕ ਮੌਲਿਕ ਜਤਨ ਹੈ। ਬਿਰਹੜੇ ਤੋਂ ਭਾਵ ਹੈ ਬਿਰਹਾ ਅਥਵਾ ਸ਼ੋਕ ਗੀਤ ਜੋ ਅੰਮ੍ਰਿਤਘਟ ਵਿਚ ਰਚਿਆ ਗਿਆ ਹੈ। ਪੰਚਮ ਗੁਰੂ ਨੇ ਦਿਨਰੈਣਿ ਨੂੰ ਗੀਤਾ, ਬਾਰਾਂਮਾਹ-ਦੋਹਰਾ, ਗੁਣਵੰਤੀ-ਉਲਾਲ, ਰੁਤੀ-ਦੋਹਰਾ ਅਤੇ ਕਲਸ, ਅੰਜਲੀਆ-ਘਨਕਲਾ ਆਦਿ ਛੰਦਾਂ ਵਿਚ ਰਚ ਕੇ, ਲੋਕ ਕਾਵਿ-ਰੂਪਾਂ ਨੂੰ ਛੰਦ-ਵਿਧਾਨ ਵਿਚ ਬੰਨ੍ਹ ਕੇ ਕਲਾਕਾਰ ਹੋਣ ਦਾ ਨਿਗਰ ਸਬੂਤ ਦਿੱਤਾ ਹੈ। ਲੋਕ-ਕਾਵਿ-ਰੂਪਾਂ ਦੇ ਪ੍ਰਸੰਗ ਵਿਚ ਇਹੀ ਇਨ੍ਹਾਂ ਦੀ ਵਿਲੱਖਣਤਾ ਅਤੇ ਮੌਲਿਕਤਾ ਹੈ।

ਮਹਾਨ ਪ੍ਰਤਿਭਾ ਬੜਾ ਕੁਝ ਪੁਰਾਣੀ ਤੋੜਦੀ ਤੇ ਨਵਾਂ ਸਿਰਜਦੀ ਹੈ। ਗੁਰੂ ਕਵੀ ਜਿਥੇ ਛੰਦ-ਵਿਧਾਨ ਦੇ ਅਨੁਸਾਰੀ ਹਨ ਉਥੇ ਨਵੇਂ ਛੰਦਾਂ ਦੇ ਸਿਰਜਨਹਾਰ ਵੀ। ਚੌਪਈ ਦੇ ਦੋ ਤੋਲ ਆਮ ਪ੍ਰਸਿੱਧ ਹਨ : ਪ੍ਰਤੀਚਰਣ ੮, ੭ ਜਾਂ ੮, ੮ ਉਤੇ ਵਿਸ਼ਰਾਮ ਅਥਵਾ ਪ੍ਰਤੀਚਰਣ ੧੫, ੧੬ ਮਾਤਰਾ। ਪੰਚਮ ਗੁਰੂ, ਚੌਪਈ-ਯਤੀ ਦੇ ਬੰਧਨ ਨੂੰ ਸਵੀਕਾਰ ਨਹੀਂ ਕਰਦੇ। ਇਨ੍ਹਾਂ ਨੇ ੮, ੭ ਅਤੇ ੮, ੮ ਉਤੇ ਯਤੀ ਵਾਲੇ ਨਿਯਮ ਨੂੰ ਤੋੜ ਕੇ ੧੫, ੧੬ ਮਾਤ੍ਰਾ ਉਤੇ ਯਤੀ ਲਗਾਈ ਹੈ। ਇਸ ਤਰ੍ਹਾਂ ਪ੍ਰਤੀਚਰਣ ੩੦ ਤੋਂ ੩੨ ਮਾਤਰਾ ਦਾ ਪ੍ਰਯੋਗ ਕੀਤਾ ਹੈ। ਇਸ ਤੱਥ ਦੀ ਪੁਸ਼ਟੀ ਸੁਖਮਨੀ ਦੀਆਂ ਸਾਰੀਆਂ ਅਸ਼ਟਪਦੀਆਂ ਕਰਦੀਆਂ ਹਨ। ਡਾ. ਪੂਤ ਲਾਲ ਲਿਖਦੇ ਹਨ ਕਿ ਆਧੁਨਿਕ ਕਵੀਆਂ ਨੇ ਚੌਪਈਦੇ ਤੋਲ ਵਿਚ ਅੰਤਰ ਕਰਕੇ ਚੌਪਈ ਦਾ ਨਵਾਂ ਰੂਪ ਸਿਰਜਿਆ ਹੈ[209]। ਪਰ ਡਾ, ਸਾਹਿਬ ਨੂੰ ਟਪਲਾ ਲਗਾ ਹੈ। ਚੌਪਈ ਦੇ ਇਸ ਰੂਪ ਦਾ ਪ੍ਰਯੋਗ ਤਾਂ ਮਧ-ਕਾਲੀਨ ਕਵੀ ਗੁਰੂ ਅਰਜਨ ਦੇਵ ਅਜ ਤੋਂ ਚਾਰ ਸੌ ਸਾਲ ਪਹਿਲਾਂ ਕਰ ਚੁੱਕੇ ਹਨ। ਸ੍ਰੀ ਆਦਿ ਗ੍ਰੰਥ ਵਿਚ ਗੁਰੂ ਨਾਨਕ ਨੇ ਪ੍ਰਤੀਚਰਣ ੧੫, ੧੬ ਮਾਤਰਾ ਦੀ ਚੌਪਈ ਦਾ ਪ੍ਰਯੋਗ ਬਹੁਤ ਥਾਈਂ ਕੀਤਾ ਹੈ। ਪਰ ਚੌਪਈ ਦਾ ਪ੍ਰਤੀਚਰਣ ੩੦ ਤੋਂ ੩੨ ਮਾਤਰਾ ਦਾ ਤੋਲ ਪ੍ਰਯੋਗ ਤਾਂ ਗੁਰੂ ਅਰਜਨ ਦੇਵ ਦੀ ਆਪਣੀ ਕਾਢ ਹੈ। ਅੰਤ ਵਿਚ ਛੰਦ ਦੀ ਨਵ-ਰੂਪ ਸਿਰਜਣਾ ਵਿਚ ਪੰਚਮ ਗੁਰੂ ਦੁਆਰਾ ਸਿਰਜਤ ਦੋ ਛੰਦਾਂ ਦਾ ਨਾਮ ਵਿਸ਼ੇਸ਼ ਕਰਕੇ ਲਿਆ ਜਾ ਸਕਦਾ ਹੈ ਚੌਪਈ ਅਤੇ ਕਲਸ। ਸੰਖੇਪ ਵਿਚ, ਗੁਰੂ ਕਵੀਆਂ ਦੀ ਛੰਦ ਵਿਸ਼ਿਅਕ ਦ੍ਰਿਸ਼ਟੀ ਦੇ ਅੰਤਰਗਤ ਰਹਾਉ, ਤੁਕ ਅਤੇ ਲੋਕ-ਕਾਵਿ-ਰੂਪਾਂ ਦਾ ਪ੍ਰਯੋਗ, ਛੰਦ ਬਹਿਰ ਦੀ ਪਰਮੁੱਖਤਾ, ਚੌਪਈ ਅਤੇ ਕਲਸ ਦਾ ਰੂਪ ਪਰਿਵਰਤਨ ਮੌਲਿਕ ਤੱਤ ਹਨ।

**ਹਵਾਲੇ :**


੧. ਵਰਮਾ ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਪੰਨਾ ੭੧੭
੨. ਉਹੀ
੩. ਉਹੀ
੪. ਮਿਸ੍ਰ, ਰਾਮ ਦਹਿਨ, *ਕਾਵਿ ਦਰਪਣ*, ਪੰਨਾ ੩੧੭
੫. ਡਾ. ਤ੍ਰਿਪਾਠੀ, ਰਾਮ ਸਾਗਰ, ਧਨਯਲੋਕ, ਲੋਚਨ-ਤਾਰਾਵਤੀ (ਹਿੰਦੀ ਟੀਕਾਕਾਰ) ਉਤਾਰਰਧ ੧੨੯੭
੬. ਉਹੀ
੭.
੮. ਵਰਮਾ ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਪੰਨਾ ੭੧੭
੯. ਉਹੀ, ਪੰਨਾ ੭੧੮
੧੦. ਉਹੀ
੧੧. ਉਹੀ, ਪੰਨਾ ੭੯੮
੧੨. ਉਹੀ
੧੩. ਉਹੀ
੧੪. ਵਾਮਨ, *ਕਾਵਿ ਅਲੰਕਾਰ ਸੁਤ੍ਰਵ੍ਰਿਤੀ*, ਪੰਨਾ ੩੭ ਤੋਂ ੩੮
੧੫. ਲੋਨ੍ਹਜਾਈਨਸ, ਆਨ ਦਾ ਸਬਲਾਈਮ, ਅਨੁਵਾਦਕ ਡਾ. ਹਹਿਭਜਨ ਸਿੰਘ, ਉਦਾਤ ਬਾਰੇ ਪੰਨਾ ੧੩
੧੬. ਉਹੀ
੧੭. ਉਹੀ
੧੮. ਉਹੀ
੧੯. ਮਿਸ੍ਰ, ਰਾਮ ਦਹਿਨ, *ਕਾਵਿ ਦਰਪਣ*, ਪੰਨਾ ੩੦੮
੨੦. ਉਹੀ
੨੧. ਉਹੀ, ਪੰਨਾ ੩੦੯
੨੨. ਡਾ. ਸ੍ਰੀ ਵਾਸਤਵ, ਦੇਵਕੀ ਨੰਦਨ, *ਤੁਲਸੀ ਕੀ ਭਾਸ਼ਾ*, ਪੰਨਾ ੨੬੬
੨੩. ਮਿਸ੍ਰ, ਰਾਮ ਦਹਿਨ, *ਕਾਵਿ ਦਰਪਣ*, ਪੰਨਾ ੩੦੯
੨੪. ਉਹੀ, ਪੰਨਾ ੩੧੩
੨੫. ਉਹੀ
੨੬. ਮਿਸ੍ਰ, ਰਾਮ ਦਹਿਨ, *ਕਾਵਿ ਦਰਪਣ*, ਪੰਨਾ ੩੧੪

੨੭. ਭਾਈ ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੪੭ (ਅਨੁਪ੍ਰਾਸ ਦੇ ਅੰਤਰਗਤ ਵੇਖੋ)

੨੮. ਡਾ. ਗੋਤਮ ਸਿੰਘ, ਮਨਮੋਹਨ, *ਸੂਰ ਕੀ ਕਾਵਿ ਕਲਾ*, ਪੰਨਾ ੧੦੦

੨੯. ਵਰਮਾ ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਪੰਨਾ ੬੭

੨੯. (ੳ) ਉਹੀ

(ਅ) ਉਹੀ

੩੦. ਉਹੀ

੩੧. ਉਹੀ

੩੨. ਪੋਦਾਰ, ਕਨ੍ਹਈਆ ਲਾਲ, *ਅਲੰਕਾਰ ਮੰਜਰੀ*, (ਕਾਵਿ ਕਲਪ ਦਰੁਮ) ਭਾਗ-੨ ਪੰਨਾ ੫੮

੩੩. Shipley, J.T. *Dictionary of World Literature*, Page 263

੩੪. ਡਾ. ਨਗੇਂਦਰ, *ਕਾਵਿ ਬਿੰਬ*, ਪੰਨਾ ੪੭

੩੫. ਉਹੀ, ਪੰਨਾ ੪੮

੩੬. ਉਹੀ

੩੭. ਡਾ. ਨਗੇਂਦਰ, *ਕਾਵਿ ਬਿੰਬ*, ਪੰਨਾ ੪੯

੩੮. ਉਹੀ, ਪੰਨਾ ੫੧

੩੯. Scott ; A. P. *Dictionary of Liteary terms*, Page 139

੪੦. Susanne, K. Langer ; *Feeling and Form*, Page 49

੪੧. ਡਾ. ਨਗੇਂਦਰ, *ਕਾਵਿ ਬਿੰਬ*, ਪੰਨਾ ੫

੪੨. ਡਾ. ਮਹੇਂਦਰ ਕੁਮਾਰ, *ਰੀਤੀ ਕਾਲੀਨ ਰੀਤੀ ਕਵਿਓ ਕਾ ਕਾਵਿ-ਸ਼ਿਲਪ*, ਪੰਨਾ ੨੭੧

੪੩. ਪੋਦਾਰ, ਕਨ੍ਹਈਆ ਲਾਲ, *ਅਲੰਕਾਰ ਮੰਜਰੀ*, ਪੰਨਾ ੧੫ ਤੋਂ ੨੪

੪੪. ਉਹੀ, ਪੰਨਾ ੨੪

੪੫. ਉਹੀ, ਪੰਨਾ ੨੭

੪੬. ਵਰਮਾ ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਪੰਨਾ ੭੧

੪੭. ਡਾ. ਓਮ ਪ੍ਰਕਾਸ਼, *ਹਿੰਦੀ ਅਲੰਕਾਰ ਸਾਹਿਤ*, ਪੰਨਾ ੨੨

੪੮. ਪੋਦਾਰ, ਕਨ੍ਹਈਆ ਲਾਲ, *ਅਲੰਕਾਰ ਮੰਜਰੀ*, ਪੰਨਾ ੩੫

੪੯. ਮਿਸ੍ਰ, ਰਾਮ ਦਹਿਨ, *ਕਾਵਿ ਦਰਪਣ*, ਪੰਨਾ ੩੩੭

੫੦. ਵਰਮਾ ਧੀਰੇਂਦਰ, *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਪੰਨਾ ੭੧

੫੧. ਪੋਦਾਰ, ਕਨ੍ਹਈਆ ਲਾਲ, *ਅਲੰਕਾਰ ਮੰਜਰੀ*, ਪੰਨਾ ੩੬

੫੨. ਡਾ. ਨਗੇਂਦਰ, *ਰੀਤੀ ਕਾਵਿ ਦੀ ਭੂਮਿਕਾ*, ਪੰਨਾ ੮੬

੫੩. ਡਾ. ਤ੍ਰਿਪਾਠੀ ਜਗਦੀਸ਼ ਨਰਾਇਣ, *ਆਧੁਨਿਕ ਹਿੰਦੀ ਕਵਿਤਾ ਮੇਂ ਅਲੰਕਾਰ ਵਿਧਾਨ*, ਪੰਨਾ ੧੦੯

੫੪. ਵਿਸ਼੍ਵਨਾਥ, *ਸਾਹਿਤ ਦਰਪਣ*, ਪੰਨਾ ੩੯੭ ਅਤੇ ੫੩੬ (ਕਲਕੱਤਾ ਐਡੀਸਨ – ਘੋਸ਼ ਪ੍ਰੈਸ ਸੰਪਾਦਿਤ : ਸ੍ਰੀ ਗੁਰੂ ਨਾਥ ਵਿਦਿਆ ਨਿਧੀ ਭਟਾਚਾਰੀਆਂ)।

੫੫. ਪੋਦਾਰ, ਕਨ੍ਹਈਆ ਲਾਲ, *ਅਲੰਕਾਰ ਮੰਜਰੀ*, ਪੰਨਾ ੫੯

੫੬. ਉਹੀ, ਪੰਨਾ ੬੦

੫੭. ਉਹੀ, ਪੰਨਾ ੬੩

੫੮. ਮਿਸ੍ਰ, ਰਾਮ ਦਹਿਨ, *ਕਾਵਿ ਦਰਪਣ*, ਪੰਨਾ ੩੪੭

੫੯. ਛੇਕਾਨੁਪ੍ਰਾਸ, ਵ੍ਰਿਤਿਆਨੁਪ੍ਰਾਸ, ਸ੍ਰੁਤਿਆਨਪ੍ਰਾਸ, ਲਾਟਾਨਪ੍ਰਾਸ ਅਤੇ ਅੰਤਾਨਪ੍ਰਾਸ, ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੪੭

੬੦. ਛੇਕਾਨੁਪ੍ਰਾਸ, ਵ੍ਰਿਤਿਆਨੁਪ੍ਰਾਸ, ਸ੍ਰੁਤਿਆਨਪ੍ਰਾਸ, ਲਾਟਾਨਪ੍ਰਾਸ ਅਤੇ ਅੰਤਾਨਪ੍ਰਾਸ, ਕਾਹਨ ਸਿੰਘ *ਮਹਾਨ ਕੋਸ਼*, ਪੰਨਾ ੭੫੪

੬੧. ਪੋਦਾਰ, ਕਨ੍ਹਈਆ ਲਾਲ, *ਅਲੰਕਾਰ ਮੰਜਰੀ*, ਪੰਨਾ ੭੮

੬੨. ਉਹੀ, ਪੰਨਾ ੯੭

੬੩. ਉਹੀ, ਪੰਨਾ ੯੯

੬੪. ਵਰਣ ਚਿਤ੍ਰ, ਅਰਥਾਨ ਚਿਤ੍ਰ, ਆਕਾਰ ਚਿਤ੍ਰ, ਗਤੀ ਚਿਤ੍ਰ, ਭਾਸ਼ਾ ਚਿਤ੍ਰ, ਅਰਥ ਚਿਤ੍ਰ, ਅਰਬ ਚਿਤ੍ਰ (੩੫੦)

੬੫. ਪੋਦਾਰ, ਕਨ੍ਹਈਆ ਲਾਲ, *ਅਲੰਕਾਰ ਮੰਜਰੀ*, ਪੰਨਾ ੬੦

੬੬. ਉਹੀ, ਪੰਨਾ ੩੬

੬੭. ਉਹੀ, ਪੰਨਾ ੩੭

੬੮. ਉਹੀ

੬੯. ਉਹੀ, ਪੰਨਾ ੩੮

੭੦. ਉਹੀ, ਪੰਨਾ ੧੦੨

੭੧. ਉਹੀ, ਪੰਨਾ ੧੦੩

੭੨. ਜੇਹਾ ਕਿ ਉਪਮੇਉਪਮਾ, ਅਨਨਵੈ, ਪ੍ਰਦੀਪ, ਰੂਪਕ, ਸਮਰਪਣ, ਭ੍ਰਾਂਤੀਮਾਨ, ਸੰਦੇਹ ਅਪਨਹੁਤੀ, ਉਤਪੇਖਸ਼ਾ, ਅਤਿ ਸਯੋਕਤੀ, ਤੁੱਲਯੋਗਤਾ, ਦੀਪਕ, ਪ੍ਰਤੀਵਸਤੂ, ਉਪਮਾਨ, ਦ੍ਰਿਸ਼ਟਾਂਤ, ਨਿਦ੍ਰਸ਼ਨਾ, ਵਿਅਕਤੀਰੇਕ, ਸਹੋਕਤੀ ਅਤੇ ਸਮਾਸੋਕਤੀ ਆਦਿ ਸਦ੍ਰਿਸ਼ ਮੂਲਕ ਸਾਰੇ ਅਲੰਕਾਰ ਉਪਮਾ ਅਲੰਕਾਰ ਉਤੇ ਹੀ ਨਿਰਭਰ ਹਨ।
ਪੋਦਾਰ, ਕਨ੍ਹਈਆ ਲਾਲ, *ਅਲੰਕਾਰ ਮੰਜਰੀ*, ਪੰਨਾ ੬੦

੭੩. ਉਹੀ, ਪੰਨਾ ੧੩੦

੭੪. ਉਹੀ, ਪੰਨਾ ੧੨੫

੭੫. ਉਹੀ, ਪੰਨਾ ੧੬੨

੭੬. ਉਹੀ, ਪੰਨਾ ੩੭

੭੭. ਉਹੀ

੭੮. ਉਹੀ, ਪੰਨਾ ੧੩੬

੭੯. ਉਹੀ, ਪੰਨਾ ੧੫੪

੮੦. ਉਹੀ, ਪੰਨਾ ੧੬੮

੮੧. ਉਹੀ, ਪੰਨਾ ੧੬੬

੮੨. ਉਹੀ

੮੩. ਉਹੀ, ਪੰਨਾ ੧੫੭

੮੪. ਉਹੀ, ਪੰਨਾ ੧੭੪
੮੫. ਉਹੀ, ਪੰਨਾ ੩੭
੮੬. ਉਹੀ, ਪੰਨਾ ੧੮੨
੮੭. ਉਹੀ, ਪੰਨਾ ੧੯੮
੮੮. ਉਹੀ, ਪੰਨਾ ੩੮
੮੯. ਉਹੀ, ਪੰਨਾ ੨੦੮
੯੦. ਉਹੀ, ਪੰਨਾ ੨੧੨
੯੧. ਉਹੀ, ਪੰਨਾ ੨੧੮
੯੨. ਉਹੀ, ਪੰਨਾ ੨੨੦
੯੩. ਉਹੀ, ਪੰਨਾ ੨੨੩
੯੪. ਉਹੀ, ਪੰਨਾ ੨੩੦
੯੫. ਉਹੀ, ਪੰਨਾ ੧੩੯
੯੬. ਉਹੀ, ਪੰਨਾ ੨੪੨
੯੭. ਉਹੀ, ਪੰਨਾ ੨੪੩
੯੮. ਉਹੀ, ਪੰਨਾ ੨੫੨
੯੯. ਉਹੀ, ਪੰਨਾ ੨੫੮
੧੦੦. ਉਹੀ, ਪੰਨਾ ੨੭੪
੧੦੧. ਕਾਹਨ ਸਿੰਘ, ਮਹਾਨ ਕੋਸ਼, ਪੰਨਾ ੬੦
੧੦੨. ਪੋਦਾਰ, ਕਨ੍ਹਈਆ ਲਾਲ, *ਅਲੰਕਾਰ ਮੰਜਰੀ*, ਪੰਨਾ ੨੭੯
੧੦੩. ਉਹੀ, ਪੰਨਾ ੨੮੩
੧੦੪. ਉਹੀ, ਪੰਨਾ ੨੮੭
੧੦੫. ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੮੨੬
੧੦੬. ਪੋਦਾਰ, ਕਨ੍ਹਈਆ ਲਾਲ, *ਅਲੰਕਾਰ ਮੰਜਰੀ*, ਪੰਨਾ ੨੯੦
੧੦੭. ਉਹੀ, ਪੰਨਾ ੨੯੮
੧੦੮. ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੧੧੮
੧੦੯. ਉਹੀ, ਪੰਨਾ ੮੨੨
੧੧੦. ਪੋਦਾਰ, ਕਨ੍ਹਈਆ ਲਾਲ, *ਅਲੰਕਾਰ ਮੰਜਰੀ*, ਪੰਨਾ ੩੧੭
੧੧੧. ਉਹੀ, ਪੰਨਾ ੩੧੯
੧੧੨. ਉਹੀ, ਪੰਨਾ ੩੨੧
੧੧੩. ਉਹੀ, ਪੰਨਾ ੩੨੬
੧੧੪. ਉਹੀ, ਪੰਨਾ ੩੦੨
੧੧੫. ਉਹੀ, ਪੰਨਾ ੩੦੮
੧੧੬. ਉਹੀ, ਪੰਨਾ ੩੯
੧੧੭. ਉਹੀ, ਪੰਨਾ ੩੨੮

੧੧੮. ਉਹੀ, ਪੰਨਾ ੩੨੯

੧੧੯. ਉਹੀ, ਪੰਨਾ ੨੧੬

੧੨੦. ਉਹੀ, ਪੰਨਾ ੩੩੦

੧੨੧. ਉਹੀ, ਪੰਨਾ ੩੯

੧੨੨. ਉਹੀ, ਪੰਨਾ ੩੫੬

੧੨੩. ਉਹੀ, ਪੰਨਾ ੪੨੧

੧੨੪. ਉਹੀ, ਪੰਨਾ ੩੩੨

੧੨੫. ਉਹੀ, ਪੰਨਾ ੩੩੩

੧੨੬. ਉਹੀ, ਪੰਨਾ ੩੩੫

੧੨੭. ਉਹੀ, ਪੰਨਾ ੩੩੯

੧੨੮. ਉਹੀ, ਪੰਨਾ ੩੪੪

੧੨੯. ਕਾਹਨ ਸਿੰਘ, ਮਹਾਨ ਕੋਸ਼, ਪੰਨਾ ੬੦

੧੩੦. ਪੋਦਾਰ, ਕਨ੍ਹਈਆ ਲਾਲ, *ਅਲੰਕਾਰ ਮੰਜਰੀ*, ਪੰਨਾ ੩੪੬

੧੩੧. ਉਹੀ, ਪੰਨਾ ੩੫੦

੧੩੨. ਉਹੀ, ਪੰਨਾ ੩੫੧

੧੩੩. ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੫੯੯

੧੩੪. ਪੋਦਾਰ, ਕਨ੍ਹਈਆ ਲਾਲ, *ਅਲੰਕਾਰ ਮੰਜਰੀ*, ਪੰਨਾ ੩੯੦

੧੩੫. (ਵਕ੍ਰੋਕਤੀ ਅਲੰਕਾਰ ਸ਼ਬਦਾਲੰਕਾਰਾਂ ਦੇ ਅਧੀਨ ਵਿਚਾਰਿਆ ਗਿਆ ਹੈ।) ਮਿਸ਼੍ਰ, ਰਾਮ ਦਹਿਨ, *ਕਾਵਿ ਦਰਪਣ*. ਪੰਨਾ ੪੧੮

੧੩੬. ਉਹੀ

੧੩੭. ਉਹੀ

੧੩੮. ਉਹੀ

੧੩੯. ਪੋਦਾਰ, ਕਨ੍ਹਈਆ ਲਾਲ, *ਅਲੰਕਾਰ ਮੰਜਰੀ*, ਪੰਨਾ ੪੨੧

੧੪੦. ਮਿਸ਼੍ਰ, ਰਾਮ ਦਹਿਨ, *ਕਾਵਿ ਦਰਪਣ*, ਪੰਨਾ ੪੨੦

੧੪੧. ਡਾ. ਸ਼ਰਮਾ, ਸ਼ਿਵਕੁਮਾਰ, *ਹਿੰਦੀ ਸਾਹਿਤ ਯੁਗ ਔਰ ਪ੍ਰਵਿਰਤੀਆਂ*, ਪੰਨਾ ੨੯੧

੧੪੨. Eloit, T. S. *Selected Prose*, Page 53

੧੪੩. ਉਹੀ, Page 56

੧੪੪. ਡਾ. ਪੁਤੂਲਾਲ, *ਆਧੁਨਿਕ ਹਿੰਦੀ ਕਾਵ੍ਯ ਮੇਂ ਛੰਦ ਯੋਜਨਾ*, ਪੰਨਾ

੧੪੫. ਉਹੀ

੧੪੬. ਡਾ. ਮਹੇਂਦਰ ਕੁਮਾਰ, *ਰੀਤੀ ਕਾਲਨਿ ਕਵਿਓਂ ਕਾ ਕਾਵਿਯ ਸ਼ਿਲਪ*, ਪੰਨਾ ੫੧੭

੧੪੭. ਉਹੀ, ਪੰਨਾ ੫੧੨

੧੪੮. ਉਹੀ

੧੪੯. ਉਹੀ

੧੫੦. ਡਾ. ਮਹੇਂਦਰ ਕੁਮਾਰ, *ਰੀਤੀ ਕਾਲੀਨ ਕਵਿਯੋਂ ਕਾ ਕਾਵਿਯ ਸ਼ਿਲਪ*, ਪੰਨਾ ੫੧੩

੧੫੧. ਡਾ. ਪੁਤੂਲਾਲ, *ਆਧੁਨਿਕ ਹਿੰਦੀ ਕਾਵ੍ਯ ਮੇਂ ਛੰਦ ਯੋਜਨਾ*, ਪੰਨਾ ੧੦
੧੫੨. ਜਗਨ ਨਾਥ ਪ੍ਰਸਾਦ ਭਾਨੂੰ, *ਛੰਦ ਪ੍ਰਭਾਕਰ* (ਦੂਜਾ ਸੰਸਕਰਣ) ਪੰਨਾ ੧
੧੫੩. ਡਾ. ਪੁਤੂਲਾਲ, *ਆਧੁਨਿਕ ਹਿੰਦੀ ਕਾਵ੍ਯ ਮੇਂ ਛੰਦ ਯੋਜਨਾ*, ਪੰਨਾ ੧੧
੧੫੪. ਡਾ. ਮਹੇਂਦਰ ਕੁਮਾਰ, *ਰੀਤੀ ਕਾਲੀਨ ਕਵਿਯੋਂ ਕਾ ਕਾਵਿਯ ਸ਼ਿਲਪ*, ਪੰਨਾ ੫੧੫
੧੫੫. Macdonell, History of Sanakrit Literature, Page 267
੧੫੬. Keith, *A History of Sanskrit Literatue*, Page 416
੧੫੭. ਡਾ. ਮਹੇਂਦਰ ਕੁਮਾਰ, *ਰੀਤੀ ਕਾਲੀਨ ਕਵਿਯੋਂ ਕਾ ਕਾਵਿਯ ਸ਼ਿਲਪ*, ਪੰਨਾ ੫੧੩
੧੫੮. ਉਹੀ
੧੫੯. ਉਹੀ
੧੬੦. ਉਹੀ
੧੬੧. ਉਹੀ
੧੬੨. ਡਾ. ਮਹੇਂਦਰ ਕੁਮਾਰ, *ਰੀਤੀ ਕਾਲੀਨ ਕਵਿਯੋਂ ਕਾ ਕਾਵਿਯ ਸ਼ਿਲਪ*, ਪੰਨਾ ੫੨੧
੧੬੩. ਉਹੀ
੧੬੪. ਉਹੀ
੧੬੫. ਡਾ. ਮਹੇਂਦਰ ਕੁਮਾਰ, *ਰੀਤੀ ਕਾਲੀਨ ਕਵਿਯੋਂ ਕਾ ਕਾਵਿਯ ਸ਼ਿਲਪ*, ਪੰਨਾ ੫੨੨
੧੬੬. ਉਹੀ
੧੬੭. ਉਹੀ
੧੬੮. ਉਹੀ
੧੬੯. ਡਾ. ਮਹੇਂਦਰ ਕੁਮਾਰ, *ਰੀਤੀ ਕਾਲੀਨ ਕਵਿਯੋਂ ਕਾ ਕਾਵਿਯ ਸ਼ਿਲਪ*, ਪੰਨਾ ੫੨੩
੧੭੦. ਉਹੀ
੧੭੧. ਡਾ. ਮਹੇਂਦਰ ਕੁਮਾਰ, *ਰੀਤੀ ਕਾਲੀਨ ਕਵਿਯੋਂ ਕਾ ਕਾਵਿਯ ਸ਼ਿਲਪ*, ਪੰਨਾ ੫੨੪
੧੭੨. ਉਹੀ, ਪੰਨਾ ੫੧੯
੧੭੩. ਡਾ. ਪੁਤੂਲਾਲ, *ਆਧੁਨਿਕ ਹਿੰਦੀ ਕਾਵ੍ਯ ਮੇਂ ਛੰਦ ਯੋਜਨਾ*, ਪੰਨਾ ੪੬-੪੭
੧੭੪. ਉਹੀ, ਪੰਨਾ ੪੬
੧੭੫. ਬਾਣੀ ਦੇ ਮੁਖ ਸਿਰਲੇਖ ਹੇਠ ਰਾਗ ਹਨ ਤੇ ਉਪ ਸਿਰਲਖ ਰਚਨਾ ਉਪਰ ਅੰਕਿਤ ਸਲੋਕ, ਪਉੜੀ ਵਾਰ ਆਦਿ ਹਨ।
੧੭੬. ਕਾਹਨ ਸਿੰਘ, *ਗੁਰਛੰਦ ਦਿਵਾਕਰ*, ਪੰਨਾ ੪
੧੭੭. ਡਾ. ਪੁਤੂਲਾਲ, *ਆਧੁਨਿਕ ਹਿੰਦੀ ਕਾਵ੍ਯ ਮੇਂ ਛੰਦ ਯੋਜਨਾ*, ਪੰਨਾ ੧੪੫
੧੭੮. ਕਾਹਨ ਸਿੰਘ, *ਗੁਰਛੰਦ ਦਿਵਾਕਰ*, ਪੰਨਾ ੨੫
੧੭੯. ਡਾ. ਪੁਤੂਲਾਲ, *ਆਧੁਨਿਕ ਹਿੰਦੀ ਕਾਵ੍ਯ ਮੇਂ ਛੰਦ ਯੋਜਨਾ*, ਪੰਨਾ
੧੮੦. ਕਾਹਨ ਸਿੰਘ, *ਗੁਰਛੰਦ ਦਿਵਾਕਰ*, ਪੰਨਾ ੨੨ ਤੋਂ ੨੪
੧੮੧. ਡਾ. ਮਹੇਂਦਰ ਕੁਮਾਰ, *ਰੀਤੀ ਕਾਲੀਨ ਕਵਿਯੋਂ ਕਾ ਕਾਵਿਯ ਸ਼ਿਲਪ*, ਪੰਨਾ ੫੨੮
੧੮੨. ਉਹੀ, ਪੰਨਾ ੨੬੪
੧੮੩. ਕਾਹਨ ਸਿੰਘ, *ਗੁਰਛੰਦ ਦਿਵਾਕਰ*, ਪੰਨਾ ੫

੧੮੪. ਉਹੀ, ਪੰਨਾ ੧੨੯
੧੮੫. ਉਹੀ, ਪੰਨਾ ੭੨
੧੮੬. ਕਾਹਨ ਸਿੰਘ, *ਗੁਰਛੰਦ ਦਿਵਾਕਰ*, ਪੰਨਾ ੩੦੪
੧੮੭. ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੬੦
੧੮੮. ਉਹੀ
੧੮੯. ਉਹੀ
੧੯੦. ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੨੧੨
੧੯੧. ਉਹੀ
੧੯੨. ਕਾਹਨ ਸਿੰਘ, *ਮਹਾਨ ਕੋਸ਼*, ਪੰਨਾ ੧੩੩
੧੯੩. ਕਾਹਨ ਸਿੰਘ, *ਗੁਰਛੰਦ ਦਿਵਾਕਰ*, ਪੰਨਾ ੧੧੫
੧੯੪. ਉਹੀ, ਪੰਨਾ ੧੫੫
੧੯੫. ਉਹੀ, ਪੰਨਾ ੧੫੬
੧੯੬. ਉਹੀ, ਪੰਨਾ ੧੫੯
੧੯੭. ਉਹੀ, ਪੰਨਾ ੧੨੨
੧੯੮. ਉਹੀ, ਪੰਨਾ ੮੪
੧੯੯. ਉਹੀ, ਪੰਨਾ ੨੫੫
੨੦੦. ਉਹੀ, ਪੰਨਾ ੭੨
੨੦੧. ਡਾ. ਪੁਤੂਲਾਲ, *ਆਧੁਨਿਕ ਹਿੰਦੀ ਕਾਵ੍ਯ ਮੇਂ ਛੰਦ ਯੋਜਨਾ*, ਪੰਨਾ ੪੦੩
੨੦੨. ਜਗਨ ਨਾਥ ਪ੍ਰਸਾਦ ਭਾਨੂੰ, *ਛੰਦ ਪ੍ਰਭਾਕਰ*, ਪੰਨਾ ੯੩
੨੦੩. ਡਾ. ਪੁਤੂਲਾਲ, *ਆਧੁਨਿਕ ਹਿੰਦੀ ਕਾਵ੍ਯ ਮੇਂ ਛੰਦ ਯੋਜਨਾ*, ਪੰਨਾ ੪੦੫
੨੦੪. ਕਾਹਨ ਸਿੰਘ, *ਗੁਰਛੰਦ ਦਿਵਾਕਰ*, ਪੰਨਾ
੨੦੫. ਉਹੀ, ਪੰਨਾ ੧੭੯-੧੮੦
੨੦੬. ਉਹੀ, ਪੰਨਾ ੧੪੦
੨੦੭. ਉਹੀ, ਪੰਨਾ ੯੧, ੨੫੦
੨੦੮. ਉਹੀ, ਪੰਨਾ ੨੪੧
੨੦੯. ਡਾ. ਪੁਤੂਲਾਲ, *ਆਧੁਨਿਕ ਹਿੰਦੀ ਕਾਵ੍ਯ ਮੇਂ ਛੰਦ ਯੋਜਨਾ*, ਪੰਨਾ ੨੬੪

ਅਧਿਆਇ ਪੰਜਵਾਂ

# ਗੁਰੂ ਅਰਜਨ ਦੇਵ-ਬਾਣੀ ਦਾ ਭਾਸ਼ਾ ਸ਼ਾਸਤ੍ਰੀ ਅਧਿਐਨ

ਗੁਰੂ ਅਰਜਨ ਦੇਵ-ਬਾਣੀ ਦਾ ਭਾਸ਼ਾ ਸ਼ਾਸਤ੍ਰੀ ਅਧਿਐਨ ਪੇਸ਼ ਕਰਨ ਤੋਂ ਪਹਿਲਾਂ ਆਪਣੀ ਸੀਮਾਂ ਨਿਸਚਿਤ ਕਰ ਲੈਣੀ ਸੰਗਤ ਹੈ, ਜੋ ਇਸ ਪ੍ਰਕਾਰ ਹੈ :

(ੳ) ਗੁਰੂ ਅਰਜਨ ਦੇਵ—ਭਾਸ਼ਾ ਦੀ ਪਰੰਪਰਾ

(ਅ) ਗੁਰੂ ਅਰਜਨ ਦੇਵ—ਭਾਸ਼ਾ ਅਤੇ ਧੁਨੀ-ਵਿਚਾਰ

(ੲ) ਗੁਰੂ ਅਰਜਨ ਦੇਵ—ਭਾਸ਼ਾ ਵਿਚ ਪੰਜਾਬੀ ਝੁਕਾਉ

(ਸ) ਗੁਰੂ ਅਰਜਨ ਦੇਵ—ਬਾਣੀ ਵਿਚ ਵਰਤੀ ਗਈ ਸ਼ਬਦਾਵਲੀ

**੧. ਵਿਦੇਸ਼ੀ ਭਾਸ਼ਾਵਾਂ :**

ਫ਼ਾਰਸੀ, ਅਰਬੀ ਅਤੇ ਤੁਰਕੀ

**੨. ਭਾਰਤੀ ਆਰਿਆਈ ਭਾਸ਼ਾਵਾਂ :**

ਸੰਸਕ੍ਰਿਤ (ਸਹਸਕ੍ਰਿਤੀ) ਬ੍ਰਿਜਭਾਖਾ, ਰਾਜਸਥਾਨੀ, ਪੰਜਾਬੀ, ਮਾਝੀ, ਪੂਰਬੀ, ਲਹਿੰਦੀ

**੩. ਵਿਭਿੰਨ ਸੰਦਰਭਾਂ ਵਿਚ ਵਰਤੀ ਗਈ ਸ਼ਬਦਾਵਲੀ**

## ਗੁਰੂ ਅਰਜਨ ਦੇਵ ਦੀ ਬੋਲੀ ਦਾ ਭਾਸ਼ਾ ਵਿਗਿਆਨਕ ਅਧਿਐਨ

ਗੁਰੂ ਅਰਜਨ ਦੇਵ ਦੀ ਭਾਸ਼ਾ ਦਾ ਵਿਵੇਚਨ ਕਰਨ ਤੋਂ ਪਹਿਲਾਂ ਇਨ੍ਹਾਂ ਦੀ ਭਾਸ਼ਾ ਪਰੰਪਰਾ ਤੋਂ ਜਾਣੂ ਹੋਣਾ ਜ਼ਰੂਰੀ ਜਾਪਦਾ ਹੈ ਜੋ ਦ੍ਰਿਸ਼ਟੀਗੋਚਰ ਹੈ :

ਗੁਰੂ ਅਰਜਨ ਦੇਵ ਆਪਣੇ ਪਥ-ਪ੍ਰਦਰਸ਼ਕ ਗੁਰੂ ਨਾਨਕ ਦੇਵ ਦੇ ਦੱਸੇ ਰਾਹ ਉਤੇ ਚੱਲਣ ਵਾਲਾ ਸੁਚੇਤ ਪਾਂਧੀ ਸੀ। ਜਿਸ ਤਰ੍ਹਾਂ ਆਦਿ-ਗ੍ਰੰਥੀ ਦਰਸ਼ਨ ਦੇ ਪੂਰਨੇ ਗੁਰੂ ਨਾਨਕ ਦੇਵ ਨੇ ਪਾਏ ਉਸੇ ਤਰ੍ਹਾਂ ਸ੍ਰੀ ਆਦਿ ਗ੍ਰੰਥ ਦੀ ਬੋਲੀ ਦੀ ਪਰੰਪਰਾ ਵੀ ਸਮੇਂ ਅਨੁਸਾਰ ਗੁਰੂ ਨਾਨਕ ਦੇਵ ਨੇ ਬੱਧੀ। ਡਾ. ਕਾਲਾ ਸਿੰਘ ਬੇਦੀ[1] ਅਨੁਸਾਰ :

"ਗੁਰਦੇਵ ਨੇ ਦੇਸ ਕਾਲ ਤੇ ਪਾਤਰ ਨੂੰ ਦ੍ਰਿਸ਼ਟੀ ਵਿਚ ਰੱਖ ਕੇ ਇਕ-ਪੱਖੀ ਸਿਧਾਂਤ ਕਾਇਮ ਨਹੀਂ ਕੀਤਾ ਸਗੋਂ ਸਾਂਝ-ਭਿਆਲੀ ਤੇ ਲੋਕ-ਕਲਿਆਣ ਨੂੰ ਮੁੱਖ ਰੱਖ ਕੇ ਮਿਸੀ-ਸਾਧ-ਭਾਖਾ ਪੰਜਾਬੀ ਅਪਣਾਈ ਜਿਹੜੀ ਕਿ ਲਗਪਗ ਉਤਰੀ ਭਾਰਤ ਵਿਚ ਸਮਝੀ ਜਾ ਸਕਦੀ ਸੀ। ਸੰਸਕ੍ਰਿਤ, ਪ੍ਰਾਕ੍ਰਿਤ, ਅਪਭ੍ਰੰਸ਼, ਫ਼ਾਰਸੀ ਅਰਬੀ, ਪੰਜਾਬੀ ਦੀਆਂ ਉਪਭਾਖਾਵਾਂ ਤੇ ਦੂਜੀਆਂ ਭਾਰਤੀ ਬੋਲੀਆਂ ਦੇ ਸ਼ਬਦਾਂ ਨੂੰ ਬਾਣੀ ਵਿਚ ਵਰਤਿਆ ਗਿਆ ਹੈ।"

ਉਪਰੋਕਤ ਕਥਨ ਗੁਰੂ ਅਰਜਨ ਦੇਵ ਉਪਰ ਵੀ ਲਾਗੂ ਹੁੰਦਾ ਹੈ। ਗੁਰੂ ਨਾਨਕ ਦੇਵ ਤੋਂ ਪਹਿਲਾਂ ਡਾ. ਬੇਦੀ ਅਨੁਸਰ ਨਿਮਨ ਅੰਕਿਤ ਸਾਹਿਤ ਖ਼ਾਸ-ਬੋਲੀ-ਪ੍ਰਧਾਨ ਪੰਜਾਬੀ ਵਿਚ ਰਚਿਆ ਜਾ ਚੁੱਕਿਆ ਸੀ [2]।

| | | |
|---|---|---|
| ੧. ਨਾਥ ਜੋਗੀ ਸਾਹਿਤ | — | ਸਾਧੁਕੜੀ-ਪ੍ਰਧਾਨ ਪੰਜਾਬੀ |
| ੨. ਸੰਤਾਂ ਭਗਤਾਂ ਦਾ ਸਾਹਿਤ | — | ਸੰਸਕ੍ਰਿਤ-ਪ੍ਰਧਾਨ-ਪੰਜਾਬੀ |
| ੩. ਮੁਸਲਮਾਨ ਜੋਗੀ ਸਾਹਿਤ (ਸੰਦੇਸ ਰਾਸਿਕ ) | — | ਅਪਭ੍ਰੰਸ਼-ਪ੍ਰਧਾਨ-ਪੰਜਾਬੀ |
| ੪. ਸੂਫ਼ੀ ਤੇ ਕਿੱਸਾ ਸਾਹਿਤ (ਮਸਊਦ ਤੇ ਫਰੀਦ ਸਾਹਿਤ) | — | ਫ਼ਾਰਸੀ-ਪ੍ਰਧਾਨ-ਪੰਜਾਬੀ |
| ੫. ਅਮੀਰ ਖੁਸਰੋ ਸਾਹਿਤ | — | ਖੜੀ ਬੋਲੀ-ਪ੍ਰਧਾਨ-ਪੰਜਾਬੀ |
| ੬. ਵਾਰ ਸਾਹਿਤ | — | ਰਾਜਸਥਾਨੀ-ਪ੍ਰਧਾਨ-ਪੰਜਾਬੀ |
| ੭. ਲੋਕ ਗੀਤ ਸਾਹਿਤ | — | ਲੋਕ-ਬੋਲੀ-ਪੰਜਾਬੀ |

ਉਪਰ ਅੰਕਿਤ ਲੋਕ ਬੋਲੀਆਂ ਪੰਜਾਬੀ ਲੋਕ ਬੋਲੀ ਦੇ ਨਾਲ-ਨਾਲ ਟੁਰੀਆਂ ਆ ਰਹੀਆਂ ਸਨ। ਇਹ ਸੀ ਉਹ ਬੋਲੀ-ਪਰੰਪਰਾ ਜਿਸ ਵਿਚ ਅੱਗੇ ਚਲ ਕੇ ਗੁਰੂ ਨਾਨਕ ਤੇ ਉਸ ਤੋਂ ਬਾਅਦ ਦੇ ਗੁਰੂ ਬਾਣੀਕਾਰਾਂ ਗੁਰੂ ਅੰਗਦ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ ਤੇ ਗੁਰੂ ਤੇਗ ਬਹਾਦਰ ਨੇ ਬਾਣੀ ਰਚਨਾ ਕੀਤੀ।

ਗੁਰੂ ਅਰਜਨ ਦੇਵ ਦੀ ਬੋਲੀ-ਪਰੰਪਰਾ ਬੜੀ ਅਮੀਰ ਸੀ। ਇਨ੍ਹਾਂ ਦੀ ਬੋਲੀ ਦੇ ਪਿਛੋਕੜ ਵਿਚ ਫ਼ਰੀਦ, ਕਬੀਰ, ਜੈਦੇਵ, ਨਾਮ ਦੇਵ ਤੇ ਰਵਿਦਾਸ ਆਦਿ ਸੰਤਾਂ ਦੀ ਬੋਲੀ ਦੀ ਨਿਰਮਲ ਧਾਰਾ ਵਹਿ ਰਹੀ ਸੀ। ਇਹ ਸੰਤ ਭਾਰਤ ਦੇ ਵਿਭਿੰਨ ਪ੍ਰਾਂਤਾਂ ਨਾਲ ਸੰਬੰਧਿਤ ਹੋਣ ਕਰਕੇ ਇਨ੍ਹਾਂ ਦੀ ਬੋਲੀ ਵਿਚ ਵੀ ਵਿਵਿਧਤਾ ਸੀ। ਇਨ੍ਹਾਂ ਸਾਰਿਆਂ ਦੀ ਬੋਲੀ ਨੂੰ ਜੇ ਕੁਲ ਮਿਲਾ ਕੇ ਵੇਖਿਆ ਜਾਏ ਤਾਂ ਇਕ ਅਜੀਬ ਸੰਮਿਸ਼੍ਰਣ ਸਾਹਮਣੇ ਆਉਂਦਾ ਹੈ। ਇਸ ਵੰਨ-ਸੁਵੰਨੀ ਬੋਲੀ ਨੂੰ ਡਾ. ਕੋਹਲੀ ਨੇ ਸੰਤ-ਭਾਸ਼ਾ [3] ਤੇ ਡਾ. ਬੇਦੀ ਨੇ ਮਿਸੀ-ਸਾਧ-ਭਾਖਾ ਦਾ ਨਾਮ ਦਿੱਤਾ ਹੈ [4]। ਡਾ. ਦਰਦੀ ਨੇ ਇਸ ਭਾਖਾ ਨੂੰ ਕੋਈ ਨਾਮ ਨਹੀਂ ਦਿੱਤਾ, ਪਰ ਕਹਿਣ ਦਾ ਭਾਵ ਉਨ੍ਹਾਂ ਦਾ ਵੀ ਇਹੀ ਹੈ [5]। ਰਾਮ ਚੰਦ੍ਰ ਸ਼ੁਕਲ [6] ਨੇ ਇਸ ਨੂੰ ਸਾਧੁਕੜੀ ਭਾਸ਼ਾ ਤੇ ਡਾ. ਚੈਟਰਜੀ ਨੇ ਇਸ ਨੂੰ ਪੰਜਾਬੀ ਅਤੇ ਬ੍ਰਿਜ ਭਾਸ਼ਾ ਦਾ ਮਿਲ ਗੋਭਾ ਕਿਹਾ [7] ਹੈ।

ਪੰਜਾਬੀ ਸਾਹਿਤ ਦੇ ਵਰਕੇ ਫੋਲਿਆਂ ਇਹ ਤੱਥ ਸਪਸ਼ਟ ਹੋ ਜਾਂਦਾ ਹੈ ਕਿ ਇਹ ਬੋਲੀ ਆਪਣੇ ਸਮੇਂ ਵਿਚ ਹਰਮਨ ਪਿਆਰੀ ਰਹੀ ਹੈ। ਨਾਥ ਪੰਥੀਆਂ ਤੋਂ ਲੈ ਕੇ ਕਬੀਰ ਤੇ ਗੁਰੂ ਨਾਨਕ ਤਕ, ਗੁਰੂ ਨਾਨਕ ਤੋਂ ਲੈ ਕੇ ਬਾਕੀ ਗੁਰੂਆਂ ਤਕ ਸਭ ਨਿਰਗੁਣ ਵਾਦੀ ਸੰਤ ਕਵੀਆਂ ਨੇ ਸਾਧ-ਭਾਸ਼ਾ ਨੂੰ ਵਰਤਿਆ ਹੈ। ਪੰਜਾਬੀ-ਭਾਸ਼ਾ-ਵਿਵੇਚਨ ਇਹ ਸਪਸ਼ਟ ਕਰਦਾ ਹੈ ਕਿ ਨਿਰਗੁਣ ਧਾਰਾ ਨੇ ਸਾਧ-ਭਾਸ਼ਾ-ਪੰਜਾਬੀ ਰਾਹੀਂ ਆਧੁਨਿਕ ਹਿੰਦੁਸਤਾਨੀ (ਖੜੀ ਬੋਲੀ) ਨੂੰ ਜਨਮ ਦਿੱਤਾ। ਲਗਪਗ ਸਾਰੇ ਵਿਦਵਾਨ ਇਸ ਤੱਥ ਨਾਲ ਸਹਿਮਤ ਹਨ ਕਿ ਪੰਜਾਬ ਅੰਤਰ-ਪ੍ਰਾਂਤੀ ਤੇ ਅੰਤਰ-ਦੇਸੀ ਬੋਲੀਆਂ ਦਾ ਕੇਂਦਰ ਰਿਹਾ ਹੈ। ਪੱਛਮ ਦੀਆਂ ਬੋਲੀਆਂ ਨੇ ਪੂਰਬ ਦੀਆਂ ਬੋਲੀਆਂ ਨੂੰ ਸਦਾ ਹੀ ਪ੍ਰਭਾਵਿਤ ਕੀਤਾ ਹੈ ਤੇ ਇਸ ਪ੍ਰਭਾਵ ਦਾ ਕੇਂਦਰ ਪੰਜਾਬ ਹੀ ਰਿਹਾ ਹੈ [8]। ਪੰਜਾਬ ਵਿਚ ਦੇਸੀ ਤੇ ਵਿਦੇਸ਼ੀ ਲੋਕਾਂ ਦੇ ਖੁਲ੍ਹੇ ਮੇਲ-ਜੋਲ ਨੇ ਲੋਕਾਂ ਦੀ ਬੋਲੀ ਨੂੰ ਮਿਸ਼ਰਿਤ ਬਣਾ ਦਿੱਤਾ। ਆਪਣੇ ਭਾਵ ਨੂੰ ਸਪਸ਼ਟ ਕਰਨ ਲਈ ਲੋਕ

ਇਕ ਦੂਜੇ ਦੀ ਬੋਲੀ ਦੇ ਸ਼ਬਦ ਵਰਤਦੇ ਸਨ। ਹੌਲੀ-ਹੌਲੀ ਉਹ ਸ਼ਬਦ ਆਮ ਵਰਤਾਰੇ ਵਿਚ ਆ ਜਾਂਦੇ ਸਨ। ਇਸ ਮਿਲੀ-ਜੁਲੀ ਬੋਲੀ ਨੂੰ ਡਾ. ਬਾਹਰੀ ਸਾਧ ਬੋਲੀ ਕਹਿੰਦੇ[9] ਹਨ। ਪਰ ਕਿਉਂਕਿ ਕੇਵਲ ਸਾਧ ਲੋਕ ਹੀ ਇਸ ਬੋਲੀ ਦਾ ਪ੍ਰਯੋਗ ਨਹੀਂ ਸੀ ਕਰਦੇ ਸਗੋਂ ਬਹੁ-ਗਿਣਤੀ ਵਿਚ ਲੋਕ ਇਸ ਦਾ ਪ੍ਰਯੋਗ ਕਰਦੇ ਸਨ ਇਸ ਲਈ ਡਾ. ਬੇਦੀ ਦਾ ਦਿੱਤਾ ਨਾਮ ਮਿਸੀ-ਸਾਧ-ਭਾਖ਼ਾ ਪੰਜਾਬੀ ਵਧੇਰੇ ਢੁਕਵਾਂ[10] ਹੈ।

ਸਪਸ਼ਟ ਹੈ, ਗੁਰੂ ਅਰਜਨ ਦੇਵ ਦੇ ਸਮੇਂ ਵਿਚ ਮਿਸੀ-ਸਾਧ-ਭਾਖਾ ਪੰਜਾਬੀ ਆਮ ਪ੍ਰਚਲਿਤ ਸੀ। ਗੁਰੂ ਅਰਜਨ ਦੇਵ ਤੇ ਹੋਰ ਗੁਰੂਆਂ ਨੇ ਇਸੇ ਸਾਧ-ਭਾਖਾ ਨੂੰ ਆਪਣੀ ਕਾਵਿ ਰਚਨਾ ਲਈ ਚੁਣਿਆ। ਇਥੇ ਗੁਰੂ ਅਰਜਨ ਦੇਵ-ਬਾਣੀ ਦੀ ਭਾਸ਼ਾ ਨੂੰ ਦੋ ਭਾਗਾਂ ਵਿਚ ਵੰਡ ਕੇ ਵਿਚਾਰਣ ਦਾ ਉਪਰਾਲਾ ਕੀਤਾ ਗਿਆ ਹੈ :

(ੳ) ਧੁਨੀ-ਵਿਚਾਰ (ਅ) ਸ਼ਬਦਾਵਲੀ

ਧੁਨੀ ਵਿਚਾਰ : ਗੁਰੂ ਅਰਜਨ ਦੇਵ ਨੇ ਲਗਪਗ ਉਨ੍ਹਾਂ ਧੁਨੀਆਂ ਦਾ ਹੀ ਪ੍ਰਯੋਗ ਕੀਤਾ ਹੈ, ਜਿਨ੍ਹਾਂ ਦਾ ਪ੍ਰਤਿਪਾਦਨ ਗੁਰੂ ਨਾਨਕ ਦੇਵ ਨੇ ਕੀਤਾ ਜੋ ਕਿ ਉਸ ਸਮੇਂ ਪ੍ਰਚਲਿਤ[11] ਸਨ :

| | | | | |
|---|---|---|---|---|
| ੧. ਮੂਲ ਸਵਰ | : | ਅ ਆ ਇ ਈ ਉ ਊ ਏ ਐ ਓ ਔ | | |
| ੨. ਅਨੁਨਾਸਕ ਸਵਰ | : | ਅੰ ਆਂ | | |
| ੩. ਵਿਅੰਜਨ | : | ਕੰਠ ਸਪਰਸ਼ | — | ਕ ਖ ਗ ਘ |
| | | ਤਾਲੂ ਸਪਰਸ਼ | — | ਚ ਛ ਜ ਝ |
| | | ਖਰ੍ਹਵਾ ਤਾਲੂ | — | ਟ ਠ ਡ ਢ |
| | | ਦੰਦ ਸਪਰਸ਼ | — | ਤ ਥ ਦ ਧ |
| | | ਬੁਲ੍ਹ ਸਪਰਸ਼ | — | ਪ ਫ ਬ ਭ ਮ |
| ੪. ਅਨੁਨਾਸਕ | : | ਙ ਞ ਣ ਨ ਮ | | |
| ੫. ਫ਼ਾਰਸੀ ਧੁਨੀਆਂ | : | ਸ਼ ਖ਼ ਗ਼ ਜ਼ ਹ (ਇਹ ਧੁਨੀਆਂ ਨਾਨਕ ਬਾਣੀ ਵਿਚ ਵਰਤੀਆਂ ਗਈਆਂ ਹਨ, ਪਰ ਬਿੰਦੀ ਦਾ ਚਿਨ੍ਹ ਨਹੀਂ ਲਾਇਆ ਗਿਆ) | | |
| ੬. ਦਰਾਵੜ ਧੁਨੀਆਂ | : | ੜ | | |
| ੭. ਅਤਸਥ ਸੁਰ | : | ਯ. ਰ. ਲ. ਵ. | | |

ਗੁਰੂ ਨਾਨਕ ਦੇਵ ਨੇ ਬਹੁਤ ਸਾਰੀਆਂ ਭਾਸ਼ਾਵਾਂ ਦੀ ਸ਼ਬਦਾਤਵਲੀ ਦਾ ਪ੍ਰਯੋਗ ਕੀਤਾ ਹੈ ਜਿਵੇਂ ਕਿ :

(ੳ) ਸੰਸਕ੍ਰਿਤ ਦੇ ਤਤਸਮ ਅਤੇ ਤਦਭਵ ਸ਼ਬਦ
(ਅ) ਪ੍ਰਾਕ੍ਰਿਤ ਅਤੇ ਅਪਭਰੰਸ਼ ਦੇ ਸ਼ਬਦ
(ੲ) ਅਰਬੀ ਤੇ ਫ਼ਾਰਸੀ ਦੇ ਤਤਸਮ ਅਤੇ ਤਦਭਵ ਸ਼ਬਦ
(ਸ) ਭਾਰਤੀ (ਆਰਿਆਈ) ਬੋਲੀਆਂ ਦੇ ਸ਼ਬਦ ਜਿਵੇਂ ਕਿ :
ਬ੍ਰਿਜਭਾਸ਼ਾ, ਅਵਧੀ, ਬੰਗਾਲੀ, ਰਾਸਥਾਨੀ, ਅਤੇ ਖੜੀ ਬੋਲੀ
(ਹ) ਪੰਜਾਬੀ ਉਪ ਭਾਖਾਵਾਂ ਦੇ ਸ਼ਬਦ ਜਿਵੇਂ ਕਿ :
ਲਹਿੰਦੀ, ਸਿੰਧੀ, ਪੋਠੋਹਾਰੀ, ਹਰਿਆਨੀ, ਬਾਗੜੂ ਅਥਵਾ ਮਾਝੀ ਆਦਿ।

ਧੁਨੀ ਪ੍ਰਯੋਗ ਅਤੇ ਸ਼ਬਦ-ਪ੍ਰਯੋਗ ਵਿਚ ਗੁਰੂ ਅਰਜਨ ਦੇਵ ਨੇ ਗੁਰੂ ਨਾਨਕ ਦੇਵ ਦੀ ਅਨੁਸਾਰਤਾ ਕੀਤੀ ਹੈ।

ਪੰਦਰ੍ਹਵੀਂ-ਸੋਲ੍ਹਵੀਂ ਸਦੀ ਨੂੰ ਪੰਜਾਬੀ ਸਾਹਿਤ ਦਾ ਸੁਨਹਿਰੀ ਕਾਲ ਆਖਿਆ ਜਾਂਦਾ ਹੈ। ਭਾਸ਼ਾ-ਵਿਗਿਆਨੀਆਂ ਦੇ ਮਤ ਅਨੁਸਾਰ ਇਸ ਸਮੇਂ (੧੪੫੦ ਈ. ਤੋਂ ੧੭੦੦ ਈ.) ਪੰਜਾਬੀ ਦੀ ਆਪਣੀ ਕਾਇਆ ਪ੍ਰਾਚੀਨ ਅਪਭ੍ਰੰਸ਼ੀ ਪ੍ਰਭਾਵ ਤੋਂ ਨਿਕਲ ਕੇ ਨਿਖਰਵੇਂ ਰੂਪ ਵਿਚ ਆ ਗਈ ਸੀ ਤੇ ਇਸ ਨੇ ਆਪਣੇ ਨਿੱਜੀ ਭਾਖਾਈ ਅੰਸ਼ਾਂ ਨੂੰ ਪੂਰੇ ਅਤੇ ਭਰਵੇਂ ਰੂਪ ਵਿਚ 'ਪੰਜਾਬੀ ਪੁਣਾ' ਸਥਾਪਿਤ ਕਰ ਲਿਆ ਸੀ। ਪੰਜਾਬੀ ਨੇ ਚਹੁੰ-ਪਾਸਿਉਂ ਪ੍ਰਭਾਵ ਕਬੂਲਿਆ ਤੇ ਸ਼ਕਤੀਸ਼ਾਲੀ ਸਾਹਿਤਕ ਵਸੀਲੇ ਦੀ ਪਦਵੀ ਗ੍ਰਹਿਣ ਕਰ ਲਈ। ਪ੍ਰੋਫੈਸਰ ਪ੍ਰੇਮ ਪ੍ਰਕਾਸ਼ ਸਿੰਘ ਦੇ ਕਥਨ ਅਨੁਸਾਰ [12]:

ਓਦੋਂ ਏਸ ਬੋਲੀ ਵਿਚ ਅਵਧੀ ਰਾਜਸਥਾਨੀ ਬ੍ਰਿਜ ਭਾਖਾ, ਮਰਾਠੀ, ਬੰਗਾਲੀ, ਸਿੰਧੀ ਆਦਿ ਦੇ ਨਾਂ ਕੇਵਲ ਸ਼ਬਦ ਸਗੋਂ ਕੁਝ ਨਾ ਕੁਝ ਪਰਸਰਗਾਂ, ਕਿਰਦੰਤ ਪ੍ਰਤਯਯ ਤੇ ਸੰਕੇਤਕ ਪਦ ਆ ਕੇ ਰਲਦੇ ਹਨ। ਦੂਜੇ ਪਾਸੇ ਸੂਫ਼ੀਮਤ ਦੇ ਕਿੱਸਾ-ਕਾਵਿ ਦੇ ਨਾਲ ਪੰਜਾਬੀ ਵਿਚ ਫ਼ਾਰਸੀ ਤੇ ਖ਼ਾਸ ਤੌਰ ਤੇ ਤੁਰਕੀ ਤੇ ਅਰਬੀ ਦੇ ਸ਼ਬਦ ਵੀ ਰਲਣੇ ਆਰੰਭ ਹੋ ਜਾਂਦੇ ਹਨ। ਪਰੰਤੂ ਪੰਜਾਬੀ ਦਾ ਖੇਤਰ ਭਾਵੇਂ ਅੰਤਰ-ਪ੍ਰਾਂਤੀ ਸੰਗਮ ਜਾਂ ਬਿਦੇਸ਼ੀ ਸੰਗਮ, ਪੰਜਾਬੀ ਬੋਲੀ ਇਨ੍ਹਾਂ ਸਾਰਿਆਂ ਭਾਖਈ ਅੰਸ਼ਾਂ ਤੇ ਸ਼ਬਦਾਵਲੀ ਨੂੰ ਆਪਣੀ ਰੂਪ ਰੇਖਾ ਦੇ ਕੇ ਹੀ ਅਰਥਾਤ ਆਪਣੀ ਪ੍ਰਣਾਲੀ ਦੇ ਅਨੁਕੂਲ ਬਣਾ ਕੇ ਹੀ ਸਵੀਕਾਰ ਕਰਦੀ ਹੈ। ਪੰਜਾਬੀ ਦਾ ਏਹੋ ਝੁਕਾ ਹੀ ਇਸ ਯੁਗ ਦਾ ਵਿਸ਼ੇਸ਼ ਲੱਛਣ ਹੈ।

ਅਸਲ ਵਿਚ ਇਸ ਸਮੇਂ ਦੀ ਪੰਜਾਬੀ ਦੀ ਆਪਣੀ ਨਿੱਜੀ ਵਿਲੱਖਣਤਾ ਹੈ। ਇਸ ਵਿਲੱਲਣਤਾ ਨੂੰ ਪੰਜਾਬੀਕਰਣ ਜਾਂ ਤਦਭਵੀਕਰਣ ਦਾ ਨਾਮ ਦਿੱਤਾ ਜਾ ਸਕਦਾ ਹੈ। ਇਸੇ ਪਰਵਿਰਤੀ ਵਸ ਹੀ ਪੰਜਾਬੀ ਨੇ ਸੰਸਕ੍ਰਿਤ, ਫ਼ਾਰਸੀ, ਅਰਬੀ ਤੇ ਦੇਸੀ ਸ਼ਬਦਾਂ ਨੂੰ ਪੰਜਾਬੀ-ਆਇਆ ਹੈ। ਇਸ ਪ੍ਰਕ੍ਰਿਆ ਨੂੰ ਤਿੰਨ ਅੰਗਾਂ ਵਿਚ ਵਾਚਿਆ ਜਾ ਸਕਦਾ ਹੈ :

੧. ਧੁਨੀ ਪਰੀਵਰਤਨ
੨. ਰੂਪ ਪਰੀਵਰਤਨ
੩. ਅਰਥ ਪਰੀਵਰਤਨ

ਬੋਲੀ ਦੇ ਸੁਭਾ ਨੂੰ ਵਿਚਾਰਿਆਂ ਇਹ ਤੱਥ ਸਪੱਸ਼ਟ ਹੋ ਜਾਂਦਾ ਹੈ ਕਿ ਬੋਲੀ ਹਰ ਸਮੇਂ ਸਹਿਜ ਸੁਭਾ ਬਦਲਦੀ ਰਹਿੰਦੀ ਹੈ। ਬੋਲੀ ਨੂੰ ਜੀਵਿਤ ਰੱਖਣ ਦਾ ਇਕੋ-ਇਕ ਸਾਧਨ ਇਹ ਤਬਦੀਲੀ ਜਾਂ ਪਰੀਵਰਤਨ ਹੀ ਹੈ। ਪਰੀਵਰਤਨ ਦੀ ਪ੍ਰਬਲਤਾ ਬੋਲੀ ਦੇ ਕਿਸੇ ਵੀ ਅੰਗ ਨੂੰ ਅਣਛੂਹ ਨਹੀਂ ਰੱਖਦੀ। ਅਸਲ ਵਿਚ ਸਾਡੀ ਬੋਲੀ ਦਾ ਮੂਲ, ਸਾਰਥਕ ਧੁਨੀਆਂ ਹਨ। ਇਨ੍ਹਾਂ ਦੇ ਪਰੀਵਰਤਨ ਨਾਲ ਹੀ ਸਾਰੀ ਬੋਲੀ ਵਿਚ ਪਰੀਵਰਤਨ ਆਉਂਦਾ ਹੈ। ਇੱਥੇ ਧੁਨੀ ਪਰੀਵਰਤਨ ਦੀ ਵਿਚਾਰ ਕੇਵਲ ਗੁਰੂ ਅਰਜਨ ਦੇਵ ਦੇ ਪ੍ਰਸੰਗ ਵਿਚ ਕਰਨੀ ਹੀ ਉਚਿਤ ਹੋਵੇਗੀ।

**ਧੁਨੀ ਪਰੀਵਰਤਨ :**

ਧੁਨੀ ਪਰੀਵਰਤਨ ਦਾ ਮੂਲ ਆਧਾਰ ਉਚਾਰਣ ਤਬਦੀਲੀ ਹੈ ਜ਼ਿਸ ਕਰ ਕੇ ਧੁਨੀਆਂ ਵਿਚ ਨਿਰੰਤਰ ਵਾਧਾ-ਘਾਟਾ ਹੁੰਦਾ ਰਹਿੰਦਾ ਹੈ। ਧੁਨੀਆਂ ਦਾ ਇਹ ਪਰੀਵਰਤਨ

ਕਈ ਦਿਸ਼ਾਵਾਂ ਵਲ ਚਲਦਾ ਹੈ :

(ੳ) ਕਾਹਲੀ ਕਰਕੇ ਕਿਤੇ ਸਵਰ ਲੋਪ ਹੋ ਜਾਂਦਾ ਹੈ ਜੇਹਾ ਕਿ ਚਿਤ (ਚਿੰਤਾ)
ਹਿਕੋ ਚਿਤਿ ਵਸਾਏ ਕਦੇ ਨਾ ਜਾਇ ਮਰਿ ॥ ਆਸਾ ਮਹਲਾ ੫ ॥
ਆਸ (ਆਸ਼ਾ) ਆਸ ਪਿਆਸੀ ਮੈਂ ਫਿਰਉ ਕਬ ਪੇਖਉ ਗੋਪਾਲ ॥
ਆਸਾ ਮਹਲਾ ੫ ॥

(ਅ) ਇਸ ਤਰ੍ਹਾਂ ਕਿਧਰੇ ਵਿਅੰਜਨ ਅਲੋਪ ਹੋ ਜਾਂਦਾ ਹੈ ਜਿਵੇਂ :
ਰਿਦ ( ਹ੍ਰਦਯ ) ਤੁਮਰੀ ਆਸ ਭਰੋਸਾ ਤੁਮਰਾ ਤੁਮਰਾ ਨਾਮ ਰਿਦੈ ਲੈ ਧਰਨੋ ॥
ਕਾਨੜਾ ਮਹਲਾ ੫ ॥
ਸੰਪੈ ( ਸੰਪਤਿ ) ਧਨ ਮਾਇਆ ਸੰਪੈ ਤਿਸ ਦੇਵਉ ॥
ਬੈਰਾੜੀ ਮਹਲਾ ੫ ॥
ਸਦ ( ਸਦੈਵ ) ਸਦ ਬਖਸਿੰਦੁ ਸਦਾ ਮਿਹਰਵਾਨਾ ਸਭਨਾ ਦੇਇ ਅਧਾਰੀ ॥
ਟੋਡੀ ਮਹਲਾ ੫ ॥

(ੲ) ਉਚਾਰਣ ਦੇ ਸੌਖ ਲਈ ਸ਼ਬਦ ਦੇ ਅਗੇ ਕਿਸੇ ਨਵੀਂ ਧੁਨੀ (Prothesis) ਦਾ ਜੁੜਨਾ, ਜਿਵੇਂ :
ਇਸਨਾਨ ( स्नान ) ਕਰ ਇਸਨਾਨ ਸਿਮਰਿ ਪ੍ਰਭੁ ਅਪਨਾ....ਸੋਰਠ ਮਹਲਾ ੫ ॥
ਅਸਥੂਲ ( स्थूल ) ਸੂਖਮ ਤੇ ਹੋਆ ਅਸਥੂਲ......ਸੁਖਮਨੀ ਮਹਲਾ ੫ ॥
ਅਸਥਿਤ ( स्थति ) ਸਾਧ ਸੰਗ ਅਸਥਿਤ ਮਨੁ ਪਾਵੈ.....ਸੁਖਮਨੀ ਮਹਲਾ ੫ ॥

(ਸ) ਇਸ ਤਰ੍ਹਾਂ ਕਿਧਰੇ ਵਿਅੰਜਨ ਆਗਮ ਵਰਤਿਆ ਗਿਆ ਹੈ ਜਿਵੇਂ :
ਸਰਗੁਨ ( सगुण ) ਸਰਗੁਣ ਨਿਰਗੁਣ ਨਿਰੰਕਾਰ ਸੁੰਨ ਸਮਾਧੀ ਆਪੁ ॥
ਸੁਖਮਨੀ ਮਹਲਾ ੫ ॥
ਨਿਰਗੁਨਿ ( निगुन ) ਨਿਰਗੁਨਿ ਨਿਮਾਣੀ ਅਨਾਥਿ ਬਿਨਵੈ
ਮਿਲਹੁ ਪ੍ਰਭੂ ਕਿਰਪਾ ਨਿਧੇ }
ਚਾਤ੍ਰਿਕ ( चातक ) ਪ੍ਰਭੁ ਸਿਉ ਮਨ ਲੀਨਾ ਜਿਉ ਜਲ ਮੀਨਾ
ਚਾਤ੍ਰਿਕ ਜਿਵੇਂ ਤਿਸੰਤੀਆ.......ਜੈਤਸਰੀ ਮਹਲਾ ੫ ॥

(ਹ) ਕਈ ਵਾਰ ਧੁਨੀ ਮਧ ਵਿਚੋਂ ਅਲੋਪ ਹੋ ਜਾਂਦੀ ਹੈ ਜਿਸ ਨੂੰ ਸ੍ਵਰ-ਭਕਤੀ (Anaptyxis) ਕਿਹਾ ਜਾਂਦਾ ਹੈ ਜਿਵੇਂ :
ਈਸਰ ( ईश्वर ) ਧਰਣੀ ਧਰ ਈਸ ਨਰਸਿੰਘ ਨਰਾਇਣ ॥
ਮਾਰੂ ਮਹਲਾ ੫ ॥
ਸੁਰਗ ( स्वर्ग ) ਸਰਗ ਮਿਰਤ ਪਇਆਲ ਭੂ ਮੰਡਲ ॥ ਧਨਾਸਰੀ ਮਹਲਾ ੫ ॥
ਮਸਤਕ (मस्तिष्क) ਮਸਤਕਿ ਭਾਗੁ ਮੈਂ ਪਿਰੁ ਘਰਿ ਆਇਆ ॥
ਆਸਾ ਮਹਲਾ ੫ ॥

(ਕ) ਸ਼ਬਦਾਂ ਵਿਚਲੇ ਵਰਣਾਂ ਦਾ ਵਟਾਂਦਰਾ (Matathesis) ਹੋ ਜਾਣਾ ਜਿਵੇਂ ਮਤਲਬ ਦਾ ਮਤਬਲ

(ਖ) ਦੋ ਵਖਰੀਆਂ ਧੁਨੀਆਂ ਦਾ ਸਮਰੂਪ ਹੋ ਜਾਣਾ ਜਿਸ ਨੂੰ (Assimilation) ਕਿਹਾ

ਜਾਂਦਾ ਹੈ, ਜਿਵੇਂ : ਕੰਨ (ਕਰਣ)

(ਗ) ਦੋ ਵਖਰੀਆਂ ਧੁਨੀਆਂ ਨੂੰ ਵੱਖਰਾ ਵੱਖਰਾ ਬਣਾਣਾ ਉਸ ਨੂੰ ਵਿਸਮੀਕਰਣ (Dissimi -lation) ਕਹਿੰਦੇ ਹਨ ਜਿਵੇਂ :

ਨਿਵਾਜ (ਨਿਮਾਜ਼) ਸਚੁ ਨਿਵਾਜ ਯਕੀਨ ਮੁਸਲਾ......ਮਾਰੂ ਮਹਲਾ ੫ ॥

(ਘ) ਦੋ ਧੁਨੀਆਂ ਦੀ ਸੰਧੀ ਕਰਨਾ ਜਿਵੇਂ :

ਅਸਾਧ : ਅਸਾਧ ਰੋਗੁ ਉਪਜਿਆ ਸੰਤ ਦੂਖਨਿ ਦੇਹ ਬਿਨਾਸੀ ਮਹਾ ਖਾਇਆ ॥
ਰਾਮਕਲੀ ਮਹਲਾ ੫ ॥

ਬੇਅੰਤ : ਊਚ ਅਪਾਰ ਬੇਅੰਤ ਸੁਆਮੀ ਕਉਣ ਜਾਣੇ ਗੁਣ ਤੇਰੇ

੨. ਉਪਰੋਕਤ ਢੰਗ ਤੋਂ ਇਲਾਵਾ ਗੁਰੂ ਅਰਜਨ ਦੇਵ ਦੀ ਬਾਣੀ ਵਿਚ ਕੁਝ ਇਸ ਤਰ੍ਹਾਂ ਦੀ ਧੁਨੀ ਤਬਦੀਲੀ ਵੇਖਣ ਵਿਚ ਆਉਂਦੀ ਹੈ ਜੋ ਉਪਰ ਅੰਕਿਤ ਕਿਸੇ ਇਕ ਨਿਯਮ ਵਿਚ ਨਹੀਂ ਰੱਖੀ ਜਾ ਸਕਦੀ ਉਦਾਹਰਣ ਵਜੋਂ :

| | | |
|---|---|---|
| ਸਦ-(ਸਦੈਵ) | ਗਰਭ-(ਗ੍ਰਭ) | ਮੂਰਾ-(ਮੂੜ) |
| ਕੁੰਟ-(ਕੂਟ) | ਸਰਬ-(ਸਰਵ) | ਸਨਬੰਧ-(ਸੰਬੰਧ) |
| ਅਨਿਕ-(ਅਨੇਕ) | ਰਵਿਆ-(ਰਮ) | ਦੁਰਲਭ-(ਦੁਲਭ) |
| ਅਨਦਿਨ-(ਅਨੁਦਿਨ) | | |

੩. ਸ਼ਬਦ ਤੋਂ ਸਮਾਲਿ, ਸੰਭਾਲ ਤੇ ਸੰਮਲ ਆਦਿ ਸ਼ਬਦ ਬਣਾਏ ਲਗਦੇ ਹਨ ਇਸੇ ਤਰ੍ਹਾਂ ਹੋਰ ਬਹੁਤ ਸਾਰੀ ਸ਼ਬਦਾਵਲੀ ਵੇਖਣ ਵਿਚ ਆਉਂਦੀ ਹੈ।

੪. ਕਈ ਥਾਈਂ ਵ ਨੂੰ ਬ, ਯ ਨੂੰ ਜ, ਸ਼ ਨੂੰ ਖ, ਣ ਨੂੰ ਨ, ਵ ਨੂੰ ਉ, ਤੇ ਅ ਸ੍ਤ, ਸ੍ਥ, ਨੂੰ ਥ, ਸ਼ਟ ਨੂੰ ਸਟ, ਕ੍ਸ਼ ਨੂੰ ਕ-ਛ, ਪ੍ਰ ਨੂੰ ਪਰ ਕਰਕੇ ਵਰਤਿਆ ਗਿਆ ਹੈ। ਉਦਾਹਰਣ ਵਜੋਂ :—

| | | | | |
|---|---|---|---|---|
| ਵ ਨੂੰ ਬ- | -ਬਿਘਨ, | -ਬਿਧਿ | -ਬਿਬੇਕ | -ਸਰਬ ਆਦਿ |
| ਯ ਨੂੰ ਜ- | -ਜਖ, | -ਜੁਗਤਿ | -ਜਸ ਆਦਿ | |
| ਸ਼ ਨੂੰ ਖ- | -ਮਨੁੱਖ, | -ਆਕਰਖੇ, | -ਦੂਖ ਆਦਿ | |
| ਯ ਨੂੰ ਨ- | -ਤ੍ਰਿਸਨਾ, | -ਕਰਨ, | -ਸੁਵਰਨ ਆਦਿ | |
| ਵ ਨੂੰ ਅ ਤੇ ਓ : | -ਜੀਅ, | -ਸੁਆਉ, | -ਸੁਆਮੀ ਆਦਿ | |
| ਸ੍ਤ, ਸ੍ਥ, ਨੂੰ ਥ | -ਥੰਮ, | -ਵਥ, | -ਥਾਨ | -ਥਿਤਿ ਆਦਿ |
| ਖ ਨੂੰ ਸਟ | -ਦੁਸਟ, | -ਭਰਸਟ, | -ਦ੍ਰਿਸ਼ਟ ਆਦਿ | |
| ਕ੍ਸ਼ ਨੂੰ ਕ-ਛ | -ਪੰਛੀ, | -ਲੱਛਣ, | -ਕਾਂਖੀ ਆਦਿ | |

ਕਾਂਖੀ ਏਕੇ ਦਰਸ ਤੁਹਾਰੋ......ਸੁਖਮਨੀ ਮਹਲਾ ੫

| | | | |
|---|---|---|---|
| ਪ੍ਰ ਨੂੰ ਪਰ | -ਪਰਵਾਨ, | -ਪਰਪੰਚ, | -ਪਰਵੇਸ਼ ਆਦਿ |

ਬਹੁ ਪਰਪੰਚ ਕਰ ਪਰ ਧਨ ਲਿਆਵੇ

ਉਪਰੋਕਤ ਉਦਾਹਰਣਾਂ ਤੋਂ ਸਪਸ਼ਟ ਹੁੰਦਾ ਹੈ ਕਿ ਗੁਰੂ ਅਰਜਨ ਦੇਵ ਨੇ ਬਹੁ ਮਾਤਰਾ ਵਿਚ ਸ਼ਬਦਾਂ ਨੂੰ ਪੰਜਾਬੀ ਉਚਾਰਣ (Phonetic) ਅਨੁਸਾਰ ਬਦਲ ਕੇ ਵਰਤਿਆ ਹੈ।

੫. ਧੁਨੀ ਪਰਕ੍ਰਿਆ ਤੋਂ ਵੇਖਿਆ ਜਾਏ ਤਾਂ ਗੁਰੂ ਅਰਜਨ ਦੇਵ ਦੀ ਬੋਲੀ ਵਿਚ ਸ਼ੁੱਧ

ਪੰਜਾਬੀ-ਅੰਸ਼ ਵਿਦਮਾਨ ਹਨ। ਉਦਾਹਰਣ ਵਜੋਂ :

ਸ : ਸੱਸੇ-ਮੁੱਢ ਵਾਲੇ ਸ਼ਬਦਾਂ ਦੇ ਆਦਿ ਵਿਚ ਇ, ਉ, ਤੇ ਅ ਜੋੜਿਆ ਜਾਂਦਾ ਹੈ ਜਿਹੜਾ ਪੰਜਾਬੀ ਝੁਕਾਉ[13] ਹੈ।

ੲ : ਸਿਮਰਉ ਸਿਮਰਿ ਸਿਮਰਿ ਸੁਖ ਪਾਵਉ.....ਸੁਖਮਨੀ ਮਹਲਾ ੫

ੳ : ਉਸਤਤ ਕਹਨ ਨ ਜਾਇ ਮੁਖਹੁ ਤੁਹਾਰੀਆ......ਫੁਨਹੇ ਮਹਲਾ ੫

ਅ : ਜਿਥੇ ਨਾਮ ਜਪੀਏ ਪ੍ਰਭੂ ਪਿਆਰੇ ਸੇ ਅਸਥਿਲ ਸੋਇਨ ਚਉਬਾਰੇ ਮਾਝ ਮਹਲਾ ੫

੬. ਗੁਰੂ ਅਰਜਨ ਦੇਵ ਦੀ ਬਾਣੀ ਵਿਚ ਮੂਰਧਨੀ ਵਰਣਾ ਟ, ਠ, ਡ, ਢ, ਣ ਦੀ ਬਹੁਲਤਾ ਵੇਖਣ ਵਿਚ ਆਉਂਦੀ ਹੈ ਜੋ ਪੰਜਾਬੀ ਝੁਕਾਉ ਹੈ।

| | | |
|---|---|---|
| ਟ- | ਟਹਲ, ਟੋਹੇ, ਟਾਹੇ, ਟਲਹਿ, | ਬਾਵਨ ਅੱਖਰੀ ਮਹਲਾ ੫ |
| ਠ- | ਠਾਕਿ, ਠਾਹਹਿ, ਠਹਕਿ, ਠਾਂਢਿ | ” ” ” |
| ਡ- | ਡੰਡਉਤ, ਡੋਲਨ, ਡੇਰਾ, ਡੋਲਾਇਆ | ” ” ” |
| ਢ- | ਢੂਢਨ, ਢੇਰੀ, ਢਾਹੁ, ਢਹ | ” ” ” |
| ਣ- | ਰਣ, ਸੂਰਤਣ, ਰੈਣ, ਰੈਣਿ, ਮਣੀ | ” ” ” |

੭. ੜ ਦੀ ਅਤਿ ਵਰਤੋਂ ਕੀਤੀ ਗਈ ਹੈ। ਇਹ ਵੀ ਪੰਜਾਬੀ ਝੁਕਾਉ ਹੈ।
ਸਾਜਨੜਾ, ਜਾਨੀਅੜਾ, ਅਲੋਇੜਾ, ਸੋਹਿਅੜਾ, ਗੂੜਾ, ਮੂੜਾ, ਥੜਾ, ਖੜਾ,
ਰਾਮਕਲੀ ਮਹਲਾ ੫ ॥

੮. ਭ ਤੇ ਘ ਦੀ ਜਗਹ ‘ਹ” ਦਾ ਆਮ ਪ੍ਰਯੋਗ ਗੁਰਬਾਣੀ ਵਿਚ ਵਿਦਮਾਨ ਹੈ :

ਭ- ਹ- ਲਾਹਾ (ਲਾਭ) ਹਰਿ ਜਨ ਲਾਹਾ ਲੈ ਜਏ ਗਏ......

ਪਹੁ (ਪ੍ਰਭਾ) ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤ ਤਰੰਗ ......ਸਲੋਕ ਮਹਲਾ ੫ ॥

ਸੋਹਾਗ (ਸੌਭਾਗਯ) ਢੂੰਢਦੀਏ ਸੁਹਾਗ ਕਉ...........

ਘ-ਹ : ਮੀਂਹ (ਮੇਘ) ਮੀਂਹ ਪਾਇਆ ਪਰਮੇਸਰ ਪਾਇਆ

ਸਲਾਹੁਣਾ (ਸ਼ਲਾਘਾ) ਭੀ ਤੂੰ ਹੈ ਸਲਾਹੁਣਾ ਅੰਤ ਨਾ ਪਾਰਾਵਾਰਾ

ਪ੍ਰਾਹੁਣਾ (ਪ੍ਰਾਘੁਣਿਕ) ਭਲਕੇ ਉਠ ਪ੍ਰਾਹੁਣਾ ਮੇਰੇ ਘਰ ਆਵਉ

ਗਉੜੀ ਦੀ ਵਾਰ ਮਹਲਾ ੫ ॥

੯. ਸੱਸੇ ਦੀ ਬਹੁਲਤਾ ਵੀ ਗੁਰੂ ਅਰਜਨ ਦੇਵ-ਬਾਣੀ ਵਿਚ ਆਮ ਹੈ ਜੋ ਉਸ ਸਮੇਂ ਦੀ ਭਾਸ਼ਾ ਵਿਚ ਆਮ ਦਿਖਾਈ ਦੇਂਦਾ ਹੈ :

ੳ- ਸਤਿ ਸਤਿ ਸਤਿ ਪ੍ਰਭ ਸੁਆਮੀ .......ਸੁਖਮਨੀ ਮਹਲਾ ੫

ਅ- ਕਰੇ ਅਨੰਦੁ ਅਨੰਦੀ ਮੇਰਾ ਘਟਿ ਘਟਿ ਪੂਰਨੁ ਸਿਰਹਿ ਨਿਬੇਰਾ
ਸਿਰ ਸਾਹਾ ਕੈ ਸਚਾ ਸਾਹਿਬੁ ਅਵਰੁ ਨਾਹੀ ਕੋ ਦੂਜਾ.......
ਮਾਰੂ ਸੋਲਹੇ ਮਹਲਾ ੫ ॥ ੧੦੭੦

ੲ- ਸਤਿ ਸਤਿ ਸਤਿ ਪ੍ਰਭੁ ਜਾਤਾ ਗੁਰ ਪਰਸਾਦਿ ਸਦਾ ਮਨੁ ਰਾਤਾ
ਸਿਮਰਿ ਸਿਮਰਿ ਜੀਵਹਿ ਜਨ ਤੇਰੇ ਏਕੰਕਾਰਿ ਸਮਾਈ ਹੇ ॥
ਮਾਰੂ ਸੋਲਹੇ ਮਹਲਾ ੫ ॥ ੧੦੭੨

੧੦. ਕੁਝ ਪੁਰਾਣੇ ਸ਼ਬਦ :

ਪ੍ਰੋ. ਸੀਤਾ ਰਾਮ ਬਾਹਰੀ ਅਨੁਸਾਰ ਗੁਰੂ ਅਰਜਨ ਦੇਵ ਦੀ ਬਾਣੀ ਵਿਚ ਕੁਝ ਪੁਰਾਤਨ ਸ਼ਬਦ ਵਰਤੇ ਗਏ ਹਨ ਜਿਨ੍ਹਾਂ ਦਾ ਸੰਬੰਧ ਅਪਭ੍ਰੰਸ਼ ਨਾਲ ਪ੍ਰਤੀਤ ਹੁੰਦਾ ਹੈ[14]। ਇਨ੍ਹਾਂ ਸ਼ਬਦਾਂ ਦਾ ਪ੍ਰਯੋਗ ਅਜ ਕਲ੍ਹ ਸਾਹਿਤਕ ਪੰਜਾਬੀ ਵਿਚ ਨਹੀਂ ਕੀਤਾ ਜਾਂਦਾ। ਇਨ੍ਹਾਂ ਸ਼ਬਦਾਂ ਦਾ ਅਸਲੀ ਉਚਾਰਣ ਬਦਲ ਕੇ ਵਰਤਿਆ ਗਿਆ ਹੈ। ਇਹ ਸ਼ਬਦ ਹਨ :

| | | |
|---|---|---|
| ਰਵਾਲਾ-ਧੂੜ | ਧ੍ਰਾਪੇ-ਰੱਜੇ | ਵੂਠਾ-ਵਸਿਆ |
| ਥੋਕ-ਪਦਾਰਥ | ਬਿਖੋਟ-ਸੱਚਾ | ਮੁਚ-ਵਡੀ |
| ਧਨੀ-ਮਾਲਕ | ਉਪਰਜਾ-ਉਪਜਾ | ਪਿਰਹੜੀ-ਪ੍ਰੀਤੀ |
| ਝਾਲਾਘੇ-ਸਵੇਰੇ | ਭੁਸਰੀਆ-ਪ੍ਰਾਂਠਾ | ਵਜੀਰਟਿਆ-ਵਜੀਰ ਦਾ ਬੇਟਾ |

ਬ੍ਰਹਮਟਿਆ-ਬ੍ਰਹਮ ਆਦਿ

੧੧. ਗੁਰੂ ਅਰਜਨ ਦੇਵ ਨੇ ਬਿਦੇਸ਼ੀ ਬੋਲੀਆਂ ਦੇ ਸ਼ਬਦ ਵੀ ਪੰਜਾਬੀਕਰਣ ਕਰਕੇ ਅਪਨਾਏ ਹਨ। ਉਦਾਹਰਣ ਵਜੋਂ :

ਫ਼ਾਰਸੀ : ਕ ਨੂੰ ਖ ਕਰਕੇ ਵਰਤਿਆ ਹੈ।
ਅਰਬੀ : ਜ਼ ਨੂੰ ਦ ਕਰਕੇ ਵਰਤਿਆ ਹੈ।
ਫ਼ਾਰਸੀ : ਜ਼, ਗ਼, ਫ਼ ਦਾ ਪੰਜਾਬੀਕਰਣ ਕਰਕੇ ਲਿਖਿਆ ਹੈ ਇਨ੍ਹਾਂ ਥੱਲੇ ਬਿੰਦੀ ਨਹੀਂ ਲਗਾਈ।

ਕ ਨੂੰ ਖ : ਧੂੜੀ ਸਜਣ ਸਾਧ ਖੇ ਸਾਂਈ ਥੀਏ ਕਿਰਪਾਲ.........ਗਉੜੀ ਦੀ ਵਾਰ ਮਹਲਾ ੫
ਰਾਜ ਮਿਲਖੁ ਖੁਸੀਆ ਘਣੀ.......

ਜ ਨੂੰ ਦ : ਕਾਜ਼ੀ - ਕਾਦੀ, - ਕਾਗਜ਼ - ਕਾਗਦ
ਚਿਤ੍ਰ ਗੁਪਤ ਕਾ ਕਾਗਦੁ ਫਾਰਿਆ ਕਮਦੂਤਾ ਕਛੂ ਨ ਚਲੀ
ਸਿਰੀ ਰਾਗ ਮਹਲਾ ੫ ਛੰਤ, ੭੯

| | | |
|---|---|---|
| ਜ਼ : | ਦਿਲ ਕਬਜ ਕਬਜਾ ਕਾਦਰੋ ਦੋਜਕ ਸਜਾਇ | ਤਿਲੰਗ ਮਹਲਾ ੫ |
| ਗ਼ : | ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ | " " " |
| ਫ਼ : | ਦੁਨੀਆ ਮੁਰਦਾਰ ਖੁਰਦਨੀ ਗਾਫ਼ਲ ਹੈਵਾਇ | " " " |

ਸ੍ਰੀ ਗੁਰੂ ਗ੍ਰੰਥ ਵਿਚ ਗੁਰੂ ਅਰਜਨ ਦੇਵ ਦੇ ਦੋ ਸ਼ਬਦ ਫਾਰਸੀ[15] ਵਿਚ ਲਿਖੇ ਤਿਲੰਗ ਰਾਗ ਵਿਚ ਸੰਕਲਿਤ ਹਨ। ਉਂਜ ਫ਼ਾਰਸੀ, ਸ਼ਬਦਾਵਲੀ ਦਾ ਪ੍ਰਯੋਗ ਵੀ ਕੀਤਾ ਗਿਆ ਹੈ। ਵੰਨਗੀ ਵੇਖੋ :

ਖਾਕ ਨੂਰ ਕਰਦੇ ਆਲਮ ਦੁਨੀਆਇ ॥
ਅਸਮਾਨ ਜਿਮੀ ਦਰਖਤ ਆਬ ਪੈਦਾਇਸਿ ਖੁਦਾਇ ॥
ਬੰਦੇ ਚਸਮ ਦੀਦੰ ਫਨਾਇ ॥
ਦੁਨੀਆ ਮੁਰਦਾਰ ਖੁਰਦਨੀ ਗਾਫਲ ਹੈਵਾਇ ॥ ਰਹਾਉ ॥
ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ ॥
ਦਿਲ ਕਬਜ ਕਬਜਾ ਕਾਦਰੋ ਦੋਜਕ ਸਜਾਇ ॥
ਵਲੀ ਨਿਆਮਤਿ ਬਿਰਾਦਰਾ ਦਰਬਾਰ ਮਿਲਕ ਖਾਨਾਇ ॥
ਜਬ ਅਜਰਾਇਲੁ ਬਸਤਨੀ ਤਬ ਚਿਕਾਰੇ ਬਿਦਾਇ ॥

ਹਵਾਲ ਮਾਲੂਮੁ ਕਰਦੰ ਪਾਕ ਅਲਾਹ ॥
ਬੁਗੋ ਨਾਨਕ ਅਰਦਾਸਿ ਪੇਸਿ ਦਰਵੇਸ ਬੰਦਾਹ ॥

ਤਿਲੰਗ ਮਹਲਾ ੫ ਘਰ ੧/ ੭੨੩

ਗੁਰੂ ਅਰਜਨ ਦੇਵ ਬਾਣੀ ਵਿਚ ਵਰਤੀਆਂ ਵਿਦੇਸ਼ੀ ਭਾਸ਼ਾਵਾਂ ਤੇ ਉਨ੍ਹਾਂ ਦੀ ਚੋਣਵੀਂ ਸ਼ਬਦਾਵਲੀ :

ਫ਼ਾਰਸੀ, ਅਰਬੀ ਤੇ ਤੁਰਕੀ :

ਗੁਰੂ ਅਰਜਨ ਦੇਵ ਦੇ ਜ਼ਮਾਨੇ ਵਿਚ ਮੁਸਲਮਾਨਾਂ ਤੇ ਉਨ੍ਹਾਂ ਦੀ ਬੋਲੀ ਦਾ ਸੰਪਰਕ ਚੰਗਾ ਵਧ ਚੁੱਕਾ ਸੀ। ਪੰਜਾਬ ਵਿਚ ਹਿੰਦੂ ਮੁਸਲਮਾਨਾਂ ਦੀ ਸਾਂਝੀ ਵਸੋਂ ਸੀ। ਇਸ ਸਮੇਂ ਦੀ ਸਾਂਝੀ ਬੋਲੀ ਵਿਚ ਅਰਬੀ, ਫ਼ਾਰਸੀ, ਸੰਸਕ੍ਰਿਤ ਤੇ ਹੋਰ ਦੇਸੀ ਬੋਲੀਆਂ ਦੇ ਸ਼ਬਦਾਂ ਦਾ ਰਲਗਡ ਹੈ ਜੋ ਪੰਚਮ ਗੁਰੂ ਦੀ ਬਾਣੀ ਵਿਚ ਵੀ ਦਿਸਦਾ ਹੈ। ਤਿਲੰਗ ਰਾਗ ਵਿਚ ਅੰਕਿਤ ਦੋ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ। ਇਨ੍ਹਾਂ ਦੋ ਸ਼ਬਦਾਂ ਤੋਂ ਇਲਾਵਾ ਗਉੜੀ ਦੀ ਵਾਰ, ਮਾਰੂ ਦੀ ਵਾਰ ਤੇ ਰਾਮਕਲੀ ਦੀ ਵਾਰ ਵਿਚ ਫ਼ਾਰਸੀ ਸ਼ਬਦਾਂ ਦੀ ਵਰਤੋਂ ਕੁਝ ਵਧੇਰੇ ਕੀਤੀ ਗਈ ਹੈ।

**ਫ਼ਾਰਸੀ ਸ਼ਬਦਾਵਲੀ :**

ਸ਼ਾਹ, ਦੀਦਨੇ, ਦੀਦਾਰ, ਪਾਕ ਪਰਵਦਗਾਰ, ਦਸਤਗੀਰੀ, ਦਿਲਾਵਰ, ਬਾਦਸ਼ਾਹ, ਪੀਰ ਪੈਕਾਂਬਰ, ਰੋਜਾ, ਬਾਗ, ਨਿਵਾਜ, ਖੁਦਾਇ (ਖ਼ੁਦਾ), ਬੰਦਾ, ਦੋਜਕ, ਫੁਰਮਾਨ, ਨਾਪਾਕ, ਯਾਰ, ਬਖਸੀਸ (ਬਖਸ਼ਿਸ਼), ਲਸਕਰ (ਲਸ਼ਕਰ), ਪੜਦਾ (ਵਰਦਾ), ਬੇਸ਼ੁਮਾਰ, ਅਸਵਾਰੀ, ਜ਼ੋਰ, ਮਸਤ, ਨਿਵਾਜ, ਤਨ, ਗੁਨਾਹਗਾਰ, ਦਰਬਾਰ, ਗੋਲਿਆ, ਬੇਪਰਵਾਹ, ਪਾਤਿਸ਼ਾਹ, ਖੁਸ਼ੀਆ, ਬੇਮੁਹਤਾਜ, ਖਾਕੁ, ਮਿਹਰ, ਬੰਦਗੀ, ਸ਼ਾਖ, ਦਾਨਾ, ਬੀਨਾ, ਖੁਆਰੀ (ਖਾਰੀ), ਕੁਰਬਾਨੀ (ਕੁਰਬਾਣ) ਆਦਿ।

**ਅਰਬੀ ਸ਼ਬਦਾਵਲੀ :**

ਸਦਕੇ, ਸਰਾਫ਼, ਕਲਮ, ਕੀਮਤਿ, ਕਤੇਬ, ਸਾਹਿਬ, ਖ਼ਸਮ, ਕੁਦਰਤਿ, ਖਾਲਕ, ਉਮਰਾਵ, ਕਾਜੀ, ਸੇਖ; ਮਸਾਇਕਾ, ਅਉਲੀਏ, ਰਸੂਲ, ਕਰੀਮ, ਦੀਵਾਨ, ਫਉਜ, ਸਿਫਤ (ਸਿਫ਼ਾਤ), ਜ਼ੁਲਮ, ਗਰੀਬ, ਹਜੂਰ, ਮਹਲ, ਗਨੀਵ, ਰਹਮ, ਕਰਮ, ਰਿਜ਼ਕ, ਮਾਲ ਖਜ਼ੀਨਾ, ਕਬੂਲ, ਮੁਹਬਤ ਆਦਿ।

ਤੁਰਕੀ ਸ਼ਬਦਾਵਲੀ :

ਖਾਨ, ਤੋਸਾ, (ਤੋਸ਼ਾ) ਆਦਿ।

## ਗੁਰੂ ਅਰਜਨ ਦੇਵ-ਬਾਣੀ ਵਿਚ ਵਰਤੀਆਂ

## ਭਾਰਤੀ ਆਰਿਆਈ ਭਾਸ਼ਾਵਾਂ

**ਸੰਸਕ੍ਰਿਤ :**

ਗੁਰੂ ਅਰਜਨ ਦੇਵ ਦੇ ਸਮੇਂ ਤਕ ਸੰਸਕ੍ਰਿਤ ਦਾ ਪ੍ਰਭਾਵ ਕਾਫੀ ਘਟ ਗਿਆ ਸੀ। ਪਰ ਇਕ ਪਰਿਪਾਟੀ ਕਿ ਧਾਰਮਿਕ ਗ੍ਰੰਥ ਦੀ ਪ੍ਰਸਤਾਵਨਾ ਸੰਸਕ੍ਰਿਤ ਵਿਚ ਹੀ ਕੀਤੀ ਜਾਂਦੀ, ਅਜੇ ਵੀ ਚਾਲੂ ਸੀ। ਗੋਸਾਈਂ ਤੁਲਸੀਦਾਸ ਨੇ ਰਾਮ ਚਰਿਤ ਮਾਨਸ ਵਿਚ ਲਿਖਿਆ ਪਰ ਇਸ ਦੀ ਪ੍ਰਸਤਾਵਨਾ ਸੰਸਕ੍ਰਿਤ ਵਿਚ ਹੀ ਕੀਤੀ। ਗੁਰੂ ਅਰਜਨ ਦੇਵ ਨੇ ਇਸ ਪਰਿਪਾਟੀ ਨੂੰ ਤੋੜਕੇ ਸ੍ਰੀ ਆਦਿ ਗ੍ਰੰਥ ਦਾ ਆਰੰਭਕ ਮੰਗਲ ਸੂਤਰ ਸਾਧ ਭਾਖਾ ਵਿਚ ਹੀ ਲਿਖਿਆ। ਗੁਰੂ ਅਰਜਨ ਦੇਵ ਕਿਸੇ ਵੀ ਭਾਸ਼ਾ ਨਾਲ ਤੱਅਸੁਬ ਨਹੀਂ ਰੱਖਦੇ ਸਨ। ਇਸ ਲਈ ਕੁਝ ਰਚਨਾ ਸੰਸਕ੍ਰਿਤ ਵਿਚ ਵੀ ਕੀਤੀ। ਲਗਪਗ ਸਾਰੇ ਵਿਦਵਾਨਾਂ ਦੇ ਮਤ ਅਨੁਸਾਰ ਇਸ ਭਾਸ਼ਾ ਵਿਚ ਜਨਤਾਵਾਦੀ-ਪੁਰਾਤਨ-ਪ੍ਰਾਕ੍ਰਿਤ ਰੂਪ ਵੀ ਵਿਦਮਾਨ ਹਨ। ਇਸ ਲਈ ਇਹ ਭਾਸ਼ਾ ਸੰਸਕ੍ਰਿਤ ਨਾ ਹੋ ਕੇ ਸਹਸਕ੍ਰਿਤੀ ਅਖਵਾਉਂਦੀ ਹੈ। ਗੁਰੂ ਅਰਜਨ ਦੇਵ ਦੀ ਰਚਨਾ ਵਿਚੋਂ ਵੀ ਇਸ ਤੱਥ ਦੀ ਪੁਸ਼ਟੀ ਹੋ ਜਾਂਦੀ ਹੈ। ਜਿਵੇਂ ਕਿ : ਸਲੋਕ ਸਹਸਕ੍ਰਿਤੀ ਮਹਲਾ ੫...... ਇਨ੍ਹਾਂ ਸਲੋਕਾਂ ਵਿਚ ਵਰਤੀ ਗਈ ਭਾਸ਼ਾ ਹੀ ਫੁਨਹੇ ਮਹਲਾ ੫, ਮਹਲਾ ੫ ਗਾਥਾ ਤੇ ਜੈਤਸਰੀ ਦੀ ਵਾਰ ਵਿਚ ਵਰਤੀ ਗਈ ਹੈ। ਵੰਨਗੀ ਵਜੋਂ :

ਮਤੇ ਸਮੇਵ ਚਰਣੰ ਉਦਰਣੰ ਭੈ ਦੁਤਰਹ ॥
ਅਨੇਕ ਪਾਤਿਕ ਹਰਣੰ ਨਾਨਕ ਦਾਸ਼ ਸੰਗਮ ਨ ਸੰਸਯਹ ॥

ਸਲੋਕ ਸਹਸਕ੍ਰਿਤੀ ਮਹਲਾ ੫ ੬੭/੧੩੬੦

ਕਰਪੂਰ ਪੁਹਪ ਸੁਗੰਧਾ ਪਰਸ ਮਨੁਖ੍ਹ ਦੇਹੰ ਮਲੀਣੰ ॥
ਮਜਾਰੁਧਿਰ ਦ੍ਰੁਗੰਧਾ ਨਾਨਕ ਅਥਿ ਗਰਬੇਣ ਅਗਾਨਣੋ ॥

ਮਹਲਾ ੫ ਗਾਥਾ ੧/੧੩੬੦

ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ ॥
ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ ॥
ਉਸਤਿਤ ਕਹਨੁ ਨ ਜਾਇ ਮੁਖਹੁ ਤੁਹਾਰੀਆ ॥
ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ ॥

ਫੁਨਹੇ ਮਹਲਾ ੫ ੧/੧੩੬੧

ਦਇਆ ਕਰਣੰ ਦੁਖ ਹਰਣੰ ਉਚਰਣੰ ਨਾਮ ਕੀਰਤਨਹ ॥
ਦਇਆਲ ਪੁਰਖ ਭਗਵਾਨਹ ਨਾਨਕ ਲਿਪਤ ਨ ਮਾਇਆ ॥

ਜੈਤਸਰੀ ਦੀ ਵਾਰ ਮਹਲਾ ੫ ੧੮/੭੦੯

ਗੁਰੂ ਅਰਜਨ ਦੇਵ ਨੇ ਸੰਸਕ੍ਰਿਤ ਦੇ ਤਤਸਮ ਅਤੇ ਤਦਭਵ ਦੋਵੇਂ ਤਰ੍ਹਾਂ ਦੇ ਸ਼ਬਦਾਂ ਦੀ ਵਰਤੋਂ ਕੀਤੀ ਹੈ। ਹੇਠਾਂ ਚੋਣਵੀਂ ਸ਼ਬਦਾਵਲੀ ਪੇਸ਼ ਕੀਤੀ ਜਾ ਰਹੀ ਹੈ। ਸੰਸਕ੍ਰਿਤ ਦੇ

**ਤਤਸਮ ਸ਼ਬਦ :**

ਉਤਪਤਿ, ਉਪਮਾ, ਉਸਨ ਸੀਤ, ਅਰਥ, ਅਗਮ, ਅਗੋਚਰ, ਅਵਲ, ਅਛੇਦ,

ਅਭੇਦ, ਅਜਰ, ਅਮਰ, ਅੰਮ੍ਰਿਤ, ਆਕਾਰ, ਆਗਿਆਕਾਰੀ, ਅਹੰਬੁਧਿ, ਆਧਾਰ, ਅਚੁਤ, ਅੰਧਕਾਰ, ਅਲੇਪ, ਆਲਾਪ, ਅਹੰਕਾਰ, ਆਤਮਾ, ਏਕਾਗਰ, ਸੁਖਨਿਧਾਨ, ਸਮਾਧਿ, ਸਹਿਜ, ਸੂਕਰ, ਸਤ੍ਰ, ਸਾਦ, ਸਾਵਧਾਨ, ਸਾਂਗੀ, ਸਮਦਰਸੀ, ਸਰਵਣ, ਸਾਗਰ, ਸੰਤਾਪ, ਸਭਾ, ਸਸਿ, ਸੁਖ, ਸੰਕਟ, ਸਤਿ, ਸਾਧਨਾ, ਸੁਰਤਿ, ਹੀਨ, ਕੋਟਿ, ਕਰਣ ਕਾਰਣ, ਕੁਰਣਾਮੇ, ਕੇਵਲ, ਕੁਸਲ, ਕੁੰਭਕ, ਕੀਟ, ਕਥਾ, ਕਮਲ, ਕਰਮ, ਕਾਲ ਗੋਵਿੰਦ, ਗਗਨ, ਗਤਿ ਮਿਤਿ, ਗੌ, ਗੁਰੂ, ਘਾਮ, ਚਰਣਾਰਬਿੰਦ, ਜਾਪਤਾਪ, ਜਗਤ, ਜਨਨੀ, ਜਾਤਿ, ਜਲ, ਜਗਦੀਸ, ਠਾਕੁਰ, ਤ੍ਰਿਣ, ਤਤਕਾਲ, ਤ੍ਰਾਸ, ਤਸਕਰ, ਦੀਪ, ਦੁਰਮਤ, ਦਹਦਿਸ, ਦੰਡ, ਦੁਖ, ਦੀਨ, ਦਿਨ, ਦਰਸ਼ਨ, ਦੇਵਤਾ, ਨਿਰੰਜਨ, ਨਵਨਿਧਿ, ਨਿਧਾਨ, ਨਾਮ, ਨਾਨਾਰੂਪ, ਨਾਨਾ ਪ੍ਰਕਾਰ, ਨਿਸਬਾਸਰ, ਨਿਰਤ, ਨਿਰਧਨ, ਨੀਚ, ਪਿਸ਼ਾਚ, ਪਾਰਬ੍ਰਹਮ, ਪਰਮਾਤਮਾ, ਪ੍ਰਭੂ, ਪਿੰਡ ਪ੍ਰਤਿਪਾਲ, ਪਰਮਗਤਿ, ਪਰਮਨੰਦ, ਪੁਤਰ, ਪੁਨੀਤ, ਪਿਤਾ, ਪਤਾਲ, ਪਾਵਕ, ਪੂਰਕ, ਪੰਥ, ਪੁਰਾਣ, ਪਰਉਪਕਾਰ, ਫਲ ਬੀਜ ਮੰਤ੍ਰ, ਬਹੁਭਾਂਤ, ਬ੍ਰਹਮੰਡ, ਬਾਲਕ, ਭੂਮਿਦਾਨ, ਭੰਡਾਰ, ਭੂਮੰਡਲ, ਭਾਵ, ਭਵਜਲ, ਭੋਗ, ਮਹਾਂ ਉਦਿਆਨ, ਮਹੀਅਲ, ਮਹਿਮਾ, ਮਾਤਾ, ਮਿਲਾਪ, ਮਾਇਆ, ਮੰਡਲ, ਮਨ, ਮਨੋਕਾਮਨਾ, ਮਨੋਹਰ, ਮਿਤ੍ਰ, ਰੋਗ, ਰੂਪ, ਰਸਾਤਲ, ਰਥ, ਰਾਜਾ, ਰਵਿ, ਰਜਨਿ, ਰੰਕ, ਰੀਤਿ ਰੇਚਕ, ਵਛਲ।

## ਸੰਸਕ੍ਰਿਤ ਦੇ ਤਦਭਵ ਸ਼ਬਦ :

ਓਤਪੋਤ, ਉਲਾਸ, ਉਸਤਤੀ, ਅਨਿਕ, ਆਸ, ਆਕਰਖੇ, ਅਲਾਉ, ਇਛਿਆ, ਇਆਣੀ ਸਵੇਰਾ, ਸੈਭੰ, ਸੁਹਾਵਾ, ਸਾਧੂ, ਸਾਧ, ਸੁਵਰਨ, ਸੁਧਾਖਰ, ਸੁਆਨ, ਸੁਆਮੀ, ਸਿਮਰਨ, ਸੰਪੈ, ਸਰਧਾ, ਸਨਬੰਧ, ਸਦ, ਸਰਗੁਨ, ਸੂਰਾ, ਹਿਰਦਾ, ਹਥ, ਕੀਰਤ, ਕੀਟ, ਕਿਰਪਨ, ਕਰਨ, ਕਾਰਨ, ਗਰਬ, ਚਤਰ, ਚਾਤ੍ਰਿਕ, ਛਾਰ, ਜਾਦਮ, ਜੀਆ, ਜਿਹਬਾ, ਜੇਤਾ, ਡੰਡਾ, ਤਤ, ਤਾਉ, ਧੀ, ਧਾਰ, ਥੰਮ, ਥਿਤਿ, ਥਾਂ, ਦੁਸਟ, ਦੂਖਨ, ਨਿਹਚਉ, ਨਿਬਾਨ, ਨਾਊ, ਨਿਆਓ, ਪਰਗਾਸ, ਪ੍ਰੇਮ, ਪਾਣੀ, ਪੁਹਪ, ਪੰਛੀ, ਬਿਸੰਭਰ, ਬਿਰਖ, ਬਿਸਨ, ਬਕਤਾ, ਬਿਬੇਕ, ਬੈਸਨੋ, ਬਿਸਥਾਰ, ਬਿਰੋਧ, ਸ਼ਾਬਾਨਾ, ਬਿਨਉ, ਭਉ, ਭੰਡੁ, ਭਾਉ, ਭਰਸਟ, ਭਗਉਤੀ, ਭਗਤੀ, ਮੂੰਹ, ਮਿਤ, ਮੀਤ, ਰਿਦ, ਰਿਦੈ, ਵਿਆਹ, ਵਰਨ, ਵਧੁ।

## ਉਪਭਾਖਾਵਾਂ :

### ਬ੍ਰਿਜ ਭਾਖਾ :

ਡਾ. ਤਿਵਾਰੀ[16] ਦੇ ਮਤ ਅਨੁਸਾਰ ਬ੍ਰਿਜ ਪਛਮੀ ਹਿੰਦੀ ਦੀ ਪ੍ਰਮੁੱਖ ਤੇ ਪ੍ਰਤੀਨਿਧ ਉਪਬੋਲੀ ਹੈ। ਬ੍ਰਿਜ (ਬ੍ਰਜ) ਸ਼ਬਦ ਦਾ ਸੰਬੰਧ ਸੰਸਕ੍ਰਿਤ ਤੇ ਵਰੱਜ (ਵ੍ਰਜ) ਸ਼ਬਦ ਨਾਲ ਹੈ, ਜਿਸ ਦਾ ਅਰਥ ਹੈ ਚਰਾਗਾਹ ਅਥਵਾ ਪਸ਼ੂ ਸਮੂਹ। ਬ੍ਰਿਜ ਭੂਮੀ ਦਾ ਮੁਖ ਪੇਸ਼ਾ ਪਸ਼ੂਚਾਰਨਾ ਹੈ, ਇਸ ਕਰਕੇ ਇਸ ਦੇਸ਼ ਦੀ ਭਾਖਾ ਦਾ ਨਾਮ ਬ੍ਰਿਜ ਭਾਖਾ ਹੈ। ਇਹ ਭਾਖਾ ਹੋਰ ਵੀ ਕਈ ਨਾਵਾਂ ਨਾਲ ਪ੍ਰਚਲਿਤ ਰਹੀ ਹੈ ਜਿਵੇਂ ਕਿ :

| | |
|---|---|
| ਬਰੱਜੀ | ਮਾਥੁਰਹੀ- |
| ਬ੍ਰਿਜ- | ਪਰਸ਼ੋਤਮ ਭਾਸ਼ਾ- |
| ਬ੍ਰਿਜਕੀ- | ਨਾਗ ਭਾਸ਼ਾ- |

ਭਾਸ਼ਾਮਣੀ- ਗਵਾਲਿਅਰੀ- ਮਾਥੁਰੀ-

ਗ੍ਰੀਅਰਸਨ [17] ਦੇ ਮਤ ਅਨੁਸਾਰ ਬ੍ਰਿਜ ਭਾਖਾ ਦਾ ਮੁਖ ਕੇਂਦਰ ਦੁਆਬ ਤਥਾ ਇਸਦੇ ਨਾਲ ਲਗਦੇ ਦਿੱਲੀ ਦੇ ਦਖਣੀ ਭਾਗ ਤੋਂ ਲੈ ਕੇ ਇਟਾਵਾ ਤਕ ਦਾ ਪ੍ਰਦੇਸ਼ ਹੈ। ਬ੍ਰਿਜ ਵੈਸੇ ਉਪਭਾਖਾ ਹੀ ਹੈ, ਪਰ ਬਹੁਤ ਦਿਨਾਂ ਤਕ ਸਾਹਿਤਕ ਭਾਖਾ ਰਹਿਣ ਕਰਕੇ ਸਨਮਾਨ ਯੋਗ ਬਣ ਗਈ। ਇਸ ਭਾਸ਼ਾ ਦੀ ਪੁਖਤਗੀ ਵਿਚ ਸੂਰਦਾਸ, ਅਬਦੁਰ-ਰਹੀਮ, ਖਾਨਖਾਨਾਂ ਤੇ ਰਸਖਾਨ ਆਦਿ ਕਵੀਆਂ ਦਾ ਵਿਸ਼ੇਸ਼ ਹੱਥ ਹੈ। ਗੁਰੂ ਅਰਜਨ ਦੇਵ ਨੇ ਪੰਜਾਬੀ ਨੁਮਾ ਬ੍ਰਿਜਭਾਖਾ ਨੂੰ ਅਪਣਾਇਆ। ਸ੍ਰੀ ਆਦਿ ਗ੍ਰੰਥੀ ਬੋਲੀ ਵਿਚ ਬ੍ਰਿਜ ਭਾਖਾ ਦੀ ਖ਼ਾਸੀ ਝਲਕ ਹੈ ਖਬਰੇ ਤਾਂਹੀਉ ਡਾ. ਚੈਟਰ ਜੀ [18] ਨੇ ਸ੍ਰੀ ਆਦਿ ਗ੍ਰੰਥ ਦੀ ਭਾਖਾ ਨੂੰ ਬ੍ਰਿਜ ਭਾਖਾ ਤੇ ਪੰਜਾਬੀ ਦਾ ਮਿਲਗੋਭਾ ਕਿਹਾ ਹੈ।

ਕਰਨ ਕਰਾਵਨ ਸਭ ਕਿਛੁ ਤੁਮਹੀ
ਤੁਮ ਸਮਰਥ ਨਾਹੀ ਅਨਹੋਰੀ
ਤੁਮਰੀ ਗਤਿ ਮਿਤਿ ਤੁਮਹੀ ਜਾਨੀ
ਸੋ ਸੇਵਕ ਜਿਨ ਭਾਗ ਮਥੋਰੀ। ਚਲਦਾ.............

ਗਉੜੀ ਮਹਲਾ ੫...ਸ੍ਰੀ ਆਦਿ ਗ੍ਰੰਥ ੧੩੪/੨੦੮

**ਬ੍ਰਿਜ ਭਾਖਾ ਦੀ ਸ਼ਬਦਾਵਲੀ :**

| **ਬ੍ਰਿਜੀ** | | **ਪੰਜਾਬੀ,** | **ਬ੍ਰਿਜੀ** | | **ਪੰਜਾਬੀ,** | **ਬ੍ਰਿਜੀ** | | **ਪੰਜਾਬੀ** |
|---|---|---|---|---|---|---|---|---|
| ਭੇਖਾਰੀ | — | ਭਿਖਾਰੀ, | ਈਹਾ | — | ਇਹ, | ਉਇਭੀ | — | ਉਹ ਭੀ |
| ਜਾਪੀਐ | — | ਜਪੀਐ, | ਕਾਪਿ | — | ਕਪ, | ਨੀਕੀ | — | ਨਿਕੀ |
| ਚਾਲ | — | ਚੱਲ, | ਬੀਚਾਰ | — | ਵਿਚਾਰ, | ਭੂਖ | — | ਭੁਖ |
| ਤੂਟੈ | — | ਟੁਟੇ, | ਕਾਢਤ | — | ਕੱਢਦਾ, | ਊਠਤ | — | ਉਠਦਾ |
| ਕਾਮ | — | ਕੰਮ, | ਠਾਂਢ | — | ਠੰਢ, | ਚਾਲੈ | — | ਚੱਲੇ |
| ਹਾਟੈ | — | ਹਟੈ, | ਕਾਠੇ | — | ਕੱਠ, | ਕਾਚਾ | — | ਕੱਚਾ |
| ਮਾਗੈ | — | ਮੰਗੈ, | ਬਾਧੇ | — | ਬੰਨੇ, | ਬੂਢਤ | — | ਡੁਬ |
| ਕਾਪਰ | — | ਕਾਪੜ, | ਨੀਤ | — | ਨਿਤ, | ਚੇਰਾ | — | ਚੇਲਾ |
| ਬੀਂਗਾ | — | ਵਿੰਗਾ, | ਬਢਾਈ | — | ਵਡਾਈ, | ਖਾਟੀ | — | ਖਟੀ |
| ਦੂਖ | — | ਦੁਖ, | ਸੂਖ | — | ਸੁਖ, | ਲੋਰੈ | — | ਲੋੜ ਹੈ |
| ਨੇਰੇ | — | ਨੇੜੇ, | ਮਥਰੋ | — | ਮਥਾ, | ਕਾਚੀ | — | ਕੱਚੀ |
| ਮੀਠਾ | — | ਮਿੱਠਾ, | ਖਾਟੀ | — | ਖੱਟੀ, | ਮਾਟੀ | — | ਮਿੱਠੀ |
| ਦੀਸੈ | — | ਦਿੱਸੇ, | ਕਬਹੂ | — | ਕਿਸੇ ਵੇਲੇ, | ਤਿਸਹਿ | — | ਉਸ ਨਾਲ |
| ਹਉ | — | ਮੈਂ, | ਜੇਤਾ | — | ਜਿਤਨਾ, | ਤੇਤਾ | — | ਉਤਨਾ |
| ਪੇਖੇ | — | ਦੇਖੇ, | ਖੋਜਹਿ | — | ਖੋਜਣਾ, | ਛੂਟਤ | — | ਛੁਟਣ |
| ਜਾਕੀ | — | ਜਿਸਦੀ, | ਧਾਵਤ | — | ਦੌੜਨਾ, | ਡੀਠਾ | — | ਡਿਠਾ |
| ਮਹਾਂਤ | — | ਮਹੰਤ | | | | | | |

ਇਸ ਤੋਂ ਇਲਾਵਾ ਗੋਬਿੰਦ, ਗੋਪਾਲ, ਗਿਰਧਾਰੀ, ਠਾਕੁਰ ਆਦਿ ਸ਼ਬਦ

ਸ੍ਰੀ ਆਦਿ ਗ੍ਰੰਥ ਵਿਚ ਬਹੁਤ ਥਾਈਂ ਪ੍ਰਯੋਗ ਕੀਤੇ ਗਏ ਹਨ।

ਗੁਰੂ ਅਰਜਨ ਦੇਵ ਬਾਣੀ ਵਿਚ **ਖੜੀ ਬੋਲੀ** ਦੇ ਸ਼ਬਦ : ਵੇ, ਤੂ, ਤੁਮ, ਮੇ, ਭਯ, ਦੇਖਾ, ਮਿਟਾਯਾ, ਮਾਯਾ, ਕਾ ਕੇ ਕੀ, ਕਹਤਾ, ਬਕਤਾ, ਰਹਤਾ ਆਦਿ

**ਮਰਾਠੀ ਦੇ** : ਰਮਈਆ, ਕੇਸਵਾ, ਬੀਠਲਾ।

**ਅਵਧੀ ਦੇ** : ਕੇ, ਕਾ, ਸੇ, ਸਨ, ਤੇਤਬਹੀ, ਉਨ, ਹਮ, ਹਮਰੀ, ਬੰਧੈ, ਜਾ ਕੈ, ਮਾਨੈ, ਪੁਨਿ ਆਦਿ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ।

**ਰਾਜਸਥਾਨੀ :**

ਡਾ. ਤਿਵਾਰੀ ਦੇ ਮਤ ਅਨੁਸਾਰ ਇਹ ਸ਼ੋਰਸੈਨੀ ਦੇ ਨਾਗਰ-ਅਪਭ੍ਰੰਸ ਦੇ ਉਤਰੀ ਪੂਰਬੀ ਰੂਪ ਤੋਂ ਵਿਕਸਿਤ ਹੋਈ ਹੈ[19]। ਇਸ ਦੀਆਂ ਉਪਬੋਲੀਆਂ ; ਮਾਰਵਾੜੀ, ਜੈਪੁਰੀ, ਮੇਵਾਤੀ ਤੇ ਮਾਲਵੀ ਆਦਿ ਹਨ। "ਹਿੰਦੀ ਭਾਸ਼ਾ" ਨਾਮੀ ਪੁਸਤਕ ਵਿਚ ਡਾ. ਤਿਵਾਰੀ ਨੇ ਰਾਜਸਥਾਨੀ ਬੋਲੀ ਦੇ ਖੇਤਰ ਉਤੇ ਵਿਚਾਰ ਕਰਦਿਆਂ ਲਿਖਿਆ ਹੈ ਕਿ ਇਸ ਦਾ ਖੇਤਰ ਸਿੰਧੀ, ਲਹਿੰਦਾ, ਪੰਜਾਬੀ, ਬਾਗੜੂ, ਬ੍ਰਿਜਭਾਖਾ, ਬੁੰਦੇਲੀ, ਮਰਾਠੀ ਅਥਵਾ ਗੁਜਰਾਤੀ ਬੋਲੀਆਂ ਵਾਲੇ ਖੇਤਰਾਂ ਵਿਚ ਗੁੜਗਾਵਾਂ, ਅਲਵਰ, ਭਰਤਪੁਰ, ਜੈਪੁਰ, ਬੂੰਦੀ, ਕੋਟਾ, ਭੂਪਾਲ, ਇੰਦੌਰ, ਖਾਂਦੇਸ਼, ਬਰਾੜ, ਉਦਯਪੁਰ, ਜੈਸਲਮੇਰ, ਪੂਰਬੀ ਸਿੰਧ, ਜੋਧਪੁਰ ਤੇ ਬੀਕਾਂਨੇਰ ਆਦਿ ਤਕ (ਕਿਧਰੇ ਕੁਝ ਹਿਸੇ ਵਿਚ ਤੇ ਕਿਧਰੇ ਪੂਰੀ ਤਰ੍ਹਾਂ) ਫੈਲਿਆ ਹੋਇਆ[20] ਹੈ।

ਸ੍ਰੀ ਆਦਿ ਗ੍ਰੰਥ ਵਿਚ ਠੇਠ ਰਾਜਸਥਾਨੀ ਕਿਧਰੇ ਨਜ਼ਰ ਨਹੀਂ ਆਉਂਦੀ, ਹਾਂ ਰਾਜਸਥਾਨੀ ਰੰਗ ਵਿਚ ਰੰਗੀ ਸ਼ਬਦਾਵਲੀ ਕਦੀ ਕਿਧਰੇ ਦ੍ਰਿਸ਼ਟੀ ਗੋਚਰ ਹੁੰਦੀ ਹੈ। ਵੰਨਗੀ ਵਜੋਂ :

ਗਰਬਿ ਗਹਿਲੜੋ ਮੂੜੜੋ ਹੀਓ ਰੇ । ਮਹਾਰਾਜ ਰੀ ਮਾਇਓ
ਡੀਹਰ ਨਿਆਈ ਮੁਹਿ ਫਾਕਿਓ ਰੇ ।ਰਹਾਉ ।
ਘਣੋ ਘਣੋ ਘਣੋ ਸਦ ਲੋੜੈ ਬਿਨੁ ਲਹਣੇ ਕੈਠੈ ਪਾਇਓ ਰੇ
ਮਹਰਾਜਰੋ ਗਾਥੁ ਵਾਹੂ ਸਿਉ ਲੁਭੜਿਓ ਨਿਹਭਾਗੜੋ ਭਾਹਿ ਸੰਜੋਇਓ ਰੇ ।
ਸੁਣ ਮਨ ਸੀਖ ਸਾਧੂ ਜਨ ਸਗਲੋ ਥਾਰੇ ਸਗਲੇ ਪ੍ਰਾਛਤ ਮਿਟਿਓ ਰੇ ।
ਜਾਕੋ ਲਹਣੋ ਮੈਹਰਾਜਰੀ ਗਾਠੜੀਓ ਜਨ ਨਾਨਕ ਗਰਭਾਸ ਨਾ ਪਉੜਿਓ ਰੇ।

ਟੋਡੀ ਮਹਲਾ ੫ ੧੯/੭੧੫

## ਮਾਝੀ ਅਥਵਾ ਕੇਂਦਰੀ ਪੰਜਾਬੀ ਅਰਥਾਤ ਠੇਠ ਪੰਜਾਬੀ :

ਗ੍ਰੀਅਰਸਨ ਦੇ ਮਤ ਅਨੁਸਾਰ ਅੰਮ੍ਰਿਤਸਰ ਦੇ ਆਸ ਪਾਸ ਅਥਵਾ ਮਾਝ ਅਰਥਾਤ ਬਾਰੀ ਦੁਆਬ ਦੇ ਮਧ ਵਿਚ ਬੋਲੀ ਜਾਣ ਵਾਲੀ ਭਾਖਾ ਨੂੰ ਪਰਮ ਸ਼ੁਧ ਮੰਨਿਆ ਜਾਂਦਾ[21] ਹੈ। ਇਸੇ ਭਾਖਾ ਨੂੰ ਵਿਦਵਾਨਾਂ ਨੇ ਕੇਂਦਰੀ ਪੰਜਾਬੀ ਤੇ ਠੇਠ ਪੰਜਾਬੀ ਦਾ ਨਾਂ ਦਿੱਤਾ ਹੈ। ਗੁਰੂ ਅਰਜਨ ਦੇਵ ਦੀ ਬਾਣੀ ਦੀ ਪ੍ਰਧਾਨ ਬੋਲੀ ਮਾਝੀ ਹੀ ਹੈ। ਇਸ ਵਿਚ ਹੋਰਨਾਂ ਬੋਲੀਆਂ ਦਾ ਮਿਸ਼ਰਣ ਅਵੱਸ਼ ਹੋਇਆ ਹੈ। ਹੇਠਾਂ ਅਸੀਂ ਉਨ੍ਹਾਂ ਰਚਨਾਵਾਂ ਦਾ ਵੇਰਵਾ ਦੇ ਰਹੇ ਹਾਂ ਜਿਨ੍ਹਾਂ ਵਿਚ ਸ਼ੁੱਧ ਜਾਂ ਲਗਪਗ ਸ਼ੁਧ ਮਾਝੀ ਦੀ ਵਰਤੋਂ ਹੋਈ ਹੈ।

੧. ਸਿਰੀ ਰਾਗ ਮਹਲਾ ੫ ੪੩ ਤੋਂ ੫੩, ੭੦ ਤੋਂ ੭੪, ੭੯

| | |
|---|---|
| | ਤੋਂ ੮੦ |
| ੨. ਮਾਝ ਮਹਲਾ ੫ | ੯੯ ਤੋਂ ੧੦੯, ਮਾਝ ਮਹਲਾ ੫ ਦਿਨ ਰੈਣਿ ੧੩੬-੧੩੭ |
| ੩. ਗਉੜੀ ਗੁਆਰੇਰੀ ਮਹਲਾ ੫ | ੧੮੧ ਪੂਰਾ ਸ਼ਬਦ (ਤੂੰ ਮੇਰਾ ਸਖਾ ਤੂੰ ਹੀ ਮੇਰਾ ਮੀਤ) |
| ੪. ਗਉੜੀ ਮਹਲਾ ੫ | ੧੯੧ |
| ੫. ਰਾਗ ਗਉੜੀ ਮਾਝ ਮਹਲਾ ੫ | ੨੧੭-੨੧੮ |
| ੬. ਗਉੜੀ ਬਾਵਨ ਅਖਰੀ ਮਹਲਾ ੫ | ੨੫੦-੨੬੨ (ਵਿਸੇਸ਼ ਕਰਕੇ ਸਲੋਕ) |
| ੭. ਗਉੜੀ ਸੁਖਮਨੀ ਮਹਲਾ ੫ | ੨੬੨-੨੬੩ |
| ੮. ਗਉੜੀ ਦੀ ਵਾਰ ਮਹਲਾ ੫ | ੩੧੮-੩੨੩ (ਵਿਸ਼ੇਸ਼ ਕਰਕੇ ਪਉੜੀਆਂ) |
| ੯. ਰਾਗ ਗੂਜਰੀ ਵਾਰ ਮਹਲਾ ੫ | ੫੧੭-੫੨੪ |
| ੧੦. ਬਿਹਾਗੜਾ ਮਹਲਾ ੫ ਛੰਤ ਘਰ ੧ | ੫੪੧-੫੪੮ |
| ੧੧. ਵਡਹੰਸ ਮਹਲਾ ੫ ਘਰ ੧ | ੫੭੨-੫੬੪ |
| ੧੨. ਸੋਰਠਿ ਮਹਲਾ ੫ ਘਰ ੩ ਚਉਪਦੇ | ੬੨੫-੬੩੧ |
| ੧੩. ਧਨਾਸਰੀ ਮਹਲਾ ੫ | ੬੭੭ ਪੂਰਾ ਸ਼ਬਦ (ਘਰ ਬਾਹਰ ਤੇਰਾ ਭਰਵਾਸਾ) |
| ੧੪. ਜੈਤਸਰੀ ਮਹਲਾ ੫ ਵਾਰ ਸਲੋਕਾਂ ਨਾਲ | ੭੦੫-੭੧੦ (ਕੇਵਲ ਪਉੜੀਆਂ) |
| ੧੫. ਰਾਗ ਸੂਹੀ ਮਹਲਾ ੫ ਗੁਣਵੰਤੀ | ੭੬੩ |
| ੧੬. ਰਾਗ ਬਿਲਾਵਲ ੫ | ੮੨੦ (ਮੇਰੇ ਮੋਹਨ ਸ੍ਰਵਨੀ ਇਹ ਨ ਸੁਨਾਏ) ਦੂਸਰਾ ਸ਼ਬਦ |
| ੧੭. ਗੋਂਡ ਮਹਲਾ ੫ | ੮੬੪ ਤੇ ੮੬੯ (ਪ੍ਰਭ ਜੀ ਤੂੰ ਮੇਰੇ ਪ੍ਰਾਨ ਅਧਾਰੇ) |
| ੧੮. ਰਾਮਕਲੀ ਮਹਲਾ ੫ | ਰਾਮਕਲੀ ਦੀ ਵਾਰ (ਸ਼ਬਦ ੮੯੩ ਤੇਰੀ ਸਰਣ ਪੂਰੇ ਗੁਰਦੇਵ) |
| ੧੯. ਭੈਰਉ ਮਹਲਾ ੫ | ੧੧੪੯-੧੧੫੨ |
| ੨੦. ਮੁੰਦਾਵਣੀ ਮਹਲਾ ੫ | ੧੪੨੯ |

## ਪੰਜਾਬੀ ਦੀਆਂ ਉਪ ਭਾਖਾਵਾਂ

### ਪੂਰਬੀ ਪੰਜਾਬੀ :

ਡਾ. ਭੋਲਾ ਨਾਥ ਤਿਵਾੜੀ ਦੇ ਮਤ ਅਨੁਸਾਰ ਇਸ ਦੀ ਉਤਪਤੀ ਪੈਸ਼ਾਚੀ ਜਾਂ ਕੈਕਈ ਤੋਂ ਹੋਈ ਹੈ ਅਤੇ ਇਸ ਉਪਰ ਸ਼ੋਰਸੈਨੀ ਦਾ ਪ੍ਰਭਾਵ ਵਧੇਰੇ ਪਿਆ[22] ਹੈ। ਪਹਿਲੇ ਇਹ ਲੰਡਾ ਲਿਪੀ ਵਿਚ ਲਿਖੀ ਜਾਂਦੀ ਸੀ, ਪਰ ਹੁਣ ਇਸ ਦਾ ਸੁਧਰਿਆ ਹੋਇਆ ਰੂਪ

ਗੁਰਮੁਖੀ ਲਿਪੀ ਹੈ। ਗ੍ਰੀਅਰਸਨ ਦੇ ਮਤ ਅਨੁਸਾਰ ਇਹ ਬੋਲੀ ਪੰਜਾਬ ਪ੍ਰਦੇਸ ਦੇ ਅੱਧੇ ਪੂਰਬੀ ਭਾਗ ਵਿਚ, ਰਾਜਪੂਤਾਨੇ ਦੀ ਬੀਕਾਨੇਰ ਰਿਆਸਤ ਦੇ ਉਤਰੀ ਕੋਨੇ ਵਿਚ ਤੇ ਜੰਮੂ ਰਿਆਸਤ ਦੇ ਅਧੇ ਭਾਗ ਵਿਚ ਬੋਲੀ ਜਾਂਦੀ ਹੈ[23]। ਗ੍ਰੀਅਰਸਨ ਪੰਜਾਬੀ ਦੇ ਪੂਰਬ ਵਿਚ ਬੋਲੀ ਜਾਣ ਵਾਲੀ ਭਾਖਾ ਨੂੰ ਦੂਸਰਾ ਨਾਮ ਪੱਛਮੀ ਹਿੰਦੀ ਦਾ ਦੇਂਦੇ ਹੈ ਅਤੇ ਇਸ ਨੂੰ ਬਾਗੜੂ ਕਰ ਕੇ ਵੀ ਲਿਖਿਆ ਹੈ[24]। ਗ੍ਰੀਅਰਸਨ ਨੇ ਬਾਗੜੂ ਦੇ ਸਿਰਲੇਖ ਹੇਠਾਂ ਲਿਖਿਆ ਹੈ ਕਿ ਪੰਜਾਬ ਦੇ ਦਖਣ-ਪੂਰਬੀ ਭਾਗ ਵਿਚ ਬੋਲੀ ਜਾਣ ਵਾਲੀ ਪਛਮੀ-ਹਿੰਦੀ ਦੇ ਅਨੇਕ ਸਥਾਨਕ ਨਾਮ ਹਨ, ਪਰੰਤੂ ਇਸ ਦਾ ਰੂਪ ਇਕ ਹੀ ਹੈ। ਹਰਿਆਨਾ ਪ੍ਰਦੇਸ਼ ਦੇ ਹਿਸਾਰ ਅਤੇ ਜੀਂਦ ਦੀ ਬੋਲੀ ਨੂੰ ਯੂਰਪੀਨ ਵਿਦਵਾਨਾਂ ਨੇ ਹਰਿਆਨੀ ਦਾ ਨਾਮ ਦਿੱਤਾ ਹੈ[25]। ਗ੍ਰੀਅਰਸਨ ਦੇ ਮਤ ਅਨੁਸਾਰ ਭਾਸ਼ਾ ਦੇ ਇਸੇ ਰੂਪ ਨੂੰ ਰੋਹਤਕ, ਦਿਲੀ ਅਤੇ ਕਰਨਾਲ ਦੇ ਆਸ-ਪਾਸ ਦੇ ਇਲਾਕਿਆਂ ਵਿਚ ਹਿੰਦੀ ਕਿਹਾ ਗਿਆ ਜਾਂਦਾ ਹੈ। ਇਸ ਪ੍ਰਦੇਸ ਦੇ ਨਿਵਾਸੀਆਂ ਅਤੇ ਖੇਤਰ ਕਰ ਕੇ ਕਈ ਵਾਰੀ ਇਸ ਨੂੰ ਜਾਣੂ ਤੇ ਕਈ ਵਾਰੀ ਬਾਗੜੂ ਕਿਹਾ ਜਾਂਦਾ[26] ਹੈ।

ਪੂਰਬੀ ਪੰਜਾਬੀ ਦਾ ਠੇਠ ਰੂਪ ਸ੍ਰੀ ਆਦਿ ਗ੍ਰੰਥ ਵਿਚ ਨਹੀਂ ਦਿਸਦਾ ਭਾਵੇਂ ਡਾਕਟਰ ਕੋਹਲੀ ਨੇ ਜੈਤਸਰੀ ਦੀ ਵਾਰ ਮਹਲਾ ੫ ਦੀਆਂ ਪਉੜੀਆਂ ਦੀ ਭਾਖਾ ਨੂੰ ਪੂਰਬੀ ਪੰਜਾਬੀ ਕਿਹਾ ਹੈ, ਪਰ ਵਿਵੇਚਨ ਉਪਰੰਤ ਇਹ ਤੱਥ ਸਪਸ਼ਟ ਹੋ ਜਾਂਦਾ ਹੈ ਕਿ ਇਹ ਪੂਰਬੀ ਪੰਜਾਬੀ ਨਹੀਂ ਸਗੋਂ ਉਸ ਸਮੇਂ ਦੀ ਬਣ ਰਹੀ ਕੇਂਦਰੀ ਪੰਜਾਬੀ ਸੀ। ਹਾਂ ਡਾ, ਕੋਹਲੀ ਦੇ ਇਸ ਕਥਨ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ, "ਇਸ ਭਾਖਾ ਵਿਚ ਸੰਤ ਭਾਖਾ ਤੇ ਬ੍ਰਿਜ ਦਾ ਤੀਬਰ ਪ੍ਰਭਾਵ[27] ਹੈ" ਡਾ. ਗੋਪਾਲ ਸਿੰਘ ਇਸ ਵਾਰ ਦੀਆਂ ਪਉੜੀਆਂ ਦੀ ਭਾਖਾ ਕੇਂਦਰੀ ਪੰਜਾਬੀ ਹੀ ਮੰਨਦਾ ਹੈ, ਜੋ ਉਚਿੱਤ ਜਾਪਦਾ[28] ਹੈ। ਇਨ੍ਹਾਂ ਦੋਹਾਂ ਵਿਦਵਾਨਾਂ ਦੇ ਵਿਚਾਰ ਜੈਤਸਰੀ ਦੀ ਬੋਲੀ ਬਾਰੇ ਇਕ ਦੂਜੇ ਤੋਂ ਭਿੰਨ[29] ਹਨ।

ਸਪਸ਼ਟ ਹੈ ਪੂਰਬੀ ਪੰਜਾਬ ਦੀ ਭਾਖਾ ਤਿੰਨ ਨਾਵਾਂ ਨਾਲ ਪ੍ਰਸਿੱਧ ਹੈ। ਪੂਰਬੀ, ਪੰਜਾਬੀ, ਬਾਗੜੂ ਤੇ ਹਰਿਆਨਵੀ। ਸ੍ਰੀ ਆਦਿ ਗ੍ਰੰਥ ਵਿਚ ਇਹ ਭਾਸ਼ਾ ਠੇਠ ਰੂਪ ਵਿਚ ਕਿਧਰੇ ਨਹੀਂ ਦਿਸਦੀ, ਪਰ ਆਦਿ ਗ੍ਰੰਥੀ ਭਾਸ਼ਾ ਵਿਚ ਪੂਰਬੀ ਪੰਜਾਬੀ ਦਾ ਝਉਲਾ ਕਈ ਥਾਈਂ ਵੇਖਿਆ ਜਾ ਸਕਦਾ ਹੈ ਪਰ ਕੋਈ ਇਕ ਸੰਪੂਰਣ ਰਚਨਾ ਅਮਿਸ਼੍ਰਤ ਪੂਰਬੀ ਪੰਜਾਬੀ ਵਿਚ ਲਿਖੀ ਨਹੀਂ ਮਿਲਦੀ। ਪੂਰਬੀ ਪੰਜਾਬੀ ਦੇ ਕੁਝ ਪ੍ਰਯੋਗਾਂ ਦੇ ਉਦਾਹਰਣ ਇਸ ਪ੍ਰਕਾਰ ਹਨ :

| | | |
|---|---|---|
| ਡੀਗ ਨ ਡੋਲਾ ਤਊ ਲਉ ਜਉ ਮਨ ਕੇ ਭਰਮਾ | ਆਸਾ ਮਹਲਾ ੫ | ੪੦੦ |
| ਰੇ ਮਨ ਲਾਹੇ ਕਉ ਤੂੰ ਢੀਲਾ ਢੀਲ | " | ੪੦੨ |
| ਚਾਰ ਬਰਨ ਚਉਹਾ ਕੇ ਮਰਦਨ ਖਟੁ ਦਰਸਨ ਕਰਤ ਲੀ ਰੇ | " | ੪੦੪ |
| ਮੈ ਪੇਖਿਓਰੀ ਊਚਾ ਮੋਹਨ ਸਭ ਤੇ ਊਚਾ | ਦੇਵ ਗੰਧਾਰੀ ਮਹਲਾ ੫ | ੫੩੪ |
| ਉਲਟੀ ਰੇ ਮਨ ਉਲਟੀ ਰੇ ਸਾਕਤ ਸਿਉ ਕਰ ਉਲਟੀ ਰੇ | " | ੫੩੫ |
| ਯਹ ਮਨੁ ਨੈਕ ਨ ਕਹਿਓ ਕਰੈ | " | ੫੩੬ |
| ਗ਼ਰੀਬੀ ਗਦਾ ਹਮਾਰੀ | ਸੋਰਠ ਮਹਲਾ ੫ | ੬੨੮ |
| ਜੈ ਜੈ ਕਾਰ ਹੋਤ ਜਗ ਭੀਤਰ | " | ੬੩੦ |
| ਮੇਰਾ ਤੇਰਾ ਛੋਡੀਐ ਭਾਈ | " | ੬੪੦ |

| | | |
|---|---|---|
| ਕੋਟਿ ਪਰਾਧ ਮਿਟੇ ਖਿਨ ਭੀਤਰ | ਧਨਾਸਰੀ ਮਹਲਾ | ੬੭੦ |
| ਛੋਡਿ ਜਾਹਿ ਸੇ ਕਰਹਿ ਪਰਾਲ | " | ੬੭੬ |
| ਮੇਰੇ ਲਾਲ ਭਲੋਰੇ ਭਲੋ ਹਰ ਮੰਗਨਾ | " | ੬੭੮ |
| ਮਾਂਗਉ ਰਾਮ ਤੇ ਇਕ ਦਾਨ | " | ੬੮੨ |
| ਕੋਈ ਐਸੋ ਰੇ | " | ੬੮੭ |
| ਸਾਸਿ ਸਾਸ ਗੁਣ ਬੋਲਈ | " | ੬੯੧ |
| ਕੋਈ ਜਾਨੈ ਕਵਨ ਈਹਾ ਜਗ ਮੀਤੁ | ਜੈਤਸਰੀ ਮਹਲਾ ੫ | ੭੦੦ |
| ਅਬ ਮਨ ਛੂਟਿ ਗਇਆ | " | ੭੦੫ |
| ਧਾਇਓ ਰੇ ਮਨ ਦਹਦਿਸ ਧਾਇਓ | ਟੋਡੀ ਮਹਲਾ ੫ | ੭੧੨ |
| ਦਾਸ ਤੁਮਾਰੇ ਕੀ ਪਾਵਉ ਧੂਰਾ | " | ੭੧੨ |
| ਕ੍ਰਿਪਾ ਨਿਧਿ ਬਸਹੁ ਰਿਦੈ ਨੀਤ | | |
| (ਆਗਿਆ ਤੁਮਰੀ ਮੀਠੀ ਲਾਗਉ ਕੀਉ ਤੁਹਾਰੋ ਭਾਵਉ) | " | ੭੧੩ |
| ਸਦਾ ਸਦਾ ਹਮ ਛੋਹਰੇ ਤੁਮਰੇ ਤੂੰ ਪ੍ਰਭ ਹਮਰਾ ਮੀਤ (ਪੂਰਾ ਸ਼ਬਦ) | " | ੬੧੫ |
| ਹਾਂ ਹਾਂ ਲਪਟਿਓ ਰੇ ਮੂੜੇ ਕਛੂ ਨ ਥੋਰੀ | " | ੭੧੫ |
| ਲਾਲਨ ਰਵਿਆ ਕਵਨ ਗਤੀ ਰੀ | ਸੂਹੀ ਮਹਲਾ ੫ | ੭੩੫ |
| ਐਸੀ ਕਿਰਪਾ ਮੋਹਿ ਕਰਹੁ | ਬਿਲਾਵਲ ਮਹਲਾ ੫ | ੮੨੮ |
| ਐਸੀ ਦੀਖਿਆ ਜਨ ਸਿਉ ਮੰਗਾ | " | ੮੨੮ |
| ਜਿਉ ਭਾਵੈ ਤਿਉ ਮੋਹਿ ਪ੍ਰਤਿਪਾਲ | " | ੮੨੮ |
| ਰਾਖ ਸਦਾ ਪ੍ਰਭ ਅਪਨੇ ਸਾਥ | " | ੮੨੮ |
| ਆਪਹਿ ਮੇਲ ਲਏ ॥ ਜਬ ਤੇ ਸਰਨਿ ਤੁਮਾਰੀ ਆਏ ਤਬ ਤੇ ਦੋਖ ਗਏ ॥ | " | ੮੨੮ |
| ਗੁਰ ਸੇਵਉ ਕਰਿ ਨਮਸਕਾਰ ॥ ਆਜ ਹਮਾਰੈ ਮੰਗਲਚਾਰ ॥ | ਬਸੰਤ ਮਹਲਾ ੫ | ੧੧੮੦ |

ਆਦਿ

**ਪੂਰਬੀ ਪੰਜਾਬੀ ਦੀ ਸ਼ਬਦਾਵਲੀ :**

ਹਮ, ਹਮਾਰੀ, ਹੋਤ, ਭੀਤਰ, ਛੋਡ, ਭਲੋ, ਮਾਂਗੈ, ਮਾਂਗਉ, ਅਬ, ਛੂਟਿ, ਧਾਇਓ, ਰੇ, ਢੀਲਾ, ਤਊ, ਲਉ, ਜਉ, ਡੀਗਨ, ਕਰਤ, ਆਨ, ਕੋਊ, ਤੁਮਾਰੇ, ਤੁਮਰੀ, ਮੀਠੀ, ਹਮਰਾ, ਕਛੂ, ਥੋਰੀ, ਬਤਾਵਹੁ, ਮੋਹਿ, ਐਸੀ, ਜਬ, ਤਬ, ਆਜ, ਹਮਾਰੈ, ਬੂਝਤਾ, ਬੂਝੀ, ਕਉ, ਬਾਧਾ, ਲੂਕਿ, ਕਮਾਨੋ, ਭਾਗਿ, ਗਇਓ, ਮੂੰਡ, ਯਹ, ਭਇਓ, ਬਾਵਰੋ, ਸੂਧੋ, ਮਨੂਆ, ਵਾਹੂ, ਜਹਾਂ, ਕਾਹੇ, ਮਾਥਾ, ਐਸੀ, ਖੇਲਨ, ਬਾਗ, ਸਗਲਾ, ਸਗਲੀ, ਪੂਛਿ ਆਦਿ।

**ਲਹਿੰਦੀ :**

ਪੰਜਾਬ ਦੇ ਪੱਛਮੀ ਭਾਗ ਦੇ ਇਲਾਕੇ ਦੀ ਬੋਲੀ ਨੂੰ ਲਹਿੰਦੀ ਕਿਹਾ ਜਾਂਦਾ ਹੈ। ਡਾ. ਭੋਲਾ ਨਾਥ ਤਿਵਾੜੀ ਦੇ ਮਤ ਅਨੁਸਾਰ ਪੈਸਾਚੀ ਜਾਂ ਕੈਕਯ ਅਪਭ੍ਰੰਸ਼ ਵਿਚੋਂ ਲਹਿੰਦੀ ਬੋਲੀ ਦਾ ਵਿਕਾਸ ਪੈਸ਼ਾਚੀ ਜਾਂ ਕੈਕਯ ਅਪਭ੍ਰੰਸ਼ ਵਿਚੋਂ ਹੋਇਆ ਅਤੇ ਇਸ ਉਪਰ ਦਰਦ ਸ਼ਾਂਖਾ ਦਾ ਅਸਰ ਕੁਝ ਵਧੇਰੇ ਪਿਆ[30]। ਪ੍ਰੋ. ਪ੍ਰੇਮ ਪ੍ਰਕਾਸ਼ ਸਿੰਘ ਦੇ ਸ਼ਬਦਾਂ ਵਿਚ, "ਲਹਿੰਦੀ ਇਕ

ਪਾਸੇ ਸਿੰਧੀ, ਬਲੋਚੀ, ਪਸਤੋ, ਤੇ ਪੋਠੋਹਾਰੀ ਨਲ ਘਿਰੀ ਹੋਈ ਹੈ ਅਤੇ ਦੂਜੇ ਪਾਸੇ ਕੇਂਦਰੀ ਪੰਜਾਬੀ (ਪਛਮੀ ਮਾਝੀ) ਨਾਲ ਇਸ ਉਪਬੋਲੀ ਦੇ ਖੇਤਰ ਵਿਚ ਮੁਲਤਾਨ, ਝੰਗ, ਮੀਆਂ ਵਾਲੀ, ਡੇਰਾ ਗਾਜ਼ੀ ਖਾਂ, ਡੇਰਾ ਇਸਮਾਈਲ ਖਾਂ ਦਾ ਪੂਰਬੀ ਤੇ ਦਖਣੀ ਹਿੱਸਾ ਪਾਕਿਸਤਾਨ ਆਉਂਦਾ ਹੈ[31]।"

ਇਸ ਉਪਬੋਲੀ ਦੀਆਂ ਕੁਝ ਨਿੱਜੀ ਵਿਲੱਖਣਤਾਵਾਂ ਹਨ ਜਿਵੇਂ 'ਦ' ਦੀ ਥਾਂ 'ਡ' ਧੁਨੀ ਦੀ ਵਰਤੋਂ ਕੀਤੀ ਜਾਂਦੀ ਹੈ। ਮਹਾਂ ਪੁਰਾਣ ਧੁਨੀਆਂ = ਘ, ਝ, ਢ, ਧ, ਭ ਆਦਿ ਦੇ ਉਚਾਰਣ ਵਿਚ ਕੇਂਦਰੀ ਪੰਜਾਬੀ ਨਾਲੋਂ ਭਿੰਨਤਾ ਹੈ। ਲਹਿੰਦੀ ਦੇ ਪੜਨਾਂਵ ਵੀ ਨਿੱਜੀ ਹਨ। ਵੰਨਗੀ ਵਜੋਂ : ਮੈਕੂ (ਮੈਨੂੰ) ਤੈਕੂ (ਤੈਨੂੰ) ਆਦਿ। ਲਹਿੰਦੀ ਵਿਚ ਸਿੰਧੀ, ਪੋਠੋਹਾਰੀ, ਅਰਬੀ, ਫ਼ਾਰਸੀ ਤੇ ਸੰਸਕ੍ਰਿਤ ਦੇ ਸ਼ਬਦਾਂ ਦਾ ਮਿਸ਼੍ਰਣ ਵੀ ਨਜ਼ਰੀਂ ਪੈਂਦਾ ਹੈ :

ਡੇਖਣ ਕੂ ਮੁਸਤਾਕ ਮੁਖ ਕਿ ਜੇਹਾ ਤਉ ਧਣੀ..... ਡਖਣੇ ਮਹਲਾ ੫

ਇਸ ਵਿਚ ਡੇਖਣ, ਕੂ ਲਹਿੰਦੀ ਉਪ ਭਾਖਾ ਦੇ ਸ਼ਬਦ ਹਨ

ਮੁਖ ਸੰਸਕ੍ਰਿਤ ਭਾਖਾ ਦਾ ਸ਼ਬਦ ਹੈ

ਧਣੀ ਸਿੰਧੀ ਭਾਖਾ ਦਾ ਸ਼ਬਦ ਹੈ

ਮੁਸਤਾਕ ਫ਼ਾਰਸੀ ਦਾ ਸ਼ਬਦ ਹੈ

ਕਿਉਂਕਿ ਲਹਿੰਦੀ ਸਿੰਧੀ ਤੇ ਪੋਠੋਹਾਰੀ ਨਾਲ ਘਿਰੀ ਹੋਈ ਹੈ, ਇਸ ਲਈ ਇਨ੍ਹਾਂ ਦੋਹਾਂ ਉਤੇ ਹਲਕੀ ਜੇਹੀ ਵਿਚਾਰ ਕਰਨੀ ਉਚਿਤ ਹੈ।

## ਸਿੰਧੀ :

ਗ੍ਰੀਅਰਸਨ[32] ਦੇ ਮਤ ਅਨੁਸਾਰ "ਸਿੰਧੀ ਸਿੰਧ ਪ੍ਰਦੇਸ਼ ਦੀ ਭਾਖਾ ਹੈ। ਸਿੰਧ ਪ੍ਰਦੇਸ਼ ਸਿੰਧ ਨਦੀ ਦੇ ਦੋਹਾਂ ਕਿਨਾਰਿਆਂ ਉਤੋਂ ੨੯° ਉਤਰੀ ਅਕ੍ਸ਼ਾਸ਼ ਤੋਂ ਅਰੰਭ ਹੋ ਕੇ ਇਸ ਦੇ ਥਲੇ ਸਮੁੰਦਰੀ ਤੱਟ ਤਕ ਫੈਲਿਆ ਹੋਇਆ ਹੈ। ਉਤਰ ਵਿਚ ਸਿੰਧੀ ਲਹਿੰਦੀ ਵਿਚ ਲੀਨ ਹੋ ਜਾਂਦੀ ਹੈ ਜਿਸ ਕਰਕੇ ਇਸ ਦਾ ਲਹਿੰਦੀ ਨਾਲ ਬੜਾ ਨੇੜੇ ਦਾ ਸੰਬੰਧ ਹੈ।" ਲਹਿੰਦੀ ਵਿਚ ਕਾਫੀ ਸਾਰੇ ਸ਼ਬਦ ਸਿੰਧੀ ਦੇ ਪਾਏ ਜਾਂਧੇ ਹਨ।

## ਪੋਠੋਹਾਰੀ :

ਪ੍ਰੋ. ਪ੍ਰੇਮ ਸਿੰਘ ਦੇ ਮਤ ਅਨੁਸਾਰ "ਕੇਂਦਰੀ ਮਾਝੀ ਦੇ ਦੂਰ-ਉੱਤਰੀ ਪੱਛਮੀ ਇਲਾਕੇ ਨੂੰ ਪੋਠੋਹਾਰ ਆਖਿਆ ਜਾਂਦਾ[33] ਹੈ। ਇਸ ਦੇ ਉੱਤਰ ਵਲ ਸੁਹਾਂ ਤੇ ਦੱਖਣ ਵਲ ਜਿਹਲਮ ਹੈ। ਇਹ ਭਾਗ ਉਚਾ ਉਭਰਿਆ ਮੈਦਾਨ ਹੈ ਜਿਹੜਾ ਪਸ਼ੂ ਪੁੱਠ ਵਾਂਗ ਇਕ ਪਾਸਿਉਂ ਚੁਕਿਆ ਹੋਇਆ ਹੈ ਤੇ ਦੂਜੇ ਪਾਸੇ ਝੁਕਿਆ ਹੋਇਆ ਹੈ ਤੇ ਇਸ ਭੂਗੋਲਕ ਸਥਿਤੀ ਦੇ ਕਾਰਣ ਇਸ ਨੂੰਪੋਠੋਹਾਰ ਕਹਿੰਦੇ ਹਨ ਅਤੇ ਇਸ ਇਲਾਕੇ ਦੀ ਬੋਲੀ-ਪੋਠੋਹਾਰੀ ਨਾਮ ਨਾਲ ਪ੍ਰਸਿੱਧ ਹੈ।

ਭਾਸ਼ਾ ਵਿਗਿਆਨਕ ਦ੍ਰਿਸ਼ਟੀ ਤੋਂ ਪੋਠੋਹਾਰੀ ਦੀਆਂ ਆਪਣੀਆਂ ਨਿੱਜੀ ਵਿਸ਼ੇਸ਼ਤਾਈਆਂ ਹਨ। ਸ਼ਬਦ ਦੇ ਮੁੱਢ ਵਿਚ ਆਮ ਤੌਰ ਤੇ ਹਾਹਾ ਜੋੜਨਾ ਇਸ ਦੀ ਵਿਸ਼ੇਸ਼ ਪ੍ਰਵਿਰਤੀ[34] ਹੈ। ਸ੍ਰੀ ਆਦਿ ਗ੍ਰੰਥ ਵਿਚ ਇਸ ਤਰ੍ਹਾਂ ਦੇ ਸ਼ਬਦ ਕਈ ਥਾਈਂ ਵੇਖਣ ਵਿਚ ਆਉਂਦੇ ਹਨ :

੧. ਹਿਕ ਭੋਰੀ ਨਦਰ ਨਿਹਾਲ ਦੇਹੁ ਦਰਸ ਰੰਗ ਮਾਣੀਆ

੨. ਹਭੇ ਸਾਕ ਕੂੜਾਵੇ ਡਿਠੇ ਤਉ ਪਲੇ ਤੈਂਡੇ ਲਾਗੀ

ਸਪਸ਼ਟ ਹੈ ਲਹਿੰਦੀ ਵਿਚ ਸਿੰਧੀ ਤੇ ਪੋਠੋਹਾਰੀ ਦੇ ਸ਼ਬਦ ਸ਼ਾਮਲ ਹਨ। ਗੁਰੂ ਅਰਜਨ ਦੇਵ ਦੀ ਨਿਮਨ-ਅੰਕਿਤ ਬਾਣੀ ਵਿਚ ਲਹਿੰਦੀ ਬੋਲੀ ਦੀ ਰੰਗਣ ਵਿਸ਼ੇਸ਼ ਤੌਰ ਤੇ ਦਿਖਾਈ ਦੇਂਦੀ ਹੈ।

| | | | |
|---|---|---|---|
| ੧. | ਸਿਰੀ ਰਾਗ ਕੇ ਛੰਤ ਮਹਲਾ ਡਖਣਾ | ੮੦-੮੧ | ਸ੍ਰੀ ਆਦਿ ਗ੍ਰੰਥ |
| ੨. | ਗਉੜੀ ਦੀ ਵਾਰ ਮਹਲਾ ੫ | ੩੧੮-੩੨੩ | " |
| ੩. | ਆਸਾ ਮਹਲਾ ੫ | ੩੯੭-੦੩ | " |
| ੪. | ਰਾਗ ਗੂਜਰੀ ਵਾਰ ਮਹਲਾ ੫ | ੫੧੭-੫੨੪ | " |
| | (ਪਹਿਲੇ ੧੨ ਸਲੋਕਾਂ ਤੇ ਮਹਲੇ ਵਿਚ ਲਹਿੰਦੀ-ਰੰਗ ਹੈ, ਵਿਸੇਸ਼ ਕਰਕੇ ਸਫਾ ੫੨੦) | | |
| ੫. | ਰਾਗ ਵਡਹੰਸ ਮਹਲਾ ੫ ਛੰਤੁ ਘਰ ੪ | ੫੭੬-੭੭ | " |
| ੬. | ਧਨਾਸਰੀ ਮਹਲਾ ੫ (ਜਿਨ ਕੀਨੇ ਵਸ ਅਪਨੇ ਤ੍ਰੈ ਗੁਣਿ) | ੬੭੩ | " |
| ੭. | ਜੈਤਸਰੀ ਮਹਲਾ ੫ (ਕੋਈ ਜਨ ਹਰਿ ਸਿਉ ਦੇਵੈ ਜੋਰਿ) | ੭੦੧ | " |
| | ਜੈਤਸਰੀ ਛੰਤ ਮਹਲਾ ੫ ਘਰ ੧ | ੭੦੩-੭੦੪ | |
| ੮. | ਜੈਤਸਰੀ ਦੀ ਵਾਰ ਮਹਲਾ ੫ | ੭੦੫-੭੧੦ | " |
| ੯. | ਰਾਗ ਸੂਹੀ ਛੰਤ ਮਹਲਾ ੫ ਘਰ ੧ | ੭੭੭ | " |
| ੧੦. | ਰਾਮਕਲੀ ਦੀ ਵਾਰ ਮਹਲਾ ੫ | ੯੬੩-੯੬੬ | " |
| ੧੧. | ਮਾਰੂ ਦੀ ਵਾਰ ਮਹਲਾ ੫ ਡਖਣੇ ਮਹਲਾ ੫ | ੧੦੯੪-੧੧੦੨ | " |

**ਲਹਿੰਦੀ ਸ਼ਬਦਾਵਲੀ :**

ਆਸੜੀ, ਅਸਾਡੜਾ, ਅੰਙਣੇ, ਸੁੰਞ, ਸਿਸ, ਹਭੇ, ਹਠ, ਹਿਲ, ਕੁੰਤੁ, ਗੁਝੜਾ, ਗੁਝੀ, ਘਣੀ, ਘਿਧਾ, ਛਿਟੜ (ਛੱਟ), ਜਾਇ (ਜਗਹ), ਜੰਘੀਏ, ਜੁਲਦੇ, ਡੂਇ (ਦੋ), ਡੂੰਗਰ, ਡੇਖਿ, ਡਿਖੰਦੋ, ਡਿਠਮ, ਡੇਈ, ਡੁਖ, ਢੂੰਢ, ਤੈਂਡੀ, ਥੀਵਹਿ, ਥੀਈ, ਥੀਆ, ਥੀਵਦੋ, ਥੀਓਮ, ਧਣੀ, ਪਸੀ, ਪਬੀਣ, ਫਾਵੀ, ਭਾਹਿ, ਭਵਿਓਮ, ਭਸੁ, ਮਹਿੰਜਾ,ਮਝਾਰਿ (ਵਿਚ), ਮੂ (ਮੈਨੂੰ), ਮੈਕੂ, ਮੁਆ, ਮੰਝਿ, ਲਥਾ, ਲਥਮ, ਲਰਿ, ਵੰਞਾਈ, ਵਾਰਣੈ ਆਦਿ।

ਗੁਰੂ ਅਰਜਨ ਦੇਵ ਦੁਆਰਾ ਵਰਤੀ ਸ਼ਬਦਾਵਲੀ ਨੂੰ ਚਾਰ ਮੁਖ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ :

੧. ਸੰਸਕ੍ਰਿਤਕ ਅਤੇ ਸਮਾਜਕ ਸ਼ਬਦਾਵਲੀ
੨. ਪਾਰਿਭਾਸ਼ਿਤ* ਸ਼ਬਦਾਵਲੀ
੩. ਭਾਸ਼ਣੀ ਸ਼ਬਦਾਵਲੀ
੪. ਈਸ਼ਵਰ ਸਤੁੱਤੀ ਵਾਚਕ ਸ਼ਬਦਾਵਲੀ

**੧. ਸੰਸਕ੍ਰਿਤਕ ਅਤੇ ਸਮਾਜਕ ਸ਼ਬਦਾਵਲੀ :**

| | |
|---|---|
| ਅਕ੍ਰਿਤਮ ਸ਼ਿੰਗਾਰ | : ਸੁੰਦਰ, ਜੁਆਨ, ਜੋਬਨ, ਬਲੀਆ, ਬਿਚਖਣ, ਰੂਪਵੰਤ |
| ਆਲੇ ਦੁਆਲੇ ਨਾਲ ਸੰਬੰਧਿਤ ਸ਼ਬਦ | : ਉਦਿਆਨ (ਧਰਤੀ, ਖੁੱਡ, ਖੋਰ (ਖੁੱਡ), ਟਿੱਬਾ, ਬਿਲਾ, |

